**ਪਿਆਰਾ ਸਿੰਘ ਪਦਮ ਰਚਨਾਵਲੀ :**

*ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਆਦਿ ਗ੍ਰੰਥ ਦਰਸ਼ਨ, ਦਸਮ ਗ੍ਰੰਥ ਦਰਸ਼ਨ, ਗੁਰਬਾਣੀ ਕੋਸ਼, ਸਾਡੇ ਗੁਰਦੇਵ, ਸੰਖੇਪ ਸਿਖ ਇਤਿਹਾਸ, ਗੁਰੂ ਨਾਨਕ ਸਾਗਰ, ਗੋਬਿੰਦ ਸਾਗਰ, ਪੰਜਾਬੀ ਮਹਾਰਾਜਾ, ਵਾਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ, ਚਾਰ ਸਾਹਿਬਜ਼ਾਦੇ, ਪ੍ਰਾਚੀਨ ਪੰਜਾਬੀ ਗੱਦ, ਨਾਨਕੁ ਸਾਇਰੁ ਏਵ ਕਹਤੁ ਹੈ, ਗੁਰ ਨਾਨਕ ਜਿਨ ਸੁਣਿਆ ਪੇਖਿਆ, ਰਬਾਬ, ਮਹਾਂ ਕਵੀ ਸੰਤੋਖ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਜ ਦਰਿਆ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਪੰਜਾਬੀ ਵਾਰਾਂ, ਪੰਜਾਬੀ ਬਾਰਾਂਮਾਹੇ, ਪੰਜਾਬੀ ਮਾਝਾਂ, ਪੰਜਾਬੀ ਜੰਞਾਂ, ਪੰਜਾਬੀ ਝਗੜੇ, ਹਾਸ਼ਮ ਰਚਨਾਵਲੀ, ਹੁਸੈਨ ਰਚਨਾਵਲੀ, ਸਾਈਂ ਬੁੱਲ੍ਹੇ ਸ਼ਾਹ, ਪ੍ਰਸਿੱਧ ਪੰਜਾਬੀ, ਪੁਸ਼ਪਾਂਜਲੀ, ਹਿੰਦੁਸਤਾਨੀ ਕਲਾ, ਹਿੰਦੁਸਤਾਨੀ ਕਵਿਤਾ, ਹਿੰਦੁਸਤਾਨੀ ਕਵੀ, ਬਾਬਾ ਸਾਧੂ ਜਨ, ਕਲਮ ਦੇ ਧਨੀ, ਕਲਮ ਦੇ ਚਮਤਕਾਰ, ਪ੍ਰਾਚੀਨ ਸੌ ਸਾਖੀ, ਖ਼ਲੀਲ ਜਿਬਰਾਨ ਦੇ ਬਚਨ ਬਿਲਾਸ, ਦਰਸ਼ਨ ਭਗਤ, ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ, ਬਚਨ ਸਾਈਂ ਲੋਕਾਂ ਦੇ, ਮਾਲੀ, ਪੰਛੀ, ਆਜ਼ਾਦੀ, ਗੁਰੂ ਕੀਆਂ ਸਾਖੀਆਂ, ਰਹਿਤਨਾਮੇ, ਜ਼ਫ਼ਰਨਾਮਾ, ਪੰਜਾਬ ਰਉਸ਼ਨ, ਸਾਧੂ ਈਸ਼ਰਦਾਸ, ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ, ਗੁਰੂ ਘਰ, ਪੰਥ ਤੇ ਪੰਥ ਦਾ ਵਾਲੀ, ਬਾਬਾ ਵਜੀਦ, ਕਲਾਮ ਭਾਈ ਨੰਦ ਲਾਲ, ਪਰਚੀ ਪਾਤਸ਼ਾਹੀ ਦਸਵੀਂ ਕੀ, ਗੁਰਮੁਖੀ ਲਿਪੀ ਦਾ ਇਤਿਹਾਸ, ਪੰਜਾਬੀ ਡਾਇਰੈਕਟਰੀ, ਪੰਜਾਬੀ ਸੂਫ਼ੀ ਕਾਵਿਧਾਰਾ, ਬੋਲੈ ਸ਼ੇਖ਼ ਫ਼ਰੀਦ, ਹੀਰ ਵਾਰਸ ਸ਼ਾਹ, ਮਿਰਜ਼ੇ ਦੀਆਂ ਸੱਦਾਂ, ਗੁਰੂ ਗ੍ਰੰਥ ਵਿਚਾਰ ਕੋਸ਼, ਗੁਰੂ ਗ੍ਰੰਥ ਸੰਕੇਤ ਕੋਸ਼, ਗੁਰੂ ਗ੍ਰੰਥ ਮਹਿਮਾ ਕੋਸ਼, ਸੁਖਮਨੀ ਦਰਸ਼ਨ, ਹੀਰ ਅਹਿਮਦ, ਹੀਰ ਭਗਵਾਨ ਸਿੰਘ, ਤੇਗ ਬਹਾਦਰ ਸਿਮਰੀਐ, ਪੰਜਾਬ ਦੀ ਗੌਰਵ ਗਾਥਾ, ਟੈਗੋਰ ਤ੍ਰਵੈਣੀ, ਸਿੱਖ ਸੰਪ੍ਰਦਾਵਲੀ, ਗੁਰੂ ਅਰਜਨ ਵਿਟਹੁ ਕੁਰਬਾਣੀ, ਬਗ਼ੀਚਾ, ਮਹਾਤਮਾ ਸੰਤਰੇਣ ਆਦਿਕ।*

# ਪੰਜਾਬੀ ਵਾਰਾਂ

[60 ਵਾਰਾਂ ਦਾ ਅਦੁੱਤੀ ਸੰਕਲਨ]

**ਪਿਆਰਾ ਸਿੰਘ ਪਦਮ**



Mob.: 98114 91111 ☎: 2325 3601, 2326 7871
For Religious books Remember Our Delhi address too
**B. Chattar Singh & Co. Book Sellers**
(AMRITSAR WALE)
1687 KUCHA JAT MAL, DARIBA KALAN, DELHI-6
E-mail : bcsc@rediffmail.com

Punjābī Vārāṅ
*(A Collection of Punjabi Ballads)*
*by*
Prof. Piara Singh Padam

ISBN 81-7205-319-3

*ਸਿੰਘ ਬ੍ਰਦਰਜ਼ ਵੱਲੋਂ*
ਪਹਿਲੀ ਵਾਰ ਨਵੰਬਰ 2008

**ਮੁੱਲ : 325-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**
•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
•
S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਪ੍ਰਿੰਟਰਜ਼ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1105)*

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥

*(ਸ੍ਰੀ ਗੁਰੂ ਗੋਬਿੰਦ ਸਿੰਘ ਜੀ)*

# ਦੋ ਸ਼ਬਦ

ਪ੍ਰਾਚੀਨ ਸਾਹਿਤ ਦੀ ਸੰਭਾਲ ਸਮੇਂ ਦੀ ਸਭ ਤੋਂ ਜ਼ਰੂਰੀ ਮੰਗ ਹੈ। ਪੁਰਾਣੀ ਪੰਜਾਬੀ ਕਵਿਤਾ ਤੇ ਵਾਰਤਕ ਦੀਆਂ ਸੈਂਕੜੇ ਰਚਨਾਵਾਂ ਅਜੇ ਹੱਥ-ਲਿਖਤ ਰੂਪ ਵਿਚ ਹੀ ਪਈਆਂ ਹਨ, ਜਿਨ੍ਹਾਂ ਨੂੰ ਅਜੇ ਤਕ ਛਾਪੇਖ਼ਾਨੇ ਦੇ ਦਰਸ਼ਨ ਨਸੀਬ ਨਹੀਂ ਹੋਏ। ਅਸਾਂ *ਪੰਜਾਬੀ ਰਤਨਮਾਲਾ* ਵਿਚ—ਪੰਜਾਬੀ ਵਾਰਾਂ, ਬਾਰਾਂਮਾਹੇ, ਮਾਝਾਂ, ਝਗੜੇ, ਜੰਦਾਂ, ਮਿਰਜ਼ੇ ਦੀਆਂ ਸੱਦਾਂ ਆਦਿ ਸੰਕਲਨ ਤਿਆਰ ਕਰ ਕੇ ਦੁਰਲੱਭ ਸਮੱਗਰੀ ਨੂੰ ਸੰਭਾਲਣ ਦਾ ਕੁੱਝ ਉਪਰਾਲਾ ਕੀਤਾ ਹੈ ਤੇ ਇਸ ਤੋਂ ਇਲਾਵਾ ਬਾਬਾ ਫ਼ਰੀਦ, ਸ਼ਾਹ ਹੁਸੈਨ, ਬੁੱਲ੍ਹੇ ਸ਼ਾਹ, ਹਾਸ਼ਮ ਸ਼ਾਹ, ਵਾਰਿਸ ਸ਼ਾਹ, ਬਾਬਾ ਵਜੀਦ, ਬਾਵਾ ਸੰਤਰੇਣ, ਦਰਸ਼ਨ ਭਗਤ, ਸਾਧੂਜਨ ਤੇ ਸਾਧੂ ਈਸ਼ਰ ਦਾਸ ਆਦਿ ਦੀ ਰਚਨਾਵਲੀ ਪਾਠਕਾਂ ਦੇ ਪੇਸ਼ ਕੀਤੀ ਹੈ। ਇਨ੍ਹਾਂ ਸੰਚੀਆਂ ਵਿਚ ਕੇਵਲ ਕਵੀਆਂ ਦੀਆਂ ਰਚਨਾਵਾਂ ਹੀ ਸੰਗ੍ਰਹਿ ਨਹੀਂ ਕੀਤੀਆਂ, ਸਗੋਂ ਕਵੀ ਬਾਰੇ ਜ਼ਰੂਰੀ ਜਾਣਕਾਰੀ ਤੇ ਕਾਵਿ-ਆਲੋਚਨਾ ਵੀ ਦਿੱਤੀ ਹੈ।

*ਪੰਜਾਬੀ ਵਾਰਾਂ* ਦੀ ਸੰਚੀ 1951 ਵਿਚ ਛਪੀ ਸੀ ਤੇ ਇਸ ਵਿਚ 28 ਵਾਰਾਂ ਸਨ, ਲੇਕਿਨ 30 ਸਾਲ ਦੇ ਦੌਰਾਨ, ਹੋਰ ਬਹੁਤ ਸਾਰਾ ਹੱਥ-ਲਿਖਤ ਸਾਹਿਤ ਦੇਖਣ ਦਾ ਮੌਕਾ ਬਣਿਆ ਤੇ ਕਈ ਅਪ੍ਰਕਾਸ਼ਤ ਵਾਰਾਂ ਲੱਭੀਆਂ। ਸੋ, ਹੁਣ ਇਹ ਸੱਠ ਵਾਰਾਂ ਦਾ ਅਮੋਲਕ ਸੰਗ੍ਰਹਿ ਆਪਣੀ ਮਿਸਾਲ ਆਪ ਹੈ। ਇਹ ਠੀਕ ਹੈ ਕਿ ਕਈ ਵਾਰਾਂ ਦੇ ਇੱਕੋ ਇਕ ਖਰੜੇ ਮਿਲਣ ਕਾਰਨ ਪਾਠਾਂ ਦੀ ਪੂਰੀ ਸੁਧਾਈ ਨਹੀਂ ਹੋ ਸਕੀ, ਪਰ ਫਿਰ ਵੀ ਜਿਵੇਂ ਜੋ ਕੁੱਝ ਮਿਲਿਆ, ਉਸ ਨੂੰ ਪਾਠਕਾਂ ਸਾਹਮਣੇ ਰੱਖਣ ਵਿਚ ਪ੍ਰਸੰਨਤਾ ਹੋ ਰਹੀ ਹੈ। ਇਸ ਤੋਂ ਪਹਿਲਾਂ ਪੰਜਾਬ ਦੇ ਬੀਰ-ਸਾਹਿਤ ਦੇ ਦੋ ਸੰਗ੍ਰਹਿ ਛਪੇ ਸਨ—ਪ੍ਰੋ. ਗੰਡਾ ਸਿੰਘ ਸੰਪਾਦਿਤ *ਪੰਜਾਬ ਦੀਆਂ ਵਾਰਾਂ* (1946) ਅਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਸੰਪਾਦਿਤ *ਪ੍ਰਾਚੀਨ ਜੰਗਨਾਮੇ* (1950), ਇਹ ਦੋਵੇਂ ਸੱਜਣ ਇਤਿਹਾਸ-ਖੋਜੀ ਹਨ, ਇਸ ਲਈ ਇਨ੍ਹਾਂ ਸਿੱਖ ਇਤਿਹਾਸ ਬਾਰੇ ਹੀ ਪੰਜਾਬੀ ਤੇ ਅਪੰਜਾਬੀ ਰਚਨਾਵਾਂ ਸੰਚੀਆਂ। ਸਾਹਿਤਕ ਕਸੌਟੀ ਅਨੁਸਾਰ ਨਾ ਇਹ ਸਾਰੀਆਂ ਵਾਰਾਂ ਹਨ ਤੇ ਨਾ ਹੀ ਸਾਰੇ ਦੇ ਸਾਰੇ ਜੰਗਨਾਮੇ। ਅਸ਼ੋਕ ਜੀ ਚੂੰਕਿ ਉਮਰ ਭਰ ਹੱਥ-ਲਿਖਤਾਂ ਬਾਰੇ ਖੋਜ ਕਰਦੇ ਰਹੇ ਹਨ, ਇਸ ਲਈ ਤਿੰਨ-ਚਾਰ ਵਾਰਾਂ ਉਨ੍ਹਾਂ ਹੀ ਪਹਿਲੀ ਵਾਰ ਪ੍ਰਕਾਸ਼ਿਤ ਕੀਤੀਆਂ ਤੇ ਉਹ ਸਾਡੇ ਧੰਨਵਾਦ ਦੇ ਪਾਤਰ ਹਨ। ਹਰ ਵਾਰਕਾਰ ਦੇ ਅਸੀਂ ਸ਼ੁਕਰ-ਗੁਜ਼ਾਰ ਹਾਂ। ਅਸਾਡਾ ਉਦੇਸ਼ ਭਾਸ਼ਾ ਤੇ ਸਾਹਿਤਕ ਦ੍ਰਿਸ਼ਟੀ ਤੋਂ ਪੰਜਾਬੀ ਵਾਰਾਂ ਦਾ ਸੰਚਯ ਕਰਨਾ ਹੈ। ਫਿਰ ਅਸਾਂ ਕੇਵਲ ਵਾਰਾਂ ਇਕੱਠੀਆਂ ਹੀ ਨਹੀਂ ਕੀਤੀਆਂ, ਸਗੋਂ ਹਰ ਵਾਰਕਾਰ ਦੇ ਸਾਹਿਤਕ ਜੀਵਨ ਤੇ ਵਾਰ ਦੇ ਵਿਸ਼ੇ ਬਾਰੇ ਵੀ ਸੰਖਿਪਤ ਟਿੱਪਣੀ ਦਿੱਤੀ ਹੈ। ਇਸ ਤਰ੍ਹਾਂ

ਅਸੀਂ ਕਹਿ ਸਕਦੇ ਹਾਂ ਕਿ ਚਾਲ੍ਹੀ ਤੋਂ ਉੱਤੇ ਐਸੇ ਕਵੀ ਹਨ, ਜਿਨ੍ਹਾਂ ਬਾਰੇ ਪਹਿਲੀ ਵਾਰੀ ਪਰਿਚਯ ਦਿੱਤਾ ਗਿਆ ਹੈ। ਮੈਨੂੰ ਆਸ ਹੈ, ਇਹ ਬੀਰ-ਕਾਵਿਧਾਰਾ ਦਾ ਅਧਿਐਨ ਸਾਹਿਤਕਾਰਾਂ ਲਈ ਲਾਭਦਾਇਕ ਸਿੱਧ ਹੋਵੇਗਾ।

ਕਲਮ ਮੰਦਿਰ,
ਪਟਿਆਲਾ
8 ਜੁਲਾਈ, 1980

**ਪਿਆਰਾ ਸਿੰਘ ਪਦਮ**

# ਭੂਮਿਕਾ

ਸਾਰੇ ਸੰਸਾਰ ਦੀ ਕਵਿਤਾ ਦੀਆਂ ਦੋ ਪ੍ਰਧਾਨ ਧਾਰਾਵਾਂ ਹਨ—ਸ਼ਿੰਗਾਰ-ਰਸੀ ਤੇ ਬੀਰ-ਰਸੀ। ਉਰਦੂ-ਫ਼ਾਰਸੀ ਵਾਲੇ ਇਨ੍ਹਾਂ ਨੂੰ ਬਜ਼ਮੀਆ ਤੇ ਰਜ਼ਮੀਆ ਕਹਿੰਦੇ ਹਨ। ਸ਼ਿੰਗਾਰ-ਰਸ ਦਾ ਸਥਾਈ ਭਾਵ ਪ੍ਰੀਤਿ ਹੈ, ਇਸ ਕਰਕੇ ਇਸ ਨੂੰ ਅਸੀਂ ਪ੍ਰੀਤਿ-ਕਾਵਿਧਾਰਾ ਸੌਖਿਆਂ ਹੀ ਕਹਿ ਸਕਦੇ ਹਾਂ। ਰੱਬੀ ਪ੍ਰੀਤਿ ਵਾਲੀ ਰਚਨਾ ਅਧਿਆਤਮਕ ਕਾਵਿਧਾਰਾ ਹੈ ਅਤੇ ਸੰਸਾਰੀ ਪ੍ਰੀਤਿ ਦਾ ਕਿੱਸਾ ਸੁਣਾਉਣ ਵਾਲੀ ਕਿੱਸਾ ਕਾਵਿਧਾਰਾ, ਇਸ ਵਿਚ ਇਕ ਤਰ੍ਹਾਂ ਲਗਭਗ ਸਾਰਾ ਰੋਮਾਂਟਿਕ ਕਾਵਿ ਆ ਜਾਂਦਾ ਹੈ। ਇਸ ਤੋਂ ਬਿਨਾਂ ਜੇ ਕੋਈ ਕਾਵਿ ਵਿਚ ਪ੍ਰਧਾਨ ਸੁਰ ਹੈ ਤਾਂ ਉਹ ਬੀਰ-ਰਸੀ ਹੀ ਹੈ। ਇਹੋ ਕਾਰਨ ਹੈ, ਹਿੰਦੁਸਤਾਨੀ ਸਾਹਿਤਕਾਰਾਂ ਜੋ ਸਾਹਿਤ ਦੇ ਨੌਂ ਰਸ—ਸ਼ਿੰਗਾਰ, ਹਾਸ, ਕਰੁਣ, ਰੌਦਰ, ਬੀਰ, ਭਿਆਨਕ, ਵੀਭਤਸ, ਅਦਭੁੱਤ ਤੇ ਸ਼ਾਂਤ ਆਦਿ ਮੰਨੇ ਹਨ—ਇਨ੍ਹਾਂ ਵਿੱਚੋਂ ਸ਼ਿੰਗਾਰ ਤੇ ਬੀਰ ਰਸ ਨੂੰ 'ਰਸਾਂ ਦੇ ਬਾਦਸ਼ਾਹ' ਕਿਹਾ ਗਿਆ ਹੈ। ਦੁਨੀਆ ਦੇ ਸਮੁੱਚੇ ਜੀਵਨ ਦੀ ਰੂਪ-ਰੇਖਾ ਯਾ ਸੰਯੋਗਾਤਮਕ ਹੈ ਯਾ ਵਿਯੋਗਾਤਮਕ। ਸਾਹਿਤ ਵਿਚ ਸੰਯੋਗਾਤਮਕ ਜੀਵਨ ਦੀ ਵਿਆਖਿਆ ਸ਼ਿੰਗਾਰ-ਰਸ ਰਾਹੀਂ ਸੁਆਦ ਲੈ ਲੈ ਕੀਤੀ ਗਈ ਹੈ। ਮੌਤ ਭਾਵੇਂ ਜੀਵਨ ਦਾ ਵਿਯੋਗਾਤਮਕ ਪੱਖ ਹੈ, ਪ੍ਰੰਤੂ ਬੀਰ-ਰਸ ਵਿਚ ਇਸ ਨੂੰ ਨਵਾਂ ਰੰਗ ਦੇ ਕੇ ਸੱਜ-ਧੱਜ ਤੇ ਜਲੌ ਵਾਲੀ ਅਵਸਥਾ ਵਿਚ ਪੇਸ਼ ਕਰਦਾ ਹੈ। ਬਾਕੀ ਰਸ ਜੀਵਨ ਦੁਆਲੇ ਚੱਕਰ ਕੱਟਦੇ ਹਨ ਤੇ ਬੀਰ-ਰਸ ਮੌਤ ਦੁਆਲੇ ਪਰਵਾਨੇ ਵਾਂਗ ਘੁੰਮਰ ਪਾਉਂਦਾ ਹੈ। ਦੁਨੀਆ ਦਾ ਸਾਰਾ ਸਾਹਿਤ ਪ੍ਰੇਮ ਤੇ ਵਿਰੋਧ (ਰਾਗ, ਦਵੈਖ) ਦੇ ਦੋ ਮੁਖ ਭਾਵਾਂ ਦੁਆਲੇ ਹੀ ਘੁੰਮਦਾ ਹੈ, ਕਦੀ ਕਿਸੇ ਦੀ ਪ੍ਰਧਾਨਤਾ ਹੋ ਜਾਂਦੀ ਹੈ, ਕਦੀ ਕਿਸੇ ਦੀ। ਚੂੰਕਿ ਸਾਹਿਤ, ਜੀਵਨ ਦੀ ਵਿਆਖਿਆ ਹੈ, ਇਸ ਲਈ ਇਹ ਇਨ੍ਹਾਂ ਪ੍ਰਧਾਨ ਭਾਵਾਂ ਤੋਂ ਬਹੁਤਾ ਦੂਰ ਨਹੀਂ ਜਾ ਸਕਦਾ। ਯਾ ਇਉਂ ਕਹਿ ਲਵੋ, ਸਾਹਿਤ ਲਈ ਆਮ ਸਮੱਗਰੀ ਦੀ ਸਪਲਾਈ ਇਨ੍ਹਾਂ ਹੱਥੀਂ ਹੀ ਹੁੰਦੀ ਹੈ। ਇਸ ਲਈ ਸਾਹਿਤ ਦੀ ਰੂਪ-ਰੇਖਾ ਉਹੋ ਬਣਦੀ ਜੋ ਇਹ ਬਣਾਉਣ।

## ਬੀਰ ਰਸ

ਸੰਸਾਰ ਦਾ ਇਤਿਹਾਸ ਵੀ ਇਸ ਗੱਲ ਦਾ ਗਵਾਹ ਹੈ ਕਿ ਸੂਰਮੇ ਦੋ ਹੀ ਤਰ੍ਹਾਂ ਦੇ ਹੋਏ। ਇਕ ਉਹ, ਜੋ ਪ੍ਰੇਮ-ਜੰਗ ਵਿਚ ਨਿੱਤਰੇ, ਜਿਸ ਤਰ੍ਹਾਂ ਇਸ਼ਕ ਹਕੀਕੀ ਦੇ ਖੇਤਰ ਵਿਚ ਮਰਦਾਨਾ-ਵਾਰ ਲੜਨ ਵਾਲੇ—ਧ੍ਰੂ, ਪ੍ਰਹਿਲਾਦ, ਸੁਕਰਾਤ, ਇਬਰਾਹੀਮ, ਈਸਾ ਮਸੀਹ, ਗੁਰੂ ਅਰਜਨ, ਜ਼ਕਰੀਆ ਤੇ ਸਰਮਦ ਆਦਿ। ਦੂਸਰੇ ਉਹ, ਜਿਨ੍ਹਾਂ ਬਾਹੂ-ਬਲ ਨਾਲ ਮੈਦਾਨ ਮਾਰੇ—ਰਾਮ, ਕ੍ਰਿਸ਼ਨ, ਅਰਜੁਨ, ਪੋਰਸ, ਸਿਕੰਦਰ, ਗੁਰੂ ਗੋਬਿੰਦ ਸਿੰਘ, ਰਾਣਾ ਪ੍ਰਤਾਪ, ਸ਼ਿਵਾ ਜੀ, ਨਿਪੋਲੀਅਨ, ਰਣਜੀਤ ਸਿੰਘ, ਹਰੀ ਸਿੰਘ ਨਲੂਆ। ਪ੍ਰੇਮ-ਜੰਗ ਤੇ ਮੈਦਾਨੇ-ਜੰਗ ਦੋਹੀਂ

ਥਾਈਂ ਸਿਰ ਤਲੀ 'ਤੇ ਰੱਖ ਕੇ ਹੀ ਆਉਣਾ ਪੈਂਦਾ ਹੈ। ਇਹ ਲੋਕ-ਵਾਕ ਸਹੀ ਹੈ :

ਸਿਰ ਧਰ ਕੇ ਤਲੀ 'ਤੇ ਆ ਜਾ,
ਲੰਘਣਾ ਜੇ ਪ੍ਰੇਮ ਦੀ ਗਲੀ।

ਹਰ ਭਾਸ਼ਾ ਦੇ ਮੁੱਢਲੇ ਸਾਹਿਤ ਵਿਚ ਦੋਵੇਂ ਤਰ੍ਹਾਂ ਦੀਆਂ ਰਚਨਾਵਾਂ ਮਿਲਣਗੀਆਂ। ਪਹਿਲੋ ਪਹਿਲ ਮਨੁੱਖ ਨੇ ਯਾ ਤਾਂ ਅਦ੍ਰਿਸ਼ਟ ਸ਼ਕਤੀ ਦੇ ਵਿਸਮਾਦ ਵਿਚ ਪ੍ਰੇਮ-ਗੀਤ ਗਾ ਕੇ ਸਾਹਿਤ ਨੂੰ ਜਨਮ ਦਿੱਤਾ, ਯਾ ਫਿਰ ਦੂਜੇ ਨੰਬਰ 'ਤੇ ਬੀਰ-ਜੋਧਿਆਂ ਦੀ ਉਸਤਤਿ ਕਰ ਕੇ। ਕਾਰਨ ਇਹ ਹੈ ਕਿ ਮਨੁੱਖ ਦਾ ਆਰੰਭਕ ਵਿਕਾਸ, ਟਾਕਰੇ ਦਾ ਸਮਾਂ ਹੈ। ਇਸ ਦਾ ਮੁਕਾਬਲਾ ਕੁਦਰਤ ਦੀਆਂ ਤਾਕਤਾਂ—ਮੀਹਾਂ, ਝੱਖੜਾਂ, ਤੂਫ਼ਾਨਾਂ, ਗੜ੍ਹਿਆਂ, ਧੁੱਪਾਂ, ਬਿਜਲੀਆਂ 'ਤੇ ਦਾਵਾਨਲਾਂ—ਨਾਲ ਹੁੰਦਾ ਰਿਹਾ ਹੈ। ਇਸ ਤੋਂ ਬਾਅਦ ਮਨੁੱਖੀ ਸਮਾਜ ਨੇ ਕਬੀਲਿਆਂ ਤੇ ਟੋਲਿਆਂ ਦਾ ਰੂਪ ਧਾਰਿਆ। ਆਪਸ ਵਿਚ ਲੜਾਈਆਂ ਹੋਣ ਲੱਗੀਆਂ। ਬੁੱਧੀ-ਬਲ ਤੇ ਬਾਹੂ-ਬਲ ਨਾਲ ਇਨਸਾਨ ਇਨ੍ਹਾਂ ਭਿਆਨਕ ਪੜਾਵਾਂ ਵਿੱਚੋਂ ਲੰਘਦਾ ਗਿਆ। ਕੁਦਰਤ ਨੇ ਚੋਣਵੇਂ ਬਲਵਾਨਾਂ ਨੂੰ ਅੱਗੇ ਲਿਆਂਦਾ ਤੇ ਮਾੜੇ-ਧੀੜਿਆਂ ਨੂੰ ਮਿੱਟੀ ਵਿਚ ਮਿਲਾ ਕੇ ਮੁੜ ਨਵੇਂ ਸੰਚੇ ਵਿਚ ਢਲ ਕੇ ਆਉਣ ਦੀ ਤਾਕੀਦ ਕੀਤੀ। ਇਉਂ ਜੰਗਾਂ, ਜੁੱਧਾਂ ਤੇ ਟਾਕਰਿਆਂ ਰਾਹੀਂ ਸ੍ਰਿਸ਼ਟੀ-ਰਚਨਾ ਵਿਕਾਸ ਕਰਦੀ ਗਈ ਤੇ ਜੰਗੀ-ਪਤਝੜਾਂ ਨੇ ਮਨੁੱਖੀ ਉੱਨਤੀ ਦੇ ਬਸੰਤੀ-ਖੇੜੇ ਨੂੰ ਨੇੜੇ ਲਿਆਉਣ ਵਿਚ ਚੰਗਾ ਹੱਥ ਵਟਾਇਆ। ਜਿਸ ਤਰ੍ਹਾਂ ਮਨੁੱਖ ਬਾਕੀ ਪ੍ਰਾਣੀਆਂ ਦਾ ਸਰਦਾਰ ਬਣ ਬੈਠਾ ਸੀ, ਤਿਵੇਂ ਮਨੁੱਖਾਂ ਦੇ ਸਰਦਾਰ ਰਾਜੇ ਬਣੇ ਤੇ ਉਨ੍ਹਾਂ ਕਬੀਲਿਆਂ ਦੇ ਮੁਖੀਏ ਬਣ ਕੇ ਲੋਕਾਂ ਨੂੰ ਜਥੇਬੰਦ ਕੀਤਾ। ਜੋ ਕੋਈ ਇਸ ਸਰਦਾਰੀ ਵਿਰੁੱਧ ਜ਼ਰਾ ਸਿਰ ਚੁੱਕਦਾ, ਉਸ ਨੂੰ ਬਾਹੂ-ਬਲ ਨਾਲ ਦਬਾ ਦਿੱਤਾ ਜਾਂਦਾ ਤੇ ਆਪਣੀ ਫ਼ਤਹਿ ਦੇ ਥਾਂ-ਥਾਂ ਗੀਤ ਗਵਾਏ ਜਾਂਦੇ ਤਾਂ ਕਿ ਬਾਕੀ ਲੋਕ ਵੀ ਇਸ ਤੋਂ ਪ੍ਰਭਾਵਤ ਹੋ ਕੇ ਨਿਵ ਕੇ ਚੱਲਣ ਤੇ ਆਪਣੇ ਸੈਨਿਕਾਂ [illegible]ਿਆਂ ਨੂੰ ਇਸ ਨਾਲ ਉਤਸ਼ਾਹ ਮਿਲਦਾ ਰਹੇ। ਇਨ੍ਹਾਂ ਬੀਰ ਕਾਰਨਾਮਿਆਂ ਨੂੰ ਗਾ-ਗਾ ਕੇ ਮੁ[illegible]ਉਣ ਦੀ ਇਕ ਖ਼ਾਸ ਕਾਵਿ-ਰੀਤੀ ਚੱਲ ਪਈ ਤੇ ਅਜੇਹੇ ਕਾਵਿ-ਕਰਤਿਆਂ ਤੇ ਗਵੰਤ੍ਰੀਆਂ ਦੀ ਇਕ ਖ਼ਾਸ ਸ਼੍ਰੇਣੀ ਬਣਦੀ-ਬਣਦੀ ਬਣ ਗਈ। ਇਨ੍ਹਾਂ ਦਾ ਕੰਮ ਪੁਰਾਣੇ ਬਹਾਦਰ ਬਜ਼ੁਰਗਾਂ ਦੀਆਂ ਵਾਰਤਾਵਾਂ ਉਤਸ਼ਾਹੀ ਢੰਗ ਨਾਲ ਸੁਣਾ ਸੁਣਾ ਕੇ ਨਵੇਂ ਪੋਚ ਨੂੰ ਟਾਕਰੇ ਲਈ ਤਿਆਰ-ਬਰ-ਤਿਆਰ ਕਰਨਾ ਸੀ। ਉਸ ਵਕਤ ਮਨੁੱਖ ਦੀਆਂ ਕੋਮਲ ਬਿਰਤੀਆਂ ਅਜੇ ਇਤਨੀਆਂ ਨਹੀਂ ਸਨ ਜਾਗੀਆਂ ਤੇ ਨਾ ਹੀ ਉਸ ਪਾਸ ਕੋਈ ਹੋਰ ਕਰਨ-ਜੋਗ ਕਿੱਤਾ ਸੀ। ਲੜਨਾ-ਭਿੜਨਾ ਤੇ ਲੜ-ਭਿੜ ਕੇ ਵੱਧ ਤੋਂ ਵੱਧ ਖਾਣ-ਪੀਣ ਤੇ ਪਹਿਨਣ ਦੀ ਸਮੱਗਰੀ ਆਪਣੇ ਕਾਬੂ ਕਰਨਾ ਇਹੋ ਜ਼ਿੰਦਗੀ ਦਾ ਆਦਮ ਤੇ ਅੰਤਮ ਮਸਲਾ ਸੀ। ਇਸੇ ਕਰਕੇ ਅਸੀਂ ਵੇਖਦੇ ਹਾਂ ਕਿ ਤਮਾਮ ਕੌਮਾਂ ਦਾ ਪੁਰਾਣਾ ਇਤਿਹਾਸ ਬਹੁਤ ਜੰਗਾਂ-ਜੁੱਧਾਂ ਦਾ ਹੀ ਇਤਿਹਾਸ ਹੈ ਤੇ ਉਸ ਸਮੇਂ ਦੇ ਸਾਹਿਤਕਾਰਾਂ ਨੂੰ ਵੀ ਇਸ ਤੋਂ ਵੱਧ ਵਰਣਨਯੋਗ ਹੋਰ ਸਮੱਗਰੀ ਘੱਟ ਹੀ ਮਿਲਦੀ ਦਿੱਸਦੀ ਹੈ। ਇਕ ਗੱਲ ਹੋਰ :

ਬੀਰ-ਰਸੀ ਰਚਨਾ ਲਈ ਇਹ ਜ਼ਰੂਰੀ ਨਹੀਂ ਕਿ ਲੜਾਈ ਘਮਸਾਣ ਹੋਵੇ ਤੇ ਲਹੂ-ਲੁਹਾਣ ਦੀ ਅਵਸਥਾ ਹੀ ਹੋਵੇ। ਦਰਅਸਲ, ਬੀਰ ਰਸ ਦਾ ਸਥਾਈ ਭਾਵ 'ਉਤਸ਼ਾਹ' ਹੈ, ਇਹ ਉਤਸ਼ਾਹ ਜੁੱਧ ਲਈ ਵੀ ਹੋ ਸਕਦਾ ਹੈ ਤੇ ਕਿਸੇ ਹੋਰ ਚੰਗੇ ਕੰਮ ਲਈ ਵੀ ਹੋ ਸਕਦਾ ਹੈ। ਇਸ ਕਰਕੇ ਪ੍ਰਾਚੀਨ ਸਾਹਿਤਕਾਰਾਂ ਇਸ ਨੂੰ ਚਾਰ ਭਾਗਾਂ ਵਿਚ ਵੰਡਿਆ ਸੀ—ਯੁੱਧ ਬੀਰ, ਦਯਾ ਬੀਰ, ਦਾਨ ਬੀਰ ਤੇ ਧਰਮ ਬੀਰ। ਸੋ ਬੀਰਤਾ ਦੇ ਮੰਡਲ ਵਿਚ 'ਉਤਸ਼ਾਹ'

ਮੂਲ ਵਸਤੂ ਹੈ। ਪੁਰਾਣੇ ਭੱਟ ਜਾਂ ਢਾਡੀ, ਸੂਰਮਿਆਂ ਦਾ ਜੰਗੀ ਬਿਰਤਾਂਤ ਸੁਣਾ ਕੇ ਇਹ ਉਤਸ਼ਾਹ ਵਧਾਉਂਦੇ ਸਨ। ਅਰਬੀ ਫ਼ਾਰਸੀ ਕਸੀਦਾਕਾਰੀ ਨਾਲ ਇਸ ਨੂੰ ਰਲਾਉਣਾ ਸ਼ਾਇਦ ਠੀਕ ਨਹੀਂ, ਉਹ ਨਿਰੋਲ ਸ਼ਖ਼ਸੀ ਪੂਜਾ ਸੀ, ਵਿਅਕਤੀਗਤ ਵਡਿਆਈ ਸੀ, ਜਿਸ ਦੁਆਰਾ ਉਸਤਤਿਕਾਰ ਕੇਵਲ ਦਾਨ ਜਾਂ ਬਖ਼ਸ਼ੀਸ਼ ਦਾ ਭਿਖਾਰੀ ਹੁੰਦਾ ਸੀ। ਪੁਰਾਣ ਭੱਟ ਜਾਂ ਚਾਰਣ ਆਪਣੇ ਕਬੀਲੇ ਦੇ ਵਿਰਸੇ ਨੂੰ ਗਾਉਂਦੇ ਤੇ ਨਵੀਂ ਪੀੜ੍ਹੀ ਨੂੰ ਸਾਵਧਾਨ ਕਰਦੇ ਰਹਿੰਦੇ ਸਨ। ਇਹ ਜ਼ਰਾ ਹੋਰ ਗੱਲ ਸੀ।

## ਬੀਰ-ਕਾਵਿ-ਪਰੰਪਰਾ

ਆਰੰਭਕ ਸਾਹਿਤ ਅਧਿਆਤਮਕ-ਕਾਵਿ ਤੋਂ ਇਲਾਵਾ ਸਾਡੇ ਸਾਹਮਣੇ ਬੀਰ-ਕਾਵਿ ਦੇ ਰੂਪ ਵਿਚ ਹੀ ਆਪਣਾ ਆਪ ਪ੍ਰਗਟ ਕਰਦਾ ਹੈ। ਸੰਸਕ੍ਰਿਤ ਸਾਹਿਤ ਵਿਚ ਵੇਦਿਕ ਰਚਨਾ ਨੂੰ ਛੱਡ ਕੇ ਰਾਮਾਇਣ ਤੇ ਮਹਾਂਭਾਰਤ ਦੋ ਮਹੱਤਤਾ ਰੱਖਣ ਵਾਲੀਆਂ ਰਚਨਾਵਾਂ ਹਨ। ਰਾਮਾਇਣ ਦੀ ਸਾਰੀ ਕਹਾਣੀ ਦਾ ਸਾਰ ਇਹ ਹੈ ਕਿ ਕਿਵੇਂ ਆਰੀਆ ਲੋਕਾਂ ਦੇ ਸਰਦਾਰ ਸ਼੍ਰੀ ਰਾਮਚੰਦ੍ਰ ਨੇ ਅਣਆਰੀਆ ਰਾਜੇ ਰਾਵਣ ਉੱਤੇ ਫ਼ਤਹਿ ਪਾਈ। ਇਹੋ ਗੱਲ ਮਹਾਂਭਾਰਤ ਦੀ ਹੈ, ਇਸ ਵਿਚ ਨੀਚ ਆਚਰਣ ਵਾਲੇ ਕੌਰਵਾਂ ਦੀ ਉੱਚੇ ਸੁੱਚੇ ਬਹਾਦਰ ਪਾਂਡਵਾਂ ਹੱਥੋਂ ਹਾਰ ਹੁੰਦੀ ਦਿਖਾਈ ਗਈ ਹੈ। ਇਸੇ ਤਰ੍ਹਾਂ ਹਿੰਦੀ ਦਾ ਪੁਰਾਤਨ ਰਾਸੋ-ਸਾਹਿਤ ਹੈ। ਪੱਛਮ ਦੇ ਪ੍ਰਾਚੀਨ ਸਾਹਿਤ ਵਿਚ ਵੀ ਇਸੇ ਕਿਸਮ ਦੀਆਂ ਬੀਰ-ਰਸੀ ਰਚਨਾ ਦੀਆਂ ਭਾਂਤ-ਭਾਂਤ ਦੀਆਂ ਵੰਨਗੀਆਂ ਮਿਲਦੀਆਂ ਹਨ; ਜਿਵੇਂ ਇਲੀਅਡ ਤੇ ਓਡੀਸੀ। ਇਹ ਬੀਰ-ਗਾਥਾ ਕਾਲ ਹਰ ਬੋਲੀ ਦੇ ਮੁੱਢਲੇ ਸਾਹਿਤ ਵਿਚ ਆਇਆ ਦੇਖਿਆ ਜਾਂਦਾ ਹੈ। ਜਿਥੇ ਅਸੀਂ ਉਸ ਜ਼ਮਾਨੇ ਦੇ ਆਦਮੀਆਂ ਨੂੰ ਸ਼ਸਤਰਾਂ-ਅਸਤਰਾਂ ਨਾਲ ਸਜਿਆ-ਫਬਿਆ ਦੇਖਦੇ ਹਾਂ, ਉਥੇ ਉਸ ਸਮੇਂ ਦੇ ਦੇਵਤੇ ਵੀ ਸਾਨੂੰ ਹਥਿਆਰਬੰਦ ਦਿਖਾਈ ਦੇਂਦੇ ਹਨ। ਵਿਸ਼ਨੂੰ ਮਹਾਰਾਜ ਚੱਕਰ ਤੇ ਗਦਾ (ਗੁਰਜ) ਵਰਗੇ ਹਥਿਆਰ ਰੱਖਦੇ ਹਨ ਤੇ ਸ਼ਿਵਜੀ ਨੂੰ ਤ੍ਰਿਸ਼ੂਲ ਬਹੁਤ ਪਸੰਦ ਹੈ, ਚੰਡੀ ਮਾਈ ਹੱਥ ਵਿਚ ਨੰਗੀ ਤਲਵਾਰ ਫੜ ਕੇ ਅਤੇ ਸ਼ੇਰ 'ਤੇ ਸਵਾਰ ਹੋਈ ਦਰਸ਼ਨ ਦੇ ਰਹੀ ਹੈ। ਸ਼੍ਰੀ ਰਾਮ, ਸ਼੍ਰੀ ਕ੍ਰਿਸ਼ਨ ਧਨੁੱਖ ਬਾਣ ਤੋਂ ਬਿਨਾਂ ਨਹੀਂ ਚੱਲਦੇ। ਗੱਲ ਕੀ ਸਾਰਾ ਵਾਤਾਵਰਣ ਹੀ ਜੰਗ-ਯੁੱਧ ਦਾ ਲੱਗਦਾ ਹੈ। ਇਸ ਹਾਲਤ ਵਿਚ ਕਵੀਆਂ ਨੇ ਕਵਿਤਾ ਜੈਸੀ ਨਾਜ਼ੁਕ ਸੁੰਦਰੀ ਨੂੰ ਵੀ ਹਥਿਆਰ ਪਹਿਨਾਉਣੇ ਹੀ ਯੋਗ ਸਮਝੇ ਚੂੰਕਿ ਇਹ ਬੜੇ ਖ਼ਤਰੇ ਤੇ ਸੰਕਟ ਦਾ ਸਮਾਂ ਸੀ। ਬਿਨਾਂ ਸ਼ਸਤਰ ਵਿੱਦਿਆ ਦੇ, ਹੋਰ ਬਚਾਉ ਵੀ ਕਿਵੇਂ ਹੋ ਸਕਦਾ ਸੀ।

ਪੰਜਾਬ ਦੀ ਧਰਤੀ ਬੀਰ-ਭੂਮੀ ਹੈ। ਇਹ ਬਹਾਦਰਾਂ ਦੀ ਜਨਮ-ਭੋਂ ਹੈ। ਇਹ ਪੋਰਸ ਤੇ ਨਲੂਏ ਜੇਹੇ ਬੀਰ ਜਰਨੈਲਾਂ ਦਾ ਦੇਸ ਹੈ, ਜਿਸ ਨੇ ਸਿਕੰਦਰ ਤੇ ਅਬਦਾਲੀ ਵਰਗੇ ਵੱਡੇ-ਵੱਡੇ ਵਿਜੱਈਆਂ ਦੇ ਮੂੰਹ ਭੁਆਏ। ਮਹਾਂਭਾਰਤ ਜੈਸੇ ਮਹਾਂ-ਜੁੱਧਾਂ ਦੀ ਰਣ-ਭੂਮੀ ਹੋਣ ਦਾ ਇਸ ਨੂੰ ਮਾਣ ਪ੍ਰਾਪਤ ਹੈ। ਇਹ ਫ਼ਖ਼ਰ ਨਾਲ ਆਖਣਯੋਗ ਗੱਲ ਹੈ ਕਿ ਜਿਥੇ ਪੰਜਾਬੀਆਂ ਨੇ ਰਿਗਵੇਦ ਦੀਆਂ ਰਿਚਾਵਾਂ ਗਾ-ਗਾ ਕੇ ਅਧਿਆਤਮਕ ਸਾਹਿਤ ਦੀ ਨੀਂਹ ਰੱਖੀ, ਉਥੇ ਬੀਰ-ਸਾਹਿਤ ਦੀ ਗੁੰਜਾਰ ਵੀ ਇਸੇ ਧਰਤੀ ਤੋਂ ਗੂੰਜੀ। ਪੰਜਾਬ ਦਾ ਪ੍ਰਾਚੀਨ ਸਾਹਿਤ ਇਸ ਗੱਲ ਦੀ ਪ੍ਰਤੱਖ ਗਵਾਹੀ ਦੇ ਰਿਹਾ ਹੈ। ਜਦੋਂ ਅਸੀਂ ਆਪਣੀ ਬੋਲੀ ਦੇ ਪੁਰਾਤਨ ਰੂਪ—ਅਪਭ੍ਰੰਸ਼ ਦਾ ਮੁਤਾਲਿਆ ਕਰਦੇ ਹਾਂ ਤਾਂ ਬੀਰ ਤੇ ਅਣਖੀਲੇ ਪੰਜਾਬੀਆਂ ਦੀ ਰੂਹ ਇਸ ਵਿੱਚੋਂ ਗਰਜਦੀ ਸੁਣਾਈ ਦੇ ਰਹੀ ਹੈ। ਇਥੋਂ ਦੇ ਗੱਭਰੂਆਂ ਤੇ ਮੁਟਿਆਰਾਂ ਵਿਚ ਲੜਨ-

ਮਰਨ ਦਾ ਚਾਅ ਹੈ। ਇਹ ਆਪਣੇ ਜੀਵਨ ਨੂੰ ਆਪਣੇ ਆਦਰਸ਼ਾਂ ਤੋਂ ਬਹੁਤਾ ਕੀਮਤੀ ਤੇ ਉੱਚਾ ਨਹੀਂ ਸਮਝਦੇ। ਜਾਨ 'ਤੇ ਖੇਡ ਜਾਣਾ ਇਨ੍ਹਾਂ ਲਈ ਇਕ ਮਾਮੂਲੀ ਜੇਹੀ ਗੱਲ ਹੈ। ਹੇਮ ਚੰਦ੍ਰ ਸੂਰੀ ਦੇ *ਪ੍ਰਾਕ੍ਰਿਤ ਵਿਆਕਰਣ* ਵਿਚ ਆਏ ਕੁੱਝ ਪੁਰਾਣੇ ਦੋਹੇ ਇਸ ਦੀ ਝਲਕ ਦਿਖਾਉਂਦੇ ਹਨ :

(1) ਏਉ ਜੰਮੁ ਨਗੁਹੰ ਗਿਉ, ਭੱਡ ਸਿਰਿ ਖਗੁ ਨ ਭਗੁ।
ਤਿਖਾਂ ਤੁਰਾਂ ਨ ਮਾਣਿਆ, ਗੋਰੀ ਗਲੀਂ ਨ ਲਗੁ।

ਇਹ ਜਨਮ ਨਿਗੁਣਾ ਯਾ ਨਿਕੰਮਾ ਹੀ ਲੰਘ ਗਿਆ। ਨਾ ਤਾਂ ਸੂਰਮਿਆਂ ਦੇ ਸਿਰਾਂ 'ਤੇ ਮੇਰੀ ਤੇਗ਼ ਟੁੱਟੀ ਤੇ ਨਾ ਹੀ ਤੇਜ਼-ਤਰਾਰ ਘੋੜਿਆਂ 'ਤੇ ਚੜ੍ਹ ਕੇ ਵੇਖਿਆ। ਗੋਰੀ ਨੂੰ ਗਲਵੱਕੜੀ ਪਾ ਮਿਲਣ ਦਾ ਮੌਕਾ ਵੀ ਨਾ ਲੱਗਾ।

(2) ਪੁੱਤੇ ਜਾਇ ਕਵਣੁ ਗੁਣੁ, ਅਵਗੁਣ ਕਵਣ ਮੁਏਣ।
ਜਾ ਬੱਪੀ ਕੀ ਭੂੰਹੜੀ, ਚੰਪਿਜਇ ਅਵਰੇਣ।

ਉਸ ਪੁੱਤ ਦੇ ਜੰਮੇ ਦਾ ਕੀ ਫ਼ਾਇਦਾ ਤੇ ਮਰਨ ਦੀ ਕੀ ਹਾਨੀ, ਜਿਸ ਦੇ ਪਿਉ ਦੀ ਭੂਮੀ ਬਿਗਾਨਿਆਂ ਨੇ ਦਬਾ ਛੱਡੀ ਹੋਵੇ।

(3) ਭਲਾ ਹੂਆ ਜੁ ਮਾਰਿਆ, ਬਹਿਣਿ ਮਹਾਰਾ ਕੰਤੁ।
ਲੱਜੇਜੰ ਤੁ ਵਯੰਸਿਆਹੁ, ਜਇ ਭੱਗਾ ਘਰ ਅੰਤੁ।

ਹੇ ਸਖੀ! ਅੱਛਾ ਹੋਇਆ ਜੁ ਮੇਰਾ ਕੰਤ ਜੰਗ ਵਿਚ ਮਾਰਿਆ ਗਿਆ। ਜੇ ਕਿਤੇ ਭਗੌੜਾ ਹੋ ਕੇ ਘਰ ਵਾਪਸ ਆ ਜਾਂਦਾ, ਮੈਂ ਤਾਂ ਗੁਆਂਢਣਾਂ ਨੂੰ ਵੀ ਮੂੰਹ ਦਿਖਾਉਣ ਜੋਗੀ ਨਹੀਂ ਸਾਂ।

(4) ਮੈਂ ਪਰਣੰਤੀ ਪਰਖਿਓ, ਤੋਰਣ ਹੀ ਤਣਿਆਹ।
ਮੋ ਚੂੜਲੋ ਉਤਰਸੀ, ਜਦ ਉਤਰਸਿ ਘਣਿਆਂਹ।

ਮੈਂ ਤਾਂ ਤੋਰਣ ਲਟਕਦੇ ਸਮੇਂ ਭਾਵ ਵਿਆਹ ਵੇਲੇ ਹੀ ਇਹ ਜਾਂਚ ਲਿਆ ਸੀ ਕਿ ਜਿਸ ਦਿਨ ਮੇਰਾ ਚੂੜਾ ਉਤਰੇਗਾ, ਕਈਆਂ ਹੋਰਾਂ ਦਾ ਵੀ ਨਾਲ ਲੱਥੇਗਾ।

(5) ਖਗੁ ਵਿਸਾਹਿਅਉ ਜਹਿੰ ਲਹਹੁ, ਪਿਯ ਤਹਿੰ ਦੇਸਹਿ ਜਾਉ।
ਰਣ ਦੁਭਿਖੇ ਭਗਾਈਂ, ਵਿਣੁ ਜੁਝੇ ਨ ਬਲਾਂਹੁ।

ਹੇ ਪ੍ਰੀਤਮ! ਉਸ ਦੇਸ ਵਿਚ ਚੱਲੋ, ਜਿਥੇ ਤਲਵਾਰ ਵਾਹੁਣ ਦਾ ਕਿੱਤਾ ਮਿਲੇ। ਇਥੇ ਤਾਂ ਜੰਗ ਦਾ ਕਾਲ ਪੈ ਜਾਣ ਕਰਕੇ ਦਿਲ ਟੁੱਟ ਗਿਆ ਹੈ ਤੇ ਬਿਨਾਂ ਜੁੱਧ ਦੇ ਕੁੱਝ ਸੁਆਦ ਨਹੀਂ ਆ ਰਿਹਾ।

ਇਹ ਬੀਰਤਾ ਵਾਲੀ ਪ੍ਰੰਪਰਾ ਸਾਡੇ ਗੁਆਂਢੀ ਪ੍ਰਾਂਤ ਰਾਜਸਥਾਨ ਵਿਚ ਵੀ ਇਸੇ ਤਰ੍ਹਾਂ ਚੱਲਦੀ ਹੈ। ਉਥੋਂ ਦੇ ਵਾਤਾਵਰਣ ਨੂੰ ਵੀ ਇਸ ਨੇ ਇਕ ਵਿਸ਼ੇਸ਼ ਰੰਗ ਦਿੱਤਾ। ਹਿੰਦੁਸਤਾਨ ਵਿਚ 'ਰਾਜਪੂਤ', 'ਬਹਾਦਰ' ਦਾ ਹੀ ਦੂਸਰਾ ਨਾਂ ਹੋ ਗਿਆ ਹੈ। ਇਨ੍ਹਾਂ ਦਾ ਨਿਵਾਸ ਹੈ ਰਾਜਪੂਤਾਨਾ ਅਤੇ ਪੰਜਾਬ ਦਾ ਪਹਾੜੀ ਇਲਾਕਾ। ਇਥੋਂ ਦੇ ਬੀਰ-ਸਾਹਿਤ ਅਤੇ ਬੀਰਤਾ ਦੀ ਪੰਜਾਬੀਆਂ ਨਾਲ ਕੋਈ ਇਤਿਹਾਸਕ ਸਾਂਝ ਹੈ; ਬੋਲੀ ਦੀ ਸਾਂਝ ਵੀ ਇਸੇ ਗੱਲ ਦੀ ਉਗਾਹੀ ਭਰਦੀ ਹੈ। ਹੋ ਸਕਦਾ ਹੈ, ਬੀਰ ਪੰਜਾਬੀ ਹੀ ਵਧਦੇ ਫੁਲਦੇ ਰਾਜਸਥਾਨ ਦੇ ਵਿਸ਼ਾਲ ਖੇਤਰ ਵੱਲ ਪਸਰਦੇ ਗਏ ਹੋਣ ਤੇ ਆਪਣੀ ਬੋਲੀ ਦੇ ਭਾਵਾਂ ਦਾ ਰੰਗ ਨਾਲ ਲੈ ਗਏ ਹੋਣ। ਵੰਨਗੀ, ਰਾਜਸਥਾਨੀ ਦੋਹਾ :

ਬਾਲਾ! ਚਾਲ ਮੁ ਬੀਸਰੈ, ਮੋ ਥਣ ਜ਼ਹਰ ਸਮਾਣ।
ਰੀਤ ਮਰੰਤਾ ਢੀਲ ਕੀ, ਉਠ ਥਯੋ ਘਮਸਾਣ।

ਬੇਟਾ! ਆਪਣੀ ਚਾਲ ਮਤ ਛੱਡ, ਮੇਰੇ ਥਣਾਂ ਵਿਚ ਜ਼ਹਿਰ ਸਮਾਈ ਹੋਈ ਹੈ। (ਜੋ ਮੇਰਾ ਦੁੱਧ ਪੀਂਦਾ ਹੈ, ਉਹ ਮਰਨ ਲਈ ਚਾਅ ਰੱਖਦਾ ਹੈ) ਉੱਠ, ਜੰਗ ਮਚ ਰਿਹਾ ਹੈ; ਫਿਰ ਮਰਨ ਦੀ ਰੀਤਿ ਤੋਂ ਢਿਲ ਕੇਹੀ?

ਘੋੜਾ ਘਰ ਢਾਲਾਂ ਪਟਲ, ਭਾਲਾ ਥੰਮ ਬਣਾਇ।
ਸੋ ਠਾਕੁਰ ਭੋਗੇ ਜ਼ਿਮੀ, ਅਉਰ ਕਿਸੂੰ ਅਪਣਾਇ।

ਜੋ ਠਾਕੁਰ ਘੋੜਿਆਂ (ਦੀਆਂ ਕਾਠੀਆਂ) ਨੂੰ ਘਰ, ਢਾਲ ਨੂੰ ਛੱਤ ਤੇ ਭਾਲਿਆਂ ਨੂੰ ਥੰਮਲੇ ਬਣਾਉਂਦਾ ਹੈ, ਉਹੋ ਇਸ ਭੋਂ ਨੂੰ ਭੋਗਦਾ ਹੈ, ਹੋਰ ਕੋਈ ਕੀ ਕਰ ਸਕਦਾ ਹੈ।

ਕੇਹਰ ਮੂਛ ਭੁਝੰਗ ਮਣਿ, ਸਰਣਾਈ ਸੋਹੜਾਹਿੰ।
ਸਤੀ ਪਯੋਧਰ ਕ੍ਰਿਪਣ ਧਨ, ਪੜਸੀ ਹਾਥ ਮੁਵਾਹਿੰ।

ਸ਼ੇਰ ਦੀ ਮੁੱਛ, ਸੱਪ ਦੀ ਮਣੀ, ਬੀਰਾਂ ਦਾ ਆਸਰਾ, ਸਤੀ ਦੀ ਛਾਤੀ, ਸ਼ੂਮ ਦੀ ਦੌਲਤ—ਇਨ੍ਹਾਂ ਦੇ ਮਰਨ ਬਾਅਦ ਹੀ ਕਾਬੂ ਆ ਸਕਦੀ ਹੈ।

## ਭਗਤੀ ਤੇ ਬੀਰਤਾ

ਜਦੋਂ ਭਗਤੀ-ਕਾਵਿਧਾਰਾ ਚੱਲੀ ਤਾਂ ਉਹ ਵੀ ਸੂਰਮਗਤੀ ਦੇ ਪ੍ਰਤੀਕ ਤੇ ਉਪਮਾ ਨੂੰ ਨਾ ਛੱਡ ਸਕੀ, ਕਿਉਂਕਿ ਵਾਤਾਵਰਣ ਹੀ ਐਸਾ ਸੀ। ਲਗਭਗ ਸਾਰੇ ਸੰਤਾਂ ਭਗਤਾਂ ਬੀਰਤਾ ਦੀ ਮਿਸਾਲ ਅਪਣਾਈ ਹੈ। ਕਬੀਰ ਵਰਗਾ ਬਿਰਕਤ ਭਗਤ, ਸੂਰਬੀਰਤਾ ਦਾ ਪ੍ਰਤੀਕ ਲੈ ਕੇ ਪ੍ਰੇਮਾ-ਭਗਤੀ ਦਾ ਸੰਦੇਸ਼ ਇਉਂ ਦਿੰਦਾ ਹੈ:

**ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥**
**ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥**
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥** *(ਪੰਨਾ 1105)*

ਗੁਰੂ ਨਾਨਕ ਸਾਹਿਬ ਇਸੇ ਸੁਰ ਵਿਚ ਬੋਲਦੇ ਸੁਣਾਈ ਦਿੰਦੇ ਹਨ:

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥**
*(ਪੰਨਾ 1412)*

ਇਕ ਥਾਂ ਉਨ੍ਹਾਂ ਮੌਤ ਨੂੰ ਜੀਵਨ ਦਾ ਬੁਨਿਆਦੀ ਅਧਿਕਾਰ ਦੱਸਿਆ ਹੈ:

**ਮਰਣੁ ਮੁਣਸਾ ਸੂਰਿਆ ਹਕੁ ਹੈ, ਜੋ ਹੋਇ ਮਰਨਿ ਪਰਵਾਣੋ ॥**
**ਸੂਰੇ ਸੇਈ ਆਗੈ ਆਖੀਅਹਿ, ਦਰਗਹ ਪਾਵਹਿ ਸਾਚੀ ਮਾਣੋ ॥** *(ਪੰਨਾ 579)*

ਬਲੀਦਾਨ ਦੇਣ ਵਾਲੇ ਗੁਰੂ ਅਰਜਨ ਦੇਵ ਜੀ ਜ਼ਿੰਦਗੀ ਦਾ ਰਾਜ਼ ਸਮਝਾਉਂਦੇ ਹਨ:

**ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ ॥**
**ਝੜਿ ਝੜਿ ਪਵਦੇ ਕਚੇ ਬਿਰਹੀ, ਜਿਨ੍ਾ ਕਾਰਿ ਨ ਆਈ ॥** *(ਪੰਨਾ 1425)*

ਗੁਰੂ ਗੋਬਿੰਦ ਸਿੰਘ ਜੀ ਰਣ ਵਿਚ ਜੂਝ ਮਰਨ ਲਈ ਸਿੱਖਾਂ ਨੂੰ ਇਹ ਅਰਦਾਸ ਸਿਖਾਉਂਦੇ ਹਨ:

ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ॥
ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ॥
ਅਰੁ ਸਿਖ ਹੌਂ ਆਪਨੇ ਹੀ ਮਨ ਕੌ, ਇਹ ਲਾਲਚ ਹਉ ਗੁਨ ਤਉ ਉਚਰੋਂ॥
ਜਬ ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋਂ॥

*(ਚੰਡੀ ਚਰਿੱਤ੍ਰ, ਦਸਮ ਗ੍ਰੰਥ)*

ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥
ਦੇਹ ਅਨਿਤ ਨ ਨਿਤ ਰਹੈ, ਜਸੁ ਨਾਵ ਚੜੈ ਭਵ ਸਾਗਰ ਤਾਰੈ॥

*(ਕ੍ਰਿਸ਼ਨਾਵਤਾਰ, ਦਸਮ ਗ੍ਰੰਥ)*

ਹਿੰਦੀ-ਕਾਵਿ ਦੀ ਪ੍ਰਸਿੱਧ ਲੋਕੋਕਤੀ ਹੈ :

ਬਾਰਹ ਬਰਸ ਲੌਂ ਕੂਕਰ ਜੀਏ, ਤੇਰਹ ਲੌਂ ਜੀਏ ਸਿਆਰ।
ਬਰਸ ਅਠਾਰਹ ਖਤਰੀ ਜੀਏ, ਆਗੈ ਜੀਵਨ ਕੋ ਧਿੱਕਾਰ।

ਪੰਜਾਬ ਦੇ ਲੋਕ-ਕਵੀ ਵੀ ਬੀਰ-ਰਸੀ ਸਾਕਿਆਂ ਨੂੰ ਬੜੇ ਸੁਆਦ ਨਾਲ ਰਚਦੇ ਤੇ ਗਾਉਂਦੇ ਆ ਰਹੇ ਹਨ। ਕੁੱਝ ਟੂਕਾਂ ਧਿਆਨ ਯੋਗ ਹਨ :

'ਦੋ ਵੀਰ ਘੋੜਿਆਂ ਉੱਤੇ, ਪੱਗਾਂ ਖੱਟੀਆਂ ਤੇ ਵੇਖਣ ਜੱਟੀਆਂ।'
'ਜਦੋਂ ਵੱਜਦੀ ਬੱਦਲ ਵਾਂਗੂ ਗੱਜਦੀ, ਕਾਲੀ ਡਾਂਗ ਮੇਰੇ ਵੀਰ ਦੀ।'
'ਜੱਟ ਵੜ ਕੇ ਚਰ੍ਹੀ ਵਿਚ ਬੜ੍ਹਕੇ, ਡਾਂਗ ਮੇਰੀ ਖ਼ੂਨ ਮੰਗਦੀ।'
'ਪੱਕੇ ਪੁੱਲ ਤੇ ਲੜਾਈਆਂ ਹੋਣੀਆਂ, ਛਵ੍ਹੀਆਂ ਦੇ ਘੁੰਡ ਮੁੜ ਗਏ।'
'ਇੱਤੂ, ਮਿੱਤੂ ਤੇ ਨਰੈਣਾ ਲੜ ਪੈ, ਛਵ੍ਹੀਆਂ ਦੇ ਕਿੱਲ ਟੁੱਟ ਗਏ।'

ਪੰਜਾਬ ਦੀ ਬੀਰ-ਭੂਮੀ ਅੰਦਰ ਜੋ ਬੀਰ-ਕਾਵਿ ਦੀ ਵਿਸ਼ੇਸ਼ ਧਾਰਾ ਚੱਲੀ, ਉਸ ਦਾ ਇਤਿਹਾਸਕ ਮਹੱਤਵ ਹੈ। ਇਸ ਬੀਰ-ਕਾਵਿ ਨੇ ਪੰਜਾਬ ਦੀ ਤਵਾਰੀਖ਼ ਨੂੰ ਹੀ ਨਹੀਂ ਸੰਭਾਲਿਆ, ਸਗੋਂ ਸਾਹਿਤਕ ਖੇਤਰ ਵਿਚ ਵੀ ਜਲਾਲੀ ਰੰਗ ਭਰਿਆ ਹੈ। ਆਮ ਤੌਰ 'ਤੇ ਇਸ ਬੀਰ-ਕਾਵਿ ਨੂੰ 'ਵਾਰ' ਸੰਕੇਤ ਨਾਲ ਯਾਦ ਕੀਤਾ ਜਾਂਦਾ ਹੈ, ਇਸ ਦਾ ਅਧਿਐਨ ਆਵੱਸ਼ਕ ਹੈ।

## ਵਾਰ ਦਾ ਲੱਛਣ ਅਤੇ ਸਰੂਪ

'ਵਾਰ' ਸ਼ਬਦ ਦੀ ਵਿਉਂਤਪਤੀ ਅਤੇ ਅਰਥ ਬਾਰੇ ਵਿਦਵਾਨਾਂ ਦੀ ਵੱਖ-ਵੱਖ ਰਾਇ ਹੈ :

(1) ਆਮ ਖ਼ਿਆਲ ਹੈ ਕਿ 'ਵਾਰ' ਸ਼ਬਦ ਦਾ ਅਰਥ ਹੈ—ਹੱਲਾ ਕਰਨਾ, ਧਾਵਾ ਬੋਲਣਾ[1], ਵਾਰ ਦਾ ਇਕ-ਅਰਥਾ ਸਮੂਹ ਵੀ ਹੈ, ਜਿਸਨੂੰ ਪੰਜਾਬੀ ਵਾਲੇ 'ਵਾਹਰ' ਵੀ ਕਹਿੰਦੇ ਹਨ। ਸੋ ਜਿਸ ਕਾਵਿ ਵਿਚ ਹੱਲਿਆਂ, ਧਾਵਿਆਂ ਜਾਂ ਜੰਗਾਂ-ਜੁੱਧਾਂ ਦਾ ਵਰਣਨ ਹੋਵੇ, ਉਸ ਨੂੰ 'ਵਾਰ' ਕਿਹਾ ਜਾਂਦਾ ਹੈ।

(2) ਵਾਰ ਦਾ ਅਰਥ ਵਰਜਣਾ, ਰੋਕਣਾ ਹੈ। ਇਸੇ ਅਰਥ ਵਿਚ ਇਹ ਪਦ ਰਿਗਵੇਦ ਵਿਚ ਆਇਆ ਹੈ। ਹੱਲੇ ਧਾਵੇ ਦੀ ਰੋਕਥਾਮ ਯਾ ਸੁਰੱਖਿਆ ਲਈ ਕੀਤੇ ਯਤਨਾਂ ਦਾ ਜ਼ਿਕਰ ਆਉਣ ਕਰਕੇ ਵੀ ਇਸ ਨੂੰ 'ਵਾਰ' ਨਾਮ ਦਿੱਤਾ ਗਿਆ ਹੋਵੇਗਾ।

---

1. ਅੰਗਰੇਜ਼ੀ ਦਾ War ਜੰਗ ਦੇ ਅਰਥਾਂ ਵਿਚ ਹੈ। ਸਕਾਟ ਭਾਸ਼ਾ ਵਿਚ ਇਸ ਪਦ ਦਾ ਅਰਥ 'ਵੈਰੀ ਨੂੰ ਹਰਾਉਣਾ ਯਾ ਕਾਬੂ ਕਰਨਾ' ਹੈ।

(3) ਕਈਆਂ ਦਾ ਮਤ ਹੈ ਕਿ ਵਾਰ 'ਬਾਰ ਬਾਰ ਦੁਹਰਾਉਣ' ਦੇ ਅਰਥਾਂ ਵਿਚ ਆਉਂਦਾ ਹੈ। ਢਾਡੀ ਲੋਕ ਸੂਰਮਗਤੀ ਦੇ ਗੀਤਾਂ ਨੂੰ ਬਾਰ-ਬਾਰ ਦੁਹਰਾ ਕੇ ਸੁਣਾਇਆ ਕਰਦੇ ਸਨ, ਇਸ ਲਈ ਇਸ ਦਾ ਨਾਂ 'ਵਾਰ' ਪਿਆ।

(4) ਵਾਰ ਯਾ 'ਬਾਰ' ਦਰਵਾਜ਼ੇ ਨੂੰ ਕਹਿੰਦੇ ਹਨ, ਰਿਗਵੇਦ ਵਿਚ ਇਹ ਸ਼ਬਦ ਇਸੇ ਅਰਥ ਵਿਚ ਮੌਜੂਦ ਹੈ। ਚੂੰਕਿ ਢਾਡੀ ਯਾ ਭੱਟ ਲੋਕ ਸੂਰਮਿਆਂ ਦੇ ਦਰਵਾਜ਼ੇ 'ਤੇ ਖਲੋ ਕੇ ਬੀਰ-ਗੀਤਾਂ ਦਾ ਉਚਾਰਣ ਕਰਦੇ ਸਨ, ਇਸ ਲਈ ਇਸ ਦਾ ਨਾਂ 'ਵਾਰ' ਹੋਇਆ।

(5) ਰਾਜਸਥਾਨ ਵਿਚ ਬਾਰਹੱਠ ਨਾਂ ਦੀ ਇਕ ਭੱਟ ਜਾਤੀ ਵੀ ਹੈ, ਜੋ ਆਪਣੇ ਸੁਆਮੀਆਂ ਦੇ ਦਰਾਂ 'ਤੇ ਪ੍ਰਸ਼ੰਸਾ ਦੇ ਗੀਤ ਗਾਉਂਦੇ ਤੇ ਹੱਠ ਕਰ ਕੇ ਮੰਗਣ ਲਈ ਅੜੇ ਰਹਿੰਦੇ ਹਨ, ਜਿਵੇਂ ਕਿ ਸਾਡੇ ਸੁਥਰੇ। ਕਿਸੇ ਕਵੀ ਦਾ ਕਥਨ ਹੈ :

ਪੀਉ ਸਮਰ ਮੈਂ ਜਾਵਤਾ, ਪਾਛਾ ਗਇਆ ਪਧਾਰ।
ਮੰਡਿਓ ਦੀਠੋਂ ਭੀਤ ਪਰ, ਭਾਲਾ ਸਹਿਤ ਸਵਾਰ।
ਪੀਵ ਐਸਾ ਰਣ ਚਢਿਆ, ਹਥ ਲੀਧੀ ਤਰਵਾਰ।
ਦੀਠੀ ਤਨ ਰੀ ਛਾਹਿੰ ਲੀ, ਊਭਾ ਪਾੜੇ 'ਵਾਰ'।

*(ਰਾਜਸਥਾਨੀ ਭਾਸ਼ਾ ਔਰ ਸਾਹਿਤ, ਪੰਨਾ 33)*

ਪੀਆ ਜੰਗ ਨੂੰ ਜਾਂਦਾ-ਜਾਂਦਾ ਮੁੜ ਪਿਆ, ਕਿਉਂਕਿ ਉਸ ਨੇ ਰਾਹ ਵਿਚ ਕਿਤੇ ਕੰਧ 'ਤੇ ਨੇਜ਼ੇ ਵਾਲੇ ਸਵਾਰ ਦਾ ਚਿੱਤਰ ਦੇਖ ਲਿਆ। ਪੀਆ ਹੱਥ ਵਿਚ ਤੇਗ਼ ਲੈ ਕੇ ਜਦੋਂ ਰਣ ਨੂੰ ਚੜ੍ਹੇ, ਆਪਣੀ ਛਾਂ ਨੂੰ ਦੇਖ ਕੇ ਹੀ 'ਸਹਾਇਤਾ ਲਈ ਪੁਕਾਰਨ' ਲੱਗ ਪਏ।

ਚੂੰਕਿ ਭੱਟ ਲੋਕ ਦਰਾਂ 'ਤੇ ਕੀਰਤੀ ਗਾ-ਗਾ ਆਪਣੀ ਮਾਲੀ ਸਹਾਇਤਾ ਲਈ ਪੁਕਾਰ ਕਰਦੇ ਸਨ, ਇਸ ਲਈ ਵੀ ਇਨ੍ਹਾਂ ਦਾ ਨਾਂ 'ਵਾਰ' ਪੈ ਗਿਆ ਹੋਵੇਗਾ। ਕੁੱਝ ਲੋਕ ਅਜੇਹਾ ਵੀ ਅਨੁਮਾਨ ਲਾਉਂਦੇ ਹਨ।

(6) ਅਸਲ ਵਿਚ 'ਵਾਰ' ਸ਼ਬਦ ਦਾ ਮੂਲ 'ਵਾਰਤਾ' ਪਦ ਹੈ। ਪਿਛਲੇ ਜ਼ਮਾਨੇ ਵਿਚ ਜੰਗਾਂ-ਜੁੱਧਾਂ ਦੀ ਕ਼ਥਾ-ਕਹਾਣੀ ਕਹਿਣਾ ਕਵੀਆਂ ਦਾ ਮਨ-ਭਾਉਂਦਾ ਵਿਸ਼ਾ ਸੀ, ਚੂੰਕਿ ਹੋਰ ਕੋਈ ਆਖੀ ਜਾਣ ਵਾਲੀ ਵਾਰਤਾ ਸਾਹਮਣੇ ਨਹੀਂ ਸੀ। ਹੋਮ ਜੱਗ ਕਰਨ ਵਾਲੇ ਬ੍ਰਾਹਮਣਾਂ ਤੇ ਦੂਜਿਆਂ ਦੀ ਸੇਵਾ ਕਰ ਕੇ ਦਿਨ-ਕੱਟੀ ਕਰਨ ਵਾਲੇ ਬੇਚਾਰੇ ਸ਼ੂਦਰਾਂ ਦੀ ਕੀ ਵਾਰਤਾ ਹੋ ਸਕਦੀ ਸੀ, ਜੇ ਹੋ ਸਕਦੀ ਸੀ ਤਾਂ ਕੇਵਲ ਖੰਡਾ ਖੜਕਾਉਣ ਵਾਲੇ ਛੱਤਰੀਆਂ, ਸੂਰਬੀਰਾਂ ਦੀ ਹੀ ਕੋਈ ਗਾਉਣ-ਯੋਗ ਵਾਰਤਾ ਹੋ ਸਕਦੀ ਸੀ। ਸੂਰਮੇ ਲਈ ਤਾਂ ਉਸ ਦਾ ਆਪਣਾ ਬਾਹੂ-ਬਲ ਤੇ ਉਸ ਦੇ ਹਥਿਆਰ ਹੀ ਸਭ ਕੁੱਝ ਹੈ, ਹੋਰ ਉਸ ਦੇ ਸੂਖਮ ਵਿਚਾਰਾਂ ਯਾ ਸੁੰਦਰਤਾ ਤੇ ਕੋਮਲਤਾ ਨੂੰ ਨਿਰੂਪਣ ਕਰਨ ਦੀ ਤਾਂ ਕੋਈ ਲੋੜ ਨਹੀਂ ਪੈਂਦੀ। ਇਸ ਲਈ ਢਾਡੀਆਂ ਤੇ ਭੱਟਾਂ ਨੇ ਇਨ੍ਹਾਂ ਬਹਾਦਰਾਂ ਦੀਆਂ ਵਾਰਤਾਵਾਂ-ਬਿਰਤਾਂਤਾਂ ਨੂੰ ਹੀ ਆਪਣੇ ਕਾਵਿ ਦਾ ਵਿਸ਼ਾ ਬਣਾਇਆ ਤੇ ਇਸ ਦਾ ਨਾਂ ਹੀ ਬਾਤ 'ਵਾਰਤਾ' ਯਾ 'ਵਾਰ' ਪੈ ਗਿਆ। ਰਾਜਸਥਾਨੀ ਵਿਚ ਅਜੇ ਤਕ ਦੋਹਾਂ ਸ਼ਬਦਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਜਿਵੇਂ ਹੀਰ ਰਾਂਝੇ ਰੀ ਬਾਤ, ਢੋਲਾ ਮਾਰੂ ਰੀ ਬਾਤ। 'ਵਾਰ' ਸ਼ਬਦ ਇਸੇ ਵਾਰਤਾ ਪਦ ਤੋਂ ਸੰਖਿਪਤ ਹੋਇਆ ਜਾਪਦਾ ਹੈ। ਇਹ ਮਤ ਸਭ ਤੋਂ ਜ਼ਿਆਦਾ ਢੁਕਵਾਂ ਤੇ ਠੀਕ ਲੱਗਦਾ ਹੈ। ਅੱਜ ਭਾਵੇਂ 'ਵਾਰ' ਸ਼ਬਦ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੋਵੇ, ਪ੍ਰੰਤੂ ਪਹਿਲੇ ਪਹਿਲ ਇਸ ਦਾ ਸਾਹਿਤਕ ਪ੍ਰਯੋਗ ਵਾਰਤਾ ਤੋਂ ਹੀ ਤੁਰਿਆ ਹੋਵੇਗਾ, ਐਸੀ ਮੇਰੀ ਧਾਰਣਾ ਹੈ।

ਸੋ ਪੰਜਾਬੀ ਸਾਹਿਤ ਵਿਚ ਵਾਰ ਉਹ ਕਾਵਿ-ਰੂਪ ਹੈ, ਜਿਸ ਦੁਆਰਾ ਪਉੜੀਆਂ

ਵਿਚ ਕਿਸੇ ਜੁੱਧ-ਕਥਾ ਜਾਂ ਜੰਗੀ ਵਾਰਤਾ ਦਾ ਵਰਣਨ ਕੀਤਾ ਗਿਆ ਹੋਵੇ। [1]ਪਉੜੀ, ਵਾਰ ਲਈ ਇਕ ਲਾਜ਼ਮੀ ਚਰਣ-ਪ੍ਰਬੰਧ ਹੈ। ਇਸ ਤੋਂ ਬਿਨਾਂ ਕੋਈ ਰਚਨਾ ਵਾਰ ਨਹੀਂ ਬਣਦੀ। ਪਉੜੀ, ਵਾਰ ਦਾ ਪਿੰਡਾ ਹੈ ਤੇ ਜੁੱਧ-ਕਥਾ ਇਸ ਦੀ ਰੂਹ। ਦੋਹਾਂ ਦੇ ਮੇਲ ਨਾਲ ਹੀ ਅਸਲ ਵਾਰ ਦੀ ਸਾਜਨਾ ਹੁੰਦੀ ਹੈ। ਕੇਵਲ ਜੰਗੀ ਪ੍ਰਸੰਗ ਮਾਤਰ ਨੂੰ ਵਾਰ ਸਮਝਣਾ ਭੁੱਲ ਹੈ। ਜੈਸਾ ਕਿ ਕਾਦਰਯਾਰ ਨੇ ਸੀਹਰਫ਼ੀ ਸ: ਹਰੀ ਸਿੰਘ ਨਲੂਵਾ ਵਿਚ ਭਾਵੇਂ ਜੰਗੀ ਝਾਕੀ ਪੇਸ਼ ਕੀਤੀ ਹੈ, ਪ੍ਰੰਤੂ ਅਸੀਂ ਇਸ ਨੂੰ 'ਵਾਰ' ਨਹੀਂ ਕਹਿ ਸਕਦੇ। ਸ਼ਾਹ ਮੁਹੰਮਦ ਨੇ ਬੈਂਤਾਂ ਵਿਚ 'ਸਿੰਘਾਂ ਤੇ ਫ਼ਿਰੰਗੀਆਂ' ਦੀ ਲੜਾਈ ਦਾ ਹਾਲ ਆਪਣੇ ਕਿੱਸੇ ਵਿਚ ਦਰਜ ਕੀਤਾ ਹੈ, ਇਸ ਨੂੰ ਵੀ ਵਾਰ ਕਹਿਣਾ ਔਖਾ ਹੈ। ਭਾਵੇਂ ਕੁੱਝ ਕੁ ਲੇਖਕਾਂ ਐਸੀ ਭੁੱਲ ਕੀਤੀ ਹੈ। ਇਸੇ ਤਰ੍ਹਾਂ ਹਿੰਦੀ ਵਿਚ ਕਈ ਕਵੀਆਂ 'ਜੰਗਨਾਮੇ' ਲਿਖੇ ਹਨ, ਜੈਸਾ ਕਿ ਅਣੀਰਾਇ ਰਚਿਤ *ਜੰਗਨਾਮਾ ਗੁਰੂ ਗੋਬਿੰਦ ਸਿੰਘ*, *ਜੰਗਨਾਮਾ ਲਾਹੌਰ* (ਕਾਨ੍ਹ ਸਿੰਘ) ਪਰ ਇਸ ਨੂੰ ਅਸੀਂ ਜੁੱਧ-ਕਥਾ ਕਰ ਕੇ ਵਾਰ ਨਹੀਂ ਕਹਿ ਸਕਦੇ। ਵਾਰ ਤਾਂ ਪੰਜਾਬੀ ਸਾਹਿਤ ਦਾ ਬੀਰ-ਰਸ-ਪ੍ਰਧਾਨ ਉਹ ਕਾਵਿ-ਰੂਪ ਹੈ, ਜੋ ਕਿ ਪਉੜੀਆਂ ਵਿਚ ਹੀ ਰਚਿਆ ਜਾਂਦਾ ਹੈ। ਵਾਰ ਦਾ ਪਉੜੀ ਅਭਿੰਨ ਸੰਬੰਧ ਜਾਨਣ ਲਈ ਇਸ ਪਾਸੇ ਦਾ ਇਕ ਹੋਰ ਤਰਕ ਵੀ ਧਿਆਨਯੋਗ ਹੈ।

'ਵਾਰ ਨਾਦਰ ਸ਼ਾਹ' ਨੂੰ ਕਈ ਲੋਕ ਹੁਣ ਤਕ 'ਨਾਦਰ ਸ਼ਾਹ ਦੀ ਪਉੜੀ' ਕਹਿੰਦੇ ਰਹੇ ਹਨ। ਸ: ਕਰਮ ਸਿੰਘ ਹਿਸਟੋਰੀਅਨ ਨੇ *ਖ਼ਾਲਸਾ ਕੁਮਾਰ ਪੱਤ੍ਰ* (ਜੁਲਾਈ 1906) ਵਿਚ ਇਸ ਨੂੰ 'ਨਾਦਰ ਦੀ ਪੌੜੀ' ਨਾਂ ਦੇ ਕੇ ਹੀ ਛਾਪਿਆ ਸੀ। ਜਸੋਧਾ ਨੰਦਨ ਆਪਣੀ 'ਲਊ ਕੁਸੂ ਦੀ ਵਾਰ' ਸਮਾਪਤ ਕਰਦਾ ਹੋਇਆ ਅੰਤ ਵਿਚ ਲਿਖਦਾ ਹੈ, 'ਲਊ ਕੁਸੂ ਦੀਆਂ ਪਉੜੀਆਂ ਸਮਾਪਤ'। ਇਸ ਵਾਰ ਵਿਚ ਕਵੀ ਕਈ ਥਾਂ ਲਿਖਦਾ ਹੈ :

'ਢਾਢੀ ਦਾਸ ਵਖਾਣੀ, ਪਉੜੀ ਰਾਮ ਦੀ।'
'ਕੀਰਤਿ ਦਾਸ ਸੁਣਾਈ ਪੜਿ ਪੜਿ ਪਉੜੀਆਂ।'
'ਦਾਸ ਥੀਆ ਕੁਰਬਾਣੇ, ਪਉੜੀ ਆਖਿ ਆਖਿ।'

ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ 'ਵਾਰ ਦੁਰਗਾ ਕੀ' ਦੀ ਸਮਾਪਤੀ ਕਰਦੇ ਲਿਖਦੇ ਹਨ :

**ਦੁਰਗਾ ਪਾਠ ਬਣਾਇਆ, ਸਭੇ ਪਉੜੀਆਂ।**

ਇਸ ਤੋਂ ਸਾਫ਼ ਹੈ ਕਿ ਉਹ ਪਉੜੀ-ਰਚਨਾ ਨੂੰ 'ਵਾਰ-ਰਚਨਾ' ਖ਼ਿਆਲ ਕਰਦੇ ਸਨ ਤੇ ਵਾਰ ਲਈ ਪਉੜੀ ਵਿਚ ਰਚਨਾ ਹੋਣੀ ਜ਼ਰੂਰੀ ਸਮਝਦੇ ਸਨ। ਇਹ ਕਹਿਣਾ ਬਿਲਕੁਲ ਦਰੁਸਤ ਹੈ ਕਿ ਵਾਰ ਲਈ ਪਉੜੀ ਲਾਜ਼ਮੀ ਚੀਜ਼ ਹੈ। ਪਉੜੀ ਤਾਂ ਵਾਰ ਬਗ਼ੈਰ ਹੋ ਸਕਦੀ ਹੈ, ਪਰ ਵਾਰ ਪਉੜੀ ਬਗ਼ੈਰ ਨਹੀਂ ਹੋ ਸਕਦੀ। ਮੁਗ਼ਲ ਦਰਬਾਰ ਦਾ ਹਿੰਦੀ ਕਵੀ ਬ੍ਰਿੰਦ ਪ੍ਰਸਿੱਧ ਹੈ, ਇਹ ਸ੍ਰੀ ਦਸਮੇਸ਼ ਜੀ ਪਾਸ ਵੀ ਕੁੱਝ ਸਮਾਂ ਰਿਹਾ ਸੀ। ਇਸ ਨੇ 'ਰਾਜਾ ਰੂਪ ਸਿੰਘ ਕੀ ਵਾਰਤਾ' ਲਿਖੀ ਹੈ, ਜਿਸ ਵਿਚ ਉਸ ਸੂਰਬੀਰ ਨੇ ਸ਼ਹਿਜ਼ਾਦਾ ਖ਼ੁਰਮ ਦੀਆਂ ਫ਼ੌਜਾਂ ਨੂੰ ਹਰਾਉਣ ਦਾ ਕਾਰਨਾਮਾ ਕੀਤਾ ਸੀ। ਉਥੇ ਕਵੀ ਦੱਸਦਾ ਹੈ ਕਿ ਰਾਜਾ ਜਗਮਾਲ ਨੇ ਸਾਂਗ ਚਲਾਈ ਤੇ ਸ਼ਤਰੂ ਸੈਨਾ ਦੌੜ ਗਈ। ਉਸ ਸਮੇਂ ਦੀ ਪਉੜੀ :

---

1. ਸੂਰਮਿਆਂ ਦੇ ਜੁੱਧਾਂ-ਜੰਗਾਂ ਦੇ ਹਾਲ ਉਨ੍ਹਾਂ ਦੇ ਜਸ ਕਥਨ ਵਿਚ ਰਚ ਕੇ ਢਾਢੀ ਗਾਵਿਆਂ ਤੇ ਉਸ ਨੂੰ 'ਵਾਰ' ਕਿਹਾ ਕਰਦੇ ਸਨ। ਵਾਰ ਦੇ ਛੰਦ ਨੂੰ 'ਪਉੜੀ' ਕਹਿੰਦੇ ਸਨ।
*(ਡਾ. ਚਰਨ ਸਿੰਘ, 'ਬਾਣੀ ਬਿਉਰਾ', ਪੰਨਾ 44)*

ਮਾਲੂਮ ਜਗ ਸਾਲਮ ਜਗਮੱਲਾ, ਕੁਲ ਬੜਾ ਕੁਦਰਤੀ ਦਾ।
ਲੱਖਾਂ ਬਖ਼ਸ਼ਨ ਲੱਖਾਂ ਲਾਇਕ, ਨਾਇਕ ਬੰਸ ਦੁਛੱਤੀ ਦਾ।
ਲੜੇ ਖੁਰਮ ਪ੍ਰਵੇਜ਼ ਲੜਾਈ, ਛਲਦੇਬਾਂ ਛਤ੍ਰਪਤੀ ਦਾ।
ਜਟਾ ਜੂਟ ਸੋ ਜੋਧਾ ਜੁਟਿਆ, ਧੁਜਿਆ ਪਿੰਡਰ ਧਤੀ ਦਾ।
ਕੇਹਰ ਹੰਦਾ ਜੇਹਾ ਕੇਹਾ ਕੇਹਰ ਖੇਸਵਸਮ ਰਤੀ ਦਾ।
ਸੇਲ ਧਮਕੈ ਹੱਥਲ ਮਾਰੀ, ਫਟਿਆ ਕੁੰਭ ਹਸਤੀ ਦਾ।
ਜਿਸ ਭੀਤਰ ਤੇ ਰੱਤ ਬਿਛੁਟਿਆ, ਭਬਕਿਆ ਭਕ ਭਕ ਭੱਤੀ ਦਾ।
ਨਿਕਸਯਾ ਫੌੜਿ ਪਹਾੜ ਕਿਨਾਰਾ ਪੂਰ ਮਨੂੰ ਸਤੀ ਦਾ॥੩੭॥[1]

ਇਥੇ ਬ੍ਰਿੰਦ ਕਵੀ ਨੇ ਦਰਜਨਾਂ ਪਉੜੀਆਂ ਦਿੱਤੀਆਂ ਹਨ ਜੋ ਨਿਰੋਲ ਪੰਜਾਬੀ ਹਨ, ਇਸੇ ਤਰ੍ਹਾਂ ਨੀਸਾਣੀ ਛੰਦ ਸਿਰਲੇਖ ਦੇ ਕੇ ਵੀ ਪੰਜਾਬੀ ਰਚਨਾ ਰਚੀ ਗਈ ਹੈ। ਇਸ ਤੋਂ ਇਉਂ ਲੱਗਦਾ ਹੈ ਜਿਵੇਂ ਨੀਸਾਣੀ ਛੰਦ, ਪੰਜਾਬੀ ਬੀਰ ਰਚਨਾ ਲਈ ਮਖ਼ਸੂਸ ਹੋ ਗਿਆ ਸੀ। ਸੰਸਕ੍ਰਿਤ ਪਦ 'ਨਿਸ਼੍ਰੇਣੀ' ਪਉੜੀ ਦਾ ਹੀ ਵਾਚਕ ਹੈ।

ਕੈਸ਼ੋ ਦਾਸ ਨਾਮੀ ਦਰਬਾਰੀ ਕਵੀ ਨੇ ਰਾਜਾ ਅਮਰ ਸਿੰਘ ਪਟਿਆਲੇ ਵਾਲਿਆਂ ਦੀ 1774 ਈ: ਵਿਚ ਭੱਟੀ ਰਾਜਪੂਤ ਰਈਸਾਂ ਨਾਲ ਹੋਈ ਜੰਗ ਨੂੰ ਇਕ ਹਿੰਦੀ ਰਚਨਾ ਵਿਚ ਵਰਣਨ ਕੀਤਾ ਹੈ। ਕਿਉਂਕਿ ਇਹ ਇਕ ਪੰਜਾਬ ਦਾ ਕਵੀ ਸੀ ਤੇ ਪੰਜਾਬੀ ਬਹਾਦਰ ਦਾ ਜੰਗੀ ਕਾਰਨਾਮਾ ਦੱਸ ਰਿਹਾ ਸੀ, ਇਸ ਲਈ ਉਹ ਆਪਣੀ 52 ਛੰਦਾਂ ਦੀ ਰਚਨਾ ਵਿਚ ਦੋ ਪਉੜੀਆਂ ਵੀ ਲਿਖਦਾ ਹੈ। ਪਰ ਉਹ 'ਪਉੜੀ' ਨੂੰ ਪਉੜੀ ਨਹੀਂ, ਸਗੋਂ 'ਬਾਰ ਛੰਦ' ਲਿਖਦਾ ਹੈ। ਸਿਰਲੇਖ 'ਬਾਰ ਛੰਦ' ਦੇ ਕੇ ਅੱਗੇ ਇਉਂ ਪਉੜੀ ਦਿੱਤੀ ਹੈ:

ਅਮਰ ਸਿੰਘ ਦੀ ਤੇਗ਼ ਨੂੰ ਕੁਲ ਆਲਮ ਜਾਣੇ।
ਜਿਸ ਨੇ ਦੁਸ਼ਮਨ ਬਸ ਕਰੇ, ਕੋਈ ਤਾਬ ਨਾ ਆਣੇ।
ਰਾਜ ਕਾਜ ਭੁਜ ਬਲ ਕੀਓ, ਜਗ ਕਿੱਤਿ ਬਖਾਣੇ।
ਨਿਆਵ ਕਰੇ ਅਤਿ ਨੀਤ, ਦੁੱਧ ਤੇ ਪਾਣੀ ਛਾਣੇ।
ਜ਼ਾਲਮ ਕੋਈ ਨਾ ਛੱਡਿਆ, ਜਿਨ ਅਪਣੇ ਜਾਣੇ॥੧੬॥

ਇਸ ਤੋਂ ਪ੍ਰਗਟ ਹੈ ਕਿ ਕਵੀ ਸਮਝਦੇ ਸਨ ਕਿ ਪਉੜੀ, ਵਾਰ-ਕਾਵਿ ਰੂਪ ਦਾ ਜ਼ਰੂਰੀ ਤੋਲ ਹੈ, ਇਸੇ ਲਈ ਉਨ੍ਹਾਂ ਇਸ ਨੂੰ 'ਬਾਰ ਛੰਦ' ਦਾ ਨਾਂ ਦਿੱਤਾ। ਮੇਰੇ ਇਸ ਪੱਖ ਦੀ ਪੁਸ਼ਟੀ ਇਸ ਗੱਲ ਤੋਂ ਵੀ ਹੁੰਦੀ ਹੈ ਕਿ ਗੁਰੂ ਸਾਹਿਬਾਨ ਤੇ ਭਾਈ ਗੁਰਦਾਸ ਜੀ ਆਦਿ ਮਹਾਂ ਕਵੀਆਂ ਨੇ ਜੋ ਅਧਿਆਤਮਕ ਯਾ ਧਾਰਮਿਕ ਵਾਰਾਂ ਰਚੀਆਂ, ਉਹ ਸਾਰੀਆਂ ਦੀਆਂ ਸਾਰੀਆਂ ਪਉੜੀਆਂ ਵਿਚ ਹੀ ਹਨ। ਇਹ ਧਿਆਨਯੋਗ ਗੱਲ ਹੈ ਕਿ ਗੁਰੂਆਂ ਨੇ ਛੰਤਾਂ, ਘੋੜੀਆਂ, ਅਲਾਹਣੀਆਂ, ਵਾਰਾਂ ਤੇ ਬਾਰਾਂਮਾਹ ਆਦਿ ਦੇ ਲੋਕ-ਪ੍ਰਚਲਿਤ ਕਾਵਿ-ਰੂਪਾਂ ਨੂੰ ਅਪਣਾ ਕੇ ਜੋ ਧਾਰਮਿਕ ਸਾਹਿਤ ਰਚਿਆ, ਉਸ ਵਿਚ ਕੇਵਲ ਉਨ੍ਹਾਂ ਵਿਸ਼ਾ ਯਾ ਮਜ਼ਮੂਨ ਹੀ ਬਦਲਿਆ ਹੈ, ਕਾਵਿ-ਰੂਪ ਨਹੀਂ ਬਦਲਿਆ। ਚੂੰਕਿ ਉਨ੍ਹਾਂ ਦਾ ਮਨਸ਼ਾ ਤਾਂ ਇਹੋ ਸੀ ਕਿ ਜਿਸ ਕਾਵਿ-ਰੂਪ ਲਈ ਲੋਕਾਂ ਦਾ ਮਨ ਗਿੱਝਿਆ ਯਾ ਹਿੱਲਿਆ ਹੋਇਆ ਹੈ, ਉਸ ਰਾਹੀਂ ਆਪਣੇ ਆਤਮਕ ਤੇ ਸਦਾਚਾਰਕ ਉਪਦੇਸ਼ ਦਿੱਤੇ ਜਾਣ। ਇਸ ਨਾਲ ਜਿਥੇ ਲੋਕ-ਰੁਚੀ ਪ੍ਰਬਲ ਹੋ ਜਾਂਦੀ ਸੀ, ਉਥੇ ਆਤਮ-ਗਿਆਨ ਦਾ ਕੰਮ ਵੀ ਸੁਗਮ ਹੋ ਜਾਂਦਾ ਸੀ। 'ਵਾਰ' ਉਸ ਸਮੇਂ ਦਾ ਪ੍ਰਸਿੱਧ ਤੇ ਪ੍ਰਚਲਿਤ ਲੋਕ-ਪ੍ਰਿਯ ਕਾਵਿ ਸੀ, ਇਸ ਲਈ ਇਸ ਨੂੰ ਬਾਕੀ ਰੂਪਾਂ ਨਾਲੋਂ ਵਧੇਰੇ ਵਰਤਿਆ ਤੇ ਭਾਈ ਗੁਰਦਾਸ ਨੇ ਤਾਂ ਸਾਰੀ ਪੰਜਾਬੀ ਰਚਨਾ ਹੀ ਇਸੇ

1. *ਬ੍ਰਿੰਦ ਗ੍ਰੰਥਾਵਾਲੀ* (ਸੰਪਾਦਕ ਡਾ. ਜਨਾਰਦਨ ਚੰਲੇਰ), 1971.

ਵਿਚ ਕੀਤੀ। ਜੇਕਰ ਪੁਰਾਤਨ ਸਮੇਂ ਵਿਚ ਵੀ ਪਉੜੀ ਤੋਂ ਇਲਾਵਾ ਕਿਸੇ ਹੋਰ ਛੰਦ ਵਿਚ ਵਾਰਾਂ ਰਚਣ ਦਾ ਰਿਵਾਜ ਹੁੰਦਾ ਤਾਂ ਗੁਰੂ ਸਾਹਿਬ ਇਹ ਖੁੱਲ੍ਹ ਜ਼ਰੂਰ ਲੈਂਦੇ ਤੇ ਇਸ ਦੀਆਂ ਵੰਨਗੀਆਂ ਸਾਨੂੰ ਮਿਲ ਸਕਦੀਆਂ। ਸੋ ਪ੍ਰਾਚੀਨ ਅਧਿਆਤਮਕ ਵਾਰਾਂ ਦਾ ਪਉੜੀ-ਬੱਧ ਹੋਣਾ ਇਸ ਗੱਲ ਦੀ ਪ੍ਰੋੜ੍ਹਤਾ ਕਰਦਾ ਹੈ ਕਿ ਵਾਰ ਕੇਵਲ ਪਉੜੀਆਂ ਵਿਚ ਰਚੀ ਰਚਨਾ ਨੂੰ ਹੀ ਕਿਹਾ ਜਾਂਦਾ ਸੀ। ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਵਾਰਾਂ ਨਾਲ ਦੋਹੜੇ ਯਾ ਸਲੋਕ ਮਿਲਾਏ, ਪ੍ਰੰਤੂ ਪ੍ਰਧਾਨਤਾ ਪਉੜੀਆਂ ਨੂੰ ਹੀ ਪ੍ਰਾਪਤ ਰਹੀ। ਸਲੋਕ ਤਾਂ ਕੇਵਲ ਉਨ੍ਹਾਂ ਦੀ ਪੁਸ਼ਟੀ ਯਾ ਵਿਆਖਿਆ ਲਈ ਸਨ। 'ਵਾਰ ਸਲੋਕਾ ਨਾਲਿ', 'ਸਲੋਕ ਵਾਰਾਂ ਤੇ ਵਧੀਕ' ਆਦਿਕ ਗੁਰੂ ਗ੍ਰੰਥ ਸਾਹਿਬ ਵਿਚ ਆਏ ਸਿਰਲੇਖ ਇਸੇ ਗੱਲ ਨੂੰ ਸਪੱਸ਼ਟ ਕਰਦੇ ਹਨ ਕਿ ਸਲੋਕ ਗੌਣ ਚੀਜ਼ ਹਨ ਤੇ ਪਉੜੀ ਮੁੱਖ। ਸਾਰੀ ਬਹਿਸ ਦਾ ਸਿੱਟਾ ਇਹ ਹੋਇਆ :

(1) ਵਾਰ ਪੰਜਾਬੀ ਕਾਵਿ-ਰੂਪ ਹੈ।
(2) ਵਾਰ ਪਉੜੀ ਚਰਣ-ਪ੍ਰਬੰਧ ਵਿਚ ਹੀ ਰਚੀ ਜਾਂਦੀ ਹੈ।
(3) ਇਸ ਦਾ ਵਿਸ਼ਾ ਜੁੱਧ-ਕਥਾ ਜਾਂ ਜੰਗੀ ਵਾਰਤਾ ਹੁੰਦਾ ਹੈ।
(ਅਧਿਆਤਮਕ ਜਾਂ ਧਾਰਮਿਕ ਵਾਰਾਂ ਲਈ ਇਹ ਸ਼ਰਤ ਜ਼ਰੂਰੀ ਨਹੀਂ)

ਦਰਅਸਲ ਇਹ ਇਕ ਸੱਚਾਈ ਹੈ ਕਿ ਪਉੜੀ ਬਹਿਰ ਵਿਚ ਹੀ ਇਤਨੀ ਫੁਰਤੀ ਤੇ ਲਚਕ ਹੈ, ਜੋ ਜੁੱਧ-ਕਥਾ ਨੂੰ ਪੇਸ਼ ਕਰ ਸਕੇ। ਇਹ ਇੱਕੋ ਇਕ ਪਉੜੀ ਹੀ ਹੈ, ਜੋ ਰਣਭੂਮੀ ਵਿਚ ਨੱਚ ਰਹੇ ਸੂਰਬੀਰਾਂ, ਤੇਜ਼ ਚੱਲ ਰਹੀਆਂ ਬਿਜਲਈ ਤੇਗਾਂ, ਸ਼ੂੰ-ਸ਼ੂੰ ਕਰਦੇ ਤੀਰਾਂ, ਕਾੜ-ਕਾੜ ਵੱਜਦੀਆਂ ਗੋਲੀਆਂ ਤੇ ਧੌਂਸਿਆਂ, ਨਗਾਰਿਆਂ ਅਤੇ ਮਾਰੂ ਵਾਜਿਆਂ ਦੀਆਂ ਗੂੰਜਾਰਾਂ ਨੂੰ ਪੇਸ਼ ਕਰ ਸਕਦਾ ਹੈ। ਬੈਂਤ ਇਕ ਲੰਮੇ ਵਹਿਣ ਦਾ ਛੰਦ ਹੈ, ਇਹ ਲਲਕਾਰੇ ਨਾਲ ਗਾਇਆ ਨਹੀਂ ਜਾ ਸਕਦਾ। ਦੋਹੜੇ ਵਿਚ ਉਹ ਜੋਸ਼ ਤੇ ਲੈਅ ਨਹੀਂ ਭਰੀ ਜਾ ਸਕਦੀ, ਜੋ ਮਾਰੂ ਸੰਗੀਤ ਲਈ ਲੋੜੀਂਦੀ ਹੈ। ਹਾਂ, ਇਸ ਵਿਚ ਵੈਰਾਗ ਪ੍ਰੇਮ ਦੀਆਂ ਸਿੱਧੀਆਂ-ਪੱਧਰੀਆਂ ਟਿਕਵੀਆਂ ਗੱਲਾਂ ਤਾਂ ਆਖੀਆਂ ਜਾ ਸਕਦੀਆਂ ਹਨ। ਭਾਵੇਂ ਲੋਕਾਂ ਦੋਹੜਿਆਂ ਵਿਚ ਵੀ ਸੂਰਮਗਤੀ ਦੇ ਸਾਕੇ ਗਾਏ ਹਨ, ਪਰ ਪਉੜੀ ਜਿੰਨੀ ਇਨ੍ਹਾਂ ਨੂੰ ਸਫਲਤਾ ਨਹੀਂ ਮਿਲੀ। ਪਉੜੀ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਇਹ ਬਹੁਭਾਂਤੀ ਹੈ। ਛੋਟੀਆਂ-ਛੋਟੀਆਂ ਤੇ ਲੰਮੀਆਂ-ਲੰਮੀਆਂ ਤੁਕਾਂ ਵਿਚ ਵੀ ਇਸ ਦਾ ਬਹਿਰ ਇਕ-ਸਮਾਨ ਚੱਲਦਾ ਰਹਿੰਦਾ ਹੈ। ਪੰਜਾਬੀ ਕਾਵਿ ਵਿਚ ਹੋਰ ਅਜੇਹਾ ਬਹਿਰ ਨਹੀਂ, ਜੋ ਇਤਨੀਆਂ ਕਿਸਮਾਂ ਦਾ ਹੋਵੇ। ਪੁਰਾਣੇ ਵਾਰ ਸਾਹਿਤ ਦਾ ਮੁਤਾਲਿਆ ਕਰਨ 'ਤੇ 30-40 ਤਰ੍ਹਾਂ ਦੀਆਂ ਪਉੜੀਆਂ ਮਿਲਣਗੀਆਂ। 21-22 ਮਾਤਰਾ ਵਾਲੀਆਂ ਵੀ ਤੇ 40-42 ਮਾਤਰਾ ਵਾਲੀਆਂ ਤਕ ਵੀ। 'ਵਾਰ ਦੁਰਗਾ ਕੀ' ਵਿੱਚੋਂ ਹੀ ਮਿਸਾਲ ਲਵੋ :

ਸੱਟ ਪਈ ਜਮ ਧਾਣੀ, ਦਲਾਂ ਮੁਕਾਬਲਾ।

ਇਹ ਵੀ ਪਉੜੀ ਦਾ ਛੰਦ ਹੈ। ਹੇਠਲੀ ਸਤਰ ਵੀ ਪਉੜੀ ਪ੍ਰਬੰਧ ਦੀ ਹੀ ਹੈ :

ਇਕ ਵੱਢੇ ਤੇਗੀ ਤੜਫੀਅਨ, ਮਦ ਪੀਤੇ ਲੋਟਨ ਬਾਵਲੇ।

ਇਸੇ ਤਰ੍ਹਾਂ ਨਾਦਰਸ਼ਾਹ ਦੀ ਵਾਰ ਵਿਚ ਵੀ ਬਹੁਭਾਂਤੀ ਪਉੜੀਆਂ ਮਿਲਣਗੀਆਂ। ਇਹ ਬਹੁਮੁਖੀ ਰੂਪ-ਰੇਖਾ ਹੋਣਾ ਵੀ ਪਉੜੀ ਨੂੰ ਜੰਗੀ ਵਰਣਨ ਲਈ ਜ਼ਿਆਦਾ ਢੁਕਵਾਂ ਬਣਾਉਂਦਾ ਹੈ। ਪੰਜਾਬੀ ਵਿਚ ਹੋਰ ਪ੍ਰਚਲਿਤ ਚਰਣ-ਪ੍ਰਬੰਧ ਅਜੇਹਾ ਕੋਈ ਨਹੀਂ, ਜੋ ਇਸ ਤਰ੍ਹਾਂ ਕਈ ਤੋਲਾਂ ਵਾਲਾ ਹੋਵੇ।

ਇਕ ਗੱਲ ਤਾਂ ਬੜੀ ਸਪੱਸ਼ਟ ਹੈ ਕਿ ਪਉੜੀ ਕੋਈ ਇਕ ਛੰਦ ਨਹੀਂ, ਇਸ ਬਹਿਰ ਵਿਚ ਕਈ ਪ੍ਰਕਾਰ ਦੇ ਛੰਦ ਵਰਤੇ ਜਾਂਦੇ ਰਹੇ ਹਨ, ਨੀਸਾਣੀ ਛੰਦ ਦੀ ਵਰਤੋਂ ਜ਼ਿਆਦਾ ਰਹੀ ਹੈ। ਜਿਸ ਤਰ੍ਹਾਂ ਕਈ ਡੰਡੇ ਜੋੜਨ ਨਾਲ ਪਉੜੀ ਬਣਦੀ ਹੈ, ਤਿਵੇਂ ਕਈ ਪਉੜੀਆਂ ਜੋੜ ਕੇ ਵਾਰ ਦੀ ਉਸਾਰੀ ਕੀਤੀ ਜਾਂਦੀ ਹੈ ਤੇ ਉਹ ਬੀਰਤਾ ਦੀ ਉੱਚੀ ਅਟਾਰੀ ਨੂੰ ਛੋਹਣ ਯੋਗ ਹੋ ਨਿਬੜਦੀ ਹੈ।

ਵਾਰ ਕਾਵਿ-ਰੂਪ ਦੇ ਭਾਵ ਤੇ ਸ਼ਬਦ-ਸਮੂਹ ਇਕ ਬਲੀ ਸੂਰਮੇ ਦੇ ਜਲਾਲੀ ਚਿਹਰੇ ਵਾਂਙ ਦਗ ਦਗ ਕਰਦੇ ਹੋਣੇ ਚਾਹੀਦੇ ਹਨ। ਇਸ ਤੋਂ ਬੀਰ ਹਿਰਦਿਆਂ ਨੂੰ ਉਤਸ਼ਾਹ ਮਿਲਦਾ ਹੈ ਤੇ ਕਾਇਰਾਂ ਨੂੰ ਡਰ ਆਉਂਦਾ ਹੈ। ਧੌਂਸੇ ਦੀ ਘਮਕਾਰ, ਮਾਰੂ ਵਾਜਿਆਂ ਦੀ ਛਣਕਾਰ, ਕਲ ਤੇ ਨਾਰਦ ਦਾ ਤਕਰਾਰ, ਸੂਰਮਿਆਂ ਦੀ ਮਾਰੋ-ਮਾਰ ਸਿਪਹ-ਸਲਾਰ ਦੀ ਲਲਕਾਰ, ਸ਼ਸਤਰਾਂ ਅਸਤਰਾਂ ਦੀ ਖੜਕਾਰ, ਹਾਥੀਆਂ ਘੋੜਿਆਂ ਦੀ ਚੜ੍ਹਤ, ਝਟਪਟ ਵਗਦੀਆਂ ਤਲਵਾਰਾਂ, ਜ਼ਖ਼ਮੀ ਹੋ ਹੋ ਡਿੱਗ ਰਹੇ ਸੂਰਮੇ, ਵੱਢੇ ਹੋਏ ਸਿਰ, ਕੱਟੀਆਂ ਹੋਈਆਂ ਲੱਤਾਂ ਅਤੇ ਬਾਹਾਂ, ਮਾਸ ਮਿੱਝ ਦਾ ਚਿੱਕੜ, ਲਹੂ ਦੇ ਵਗਦੇ ਪਰਨਾਲੇ, ਜੋਗਣੀਆਂ, ਗਿਲਝਾਂ, ਭੂਤਾਂ, ਪਰੇਤਾਂ, ਕਾਵਾਂ, ਕੁੱਤਿਆਂ ਆਦਿ ਮਾਸਾਹਾਰੀ ਜਾਨਵਰਾਂ ਦੀਆਂ ਕਿਲਕਾਰੀਆਂ, ਕਾਇਰਾਂ ਦੀ ਭਾਂਜੜ, ਬੀਰਾਂ ਦੇ ਚੜ੍ਹਦੀ ਕਲਾ ਵਾਲੇ ਹੱਲੇ ਆਦਿ ਅਜੇਹੀਆਂ ਅਨੋਖੀਆਂ ਗੱਲਾਂ ਹਨ ਜੋ ਵਾਰ ਨੂੰ ਜਿਊਂਦੀ-ਜਾਗਦੀ ਰਣਭੂਮੀ ਬਣਾ ਦਿੰਦੀਆਂ ਹਨ। ਲੋੜ ਹੈ ਕਵੀ ਪਾਸ ਬਲਵਾਨ ਕਲਾ ਦੀ।

ਸਾਡੀਆਂ ਵਾਰਾਂ ਦੀ ਤਕਨੀਕ ਵਿਚ ਇਕ ਹੋਰ ਗੱਲ ਵੀ ਧਿਆਨ ਯੋਗ ਹੈ। ਮੁੱਢ ਵਿਚ ਕਵੀ ਲੜਾਈ ਝਗੜੇ ਦਾ ਵਾਤਾਵਰਣ ਬੰਨ੍ਹਣ ਲਈ ਪੁਰਾਣਕ ਨਾਇਕ ਨਾਇਕਾ—ਕਲ ਤੇ ਨਾਰਦ—ਦਾ ਆਪਸ ਵਿਚ ਝਗੜਾ ਹੁੰਦਾ ਦਿਖਾਉਂਦਾ ਹੈ। ਇਹ ਤੀਵੀਂ ਪੁਰਸ਼ ਆਪਸ ਵਿਚ ਲੜਦੇ-ਲੜਦੇ ਅਖ਼ੀਰ ਚੁੱਕ-ਚੁਕਾ ਕੇ ਹੋਰ ਦੋ ਧਿਰਾਂ ਨੂੰ ਜਾ ਲੜਾਉਂਦੇ ਹਨ ਤੇ ਕਵੀ ਨੂੰ ਮੌਕਾ ਦੇਂਦੇ ਹਨ ਕਿ ਉਹ ਆਪਣਾ ਬੀਰ-ਰਸੀ ਰਚਨਾ ਦਾ ਚਾਉ ਪੂਰਾ ਕਰ ਲਵੇ। ਤਕਰੀਬਨ ਹਰ ਚੰਗੀ ਵਾਰ ਵਿਚ ਕਲ ਤੇ ਨਾਰਦ ਆ ਕੇ ਜੰਗ ਦਾ ਮਹੂਰਤ ਕਰਦੇ ਹਨ। ਉਦਾਹਰਣ ਲਈ :

(1) **ਨਚੀ ਕਲ ਸਰੋ ਸਰੀ, ਕਲ ਨਾਰਦ ਡਉਰੂ ਵਾਇਆ।** *(ਵਾਰ ਦੁਰਗਾ ਕੀ)*

(2) **ਨਚੀ ਕਲ ਪਰਮੇਸਰੀ, ਨਾਰਦ ਹਥ ਕਿੰਗੋ।** *(ਵਾਰ ਗੁਰੂ ਗੋਬਿੰਦ ਸਿੰਘ ਜੀ ਕੀ)*

'ਵਾਰ ਨਾਦਰ ਸ਼ਾਹ' ਵਿਚ ਵੀ ਕਲ ਤੇ ਨਾਰਦ ਦਾ ਸੰਵਾਦ ਦਰਜ ਹੈ, ਪਰ ਸ: ਕਰਮ ਸਿੰਘ ਹਿਸਟੋਰੀਅਨ ਨੇ ਲਿਖਿਆ ਹੈ ਕਿ ਇਹ 17 ਪਉੜੀਆਂ ਮਿਰਾਸੀ ਖ਼ੈਰਅੱਲ੍ਹਾ ਪਿੰਡ ਬੈਂਕਾਂ ਚੀਮਾ, ਜ਼ਿਲ੍ਹਾ ਗੁਜਰਾਂਵਾਲਾ ਨੇ ਵਧਾਈਆਂ ਸਨ,[1] ਅਸਲ ਮਤਨ ਵਿਚ ਨਹੀਂ ਸਨ। ਖ਼ੈਰ, ਹੁਣ ਤਾਂ ਵਾਰ ਦਾ ਜ਼ਰੂਰੀ ਭਾਗ ਹਨ :

(3) 'ਕਲ ਤੇ ਨਾਰਦ ਆਪ ਵਿਚ, ਹੋ ਖਲੇ ਅਜੋੜੇ।
ਬੀਰ ਲੜਦੇ ਆਮ੍ਹੋ ਸਾਮ੍ਹਣੇ, ਸਟਣ ਤਰਫੋੜੇ।'

'ਗੁੱਸਾ ਖਾ ਕੇ ਦੱਖਣੋਂ, ਕਲ ਰਾਣੀ ਜਾਗੀ।
ਅਗੇ ਨਾਦਰਸ਼ਾਹ ਦੇ ਆਈ ਫ਼ਰਿਆਦੀ।' *(ਵਾਰ ਨਾਦਰਸ਼ਾਹ)*

ਸੋ ਕਲ ਤੇ ਨਾਰਦ ਦਾ ਸੰਵਾਦ ਤਾਂ ਇਕ ਤਰ੍ਹਾਂ ਵਾਰ ਦਾ ਉਦਘਾਟਨ ਕਰਦਾ

1. *ਖ਼ਾਲਸਾ ਕੁਮਾਰ ਪੱਤ੍ਰ, ਲਾਹੌਰ* (ਜੁਲਾਈ 1906 ਈ:)।

ਹੈ। ਅੱਗੇ ਕਵੀ ਦੇ ਵੱਸ ਹੈ ਕਿ ਉਹ ਸੂਰਮਿਆਂ ਦੀ ਜਿੱਤ ਤੇ ਹਾਰ ਦਾ ਚਿੱਤਰ ਖਿੱਚਦਾ ਜਾਵੇ ਤੇ ਪਾਠਕ ਨੂੰ ਲੜਾਈ ਵਿਚ ਉਲਝਾਈ ਰੱਖੇ।

## ਪ੍ਰਾਚੀਨ ਵਾਰ-ਸਾਹਿਤ

ਭੂਗੋਲਿਕ ਦ੍ਰਿਸ਼ਟੀਕੋਣ ਤੋਂ ਪੰਜਾਬ ਭਾਰਤ ਦੇ ਉੱਤਰ-ਪੱਛਮੀ ਦੱਰਿਆਂ-ਖ਼ੈਬਰ, ਬੋਲਾਨ ਆਦਿ ਦੇ ਨਾਲ ਲੱਗਦਾ ਪਹਿਲਾ ਪ੍ਰਾਂਤ ਹੈ। ਜੋ ਵੀ ਇਸ ਪਾਸਿਉਂ ਹਿੰਦੁਸਤਾਨ 'ਤੇ ਹੱਲਾ ਕਰਨ ਲਈ ਅੱਗੇ ਨਿਕਲਿਆ, ਸਭ ਤੋਂ ਪਹਿਲੇ ਉਸ ਨੂੰ ਪੰਜਾਬੀਆਂ ਨਾਲ ਹੀ ਦੋ ਚਾਰ ਹੋਣਾ ਪਿਆ। ਮੁਸਲਿਮ ਕਾਲ ਤੋਂ ਵੀ ਪਹਿਲਾਂ ਇਹੋ ਅਵਸਥਾ ਸੀ। ਇਉਂ ਜਿਥੇ ਪੰਜਾਬੀ ਨਿਤ-ਨਿਤ ਦੇ ਟਾਕਰੇ ਕਰ ਕੇ ਬਲਵਾਨ ਹੁੰਦੇ ਗਏ, ਉਥੇ ਪੰਜਾਬੀ ਸਾਹਿਤ ਵਿਚ ਵੀ ਇਨ੍ਹਾਂ ਵਾਰਤਾਵਾਂ ਨੂੰ ਉਤਸ਼ਾਹ ਨਾਲ ਬਿਆਨਿਆ ਗਿਆ। ਇਸ ਤਰ੍ਹਾਂ ਢੇਰ ਸਾਰੀਆਂ ਵਾਰਾਂ ਰਚੀਆਂ ਜਾਂਦੀਆਂ ਰਹੀਆਂ ਤੇ ਸੀਨੇ-ਬਸੀਨੇ, ਪੀੜ੍ਹੀ-ਦਰ-ਪੀੜ੍ਹੀ ਇਨ੍ਹਾਂ ਦਾ ਗਾਇਨ ਵੀ ਚੱਲਦਾ ਰਿਹਾ। ਇਤਿਹਾਸ ਨੇ ਕਈ ਪਲਟੇ ਖਾਧੇ, ਕਈ ਰਾਜਸੀ ਅਦਲਾ-ਬਦਲੀਆਂ ਹੋਈਆਂ, ਜਿਸ ਕਰਕੇ ਇਹ ਸਾਰਾ ਜ਼ਬਾਨੀ ਚਲਿਆ ਆ ਰਿਹਾ ਸਾਹਿਤ ਪੂਰੀ ਤਰ੍ਹਾਂ ਸੰਭਾਲਿਆ ਨਹੀਂ ਜਾ ਸਕਿਆ। ਫਿਰ ਵੀ ਕਈ ਪ੍ਰਾਚੀਨ ਲਿਖਤਾਂ ਦੇ ਸ੍ਰੋਤਾਂ ਤੋਂ ਇਸ ਗੱਲ ਦੇ ਇਸ਼ਾਰੇ ਮਿਲਦੇ ਹਨ ਕਿ ਸਾਡਾ ਵਾਰ-ਸਾਹਿਤ ਮਣਾਂ-ਮੂੰਹ ਸੀ।

ਸ਼ਾਇਦ ਸਭ ਤੋਂ ਪੁਰਾਣੀ ਵਾਰ ਤੁਗ਼ਲਕਸ਼ਾਹ ਤੇ ਨਾਸਰੁੱਦੀਨ ਦੀ ਜੰਗ ਬਾਰੇ ਸੀ, ਜੋ ਅਮੀਰ ਖ਼ੁਸਰੋ (1253-1325 ਈ:) ਨੇ ਲਿਖੀ। ਇਸ ਸਬੰਧੀ ਸੁਜਾਨ ਰਾਇ ਭੰਡਾਰੀ 17ਵੀਂ ਸਦੀ ਦੇ ਅੰਤ ਲਿਖਦਾ ਹੈ:

> 'ਚੁਨਾਂਚਿ ਅਮੀਰ ਖ਼ੁਸਰੋ ਬਜ਼ਬਾਨਿ ਪੰਜਾਬ ਬਇਬਾਰਤਿ ਮਰਗ਼ੂਬ ਮੁਕਦਮਾਇ ਜੰਗ ਗ਼ਾਜ਼ੀਉਲ ਮੁਲਕ ਤੁਗ਼ਲਕਸ਼ਾਹ ਵ ਨਾਸਰੁੱਦੀਨ ਖ਼ੁਸਰੋ ਖ਼ਾਂ ਗੁਫ਼ਤਾ ਕਿ ਆਂ ਰਾ ਬਜ਼ਬਾਨਿ ਹਿੰਦ 'ਵਾਰ' ਮੀਗੋਯੰਦ।' *(ਖ਼ੁਲਾਸਤੁਤ ਤ੍ਵਾਰੀਖ਼)*

ਇਸ ਤੋਂ ਬਾਅਦ ਰਚੀਆਂ ਗਈਆਂ ਨੌਂ ਵਾਰਾਂ ਦਾ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਾਰਾਂ ਤੇ ਬਤੌਰ ਧੁਨਾਂ ਦੇ ਆਇਆ ਹੈ। ਇਸ ਤੋਂ ਇਹ ਤਾਂ ਪ੍ਰਗਟ ਹੀ ਹੈ ਕਿ ਇਹ ਵਾਰਾਂ ਸੋਲ੍ਹਵੀਂ ਸਦੀ ਵਿਚ ਕਾਫ਼ੀ ਮਸ਼ਹੂਰ ਸਨ ਤੇ ਇਨ੍ਹਾਂ ਦੀ ਗੂੰਜ ਗੁਰੂ ਦਰਬਾਰ ਤਕ ਪਹੁੰਚੀ ਸੀ। ਇਸੇ ਕਰਕੇ ਸਤਿਗੁਰਾਂ ਇਨ੍ਹਾਂ ਦੀ ਤਰਜ਼ 'ਤੇ ਅਧਿਆਤਮਕ ਵਾਰਾਂ ਗਾਉਣ ਦੀ ਤਾਕੀਦ ਕੀਤੀ, ਪਰ ਸਾਡੀ ਬਦਕਿਸਮਤੀ ਨੂੰ ਇਹ ਵਾਰਾਂ ਵੀ ਪ੍ਰਾਪਤ ਨਹੀਂ।

ਚੂੰਕਿ ਪੁਰਾਣੇ ਸੰਪਰਦਾਈ ਗਿਆਨੀ ਇਨ੍ਹਾਂ ਵਾਰਾਂ ਦਾ ਨਮੂਨਾ ਦੇ ਕੇ ਵਿਦਿਆਰਥੀਆਂ ਤੇ ਸ੍ਰੋਤਿਆਂ ਨੂੰ ਸਮਝਾਇਆ ਕਰਦੇ ਸਨ, ਇਸ ਲਈ ਇਹ ਵੰਨਗੀ ਮਾਤਰ ਪਉੜੀਆਂ ਸਾਡੇ ਤਕ ਪਹੁੰਚੀਆਂ ਹਨ, ਪਰ ਇਨ੍ਹਾਂ ਦੀ ਪ੍ਰਮਾਣਿਕਤਾ ਦਾ ਦਾਅਵਾ ਕਰਨਾ ਕਠਿਨ ਹੈ। ਪਹਿਲੇ ਪਹਿਲ ਇਹ ਪਉੜੀਆਂ ਪੰ. ਤਾਰਾ ਸਿੰਘ ਨਰੋਤਮ ਜੀ ਨੇ *ਗੁਰਮਤਿ ਨਿਰਣਯ ਸਾਗਰ* (ਉਰਮੀ 26) ਪੰਨਾ 408-12 ਵਿਚ ਅਤੇ ਡਾ. ਚਰਨ ਸਿੰਘ ਨੇ *ਬਾਣੀ ਬਿਉਰਾ* ਵਿਚ ਦਰਜ ਕੀਤੀਆਂ ਸਨ। ਇਥੋਂ ਸਭ ਨੇ ਇਨ੍ਹਾਂ ਦਾ ਪਾਠ ਲਿਆ ਹੈ। ਹੋਰ ਪ੍ਰਾਚੀਨ ਲਿਖਤ ਕੋਈ ਮਿਲੀ ਨਹੀਂ। ਨਮੂਨੇ ਹਾਜ਼ਰ ਹਨ:

(1) ਕਾਬਲ ਵਿਚ ਮੁਰੀਦ ਖ਼ਾਂ, ਫੜਿਆ ਬਡ ਜ਼ੋਰ।
ਚੰਦ੍ਰਹੜਾ ਲੈ ਫ਼ੌਜ ਕੋ, ਚੜ੍ਹਿਆ ਬਡ ਤੌਰ।
ਦੁਹਾਂ ਕੰਧਾਰਾਂ ਮੂੰਹ ਜੁੜੇ, ਦਮਾਮੇ ਦੌਰ।

ਸ਼ਸਤ੍ਰ ਪਜੂਤੇ ਸੂਰਿਆਂ, ਸਿਰ ਬਧੇ ਟੌਰ।
ਹੋਲੀ ਖੇਲੈ ਚੰਦੂਹੜਾ, ਰੰਗ ਲਗੇ ਸੌਰ।
ਦੋਵੇਂ ਤਰਫ਼ਾਂ ਜੁਟੀਆਂ, ਸਰ ਵੱਗਨ ਕੌਰ।
ਮੈਂ ਭੀ ਰਾਇ ਸਦਾਇਸਾਂ, ਵੜਿਆ ਲਾਹੌਰ।
ਦੋਨੋ ਸੂਰੇ ਸਾਮ੍ਹਣੇ, ਜੂਝੇ ਉਸ ਠੌਰ।

*(ਵਾਰ, ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ)*

(2) ਰਾਣਾ ਰਾਇ ਕਮਾਲੁਦੀਂ, ਰਣ ਭਾਰਾ ਬਾਹੀਂ।
ਮੌਜੁਦੀਨ ਤਲਵੰਡੀਓਂ, ਚੜ੍ਹਿਆ ਸਾਬਾਹੀਂ।
ਢਾਲੀਂ ਔਬਰ ਛਾਇਆ, ਵਾਂਗੁ ਫੁਲੀ ਕਾਹੀਂ।
ਜੁੱਟੇ ਆਮ੍ਹੋ ਸਾਮ੍ਹਣੇ, ਨੇਜ਼ੇ ਝਲਕਾਹੀਂ।
ਮੌਜੇ ਘਰ ਵਧਾਈਆਂ, ਘਰ ਚਾਚੇ ਧਾਹੀਂ। *(ਵਾਰ, ਰਾਇ ਕਮਾਲ ਦੀ ਮੌਜੁਦੀਂ ਕੀ)*

(3) ਭਬਕਿਓ ਸ਼ੇਰ ਸ਼ਰਦੂਲ ਰਾਇ, ਰਣ ਮਾਰੂ ਬੱਜੇ।
ਖ਼ਾਨ ਸੁਲਤਾਨ ਬਡ ਸੂਰਮੇ, ਵਿਚ ਰਣ ਦੇ ਗੱਜੇ।
ਖ਼ਤ ਲਿਖੇ ਟੁੰਡੇ ਅਸਰਾਜ ਨੂੰ, ਪਾਤਸ਼ਾਹੀ ਅੱਜੇ।
ਟਿੱਕਾ ਸਾਰੰਗ ਬਾਪ ਨੇ, ਦਿੱਤਾ ਭਰ ਲੱਜੇ।
ਫ਼ਤ੍ਹੇ ਪਾਈ ਅਸਰਾਜ ਜੀ, ਸ਼ਾਹੀ ਘਰ ਸੱਜੇ। *(ਵਾਰ, ਟੁੰਡੇ ਅਸਰਾਜੇ ਕੀ)*

(4) ਪਾਪੀ ਖ਼ਾਨ ਬਿਰਾਮ ਪਰ ਚੜ੍ਹਿ ਆਇ ਸਿਕੰਦਰ।
ਭੇੜ ਦੁਹਾਂ ਦਾ ਮੱਚਿਆ, ਬਡ ਰਣ ਦੇ ਅੰਦਰ।
ਫੜਿਆ ਖ਼ਾਨ ਬਿਰਾਹਿਮ ਨੂੰ, ਕਰ ਬਡ ਅਡੰਬਰ।
ਬੱਧਾ ਸੰਗਲ ਪਾਇਕੈ, ਜਣੁ ਕੀਲੇ ਬੰਦਰ।
ਅਪਣਾ ਹੁਕਮ ਮਨਾਇਕੈ, ਛਡਿਆ ਜਗ ਅੰਦਰ। *(ਵਾਰ, ਸਿਕੰਦਰ ਬਿਰਾਹਿਮ ਕੀ)*

(5) ਕਾਲ ਲਲਾ ਦੇ ਦੇਸ ਦਾ, ਖੋਇਆ ਬਹਿਲੀਮਾ।
ਹਿੱਸਾ ਛਠਾ ਮਨਾਇਕੈ, ਜਲ ਨਹਿਰੋ ਦੀਮਾਂ।
ਫ਼ਿਰਾਹੁਨ ਹੋਇ ਲਲਾ ਨੇ ਰਣ ਮੰਡਿਆ ਧੀਮਾ।
ਭੇੜ ਦੂਹੂੰ ਦਿਸ ਮਚਿਆ, ਸੱਟ ਪਈ ਅਜ਼ੀਮਾ।
ਸਿਰ ਧੜ ਡਿੱਗੇ ਖੇਤ ਵਿਚ, ਜਿਉਂ ਵਾਹਣ ਢੀਮਾਂ।
ਦੇਖ ਮਾਰ ਲਲਾ ਬਹਿਲੀਮ ਨੇ, ਰਣ ਮੈਂ ਬਰਸੀਮਾ। *(ਵਾਰ, ਲਲਾ ਬਹਿਲੀਮਾ ਕੀ)*

(6) ਜੋਧੇ ਬੀਰ ਪੂਰਬਾਣੀਏ, ਦੋ ਗੱਲਾਂ ਕਰੀਆਂ ਕਰਾਰੀਆਂ।
ਬਸੰਤ੍ਰ ਧੋਵੈ ਕਪੜੇ, ਰਾਜਾ ਪਵਨ ਦੇਇ ਬੁਹਾਰੀਆਂ।
ਚੜ੍ਹਿਆ ਰਾਜਾ ਜੋਧਬੀਰ, ਹਾਥੀ ਸੋਹਨਿ ਅੰਬਾਰੀਆਂ।
ਫੌਜਾਂ ਚਾੜ੍ਹੀਆਂ ਬਾਦਸ਼ਾਹ, ਅਕਬਰ ਨੇ ਰਣ ਭਾਰੀਆਂ।
ਸਨਮੁਖ ਹੋਏ ਰਾਜਪੂਤ, ਤੇਸ਼ੁਤਰੀ ਰਣਕਾਰੀਆਂ।
ਉਨ੍ਹਾਂ ਧੂਹ ਮਿਆਨੋਂ ਕੱਢੀਆਂ, ਬਿੱਜੁਲ ਚਯੋਂ ਚਮਕਾਰੀਆਂ।
ਇੰਦਰ ਸਣੇ ਅਪੱਛਰਾਂ, ਦੋਹਾਂ ਨੂੰ ਕਰਨ ਜੁਹਾਰੀਆਂ।
ਏਹੀ ਕੀਤੀ ਜੋਧ ਬੀਰ, ਪਾਤਸ਼ਾਹੀ ਗੱਲਾਂ ਸਾਰੀਆਂ। *(ਵਾਰ, ਜੋਧੇ ਵੀਰੈ ਪੂਰਬਾਣੀ ਕੀ)*

(7) ਮਹਿਮਾ ਹਸਨਾ ਰਾਜਪੂਤ, ਰਾਇ ਭਾਰੇ ਭੱਟੀ।
ਹਸਨੇ ਬੇਈਮਾਨਗੀ, ਨਾਲ ਮਹਿਮੇ ਥੱਟੀ।
ਭੇੜ ਦੁਹਾਂ ਦਾ ਮਚਿਆ, ਸਿਰ ਵੱਗੇ ਫੱਟੀ।
ਮਹਿਮੇ ਪਾਈ ਫ਼ਤਿਹ ਰਣ, ਗੱਲ ਹਸਨੇ ਘਟੀ।
ਬੰਨ੍ਹ ਹਸਨੇ ਨੂੰ ਛਡਿਆ, ਜਸ ਮਹਿਮੇ ਖੱਟੀ। *(ਵਾਰ, ਰਾਇ ਮਹਿਮੇ ਹਸਨੇ ਕੀ)*

(8) ਧਰਤਿ ਘੋੜਾ ਪਰਬਤ ਪਲਾਣ ਸਿਰ ਟੱਟਰ ਅੰਬਰ।
ਨੌਂ ਸੈ ਨਦੀ ਨੜਿੰਨਵੇਂ, ਰਾਣਾ ਜਲ ਕੰਬਰ।
ਢੁਕਾ ਰਾਇ ਅਮੀਰ ਦੇਵ, ਕਰ ਮੇਘ ਅਡੰਬਰ।
ਆਡਤ ਖੰਡਾ ਰਾਣਿਆ, ਕੈਲਾਸ਼ੇ ਅੰਦਰ।
ਬਿਜਲਿ ਜਿਉਂ ਝਲਕਾਣੀਆਂ, ਤੇਗ਼ਾਂ ਵਿਚ ਅੰਬਰ।
ਮਾਲਦੇਵ ਕੈਲਾਸ਼ ਨੂੰ, ਬੰਨ੍ਹਿਆ ਕਰ ਸੰਘਰ।
ਫਿਰ ਅੱਧਾ ਧਨ ਮਾਲ ਦੇ, ਛਡਿਆ ਗੜ੍ਹ ਅੰਦਰ।
ਮਾਲਦੇਉ ਜਸ ਖੱਟਿਆ, ਵਾਂਙ ਸ਼ਾਹ ਸਿਕੰਦਰ।

*(ਵਾਰ, ਰਾਣੇ ਕੈਲਾਸ਼ ਤਥਾ ਮਾਲਦੇਉ ਕੀ)*

(9) ਤ੍ਰੈ ਸੈ ਸਠ ਮਰਾਤਬਾ, ਇਕ ਘੁਰਿਐ ਡੱਗੇ।
ਚੜ੍ਹਿਆ ਮੂਸਾ ਪਾਤਸ਼ਾਹ, ਸੁਣਿਐ ਸਭ ਜੱਗੇ।
ਦੰਦ ਚਿਟੈ ਵਡ ਹਾਥੀਆਂ, ਕਹੁ ਕਿਤ ਵਰੱਗੇ।
ਰੁਤ ਪਛਾਤੀ ਬਗਲਿਆਂ, ਘਟ ਕਾਲੀ ਬੱਗੇ।
ਏਹੀ ਕੀਤੀ ਮੂਸਿਆ, ਕਿਸ ਕਰੀ ਨ ਅੱਗੇ। *(ਵਾਰ ਮੂਸੇ ਕੀ)*

## ਸਿੱਖ ਗੁਰੂ ਤੇ ਵਾਰ-ਸਾਹਿਤ

ਸਿੱਖ ਸਤਿਗੁਰੂਆਂ ਬਿਦੇਸ਼ੀ ਹੱਲਿਆਂ ਦੀ ਮਾਰੀ-ਭੰਨੀ ਪੰਜਾਬੀ ਜਨਤਾ ਨੂੰ ਮੁੜ ਉਠਾਉਣ ਦਾ ਬੀੜਾ ਉਠਾਇਆ ਤੇ ਵਾਰਾਂ ਦੀ ਮੱਧਮ ਪੈ ਰਹੀ ਪਰਪਾਟੀ ਨੂੰ ਸੁਰਜੀਤ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਨੇ ਡੁੱਬ ਰਹਿਆਂ ਭਾਰਤੀਆਂ ਨੂੰ ਤੇਗ਼ ਦੀ ਟੇਕ ਦੇ ਕੇ ਇਕ ਨਵੇਂ ਅੰਦੋਲਨ ਨੂੰ ਜਨਮ ਦਿੱਤਾ। ਇਸ ਦਾ ਇਸ਼ਾਰਾ ਸਾਨੂੰ ਸੱਤੇ ਬਲਵੰਡ ਦੀ ਰਾਮਕਲੀ ਦੀ ਵਾਰ ਦੇ ਅੰਤ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੀ ਮਹਿਮਾ ਵਿਚ ਆਖੀਆਂ ਦੋ ਵਾਧੂ ਪਉੜੀਆਂ ਤੋਂ ਮਿਲਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਵਾਰ ਕੇਵਲ ਅੱਠਾਂ ਪਉੜੀਆਂ ਦੀ ਹੀ ਹੈ ਤੇ ਇਨ੍ਹਾਂ ਪਉੜੀਆਂ ਵਿਚ ਪੰਜਾਂ ਗੁਰੂਆਂ ਦੀ ਕੀਰਤੀ ਗਾਈ ਗਈ ਹੈ, ਪ੍ਰੰਤੂ ਬੀੜ ਭਾਈ ਪੈਧਾ ਵਾਲੀ, ਜੋ ਕਿ ਰਾਵਲਪਿੰਡੀ ਦੇ ਮਹੱਲਾ ਸੈਦਪੁਰੀ ਵਿਚ, ਭਾਈ ਬੂਟਾ ਸਿੰਘ ਪਸਾਰੀ ਦੀ ਧਰਮਸਾਲ ਵਿਚ ਸੀ ਤੇ ਹੁਣ ਦਿੱਲੀ ਹੈ, ਇਸ ਬੀੜ ਵਿਚ ਉਹ ਦੋ ਵਾਧੂ ਪਉੜੀਆਂ ਦਰਜ ਹਨ। ਕਿਹਾ ਨਹੀਂ ਜਾ ਸਕਦਾ ਕਿ ਇਹ ਕਿਸ ਨੇ ਉਚਾਰੀਆਂ, ਪ੍ਰੰਤੂ ਇਨ੍ਹਾਂ ਦੀ ਸ਼ੈਲੀ ਜ਼ਰੂਰ ਸੱਤੇ ਬਲਵੰਡ ਵਾਲੀਆਂ ਪਉੜੀਆਂ ਨਾਲ ਮਿਲਦੀ ਜੁਲਦੀ ਹੈ।

## ਢਾਡੀਆਂ ਦੀਆਂ ਪਉੜੀਆਂ

ਪੰਚਾਇਣੁ ਕਾਇਆ ਪਲਟੁ ਥਾਂਇ, ਛਿਵੈ ਕੀਓਨੁ ਨਿਵਾਸੁ।
ਅਉਤਰਿਆ ਅਉਤਾਰ ਲੈ, ਬਾਲ ਰੂਪੀ ਸਭ ਗੁਣ ਤਾਸੁ।
ਪਿੱਛੈ ਕੁਦਰਤਿ ਘਤੀਅਨੁ, ਧਰਤਿ ਕੁ ਤੋਲਿਅਨੁ ਆਕਾਸੁ।
ਦਿਨਸੁ ਚੜਾਇਅਨੁ ਰਾਤਿ ਘਤੁ, ਕੁਦਰਤਿ ਕੀਓਨੁ ਪਰਗਾਸੁ।
ਆਈ ਵਾਉ ਨ ਡੋਲਈ, ਪਰਬਤ ਜਿਵੇਂ ਕਉਲਾਸ।
ਨਾਨਕ ਅੰਗਦ ਅਮਰਦਾਸੁ, ਗੁਰੂ ਅਰਜਨ ਤੂ ਰਾਮਦਾਸੁ।
ਪੰਚਾਇਣੁ ਕਾਇਆ ਪਲਟੁ ਥਾਂਇ, ਛਿਵੈ ਕੀਓਨੁ ਨਿਵਾਸੁ॥੯॥

ਅੰਬਰੁ ਧਰਤਿ ਵਿਛੋੜਿਅਨ, ਵਿਣੁ ਥੰਮਾ ਗਗਨੁ ਖਲੋਆ।
ਬਾਬੈ ਤੂੰ ਵਡੀਆਈਓਹੁ, ਸੁਵੰਨੀ ਖਿਵੈ ਚੰਦੋਆ।
ਚਉਦਹ ਰਤਨ ਨਿਕਾਲਿਅਨੁ, ਕਲਿ ਅੰਦਰ ਚਾਨਣੁ ਹੋਆ।
ਅਗੈ ਡੁੱਬੀ ਜਾਂਦੀ ਸੀ ਮੇਦਨੀ, ਦੇ ਹਥੀਂ ਆਪਿ ਖਲੋਆ।
ਪੰਚਾਇਣਿ ਆਪਿ ਵਰਤਿਆ, ਛਿਅ ਪੁਰਖੁ ਭੀ ਆਪੇ ਹੋਆ ॥੧੦॥

ਜਿਥੇ ਮੀਰੀ ਪੀਰੀ ਦਾ ਵਾਲੀ ਗੁਰੂ, ਆਮ ਜਨਤਾ ਨੂੰ ਇਉਂ ਬਲਵਾਨ ਤੇ ਮਜ਼ਬੂਤ ਬਣਾ ਰਿਹਾ ਸੀ, ਉਥੇ ਪਿੰਡ ਸੁਰ ਸਿੰਘ, ਜ਼ਿਲ੍ਹਾ ਲਾਹੌਰ ਦੇ ਵਸਨੀਕ ਢਾਡੀ ਅਬਦੁੱਲਾ ਤੇ ਨੱਥਮਲ ਆਦਿ ਵਾਰਾਂ ਸੁਣਾ-ਸੁਣਾ ਸਿੱਖ ਸੰਗਤਾਂ ਨੂੰ ਉਤਸ਼ਾਹਿਤ ਤੇ ਉਤੇਜਿਤ ਕਰ ਰਹੇ ਸਨ। ਕਹਿੰਦੇ ਹਨ ਇਨ੍ਹਾਂ ਢਾਡੀਆਂ 72 ਵਾਰਾਂ ਗੁਰੂ ਦਰਬਾਰ ਵਿਚ ਗਾ ਕੇ ਸੁਣਾਈਆਂ, ਜੋ ਪ੍ਰਾਪਤ ਨਹੀਂ। ਇਨ੍ਹਾਂ ਨੇ ਗੁਰੂ ਸਾਹਿਬ ਦੀ ਜਾਦੂਗਰ ਵਿਅਕਤੀ ਨੂੰ ਵੀ ਵਾਰਾਂ ਵਿਚ ਗਾਇਆ ਹੈ। ਮਿਸਾਲ ਲਈ ਦੋ ਪਉੜੀਆਂ ਦਿੰਦਾ ਹਾਂ:

(1) ਸਤਿਗੁਰ ਵਿਚ ਵਡਾਲੀ ਦੇ ਜਨਮਿਆ, ਚੰਦ ਸੂਰਜ ਬਾਲਾ ਚੜ੍ਹੀਂਦਾ।
ਇੰਦ੍ਰ ਨੇ ਪੰਘੂੜਾ ਭੇਜਿਆ ਸੁਰਗ ਤੋਂ, ਲਾਲ ਜਵਾਹਰ ਮੜ੍ਹੀਂਦਾ।
ਪੰਘੂੜੇ ਨੋ ਡੋਰਾਂ ਪਾਈਆਂ ਰੇਸ਼ਮੀ, ਉਪਰ ਸਤਿਗੁਰ ਆਸਨ ਧਰੀਂਦਾ।
ਸਿਹਰਾ ਗੁੰਦ ਲਿਆਈਆਂ ਅਪੱਛਰਾਂ, ਹੀਰੇ ਮਾਣਕ ਮੋਤੀ ਮਣੀਂਦਾ।
ਢਾਢੀ ਨੂੰ ਬਖ਼ਸ਼ਾਂ ਬਖ਼ਸ਼ੇ ਸਤਿਗੁਰੂ, ਹੀਰਾ ਮਾਣਕ ਜੋ ਅਣ ਗਣੀਂਦਾ।
ਤੇਰਾ ਨਾਮ ਲਿਆਂ ਗੁਰੂ ਹਰਿਗੋਬਿੰਦ, ਅਮਰਾਵਤਿ ਪਉੜੀ ਚੜ੍ਹੀਂਦਾ।
ਤੁਧ ਗੋਪ ਉਠਾਲੀ ਪ੍ਰਿਥਮੀ, ਕ੍ਰਿਸਾਣ ਜਿਵਾਵੈ ਰੜੀਂਦਾ।
ਕੌਣ ਬੰਦਾ ਤੁਧ ਨਾਲ ਅੜੀਂਦਾ।

(2) ਦੋ ਤਲਵਾਰੀਂ ਬਧੀਆਂ, ਇਕ ਮੀਰੀ ਤੇ ਇਕ ਪੀਰਿ ਦੀ।
ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੈ ਵਜ਼ੀਰ ਦੀ।
ਹਿੰਮਤ ਬਾਂਹਾਂ ਕੋਟ ਗੜ੍ਹ, ਦਰਵਾਜ਼ਾ ਬਲਖ਼ ਬਖ਼ੀਰ ਦੀ।
ਕਟਕ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗ਼ੀਰ ਦੀ।
ਪੱਗ ਤੇਰੀ ਕੀ, ਜਹਾਂਗੀਰ ਦੀ?

ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਅੰਦੋਲਨ ਨੂੰ ਹੋਰ ਜੱਥੇਬੰਦ ਤੇ ਬਲਵਾਨ ਕਰ ਕੇ ਬੀਰ-ਰਸ ਦਾ ਦਰਿਆ ਵਗਾ ਦਿੱਤਾ। ਫਿਰ ਕੀ ਸੀ, ਪੰਜਾਬੀਆਂ ਨੇ ਥੋੜ੍ਹੇ ਜਿਹੇ ਸਮੇਂ ਅੰਦਰ ਹੀ ਵਾਰਾਂ ਲਈ ਇਤਨਾ ਮਸਾਲਾ ਪੈਦਾ ਕਰ ਦਿੱਤਾ ਕਿ ਹਿੰਦੁਸਤਾਨੀਆਂ ਦੇ ਯਖ਼ ਹੋਏ ਲਹੂ ਵਾਂਗ ਜੰਮੀ ਹੋਈ ਵਾਰ-ਧਾਰਾ ਵੀ ਮੁੜ ਵਹਿ ਤੁਰੀ। ਇਹ ਠੀਕ ਹੈ ਕਿ ਕਵਿਤਾ ਇਨਕਲਾਬ ਨੂੰ ਜਨਮ ਦੇਂਦੀ ਹੈ, ਪ੍ਰੰਤੂ ਅੱਗੋਂ ਇਨਕਲਾਬ ਵੀ ਕਵਿਤਾ ਲਈ ਇਤਨੀ ਸਮੱਗਰੀ ਪੈਦਾ ਕਰਦਾ ਹੈ ਤਾਂਕਿ ਉਹ ਹੋਰ ਭਰਪੂਰ ਹੋ ਕੇ ਅੱਗੇ ਵਧੇ।

ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬੇਅੰਤ ਬੀਰ-ਕਾਵਿ ਦੀ ਰਚਨਾ ਕੀਤੀ ਤੇ ਹੋਰ ਕਵੀਆਂ ਤੋਂ ਕਰਵਾਈ, ਅਨੁਵਾਦ ਰੂਪ ਵਿਚ ਵੀ ਅਤੇ ਮੌਲਿਕ ਰੂਪ ਵਿਚ ਵੀ। ਉਨ੍ਹਾਂ ਦੇ ਦਰਬਾਰ ਵਿਚ ਰਣਜੀਤ ਨਗਾਰੇ ਦੀ ਧੁਨਕਾਰ ਨਾਲ ਵਾਰਾਂ ਦੀ ਗੁੰਜਾਰ ਪੈਂਦੀ ਰਹਿੰਦੀ ਸੀ। ਮੀਰ ਮੁਸ਼ਕੀ ਤੇ ਮੀਰ ਛਬੀਲਾ ਆਪ ਦੇ ਦੋ ਦਰਬਾਰੀ ਢਾਡੀ ਸਨ, ਜਿਨ੍ਹਾਂ ਦੀਆਂ ਪਉੜੀਆਂ ਸੁਣਨ ਵਾਲੀਆਂ ਹਨ:

ਤੂੰ ਸਾਂਢ ਤਿਹੱਥੀ ਮੇਦਨੀ, ਸਭ ਧੰਧੈ ਲਾਈ।
ਤੂੰ ਵਡਾ ਪੁਰਖ ਮਹਾਂ ਬਲੀ, ਧੁਰ ਅਜ਼ਮਤ ਪਾਈ।
ਤੂੰ ਜਗ ਆਇਉਂ ਬਲਰਾਜ ਹੋਇ, ਤੂੰ ਦੇਹ ਵਧਾਈ।

ਤੈਨੂੰ ਜਨਕ ਧਰੇ ਸਿਰ ਸੇਹਰੇ, ਸੀਤਾ ਪਰਣਾਈ।
ਤੂੰ ਨਾਮੇ ਉਤੇ ਬਹੁੜਿਓਂ, ਮੋਈ ਗਊ ਜਿਵਾਈ।
ਤੂ ਦ੍ਰੋਪਤਾਂ ਦੀ ਪੈਜ ਰਾਖੀਆ, ਕਾਇਆਂ ਕਜਵਾਈ।
ਤੂ ਮੱਛ ਅਕਾਸ਼ੋਂ ਲਾਹਿਆ, ਧਰ ਧਨੁਖ ਚਲਾਈ।
ਨਾਨਕ ਅੰਗਦ ਅਮਰਦਾਸ, ਰਲ ਭਗਤਿ ਕਮਾਈ।
ਤੂ ਚਹੁੰ ਜੁਗਾਂ ਵਿਚ ਪੜ੍ਹੀਦਾ ਚਾਰ ਵੇਦ ਉਗਾਹੀ।
ਤੇਗ ਬੱਧੀ, ਗੋਬਿੰਦ ਸਿੰਘ, ਦਸਵੀਂ ਪਾਤਸ਼ਾਹੀ ॥੧॥

ਸੇਲ ਪਕੇ ਵੱਟੇ ਦਸ ਸੇਰ, ਲੋਹਾਰਾਂ ਆਂਦੀ ਢਾਲ ਕੇ।
ਸੇਲ ਨਹੀਂ ਇਹ ਸ਼ੀਂਹਣੀ, ਮਾਣਸ ਖਾਂਦੀ ਲੈਂਦੀ ਭਾਲ ਕੇ।
ਗੁਰ ਵਾਹੀ ਰਾਅ ਜਸਵਾਲੀਏ, ਕਰ ਡਕਰੇ ਧਸੀ ਪਤਾਲ ਕੇ।
ਰਣ ਬਿੱਜ ਪਈ ਭੁਚਾਲ ਕੇ ॥੨॥

ਜੋ ਕ੍ਰਾਂਤੀ ਗੁਰੂ ਦਸਮੇਸ਼ ਜੀ ਨੇ ਪਾਹੁਲ ਦੇ ਕੇ ਸਿੱਖਾਂ ਵਿਚ ਲਿਆਂਦੀ, ਉਸ ਨੂੰ ਭਾਈ ਸੈਣਾ ਸਿੰਘ ਨੇ *ਸ੍ਰੀ ਗੁਰ ਸ਼ੋਭਾ* ਵਿਚ 'ਅੜਿਲ ਛੰਦ' ਵਿਚ ਵਰਣਨ ਕੀਤਾ ਹੈ ਜੋ ਕਿ ਵਾਰਾਂ ਵਿਚ ਕਿਤੇ ਕਿਤੇ ਵਰਤੀਂਦਾ ਸੀ। ਜਿਵੇਂ ਕਿ:

ਦੋਹਰਾ: ਖਾਂਡੇ ਕੀ ਪਾਹੁਲ ਦਈ, ਕਰਨਹਾਰ ਪ੍ਰਭੁ ਸੋਇ।
ਕੀਓ ਦਸੋ ਦਿਸਿ ਖਾਲਸਾ, ਤਾਂ ਬਿਨ ਅਵਰ ਨ ਕੋਇ।

ਅੜਿਲ: ਦੇ ਖਾਂਡੇ ਕੀ ਪਾਹੁਲ ਤੇਜ਼ ਬਢਾਇਆ।
ਜ਼ੋਰਾਵਰ ਕਰਿ ਸਿੰਘ, ਹੁਕਮ ਵਰਤਾਇਆ।
ਜਿਹ ਮਸਤਕਿ ਸੰਜੋਗ, ਤਿਨੀ ਕਮਾਇਆ।
ਇਕ ਭੂਲੇ ਭਰਮ ਗਵਾਰ, ਮਰਮ ਨ ਪਾਇਆ।
ਜੀ ਉਨ ਕੇ ਕਛੁ ਨ ਹਾਥ, ਧੁਰਹੁ ਫੁਰਮਾਇਆ ॥੧॥
ਪਾਰਬ੍ਰਹਮ ਪਰਮੇਸਰ ਗੁਰ ਗੋਬਿੰਦ ਹੈ।
ਸਰਬ ਘਟਾ ਪ੍ਰਤਿਪਾਲ ਕਰਤ ਅਨੰਦ ਹੈ।
ਸਿਮਰਤ ਨਾਮ ਪੁਨੀਤ ਟੂਟਤ ਫੰਦ ਹੈ।
ਭਏ ਖਾਲਸਾ ਸੋਇ, ਛੋੜਿ ਮਸੰਦ ਹੈ।
ਜੀ ਪ੍ਰਗਟ ਭਏ ਚਹੁੰ ਓਰ, ਸੂਰਜ ਚੰਦ ਹੈ।

## ਭੱਟਾਂ ਦੀਆਂ ਪਉੜੀਆਂ

ਭੱਟ, ਚਾਰਣ, ਬੰਦੀਜਨ ਤੇ ਢਾਡੀ ਸਭ ਸਤੋਤ੍ਰਕਾਰ ਸ਼੍ਰੇਣੀ ਨਾਲ ਸੰਬੰਧ ਰੱਖਦੇ ਹਨ। ਭੱਟ ਦਾ ਅੱਖਰੀ ਅਰਥ ਬੀਰ ਜੋਧਾ ਹੈ। ਇਹ ਬੀਰ ਜੋਧਿਆਂ ਦੇ ਉਸਤਤਿਕਾਰ ਬ੍ਰਾਹਮਣ, ਭੱਟ ਕਹੇ ਜਾਣ ਲੱਗੇ। ਇਨ੍ਹਾਂ ਦਾ ਕੰਮ ਆਪਣੇ ਜਜਮਾਨਾਂ ਦੀਆਂ ਬੰਸਾਵਲੀਆਂ ਯਾਦ ਰੱਖਣਾ ਤੇ ਖ਼ਾਸ-ਖ਼ਾਸ ਉਤਸਵਾਂ ਉੱਤੇ ਉਨ੍ਹਾਂ ਦੇ ਵਡਾਰੂਆਂ ਦੀ ਮਹਿਮਾ ਕਰਨਾ ਰਿਹਾ ਹੈ। ਰਾਜਪੂਤਾਨੇ ਵਿਚ ਰਾਜੇ ਰਾਣੇ ਜ਼ਿਆਦਾ ਸਨ ਅਤੇ ਭੱਟ ਵੀ ਉਤਨੇ ਹੀ ਸਨ। ਪੰਜਾਬ ਦੇ ਭੱਟ ਕੌਸ਼ਿਸ ਰਿਸ਼ੀ ਦੀ ਸੰਤਾਨ ਹਨ, ਜੋ ਸਰਸ੍ਵਤੀ ਕੰਢੇ ਵੱਸਦੇ ਸਨ, ਉਰਲੇ ਪਾਸੇ ਰਹਿਣ ਵਾਲੇ ਸਾਰਸੁਤ ਅਤੇ ਪਰਲੇ ਪਾਸੇ ਵੱਸਣ ਵਾਲੇ ਗੌੜ ਬ੍ਰਾਹਮਣ ਕਹਿਲਾਏ। ਹੁਣ ਵੀ ਨਗਰ ਕਰਸਿੰਧੁ ਤੇ ਤਲਉਂਢਾ ਪਰਗਣਾ ਜੀਂਦ, ਪਿੰਡ ਭਾਦਸੋਂ ਪਰਗਣਾ ਲਾਡਵਾ ਤੇ ਕਰਨਾਲ ਦੇ ਪਿੰਡ ਸਾਰਸਾ ਵਿਚ ਅਨੇਕਾਂ ਭੱਟ ਪਰਿਵਾਰ ਵੱਸਦੇ ਹਨ। ਹਿਸਾਰ ਦੇ ਇਲਾਕੇ ਵਿਚ ਤਾਂ ਇਨ੍ਹਾਂ ਦੀ ਗਿਣਤੀ ਕਾਫ਼ੀ ਹੈ। ਰਾਜਪੂਤਾਂ ਦੇ ਪੰਜ ਮੁਖ ਗੋਤ ਹਨ—ਚੁਹਾਣ, ਰਾਠੌਰ,

ਪ੍ਰਮਾਰ, ਤੂਮਾਰ ਤੇ ਜਾਦੋ। ਇਨ੍ਹਾਂ ਵਿੱਚੋਂ ਸਤਿਗੁਰਾਂ ਸਮੇਂ ਕਈ ਗੋਤ ਸਿੱਖ ਹੋ ਗਏ ਤੇ ਫਿਰ ਇਨ੍ਹਾਂ ਦੇ ਭੱਟ ਵੀ ਨਾਲੋ-ਨਾਲ ਸਿੱਖ ਬਣਦੇ ਗਏ। ਭਾਈ ਮਨੀ ਸਿੰਘ ਜੀ ਪੰਵਾਰ ਗੋਤ ਦੇ ਰਾਜਪੂਤ ਸਨ। ਇਨ੍ਹਾਂ ਦੇ ਪਿਤਾ ਮਾਈ ਦਾਸ ਸ਼ਾਹਜਹਾਨ ਦੇ ਜ਼ਮਾਨੇ ਚੰਗੇ ਅਹੁਦੇ 'ਤੇ ਸਨ ਅਤੇ ਇਨ੍ਹਾਂ ਦੇ ਬਾਬਾ ਭਾਈ ਬੱਲੂ ਨੇ ਰਣ ਵਿਚ ਬਰਛੀ ਮਾਰ ਕੇ ਮੁਰਤਜ਼ਾ ਖ਼ਾਨ ਨੂੰ ਮਾਰਿਆ ਸੀ ਤੇ ਪਿੱਛੋਂ ਆਪ ਵੀ ਸ਼ਹੀਦੀ ਪਾਈ ਸੀ।

ਇਸ ਤੋਂ ਪਿੱਛੋਂ ਭਾਈ ਮਨੀ ਸਿੰਘ ਦੀ ਹਸਤੀ ਚੰਗੀ ਪ੍ਰਸਿੱਧ ਹੋਈ ਤੇ ਇਨ੍ਹਾਂ ਦੇ ਸਪੁੱਤਰਾਂ ਬਚਿੱਤ੍ਰ ਸਿੰਘ, ਉਦੈ ਸਿੰਘ ਆਦਿਕ ਨੇ ਚੰਗੀ ਸੂਰਮਗਤੀ ਦਿਖਾ ਕੇ ਸ਼ਹੀਦੀਆਂ ਪਾਈਆਂ। ਇਸ ਕਿਸਮ ਦੇ ਗੌਰਵ ਕਾਰਨ ਭੱਟਾਂ ਨੇ ਬਾਰ-ਬਾਰ ਇਸ ਬੰਸ ਦੀ ਮਹਿਮਾ ਗਾਈ ਹੈ।

ਇਸ ਤਰ੍ਹਾਂ ਹੋਰ ਘਰਾਣਿਆਂ ਦੀਆਂ ਵੀ ਭੱਟ ਵਹੀਆਂ ਹਨ। ਉਨ੍ਹਾਂ ਵਿੱਚੋਂ ਵੀ ਇਸ ਕਿਸਮ ਦੀਆਂ ਪਉੜੀਆਂ ਤੇ ਹੋਰ ਛੰਦ ਮਿਲਣ ਦੀ ਸੰਭਾਵਨਾ ਹੈ, ਜਿਸ ਤੋਂ ਵਾਰ-ਸਾਹਿਤ ਦੇ ਵਿਕਾਸ ਦਾ ਪਤਾ ਲੱਗਦਾ ਹੈ। ਇਹ ਉਸਤਤਿ ਦੀਆਂ ਪਉੜੀਆਂ ਭੱਟ ਵਹੀਆਂ ਵਿਚ ਭਟਾਖਰੀ ਲਿਪੀ ਵਿਚ ਲਿਖੀਆਂ ਹੋਈਆਂ ਹਨ, ਜਿਨ੍ਹਾਂ ਨੂੰ ਗਿਆਨੀ ਗਰਜਾ ਸਿੰਘ ਜੀ ਨੇ ਪਹਿਲੀ ਵਾਰੀ ਪ੍ਰਗਟ ਕਰਨ ਦਾ ਸਿਹਰਾ ਲਿਆ। ਵੰਨਗੀ ਲਈ ਕੁੱਝ ਛੰਦ ਇਥੇ ਦਿੰਦੇ ਹਾਂ।

ਚੋਖਾ ਭੱਟ ਭਾਈ ਮਨੀ ਸਿੰਘ ਦੇ ਪਿਤਾ ਮਾਈ ਦਾਸ ਤੇ ਬਾਬੇ ਬੱਲੂ ਬਾਰੇ 1686 ਬਿਕ੍ਰਮੀ ਵਿਚ ਕਹਿੰਦਾ ਹੈ :

ਖੰਡਹੁ ਖੰਡ ਪਛੋੜੀਏ, ਧਰਤੀ ਤੇ ਅਸਮਾਨ।
ਚੰਦ੍ਰਬੰਸੀ ਰਾਊ, ਰਾਊ ਦਾ ਪੋਤਾ ਬੱਲੂ ਤੈਨੇ ਜਾਨੈ ਸਕਲ ਜਹਾਨ।
ਕਲਿਜੁਗ ਮੇਂ ਠਕੁਰਾਈ ਪਾਈ, ਤੁਮ ਬਡੋ ਸਮ ਪਾਯਾ ਸਨਮਾਨ।
ਤੇਰੇ ਨਾਮ ਥੀਂ ਚੁਗੱਤਾ ਕਾਂਪੈਂ, ਕਾਂਪੈ ਕਾਬਲ ਹਿੰਦੁਸਤਾਨ।
ਤੁਮ ਗੋਰੀ ਸੈ ਭਾਗ ਸਿਆਨਾ, ਰੰਗ ਮਹਲ ਮੈਂ ਮੌਜਾਂ ਮਾਣ।

ਬਿਕ੍ਰਮ ਭੋਜ ਸਮ ਕੀਆ ਤਊ ਸਾਕਾ, ਵਾਂਗੁ ਭਰਥਰੀ ਜੋਗ ਕਮਾਯਾ ਆਣ।
ਦਾਨ ਦੀਆ ਤਊ ਦਾਦੇ ਜਗਦੇਵ ਪੰਵਾਰ ਜੈਸਾ, ਉਦੈ ਦੀਪ ਸਮ ਪਾਯਾ ਗਯਾਨ।
ਜਸ ਗਾਊਂ ਤਊਂ ਬੇਟੇ ਮਾਈ ਦਾਸ ਕਾ, ਉਜਲ ਦੀਯੋ ਕਰਹੇ ਕਾ ਦਾਨੁ।
ਜਸ ਜੋੜਿ ਚੋਖਾ ਭੱਟ ਗਾਵਹਿ, ਸਾਲ ਸੋਲਾਂ ਸੈ ਛਿਆਸੀਆ ਚੱਕ ਗੁਰੂ ਕੇ ਮਲ੍ਹਾਨ ॥੧॥

17 ਵਿਸਾਖ, 1691 ਬਿਕ੍ਰਮੀ ਅੰਮ੍ਰਿਤਸਰ ਦੀ ਜੰਗ ਵਿਚ ਭਾਈ ਬੱਲੂ ਨੇ ਪੰਚਮ ਗੁਰੂ ਦੇ ਕਾਤਿਲ ਮੁਰਤਜ਼ਾ ਖ਼ਾਨ ਨੂੰ ਥਾਂ ਮਾਰਿਆ ਸੀ ਤੇ ਆਪ ਵੀ ਸ਼ਹੀਦੀ ਪਾਈ ਸੀ। ਇਸ ਬਾਰੇ ਲਿਖਿਆ ਹੈ :

ਜੁਗ ਛਤੀਹ ਤਊ ਆਪੇ ਛੰਨੈ ਆਪੇ ਛਤੈ, ਆਪੇ ਸ੍ਰਿਸ਼ਟਿ ਉਪਾਯਾ।
ਰਾਵਣ ਕੰਸ ਉਪਾਏ ਆਪੇ, ਆਪੇ ਮਾਰਿ ਖਪਾਇਆ।
ਬੱਲੂ ਤੂ ਭਾਰ ਤੋਲੈਂ ਭੀਮ ਜਿਉਂ ਤਊ ਜਾਨੈ ਸ਼ਾਹ ਚੁਗੱਤਾ, ਬੇਲ ਤੇਰੀ ਕਉ ਗੁਰੂ ਵਧਾਯਾ।
ਧਾਂਕ ਤੇਰੀ ਦਿੱਲੀ ਲਗ ਬੱਲੂ, ਤੇਰਾ ਜ਼ੋਰ ਸਬਾਯਾ।
ਗੋਲੂ ਮੋਹਨਾ ਬੰਦਿ ਛੁਡਾਈ, ਲਹਣੇ ਕਿਆਂ ਕਾ ਮਾਣ ਗਵਾਯਾ।
ਚੜ੍ਹਿਆ ਗੁਰੂ ਪੈ ਜਬੈ ਚੁਗੱਤਾ, ਮਾਰ ਸਾਂਗ ਤਊ ਮੂੰਡ ਭੰਵਾਯਾ।
ਮਾਂਡਨ ਬੇਟਾ ਸੁਖਾ ਭੂਰਾ, ਗੈਲੋਂ ਤੁਧੈ ਸੀ ਖੜਗ ਉਠਾਯਾ।
ਖੜੀ ਪੁਕਾਰੇ ਸੋਧਾਂ ਰਾਂਗੜੀ, ਬੱਲੂ ਤਊ ਮੇਰਾ ਸਿਰਮੌਰ, ਸਾਮੇ ਜੂਝਾ ਜਸ ਜਗ ਮੇਂ ਪਾਯਾ।
ਦਾਦੂ ਜੱਲਾ ਮੁਰਤਜ਼ਾ ਖ਼ਾਨ ਮਾਰੇ, ਮੂਲੇ ਕਿਆਂ ਕਾ ਭਾਗ ਸਵਾਯਾ।

ਸਪੂਤ ਬੇਟਾ ਤਉ ਗਾਊਂ ਮਾਈ ਦਾਸ,
ਊਜਲ ਦਾਨ ਕਰਹੇ ਕਾ ਦੀਓ, ਚੋਖੇ ਭੱਟ ਜਸ ਜੋੜਿ ਸੁਣਾਯਾ।
ਸੋਲਾਂ ਸੈ ਇਕਾਨਮੇਂ ਬੱਲੂ ਜੂਝਿਆ, ਬੈਸਾਖ ਬਾਨਮੈਂ ਮੇਂ ਜਸ ਗਾਯਾ॥੨॥

ਅੱਗੇ ਮਾਈ ਦਾਸ ਦੀ ਮਹਿਮਾ ਹੈ:

ਮਾਈਦਾਸ ਸ਼ਾਹ ਜਹਾਂ ਕੋ ਮਿਲਿਆ, ਦੇਖੈ ਹਿੰਦੂ ਮੁਸਲਮਾਨ।
ਮਾਈਦਾਸ! ਤੇਰੇ ਤੰਬੂ ਗੈਣ ਮੇਂ ਝੂਲੈਂ, ਡਿਉਢੀ ਬਾਹਰ ਖੜੇ ਦਰਬਾਨ।
ਆਗੇ ਡੰਡਾ ਡੰਡਾਰਸ ਖੇਲੈ ਉਮਰੇ ਮਾਰ ਪਿਛਾਂਹ ਕੋ ਪੇਲੈਂ,
ਛੜੀਆਂ ਚੋਟ ਕਰੈ ਸੁਲਤਾਨ।
ਪਾਂਚ ਰੋਜ਼ ਮੇਂ ਦਫ਼ਤਰ ਆਯਾ, ਮੂਲੇ ਕਿਆਂ ਕਾ ਭਾਗ ਸਵਾਇਆ,
ਰੱਖਿਆ ਬੀਂਝੇ ਕਾ ਸੁਲਤਾਨ।
ਧੰਨ ਮਾਈ ਦਾਸ ਧਰਮ ਕੀ ਧਰਮਸਾਲ ਬੰਧਾਈ ਤੇਰਾ ਲੰਗਰ ਆਬਾਦਾਨ।
ਤੇਰੀ ਮਦਦ ਗੁਰੂ ਚੱਕ ਵਾਲਾ, ਦੀਆ ਦਾਨ ਲਖ ਦਾਨ।
ਜਸ ਜੋੜਿ ਚੋਖਾ ਭੱਟ ਗਾਵਹਿ ਸਾਲ ਸੋਲਾਂ ਸੈ ਬਾਨਮੇਂ,
ਕਰਤਾਰਪੁਰ ਕੇ ਮਲ੍ਹਾਨ॥੩॥

ਇਸ ਭੱਟ ਨੇ ਬੱਲੂ ਦੀ ਧੀ ਬੀਬੀ ਮਲੂਕੀ ਦੀ ਵੀ ਖ਼ਾਸ ਸਿਫ਼ਤ ਕੀਤੀ ਹੈ, ਜਿਸ ਨੂੰ ਅਕਬਰ ਨੇ ਆਪਣੀ ਧੀ ਕਹਿ ਕੇ ਨਿਸ਼ਾਨ ਨਗਾਰਾ ਤਕ ਦੀ ਬਖ਼ਸ਼ਿਸ਼ ਕੀਤੀ ਸੀ:

ਪ੍ਰਿਥਮੈ ਸਿਮਰੂੰ ਓਸ ਕੋ ਜਿਨ ਇਹ ਸ੍ਰਿਸ਼ਟਿ ਰਚਾਈ।
ਨੇਤਿ ਨੇਤਿ ਤਉ ਬੇਦ ਕਥਤ ਹੈ, ਇਹ ਈਸ਼ਰ ਬੁਧਿ ਬਤਾਈ।
ਬ੍ਰਹਮਾ ਬਿਸ਼ਨੁ ਮਹੇਸ਼ ਈ, ਬਾਕ ਬਾਨੀ ਹੋਇ ਸਹਾਈ।
ਲਖ ਆਗਾਸਾ ਪਾਤਾਲ ਲਖ, ਬਾਬੇ ਨਾਨਕ ਕਿਹਾ ਅਲਾਈ।
ਅੰਗਦ ਅਮਰ ਗੁਰ ਰਾਮਦਾਸ, ਗੁਰ ਅਰਜਨ ਹਰਿਗੋਬਿੰਦ ਤੈਂ ਸਰਣਾਈ।
ਪਹਿਲੀ ਤ੍ਰੀਆ ਧਰਤਿ ਈ, ਇੰਦਰ ਘਰ ਬਰਸਨ ਕਉ ਆਈ।
ਦੂਜੀ ਤ੍ਰੀਆ ਰੈਣ ਈ, ਦੁਨੀਆ ਬਹੁ ਬਿਸਰਾਮ ਇਹ ਪਾਈ।
ਤੀਜੀ ਤ੍ਰੀਆ ਪਵਣ ਈ, ਖਿਨ ਆਵੈ ਖਿਨ ਚਲੈ ਸਵਾਈ।
ਚੌਥੀ ਤ੍ਰੀਆ ਮੌਤ ਈ, ਜਿਹ ਦੁਨੀਆ ਬਹੁਤ ਖਪਾਈ।
ਪੰਚਮ ਤ੍ਰੀਆ ਕੌਂਤਾ ਮਾਤਾ, ਪਾਂਚ ਫਲ ਮਹਾਂਦੇਵ ਸੇ ਲਿਆਈ।
ਛਟੀ ਤ੍ਰੀਆ ਦੁਰਗਾ ਮਾਤਾ ਗਿਆਨ ਈ, ਜਿਹ ਧਉਲਾ ਗੜ੍ਹ ਬੀਆਹੀ।
ਸਾਤਮ ਤ੍ਰੀਆ ਪਾਗੜੀ, ਸੀਸ ਮਰਦ ਕੇ ਹੈ ਬਡਿਆਈ।
ਆਠਮ ਤ੍ਰੀਆ ਕਲਮ ਈ, ਜਿਸੈ ਦੁਨੀਆ ਨਿਵੈ ਸਬਾਈ।
ਨੌਵੀਂ ਤ੍ਰੀਆ ਗੰਗਾ ਮਾਤਾ, ਜਿਹ ਤੇ ਹਿੰਦੂ ਨੇ ਗਤਿ ਪਾਈ।
ਦਸਵੀਂ ਤ੍ਰੀਆ ਮਾਇਆ ਰਾਣੀ, ਜਿਹ ਦੁਨੀਆ ਬਹੁਤ ਭਰਮਾਈ।
ਗਿਆਰਮੀ ਤ੍ਰੀਆ ਮਲੂਕੀ ਬਾਈ, ਧੀ ਬੱਲੂ ਪੰਵਾਰ ਕੀ ਜਾਈ।
ਥੀ ਪੋਤੀ ਮੂਲੇ ਬੰਝਰਉਤ ਕੀ, ਗੈਲੋਂ ਸੁਖੇ ਮਾਂਡਨ ਬੇਟੀ ਬਿਆਹੀ।
ਮਾਈਦਾਸ, ਮਲੂਕਾ, ਰੂੜੀ, ਰੂਪੀਆ, ਜੈਮਲ ਬੀਰੀਆ ਔ ਨੇਠਾਈ।
ਸਾਹੋ, ਸੁੰਦਰ, ਮਾਧੋ, ਰਈਆ, ਸੁਹੇਲਾ, ਰਾਇ ਬਾਰਾਂ ਤੇਰੇ ਭਾਈ।
ਸਪੂਤ ਭਤੀਜਾ ਗਾਊਂ ਤਉ ਨਠੀਆ, ਚਾਰਿ ਕੁੰਟ ਜਿੰਹ ਮਿਲੀ ਵਡਿਆਈ।
ਮਲੂਕੀ ਮਿਲੀ ਅਕਬਰ ਬਾਦਸ਼ਾਹ ਸੇ, ਜਿਹ 'ਬੇਟੀ' ਕਹਿ ਬਿਠਲਾਈ।
ਧੜਾ ਪੰਸੇਰੀ ਕਾਠ ਕੋਰੜਾ, ਸੋਲਾਂ ਜਤੀਆਂ ਮੈਂ ਸਨਮਾਨ ਕਰਾਈ।
ਤਾਂਬਾ ਪੱਤ੍ਰ ਊਪਰਿ ਤਹਿੰ, ਬਾਦਸ਼ਾਹ ਸੇ ਸੁਗੰਦ ਲਿਖਾਈ।
ਨਿਸ਼ਾਨ ਨਗਾਰਾ ਸੋਲਾਂ ਜਾਤ ਮੈਂ ਮਲੂਕੀ ਰਾਂਘੜੀ ਲਿਆਈ।

ਅਠਾਰੀਆ ਲਾਵੇ ਮਲੂਕੀ ਬਾਈ, ਜਸ ਤੈ ਲੋਕੀਂ ਛਾਈ।
ਦੀ ਵਧਾਈ ਬੇਟੈ ਮਖਨੇ ਬਿਆਹ ਕੀ, ਬੰਸ ਲਾਖਨ ਕੀ ਵੇਲ ਵਧਾਈ।
ਮਾਲਾਂ ਮੁਹਰੈਂ ਸਾਤ ਸਾਤ ਕੀ, ਪਾਂਚੋਂ ਜੋੜੀ ਭੱਟੋਂ ਕੋ ਪਹਿਨਾਈ।
ਕਰੀ ਕੜਾਹੀ ਗੁਰੂ ਕੀ, ਮਾਂਡਨ ਕਿਆਂ ਕਾ ਭਾਗ ਸਵਾਈ।
ਜਸ ਜੋੜਿ ਚੋਖਾ ਭੱਟ ਗਾਵਹਿ, ਸਾਲ ਸੋਲਾਂ ਸੈ ਬਾਨਮੇਂ ਆਹੀ ॥੪॥

*(ਭੱਟ ਵਹੀ ਕਰਸਿੰਧੂ, ਪਰਗਣਾ ਸਫੈਦੋਂ)*

ਦੇਸੂ ਭੱਟ 1750 ਬਿਕ੍ਰਮੀ ਵਿਚ ਭਾਈ ਮਨੀ ਸਿੰਘ ਦੇ ਸਪੁੱਤਰਾਂ ਦੇ ਵਿਆਹ ਸਮੇਂ ਵਧਾਈ ਦਿੰਦਾ ਹੈ :

ਸਿਮਰਿ ਭੱਟ ਤਉ ਸਤਿਗੁਰ ਅਪਣਾ, ਤਉ ਗਿਆਨ ਬਤਾਵੈ ਸੱਚਾ।
ਤਉ ਵੇਖਾ ਪੰਵਾਰ ਬੀਝੇ ਕਾ ਅਧਰਾਕਨ, ਤਉ ਵੇਖਾ ਰਜਪੂਤੀ ਕਾ ਨੱਕਾ।
ਦਿੱਲੀ ਲਗ ਧਾਂਕ ਸੁਨੀ ਤੇਰੀ ਬੱਲੂ, ਤਉ ਜਾਨੈ ਸ਼ਾਹ ਚੁਗੱਤਾ।
ਸਪੂਤ ਪੋਤਾ ਤਉ ਗਾਊਂ ਮਨੀ ਰਾਮ, ਰੌਸ਼ਨ ਬੰਸ ਜੱਲ੍ਹੇ ਕਾ ਕਿੱਤਾ।
ਪਹਿਲਾਂ ਹੇਠ ਭੰਗਾਣੀ ਮਾਰੀ, ਰਾਣਾ ਘਾਯਲ ਕੀਆ ਰਣ ਜਿੱਤਾ।
ਸਾਕਾ ਕੀਆ ਨਦਾਵਣ ਤੈਂ ਨੇ, ਘਾਲਿਆ ਰਾਣਾ ਬੀਚ ਪਰਬੱਤਾ।
ਘੋੜੇ ਬੀਸ ਪਚਾਸ ਗਿਣਤੀ ਕੇ ਆਏ, ਪੈਦਲ ਆਏ ਬਹੁ ਰਜਪੁੱਤਾ।
ਧੰਨ ਧੰਨ ਮਾਤਾ ਮਧੁਰੀ ਬਾਈ, ਤਉ ਜਾਇਆ ਮਨੀਰਾਮ ਪੂਤ ਸਪੁੱਤਾ।
ਸਪੂਤ ਬੇਟਾ ਤਉ ਗਾਊਂ ਦਿਆਲਦਾਸ, ਜੀਤੇ ਜੀ ਦੇਗੇ ਉਬਲਿਤਾ।
ਜਸ ਜੋੜਿ ਦੇਸੂ ਭੱਟ ਭਣਿਆ ਅਨੰਦਪੁਰ ਕੇ ਮਲ੍ਹਾਨ,
ਰੁਪਯੋਂ ਸੇ ਮੂੰਡ ਭਟੋਂ ਕਾ ਭਰ ਦਿੱਤਾ।
ਕੀ ਵਧਾਈ ਬੇਟੇ ਚਿਤ੍ਰ, ਬਚਿਤ੍ਰ, ਉਦੇ ਬਿਆਹ ਕੀ, ਸਾਲ ਸਤ੍ਰਾਂ ਸੈ ਪਚਾਸ ਸੀ ਬਿਤਾ।
ਮਹਿੰਗੇ ਮੇਲ ਕਰਹੇ ਹੈਂ ਦੀਏ, ਮੁਰਕੀ ਬਚਕੰਨੀ ਔ ਬਾਲਿਤਾ ॥੫॥

*(ਭੱਟ ਵਹੀ ਮੁਲਤਾਨੀ ਸਿੰਧੀ)*

ਜਲ੍ਹਾਨੇ ਪੰਵਾਰ ਬਾਂਕੇ ਅਲੀਪੁਰ ਕੇ, ਬੰਝਰਉਤੋ! ਤਉ ਸੇ ਕਉਨ ਅਰੈ।
ਜਸਵਾਲੀ ਗਾਮ ਕਾ ਮਾਰਿਆ ਕੇਸਰੀ, ਹਾਥੀ ਗੈਲ ਲਰੈ।
ਬਚਿਤ੍ਰ ਸਿੰਘ ਤੇਰੀ ਬਰਛੀ ਰੌਸ਼ਨ, ਤੇਰੀ ਸਾਂਗ ਝਰਮਲ ਕਰੈ।
ਤੇਰੇ ਨਾਮ ਥੀ ਰਿਪੁ ਥਰ ਥਰ ਕਾਂਪੈ, ਤੇਰੀ ਪਰਬਤੀਂ ਹਲਕ ਪਰੈ।
ਧੰਨ ਮਾਤਾ ਤਉ ਸੀਤੋ ਬਾਈ, ਤੇਰੇ ਪਾਂਚ ਸਪੂਤ ਰਣੇ ਲਰ ਮਰੈ।
ਬੀਰ ਮਨੀ ਸਿੰਘ ਜਸ ਤਉ ਕਾ ਗਾਊਂ, ਤੇਰਾ ਨਾਮ ਚਹੁੰ ਕੁੰਟੀਂ ਮੁਖ ਪਰੈ।
ਧੰਨ ਧੰਨ ਦਿਆਲਦਾਸ ਜਸ ਤਉ ਕਾ, ਖੰਡ ਬ੍ਰਹਿਮੰਡ ਮੂੰਡ ਸਭ ਉਚਰੈਂ।
ਚਾਰ ਵਰਣ ਖਟ ਦਰਸ਼ਨ ਸਾਰੇ, ਰਟਤ ਨਾਮ ਨਿਸ ਬਾਸਰ ਘਰੇ।
ਜਸ ਜੋੜਿ ਦੇਸਾ ਸਿੰਘ ਭੱਟ ਭਣਿਆ,
ਸਾਲ ਸਤ੍ਰਾਂ ਸੈ ਤ੍ਰੇਸਠੇ ਉਜਲ ਦਾਨ ਦੀਯੋ ਗਲ ਜੋਟ ਕਰੈ।
ਕੀ ਵਧਾਈ ਪੋਤੇ ਭਾਗੂ ਸਿੰਘ ਕੀ,
ਗੁਰੂ ਚੱਕ ਕੇ ਮਲ੍ਹਾਨ ਜੇਠ ਚਾਨਣੀ ਚਉਥ ਰੁਪਯੋਂ ਸੇ ਮੂੰਡ ਭੱਟੋਂ ਕਾ ਭਰੈ ॥੬॥

ਕੇਸੋ ਸਿੰਘ ਭੱਟ ਦੇ ਪੁੱਤਰ ਨਰਬਦ ਸਿੰਘ ਨੇ ਭਗਵੰਤ ਸਿੰਘ ਨਾਇਕ ਬਾਰੇ ਨੰਦੇੜ 1765 ਬਿਕ੍ਰਮੀ ਵਿਚ ਇਹ ਪਉੜੀ ਪੜ੍ਹੀ ਸੀ :

ਸਿਮਰਉ ਪ੍ਰਿਥਮੈ ਸਾਰਦਾ ਮਾਤਾ ਦੇਵੀ, ਸਤਿਗੁਰ ਸੱਚੇ ਗਿਆਨ ਬਤਾਯਾ।
ਰਦਉਤ ਜਲ੍ਹਾਨੋਂ ਸਾਤੋਂ ਭੁਜਾ ਤੁਮ੍ਹਾਰੀ, ਸਾਤੋਂ ਕਾ ਜਸ ਚਹੁੰ ਕੁੰਟੀਂ ਛਾਇਆ।
ਹੁਕਮ ਭਇਆ ਸਚੇ ਸਾਹਿਬ ਕਾ, ਭਗਵੰਤ ਨਾਇਕ ਕੋ ਗੁਰੂ ਵਧਾਇਆ।
ਅਜਬ ਕੀਆ ਏ ਤੁੰਗ ਚੀਨ ਬਣਾਕੇ, ਖਿੰਚ ਸਾਂਗ ਤਉ ਮੂੰਹ ਭਵਾਇਆ।

ਕਾਲਮ ਖਾਨ, ਕੇ ਲਾਈ ਬਰਛੀ, ਪਾਂਚ ਹਜ਼ਾਰੀ ਕਾ ਤਉ ਮਨਸਬ ਪਾਇਆ।
ਸੋਲਾਂ ਜਾਤੀਆ ਮੇਂ ਉਜਲ ਹੋਇਆ, ਬੰਸ ਜਲ੍ਹੇ ਕਾ ਨਾਮ ਬਢਾਇਆ।
ਕਰਮ ਦੇਈ ਜਸ ਤਉ ਕਾ ਗਾਊਂ, ਮਨਸਬ ਜਿਨ ਕਾ ਸੀ ਦੂਣ ਸਵਾਇਆ।
ਜਸ ਗਾਊਂ ਤਉ ਨਠੀਏ ਰੂਪੀ ਬੱਲੂ ਕਾ, ਜਿਹ ਕੀ ਬੰਸ ਗੁਰ ਹੁਕਮ ਬਜਾਇਆ।
ਦਾਨ ਦੀਆ ਭਟੋਂ ਕੋ ਥਾਲ ਮੋਹਰੋਂ ਕਾ, ਭਗਵੰਤ ਸਿੰਘ ਭਰਿ ਲਿਆਇਆ।
ਸਾਲ ਸਤ੍ਰਾਂ ਸੈ ਪੈਂਸਠ ਆਹਾ, ਨਰਬਦ ਦੋਹਾਂ ਜੋੜਿ ਸੁਣਾਇਆ।
ਬਾਣ ਗੰਗਾ ਦੀ ਘਾਟੀ ਤੇ ਖੜਿ, ਬਰਿ ਜਲ੍ਹਾਨੇ ਕਾ ਜਸੁ ਗਾਇਆ॥੭॥

ਯਾਦ ਰਹੇ ਭਗਵੰਤ ਸਿੰਘ ਨਾਇਕ ਇਕ ਵੱਡਾ ਵਣਜਾਰਾ ਸਰਦਾਰ ਸੀ, ਜਿਸ ਨੂੰ ਔਰੰਗਜ਼ੇਬ ਨੇ ਪੰਜ ਹਜ਼ਾਰੀ ਦਾ ਮਨਸਬ ਬਖ਼ਸ਼ਿਆ ਸੀ। ਇਸ ਦੇ ਟਾਂਡੇ (ਕਾਫ਼ਲੇ) ਵਿਚ ਸ਼ਾਮਲ ਹੋ ਕੇ ਹੀ ਬੰਦਾ ਸਿੰਘ ਬਹਾਦਰ ਪੰਜਾਬ ਵੱਲ ਆਇਆ ਸੀ।

ਦੇਸਾ ਸਿੰਘ ਭੱਟ ਦੇ ਪੁੱਤਰ ਭੀਮ ਸਿੰਘ ਨੇ ਭਾਈ ਮਨੀ ਸਿੰਘ ਦੇ ਪੋਤਰੇ ਭਾਗੂ ਸਿੰਘ ਦੇ ਘਰ (ਪਿੰਡ ਭੜੂ, ਜੰਮੂ ਪਰਗਣਾ) ਉਨ੍ਹਾਂ ਦੀ ਸ਼ਹੀਦੀ ਬਾਰੇ 1792 ਬਿਕ੍ਰਮੀ ਵਿਚ ਇਹ ਪਉੜੀ ਕਹੀ ਸੀ :

ਰਦਉਂਤ ਜਲ੍ਹਾਨਾ ਬੀਰ ਮਨੀ ਸਿੰਘ, ਚਹੁੰ ਕੁੰਟੀਂ ਜਸ ਤਉ ਕਾ ਪਰਿਆ।
ਗੁਰੂ ਰਾਮਦਾਸ ਦਰ ਕਾ ਹੋਇ ਸੇਵਕ, ਸਿੰਘ ਨਾਮ ਤਉ ਉੱਜਲ ਕਰਿਆ।
ਸਿਖੀ ਮੇਂ ਸੂਰਾ ਭਗਤੀ ਮੇਂ ਪੂਰਾ, ਗਿਆਨ ਖੜਗ ਲੈ ਸਾਮ੍ਹੇ ਲਰਿਆ।
ਫ਼ਤਹਿ ਵਾਹਿਗੁਰੂ ਮੁਖ ਥੀਂ ਨਿਕਸੀ, ਬੰਦ ਬੰਦ ਕਟਿ ਪੋਸ਼ਸ ਉਖਰਿਆ।
ਦਯਾਲ ਦਾਸ ਸਮ ਕੀਓ ਤੈਂ ਸਾਕਾ, ਬਿਰਖ ਬੰਸ ਜੱਲ੍ਹੇ ਕਾ ਹਰਿਆ।
ਸਾਤ ਸਪੂਤ ਤ੍ਰਨੇ ਰਣੇ, ਏਕ ਏਕ ਲਰਿ ਸਾਮ੍ਹੇ ਮਰਿਆ।
ਜੈ ਜੈਕਾਰ ਭਯੋ ਜਗ ਤਉ ਕਾ, ਧਰਮਹੇਤੁ ਦੁਖ ਦੇਹ ਤੇ ਜਰਿਆ।
ਰਾਣਾ ਰੰਕ ਸਮ ਕੋਈ ਨਹਿ ਤਉਕੇ, ਦਾਨ ਦੇਹਿ ਮੂੰਡ ਭੱਟੋਂ ਕਾ ਭਰਿਆ।
ਸਤਰਾਂ ਸੈ ਇਕਾਨਵੇ ਭਯੋ ਸਾਕਾ, ਅਸਾੜ੍ਹ ਬਾਨਵੇ ਜਸ ਉਚਰਿਆ।
ਭੀਮ ਸਿੰਘ ਜਸ ਜੋੜ ਕੈ ਭਣਿਆ, ਭੜੂ ਕੇ ਮਲ੍ਹਾਨ।
ਥਾਲ ਮੋਹਰੈਂ ਕਾ ਭਾਗੂ ਸਿੰਘ ਲਿਆ ਧਰਿਆ।
ਬੋਲ ਵਧੇ ਤਉ ਬੀਰ ਸੰਗ੍ਰਾਮ ਸਿੰਘ ਕੀ, ਭਟ ਗਾਵੈ ਦਰ ਤਉ ਤੇ ਖੜਿਆ॥੮॥

*(ਭੱਟ ਵਹੀ ਮੁਲਤਾਨੀ ਸਿੰਧੀ)*

ਇਸੇ ਭੀਮ ਸਿੰਘ ਨੇ 1802 ਬਿਕ੍ਰਮੀ ਵਿਚ ਫਿਰ ਇਸ ਬੰਸ ਦੀ ਮਹਿਮਾ ਦੁਹਰਾਈ :

ਜਲ੍ਹਾਨੇ ਪੰਵਾਰ ਬੰਸ ਜਲ੍ਹੇ ਕਾ ਚਹੁੰ ਕੁੰਟੀਂ ਜਸ ਤਉ ਕਾ ਪਰਿਆ।
ਜਸ ਗਾਊਂ ਤਉ ਦਾਦੇ ਜੇਠਾ ਸਿੰਘ ਕਾ[1], ਲੈ ਭਾਈ ਪੂਤ ਸਾਕਾ ਜਹਿੰ ਕਰਿਆ।
ਧੰਨ ਧੰਨ ਦਿਆਲ ਦਾਸ ਜਸ ਤਉ ਕਾ, ਰਿਧ ਚੁਗੱਤੇ ਦੇਗ ਭੀਤਰ ਧਰਿਆ।
ਧੰਨ ਧੰਨ ਮਨੀ ਸਿੰਘ ਜਸ ਤਉਕਾ, ਬੰਦ ਬੰਦ ਕਟਿ ਪੋਸ਼ਿਸ ਉਖਰਿਆ।
ਚਿਤ੍ਰ ਸਿੰਘ[2] ਜਸ ਤਉਕਾ ਗਾਊਂ, ਚੜ੍ਹਾ ਚਰਖੜੀ ਨਹੀਂ ਤਉ ਡਰਿਆ।
ਬਚਿਤ੍ਰ ਸਿੰਘ ਜਸ ਤਉ ਕਾ ਗਾਊਂ, ਸਾਮ੍ਹਹਾ ਜੂਝਾ ਨਹਿੰ ਤਉ ਡਰਿਆ।
ਧੰਨ ਧੰਨ ਉਦੈ ਸਿੰਘ ਜਸ ਤਉ ਕਾ, ਦੁਆਦਸ ਘਰੀ ਇਕੇਲਾ ਲਰਿਆ।
ਘੋੜਾ ਦਾਨ ਦੀਓ ਤਉ ਉਜਲ ਮੂੰਡ ਭਟੋਂ ਕਾ, ਭਾਗੂ ਸਿੰਘ ਤਉ ਭਰਿਆ।

1. ਭਾਈ ਮਨੀ ਸਿੰਘ ਦਾ ਵੱਡਾ ਭਾਈ ਜੇਠਾ ਸਿੰਘ 40 ਸਾਥੀਆਂ ਸਮੇਤ 9 ਕੱਤਕ, 1768 ਨੂੰ ਅੱਲੋਵਾਲ, ਪਰਗਣਾ ਲਾਹੌਰ ਵਿਖੇ ਧਰਤੀ ਵਿਚ ਗੱਡ ਕੇ ਸ਼ਹੀਦ ਕੀਤਾ ਗਿਆ ਸੀ।
2. ਭਾਈ ਚਿਤ੍ਰ ਸਿੰਘ, ਭਾਈ ਮਨੀ ਸਿੰਘ ਦਾ ਵੱਡਾ ਸਪੁੱਤਰ ਸੀ, ਜੋ ਪਿਤਾ ਨਾਲ ਲਾਹੌਰ 24 ਜੂਨ, 1734 ਨੂੰ ਸ਼ਹੀਦ ਹੋਇਆ।

ਭੀਮ ਸਿੰਘ ਜਸ ਜੋੜ ਕੈ ਭਣਿਆ ਸਾਲ ਅਠਾਰਾਂ ਸੈ ਦੋ,
ਗਾਮ ਸਿਖਆੜੇ ਭੀਤਰ ਰਰਿਆ।
ਬੇਲ ਵਧੇ ਤਉ ਬੀਰ ਸੰਗ੍ਰਾਮ ਸਿੰਘ ਕੀ, ਭੱਟ ਗਾਵਹਿ ਦਰ ਤਉ ਤੇ ਖਰਿਆ॥੯॥

*(ਭੱਟ ਵਹੀ ਮੁਲਤਾਨੀ ਸਿੰਧੀ)*

ਲੱਖੀ ਸ਼ਾਹ ਵਣਜਾਰੇ ਬਾਰੇ ਇਤਿਹਾਸ ਦੇ ਪਾਠਕ ਜਾਣੂ ਹਨ ਕਿ ਉਸਨੇ ਕਿਵੇਂ ਆਪਣਾ ਆਪ ਸੰਕਟ ਵਿਚ ਪਾ ਕੇ ਗੁਰੂ ਤੇਗ ਬਹਾਦਰ ਜੀ ਦੇ ਧੜ ਦਾ ਆਪਣੀ ਝੁੱਗੀ ਨੂੰ ਅੱਗ ਲਾ ਕੇ ਦਾਹ-ਸੰਸਕਾਰ ਕੀਤਾ ਸੀ। ਇਸਦੀ ਬੇਟੀ ਸੀਤਾ ਬਾਈ ਭਾਈ ਮਨੀ ਸਿੰਘ ਜੀ ਨੂੰ ਵਿਆਹੀ ਹੋਈ ਸੀ, ਜਿਸਦੀ ਕੁੱਖੋਂ ਭਾਈ ਚਿਤ੍ਰ ਸਿੰਘ, ਬਚਿਤ੍ਰ ਸਿੰਘ, ਉਦੈ ਸਿੰਘ ਆਦਿ ਸੂਰਮਿਆਂ ਨੇ ਜਨਮ ਲਿਆ। ਲੱਖੀ ਸ਼ਾਹ ਬਾਰੇ ਕੇਸੋ ਭੱਟ ਨੇ ਦੋ ਪਉੜੀਆਂ ਕਹੀਆਂ, ਉਹ ਧਿਆਨਯੋਗ ਹਨ:

ਸਿਮਰ ਸੁਲਤਾਨ ਹਿਰਦੈ ਦੇ ਗਿਆਨ, ਸਾਹਿਬ ਕਰੂੰ ਯਾਦ ਸਤਿਗੁਰ ਹੋਹੁ ਸਹਾਇ।
ਨਗਾਹੀਏ ਤਉ ਲੱਖੀ ਕੇ ਜਨਮ ਲੀਆ, ਰਉਂਤ ਰਾਣੇ ਢਾਇ।
ਰਣੇ ਛੋੜਾ ਨਹੀਂ ਦਾਨਾ ਜ਼ੁਾਲਾ ਪੁਰ ਕੇ ਆਂਬ ਕਟਾਇ।
ਧੰਨ ਪਾਰਾ ਦੇਈ ਗ੍ਰਾਂਬਨੀ, ਪੂਤ ਜਨਮਿਆ ਨਗਾਹੀਆ ਪਾਂਚ ਸੈ ਹੇੜੀ ਮਾਰ ਭਗਾਇ।
ਗੁਰੂ ਕੀ ਲੋਥ ਉਠਾਇ ਲਿਆਨੀ, ਜਸ ਜਗ ਮੇਂ ਪਾਇਆ
ਪਿਤਾ ਪੂਤ ਰੌਸ਼ਨ ਭਏ ਆਇ।
ਜਸ ਗਾਊਂ ਤਉ ਲਖੀਏ ਗੋਧੂ ਠਾਕੁਰ ਕਾ, ਤਾਜ਼ੀ ਬੰਧੇ ਬਾਰ ਊਠੋਂ ਕੀ ਸੋਹੇ ਲਾਰ
ਬ੍ਰਾਹਮਣ ਭਟੋਂ ਕੋ ਦੀਆ ਦਾਨ, ਬੇਲ ਤੇਰੀ ਕੋ ਗੁਰੂ ਵਧਾਇ।
ਜਸ ਜੋੜਿ ਕੇਸੋ ਭੱਟ ਭਣਿਆ, ਸਾਲ ਸਤ੍ਹਾਂ ਸੈ ਅਠੱਤੀਆ,
ਰਕਾਬ ਗੰਜ ਕੇ ਮਲ੍ਹਾਨ ਕੰਗਣੈ ਕੀ ਜੋੜੀ, ਮੁਹਰੈਂ ਕੀ ਮਾਲਾ ਭਟੈਂ ਕੀ ਪਹਿਨਾਇ॥੧੦॥

*(ਭੱਟ ਵਹੀ ਜਾਦੋਬੰਸੀ ਬੜਤੀਆਂ ਕੀ)*

ਚਲਾ ਚਲਾਈ ਹੋ ਰਹੀ, ਗਢ ਗਢ ਉਖਰੇ ਮੇਖ।
ਲਖੀ ਨਗਾਹੀਆ ਲੈ ਚਲੇ, ਤੂ ਖੜਾ ਤਮਾਸ਼ਾ ਵੇਖ।
ਲਖੀ ਨਗਾਹੀਆ ਲਖ ਗਏ, ਹੇਮ ਹੜਾਊ ਆਠ।
ਸੁਖਾ ਸਰੀਖਾ ਲਖ ਗਏ, ਬਹੁਰ ਨ ਆਏ ਇਸ ਬਾਟ।
ਸਿਮਰ ਭਟ ਤਉ ਸਤਿਗੁਰ ਅਪਨਾ, ਧੰਨ ਧਉਲਾ ਗੜ੍ਹ ਧਾਰਾ।
ਹੁਕਮ ਹੂਆ ਸਚੇ ਸਾਹਿਬ ਕਾ, ਲੱਖੀ ਬੜਤੀਆ ਸੁਰਗ ਸਿਧਾਰਾ।
ਆਠੋਂ ਬੇਟੇ ਹੋਏ ਇਕੱਠੇ, ਕਾਜ ਕਰਨ ਕੀ ਬਾਰਾ।
ਨਗਾਹੀਆ, ਹੇਮਾ, ਹਾੜੀ ਆਏ, ਆਇਆ ਸੀਤੂ ਤੇ ਪੁੰਡਾਰਾ।
ਬਖ਼ਸ਼ੀ, ਬਾਲਾ, ਜਵਾਹਰ ਆਏ, ਬਾਂਧੇ ਬਰਛੀ ਕਮਰਿ ਕਟਾਰਾ।
ਮਹਿੰਗੇ ਮੋਲ ਊਠ ਮੰਗਾਏ, ਚਢਨੇ ਕੋ ਘੋੜਾ ਕਾਨੋਂ ਮੇਂ ਬਾਰਾ।
ਨਗਾਹੀਏ ਕੇ ਸਿਰ ਪਾਗ ਬੰਧਾਈ, ਬੰਸ ਠਾਕੁਰ ਕਾ ਭਯੋ ਉਜੀਆਰਾ।
ਜਸ ਜੋੜਿ ਕੇਸੋ ਭਟ ਭਣਿਆ, ਸਾਲ ਸਤਾਰਾਂ ਸੈ ਸੈਂਤੀਆ ਹੋਈ ਜੈ ਜੈ ਕਾਰਾ॥੧੧॥

ਅਜੇਹੀਆਂ ਪਉੜੀਆਂ ਹੋਰ ਘਰਾਣਿਆਂ ਦੀਆਂ ਵਹੀਆਂ ਫੋਲਣ ਨਾਲ ਵੀ ਮਿਲ ਸਕਦੀਆਂ ਹਨ। ਇਨ੍ਹਾਂ ਤੋਂ ਸਾਨੂੰ ਭੱਟ ਪਰੰਪਰਾ ਦੇ ਸਾਹਿਤਕ ਯੋਗਦਾਨ ਦਾ ਪਤਾ ਲੱਗਦਾ ਹੈ। ਹੋ ਸਕਦਾ ਹੈ ਇਨ੍ਹਾਂ ਕੁੱਝ ਪੂਰੀਆਂ ਵਾਰਾਂ ਵੀ ਲਿਖੀਆਂ ਹੋਣ।

ਹੁਣ ਤਕ ਜੋ ਕੁੱਝ ਸਾਨੂੰ ਵਾਰ-ਸਾਹਿਤ ਦੇ ਭੰਡਾਰ ਦਾ ਪਤਾ ਚੱਲਦਾ ਹੈ, ਉਸ ਵਿੱਚੋਂ 60 ਵਾਰਾਂ ਤਾਂ ਇਸ ਸੰਚੀ ਵਿਚ ਸ਼ਾਮਲ ਹਨ, ਉਨ੍ਹਾਂ ਦੇ ਨਾਮ ਇਥੇ ਦੁਹਰਾਉਣ ਦੀ ਲੋੜ ਨਹੀਂ ਭਾਸਦੀ। ਜੋ ਅਪ੍ਰਾਪਤ ਵਾਰਾਂ ਦੇ ਹਵਾਲੇ ਇਧਰ-ਉਧਰ ਮਿਲਦੇ ਹਨ, ਜਾਂ ਜੋ ਅਸਾਂ

ਇਸ ਸੰਕਲਨ ਵਿਚ ਨਹੀਂ ਸ਼ਾਮਲ ਕੀਤੀਆਂ, ਉਨ੍ਹਾਂ ਦਾ ਸੰਖੇਪ ਸਾਰ ਇਥੇ ਦਿੱਤਾ ਜਾਣਾ ਜ਼ਰੂਰੀ ਹੈ ਤਾਂ ਕਿ ਉਨ੍ਹਾਂ ਬਾਰੇ ਵਧੇਰੇ ਖੋਜ ਤੇ ਗੰਭੀਰ ਅਧਿਐਨ ਕੀਤਾ ਜਾ ਸਕੇ।

(1) ਉਹ ਨੌਂ ਵਾਰਾਂ ਜਿਨ੍ਹਾਂ ਦੀਆਂ ਧੁਨਾਂ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਅਧਿਆਤਮਕ ਵਾਰਾਂ ਨੂੰ ਗਾਉਣ ਦੀ ਸੂਚਨਾ ਦਿੱਤੀ ਗਈ ਹੈ।

(2) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 22 ਅਧਿਆਤਮਕ ਵਾਰਾਂ।

(3) ਭਾਈ ਗੁਰਦਾਸ ਕਿਰਤ 39 ਧਾਰਮਿਕ ਵਾਰਾਂ।

(4) ਅਬਦੁੱਲਾ ਤੇ ਨੱਥਮੱਲ ਢਾਡੀ ਦੁਆਰਾ ਗਾਈਆਂ 72 ਵਾਰਾਂ।

(5) ਗੁਰੂ ਹਰਿਗੋਬਿੰਦ ਜੀ ਦੇ ਜੰਗਾਂ ਸੰਬੰਧੀ ਅਬਦੁੱਲਾ ਤੇ ਨੱਥਮੱਲ ਢਾਡੀ ਦੀਆਂ ਰਚੀਆਂ ਚਾਰ ਵਾਰਾਂ।

(6) ਗੁਰੂ ਗੋਬਿੰਦ ਸਿੰਘ ਜੀ ਦੇ ਯੁੱਧਾਂ ਬਾਰੇ ਰਚੀਆਂ ਮੁਸ਼ਕੀ ਤੇ ਛਬੀਲੇ ਢਾਡੀ ਦੀਆਂ ਚਾਰ ਵਾਰਾਂ।

ਸ: ਕਰਮ ਸਿੰਘ ਹਿਸਟੋਰੀਅਨ ਲਿਖਦੇ ਹਨ ਕਿ ਭਾਈ ਬਿਧੀਚੰਦ ਦੇ ਖ਼ਾਨਦਾਨ ਨਾਲ ਇਕ ਵਾਰਾਂ ਦਾ ਗਵੰਤ੍ਰੀ ਰਹਿੰਦਾ ਸੀ, ਉਸ ਨੂੰ ਇਹ ਅੱਠੇ ਵਾਰਾਂ ਯਾਦ ਸਨ, ਪ੍ਰੰਤੂ ਉਹ ਹਰ ਵਾਰ ਪਿੱਛੇ ਕੰਗਣਾਂ ਦੀ ਜੋੜੀ ਮੰਗਦਾ ਸੀ ਜੋ ਮੈਂ ਨਾ ਦੇ ਸਕਿਆ ਤੇ ਲਿਖਣੋਂ ਰਹਿ ਗਈਆਂ। ਇਸੇ ਤਰ੍ਹਾਂ ਸਰਦਾਰ ਜੀ ਨੇ ਇਕ ਹੋਰ ਥਾਂ ਲਿਖਿਆ ਹੈ ਕਿ 1905 ਈ: ਵਿਚ ਜ਼ਿਲ੍ਹਾ ਗੁਜਰਾਂਵਾਲੇ ਅੰਦਰ ਮੈਨੂੰ ਇਕ ਵਾਰਾਂ ਗਾਉਣ ਵਾਲਾ ਮਿਲਿਆ। ਉਸ ਨੂੰ 20 ਵਾਰਾਂ ਯਾਦ ਸਨ, ਪਰ ਉਹ ਜਿਤਨੇ ਰੁਪਏ ਫ਼ੀ ਵਾਰ ਮਗਰ ਮੰਗਦਾ ਸੀ, ਉਹ ਮੇਰੀ ਸਮਰੱਥਾ ਤੋਂ ਬਾਹਰ ਸੀ। ਇਸ ਕਰਕੇ ਉਹ ਵੀ ਲਿਖੀਆਂ ਨਾ ਜਾ ਸਕੀਆਂ। ਇਸੇ ਤਰ੍ਹਾਂ ਹੋਰ ਅਨੇਕਾਂ ਵਾਰਾਂ ਸਨ ਜੋ ਗਵੰਤ੍ਰੀਆਂ ਦੀ ਮੌਤ ਨਾਲ ਖ਼ਤਮ ਹੁੰਦੀਆਂ ਗਈਆਂ।

(7) ਵਾਰ ਬਾਬਾ ਰਤਨ ਨਾਥ ਜੀ ਕੀ।

(8) ਵਾਰ ਤੁਗ਼ਲਕ ਸ਼ਾਹ ਕੀ (ਅਮੀਰ ਖੁਸਰੋ)।

(9) ਵਾਰ ਸੁਲਤਾਨ ਪੇਰੋਸ਼ਾਹ ਤਥਾ ਸ਼ੇਖੇ ਖੋਖਰ ਕੀ—
'ਵਾਰ ਪੀਰਾਂ ਕੀ' 'ਤੇ ਇਸ ਦੀ ਧੁਨ ਦਾ ਸੰਕੇਤ ਹੈ।

(10) ਵਾਰ ਮੀਰ ਬਾਬਰ ਬਿਰਾਹਮ ਕੀ—ਵਾਰ ਭਲੇ ਤਥਾ ਬੁਰੇ ਕੀ ਉੱਤੇ ਇਸ ਦੀ ਧੁਨ ਦਾ ਸੰਕੇਤ ਹੈ।

(11) ਵਾਰ ਰਾਇ ਬੁਲਾਰ ਕੀ।

(12) ਵਾਰ ਬਹਾਦਰ ਸ਼ਾਹ ਕੀ[1]।

(13) ਵਾਰ ਮਲਾਰ ਕੀ—ਬਾਵਾ ਹਰੀਆ।

(14) ਵਾਰ ਸ੍ਰੀ ਰਾਮਚੰਦ੍ਰ ਦੀ—ਸਦਾ ਰੰਗ।

(15) ਵਾਰ ਹਕੀਕਤ ਰਾਇ ਧਰਮੀ ਦੀ—ਅਗਰਾ ਸਿੰਘ ਸੇਠੀ।

(16) ਵਾਰ ਬੰਦਾ ਬਹਾਦਰ ਦੀ—ਹਾਕਮ ਰਾਇ।

(17) ਵਾਰ ਕਪੂਰੇ ਬੈਰਾੜ ਦੀ—ਇਸ ਦਾ ਜ਼ਿਕਰ 'ਤ੍ਵਾਰੀਖ਼ ਸਿੱਧੂ ਬੈਰਾੜਾਂ' ਵਿਚ ਸਰ ਅਤਰ ਸਿੰਘ ਭਦੌੜੀਏ ਨੇ ਕੀਤਾ ਹੈ।

(18) ਬਾਬਾ ਸਾਧੂਜਨ ਕਿਰਤ—10 ਵਾਰਾਂ।

---

1. ਗੋਬਿੰਦ ਸਿੰਘ ਨ ਆਯਾ, ਵੇਲੇ ਜੰਗ ਦੇ।
ਹਜ਼ਰਤ ਆਯਾ ਦਿਸੇ, ਇਸੇ ਘੜੀ ਵਿਚ। *(ਹੱਥ ਲਿਖਤ ਵਿਚੋਂ)*

(19) ਦਰਬਾਰੀ ਦਾਸ ਕਿਰਤ—20 ਵਾਰਾਂ
(20) ਕੁਸਲ ਦਾਸ ਕਿਰਤ—6 ਵਾਰਾਂ
(21) ਵਾਰ ਭੱਟੀਆਂ ਦੀ।
(22) ਵਾਰ ਮਹਾਂ ਸਿੰਘ ਦੀ।
(23) ਵਾਰ ਮਹਾਰਾਜਾ ਰਣਜੀਤ ਸਿੰਘ ਦੀ।
(24) ਰਾਜਾ ਅਜੀਤ ਸਿੰਘ ਲਾਡੂਏ ਵਾਲੇ ਦੀ ਵਾਰ।
(25) ਗਾਜਾ ਸਿੰਘ ਦੀ ਵਾਰ।
(26) ਬਚਿਤ੍ਰ ਸਿੰਘ ਦੀ ਵਾਰ।
(27) ਵਾਰ ਦਾਊਦ ਬਾਦਸ਼ਾਹ ਦੀ—ਕ੍ਰਿਪਾ ਰਾਮ।
(28) ਵਾਰ ਦਾਊਦ ਤੇ ਸਜਾਦ ਬਾਦਸ਼ਾਹ—ਮਾਹੀ ਕੰਬੋ ਅੰਮ੍ਰਿਤਸਰੀ।
(29) ਚੱਠਿਆਂ ਦੀ ਵਾਰ—ਗ਼ੁਲਾਮ ਹੁਸੈਨ ਖੋਖਰ।
(30) ਥਲ ਦੀ ਵਾਰ—ਗ਼ੁਲਾਮ ਸਿਕੰਦਰ ਖ਼ਾਂ ਆਦਿਕ।

ਪੰਜਾਬ ਵਿਚ ਸਿੱਖ ਜਾਗ੍ਰਤੀ ਲਹਿਰ ਨੇ ਬੀਰ ਕਾਵਿ ਨੂੰ ਪ੍ਰਫੁਲਿਤ ਕਰਨ ਵਿਚ ਵਧੇਰੇ ਹਿੱਸਾ ਪਾਇਆ, ਕਿਉਂਕਿ ਸਿੱਖ ਸੂਰਬੀਰ ਦੇਗ ਤੇਗ਼ ਦੇ ਧਨੀ ਸਨ। ਉਨ੍ਹਾਂ ਅਠਾਰ੍ਹਵੀਂ ਸਦੀ ਵਿਚ ਜਿਵੇਂ ਸੱਠ ਸੱਤਰ ਵਰ੍ਹੇ ਲਗਾਤਾਰ ਘੋਲ ਵਿਚ ਬਿਤਾਏ, ਨਾਦਰ ਤੇ ਅਬਦਾਲੀ ਵਰਗਿਆਂ ਦੇ ਅਨੇਕਾਂ ਮਾਰੂ ਹੱਲਿਆਂ ਨੂੰ ਰੋਕਿਆ ਤੇ ਦੇਸ ਦੀ ਰੱਖਿਆ ਕਰਦਿਆਂ ਸ਼ਹੀਦੀਆਂ ਵੀ ਪਾਈਆਂ, ਉਨ੍ਹਾਂ ਦਾ ਬਾਰ-ਬਾਰ ਜਸ ਗਾਇਆ ਗਿਆ, ਵਾਰਾਂ ਰਚੀਆਂ ਗਈਆਂ ਤਾਂ ਕਿ ਉਨ੍ਹਾਂ·ਦੀ ਸੂਰਮਗਤੀ ਅਗਲੀ ਪੀੜ੍ਹੀ ਲਈ ਪ੍ਰੇਰਨਾ ਦਾ ਸ੍ਰੋਤ ਬਣਦੀ ਰਹੇ। ਅਜੇਹੇ ਹਾਲਾਤ ਵਿਚ ਬਾਬਾ ਬੰਦਾ ਬਹਾਦਰ, ਨਵਾਬ ਕਪੂਰ ਸਿੰਘ, ਬਾਬਾ ਦੀਪ ਸਿੰਘ, ਸ: ਮਹਿਤਾਬ ਸਿੰਘ, ਸ: ਜੱਸਾ ਸਿੰਘ ਆਹਲੂਵਾਲੀਆ, ਸ: ਜੱਸਾ ਸਿੰਘ ਰਾਮਗੜ੍ਹੀਆ, ਬਾਬਾ ਆਲਾ ਸਿੰਘ, ਸ: ਚੜ੍ਹਤ ਸਿੰਘ ਸ਼ੁਕਰਚੱਕੀਆ, ਸ: ਹਰੀ ਸਿੰਘ ਭੰਗੀ, ਸ: ਬਘੇਲ ਸਿੰਘ; ਸ: ਭੰਗਾ ਸਿੰਘ, ਰਾਜਾ ਗਜਪਤ ਸਿੰਘ, ਮ: ਰਣਜੀਤ ਸਿੰਘ, ਸ: ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ, ਸ: ਸ਼ਾਮ ਸਿੰਘ ਅਟਾਰੀ ਆਦਿ ਜੋਧਿਆਂ ਨੇ ਜੋ ਬੀਰਤਾ ਦੇ ਕਾਰਨਾਮੇ ਕੀਤੇ, ਉਨ੍ਹਾਂ ਦੀਆਂ ਅਨੇਕਾਂ ਵਾਰਾਂ ਲਿਖੀਆਂ ਗਈਆਂ, ਪਰ ਉਹ ਸਾਰੀਆਂ ਅੱਜ ਪ੍ਰਾਪਤ ਨਹੀਂ, ਗਵੰਤ੍ਰੀਆਂ ਦੀ ਮੌਤ ਨਾਲ ਸਦਾ ਲਈ ਉਨ੍ਹਾਂ ਦੀ ਸੁਰ ਬੰਦ ਹੋ ਗਈ ਹੈ। ਇਕ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਇਹ ਵਾਰਾਂ ਕਸੀਦੇ ਨਹੀਂ ਸਨ ਜਿਵੇਂ ਕਿ ਅਰਬੀ ਫ਼ਾਰਸੀ ਵਿਚ ਹੁੰਦਾ ਆਇਆ ਹੈ, ਸਗੋਂ ਇਹ ਤਾਂ ਯਥਾਰਥਕ ਕਹਾਣੀਆਂ ਨੂੰ ਜ਼ਰਾ ਚਮਕਾ ਕੇ ਏਸ ਲਈ ਪੇਸ਼ ਕੀਤਾ ਜਾਂਦਾ ਸੀ ਤਾਂ ਕਿ ਧਰਮੀ ਯੋਧਿਆਂ ਦੀ ਸ਼ਖ਼ਸੀਅਤ ਪ੍ਰੇਰਨਾਦਾਇਕ ਹੋਵੇ ਤੇ ਅੱਗੋਂ ਦੀ ਪੀੜ੍ਹੀ ਬੀਰ ਕਾਰਨਾਮਿਆਂ ਤੋਂ ਪ੍ਰਭਾਵਿਤ ਹੋ ਕੇ ਆਪਣਾ ਕਰਤੱਵ ਨਿਭਾਉਂਦੀ ਜਾਵੇ। ਇਸੇ ਲਈ ਹਰ ਗਵੰਤ੍ਰੀ ਢਾਡੀ ਅੰਤ ਵਿਚ ਕਹਿੰਦਾ ਹੈ—'ਵਾਰਾਂ ਤੁਰੀਆਂ ਜਾਣ।'

ਸਾਡੇ ਨਵੇਂ ਕਵੀਆਂ—ਫ਼ੀਰੋਜ਼ਦੀਨ ਸ਼ਰਫ਼, ਵਿਧਾਤਾ ਸਿੰਘ ਤੀਰ, ਪ੍ਰੋ. ਮੋਹਨ ਸਿੰਘ, ਅਵਤਾਰ ਸਿੰਘ ਅਜ਼ਾਦ, ਹਰਿੰਦਰ ਸਿੰਘ ਰੂਪ, ਹਰਸਾ ਸਿੰਘ ਚਾਤਰ, ਹਜ਼ਾਰਾ ਸਿੰਘ ਗੁਰਦਾਸਪੁਰੀ, ਗੁਰਦਿੱਤ ਸਿੰਘ ਕੁੰਦਨ, ਗੁਰਦੇਵ ਸਿੰਘ ਮਾਨ, ਗੁਰਬਚਨ ਸਿੰਘ ਮਾਹੀਆ, ਰਾਮਨਾਰਾਇਣ ਸਿੰਘ ਦਰਦੀ, ਪਿਆਰਾ ਸਿੰਘ ਨਿਰਛਲ, ਦੀਪਕ ਜੈਤੋਈ, ਚਰਨ ਸਿੰਘ ਚਰਨ ਆਦਿ ਨੇ ਵੱਖੋ-ਵੱਖ ਤਰ੍ਹਾਂ ਦੀਆਂ ਅਨੇਕਾਂ ਵਾਰਾਂ ਲਿਖੀਆਂ ਹਨ, ਜਿਸ ਤੋਂ ਪ੍ਰਗਟ ਹੈ ਕਿ ਵਾਰਾਂ ਦਾ ਦਰਿਆ ਅਰੁੱਕ ਤੇ ਅਖੰਡ ਵਹਿੰਦਾ ਆ ਰਿਹਾ ਹੈ।

## ਵਾਰਾਂ ਦਾ ਵਿਸ਼ਾ-ਵਸਤੂ

ਜੇ ਸੰਸਾਰ ਰਣਭੂਮੀ ਹੈ ਤਾਂ ਜ਼ਿੰਦਗੀ ਦਾ ਜੁਝਾਰ ਹੋਣਾ ਬਹੁਤ ਜ਼ਰੂਰੀ ਸ਼ਰਤ ਹੈ। ਜੋ ਪਹਿਲਵਾਨ ਹੋ ਕੇ ਅਖਾੜੇ ਵਿਚ ਨਿਤਰੇਗਾ ਉਹੋ ਮਾਲੀ ਜਿੱਤ ਸਕੇਗਾ ਤੇ ਉਹੋ ਦੁਨੀਆ ਦੀ ਨਜ਼ਰ ਖਿੱਚ ਸਕੇਗਾ, ਤਮਾਸ਼ਬੀਨ ਦੁਨੀਆ ਤਾਂ ਬਥੇਰੀ ਤੁਰੀ ਫਿਰਦੀ ਹੈ:

ਮਸਾਫਿ ਹਸਤੀ ਕੀ ਕਸ਼ਮਕਸ਼ ਮੇਂ, ਮੁਹਾਲ ਮੁਸ਼ਕਿਲ ਹੈ ਬਚ ਕੇ ਰਹਿਨਾ।
ਅਸੀਰ ਕਰ ਯਾ ਅਸੀਰ ਹੋ ਜਾ, ਸ਼ਿਕਾਰ ਕਰ ਯਾ ਸ਼ਿਕਾਰ ਹੋ ਜਾ।

ਇਸੇ ਲਈ ਗੁਰੂਆਂ ਨੇ ਸਿੱਖਾਂ ਨੂੰ ਕਰਮਯੋਗੀ ਤੇ ਜੁਝਾਰ ਬਣਾਇਆ। ਆਤਮਿਕ ਵਿਕਾਸ ਦੇ ਨਾਲ-ਨਾਲ ਸਰੀਰਕ ਵਿਕਾਸ ਉੱਤੇ ਵੀ ਜ਼ੋਰ ਦਿੱਤਾ ਤਾਂ ਕਿ ਉਹ ਸੰਤ ਸਿਪਾਹੀ ਬਣ ਕੇ ਜੀਵਨ-ਸੰਗ੍ਰਾਮ ਦਾ ਯੋਧਾ ਬਣ ਸਕੇ। ਖ਼ੁਦ ਗੁਰੂ ਅਰਜਨ ਦੇਵ ਜੀ ਵਰਗੇ ਸ਼ਾਂਤੀ-ਪੁੰਜ ਮਹਾਂਪੁਰਸ਼ ਇਹ ਕਹਿ ਰਹੇ ਸਨ:

**ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ ਉਚ ਦੁਮਾਲੜਾ॥**
**ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥** *(ਪੰਨਾ 74)*

ਵਾਰਾਂ ਦਾ ਕੰਮ ਇਨ੍ਹਾਂ ਜੁਝਾਰ ਲੋਕਾਂ ਦਾ ਜਸ ਗਾਉਣਾ ਹੈ। ਸੋ, ਵਾਰਾਂ ਦੇ ਬੀਰ ਨਾਇਕਾਂ ਦੀ ਲਲਕਾਰ ਤੇ ਸ਼ਸਤਰਾਂ ਦੀ ਧੁਨਕਾਰ ਹੀ ਇਸ ਦਾ ਵਿਸ਼ਾ-ਵਸਤੂ ਬਣਦੀ ਰਹੀ ਹੈ ਤੇ ਇਸੇ ਨਾਲ ਵਾਰ ਦਾ ਅਵਤਾਰ ਹੁੰਦਾ ਹੈ। ਸ਼ਕਤੀਸ਼ਾਲੀ ਪੁਰਸ਼ ਹੀ ਜੀਵਨ ਦਾ ਅਧਿਕਾਰੀ ਹੈ ਤੇ ਕਮਜ਼ੋਰ ਨੂੰ ਤਾਂ ਹਾਰ ਖਾ ਕੇ ਉਸਦੀ ਖਾਦ ਹੀ ਬਣਨਾ ਪੈਂਦਾ ਹੈ। ਸੋ ਯੁੱਧ ਇਸ ਟਾਕਰੇ ਨੂੰ ਪੇਸ਼ ਕਰਦਾ ਹੈ ਜਿਸ ਵਿਚ ਬੀਰ ਨਾਇਕ ਦੀ ਹਸਤੀ ਤੇ ਆਪਣੀ ਤੇ ਆਪਣੀ ਜਮਾਤ ਦੀ ਸੁਰੱਖਿਆ ਹਿੱਤ ਲੜਦੀ ਵਿਰੋਧੀਆਂ ਨੂੰ ਚੂਰ-ਚੂਰ ਕਰਦੀ ਅੱਗੇ ਵਧਦੀ ਹੈ। ਜਿਤਨਾ ਕੋਈ ਵੱਧ ਬਲਵਾਨ ਹੋਵੇਗਾ, ਉਤਨਾ ਉਹ ਵੈਰੀ ਨੂੰ ਵੱਧ ਲਹੂ-ਲੁਹਾਣ ਕਰੇਗਾ ਤੇ ਉਸ ਦਾ ਘਾਣ ਕਰੇਗਾ। ਸੋ ਜੰਗ ਕਤਲੋ-ਖ਼ੂਨ ਦਾ ਨਾਂ ਹੈ, ਮਾਰਨ ਮਰਨ ਦਾ ਨਾਂ ਹੈ, ਐਸੇ ਟਾਕਰੇ ਦੀ ਥਾਂ ਹੈ ਜਿਸ ਵਿਚ ਇਕ ਧਿਰ ਨੂੰ ਹਰਨਾ ਤੇ ਮਰਨਾ ਹੀ ਪੈਂਦਾ ਹੈ। ਕੋਈ ਮੈਦਾਨੋਂ ਦੌੜ ਜਾਵੇ ਤਾਂ ਵੱਖਰੀ ਗੱਲ ਹੈ।

ਵਾਰ ਆਪਣੇ ਬੀਰ ਨਾਇਕ ਨੂੰ ਵੈਰੀਆਂ ਨੂੰ ਦਲਦਾ ਮਲਦਾ ਦਿਖਾ ਕੇ ਅੱਗੇ ਵਧਦੀ ਹੈ। ਨਾਇਕ ਦੀ ਵੰਗਾਰ ਵਿਚ ਉਸ ਦੀ ਜੈ ਜੈਕਾਰ ਛੁਪੀ ਹੁੰਦੀ ਹੈ, ਉਸ ਦਾ ਉਤਸ਼ਾਹ ਹੀ ਉਸ ਦੀ ਵਿਜੈ ਦੇ ਰਾਹ ਖੋਲ੍ਹਦਾ ਜਾਂਦਾ ਹੈ। ਸਾਡੀਆਂ ਵਾਰਾਂ ਦੇ ਨਾਇਕ ਬੀਰ ਪੁਰਸ਼ ਸਨ ਤੇ ਇਨ੍ਹਾਂ ਵਿਚ ਕਾਫ਼ੀ ਧਾਰਮਿਕ ਮਹਾਂਪੁਰਸ਼ ਵੀ ਸ਼ਾਮਲ ਹਨ; ਜਿਵੇਂ ਸ਼੍ਰੀ ਰਾਮ, ਸ਼੍ਰੀ ਕ੍ਰਿਸ਼ਨ ਤੇ ਗੁਰੂ ਗੋਬਿੰਦ ਸਿੰਘ—ਧਾਰਮਿਕ ਭਾਵਨਾ ਕਰਕੇ ਇਨ੍ਹਾਂ ਨੂੰ ਹੋਰ ਵੀ ਮਹੱਤਵ ਪ੍ਰਾਪਤ ਹੁੰਦਾ ਰਿਹਾ ਹੈ।

## ਵਾਰਾਂ ਵਿਚ ਆਏ ਸ਼ਸਤਰ

ਸੂਰਬੀਰ ਜੋਧਾ ਬਾਰ-ਬਾਰ ਆਪਣੇ ਵਿਰਸੇ ਨੂੰ ਧਿਆਉਂਦਾ ਤੇ ਆਪਣੀ ਜਿੱਤ ਨੂੰ ਦੁਹਰਾਉਂਦਾ, ਸ਼ਸਤਰਾਂ ਨੂੰ ਚਮਕਾਉਂਦਾ ਹੈ। ਇਹੋ ਉਸ ਦੇ ਜੀਵਨ-ਮਰਨ ਦੇ ਸਾਥੀ ਹੁੰਦੇ ਹਨ, ਇਸੇ ਕਰਕੇ ਉਹ ਸ਼ਸਤਰਾਂ ਨੂੰ ਪੂਜਣ ਤਕ ਜਾਂਦਾ ਹੈ।

ਭਾਵੇਂ ਲੜਾਈ ਦੀ ਜਿੱਤ ਵਿਚ ਜੰਗੀ ਵਿਉਂਤਬੰਦੀ ਤੇ ਸ਼ਸਤਰਾਂ ਦੀ ਤਕਨੀਕ ਬੜਾ ਭਾਰੀ ਹਿੱਸਾ ਪਾਉਂਦੀ ਹੈ, ਪਰ ਵਾਰਕਾਰ ਬਹੁਤਾ ਇਸ ਦੇ ਚਰਚੇ ਵਿਚ ਨਹੀਂ ਪੈਂਦਾ,

ਉਹ ਤਾਂ ਬੀਰ ਨਾਇਕ ਤੋਂ ਬਾਦ ਜੇ ਕਿਸੇ ਦੂਜੀ ਚੀਜ਼ ਦਾ ਜ਼ਿਕਰ ਕਰਦਾ ਹੈ ਤਾਂ ਉਹ ਸ਼ਸਤਰ ਹੀ ਹਨ।

'ਸ਼ਸਤਰ' ਦਾ ਅੱਖਰੀ ਅਰਥ ਵੱਢਣ, ਕੱਟਣ ਵਾਲਾ ਔਜ਼ਾਰ ਹੈ। ਹਥਿਆਰ ਇਸ ਲਈ ਕਹਿੰਦੇ ਸਨ, ਕਿਉਂਕਿ ਇਹ ਹਤਕਾਰ-ਹੱਤਿਆ ਕਰਨ ਵਾਲੀ ਮਾਰੂ ਚੀਜ਼ ਹੈ। ਅਰਬੀ ਪਦ 'ਸਿਲਹ' ਦਾ ਅਰਥ ਹਥਿਆਰ ਹੈ ਤੇ ਅਸਲਾਹ ਇਸ ਦਾ ਬਹੁ-ਵਚਨ ਹੈ। ਜਿਉਂ-ਜਿਉਂ ਮਨੁੱਖ ਸਿਆਣਾ ਹੁੰਦਾ ਗਿਆ, ਹਥਿਆਰਾਂ ਦੀਆਂ ਕਈ ਕਿਸਮਾਂ ਹੁੰਦੀਆਂ ਗਈਆਂ। ਪੁਰਾਣੇ ਲੋਕ ਚਾਰ ਕਿਸਮ ਦੇ ਸ਼ਸਤਰ ਕਹਿੰਦੇ ਸਨ:

(1) ਮੁਕਤ—ਜੋ ਹੱਥੋਂ ਛੱਡ ਕੇ ਵਰਤੇ ਜਾਣ, ਜਿਵੇਂ ਚੱਕ੍ਰ ਤੇ ਪਾਸ਼ ਆਦਿ, ਇਨ੍ਹਾਂ ਨੂੰ ਅਸਤਰ ਵੀ ਕਹਿੰਦੇ ਹਨ।
(2) ਅਮੁਕਤ—ਜੋ ਹੱਥੋਂ ਨਾ ਛੱਡ ਕੇ ਵਰਤੇ ਜਾਣ, ਜਿਵੇਂ ਤਲਵਾਰ, ਖੰਡਾ ਆਦਿ।
(3) ਮੁਕਤਾਮੁਕਤ—ਜੋ ਹੱਥ ਵਿਚ ਰੱਖ ਕੇ ਵੀ ਵਰਤੇ ਜਾਂਦੇ ਹਨ ਤੇ ਹੱਥੋਂ ਛੱਡ ਕੇ ਵੀ ਵਰਤੀਂਦੇ ਹਨ, ਜਿਵੇਂ ਬਰਛੀ, ਗੁਰਜ ਆਦਿ।
(4) ਯੰਤ੍ਰ ਮੁਕਤ—ਜੋ ਸ਼ਸਤਰ ਕਿਸੇ ਕਲਾ ਨਾਲ ਚਲਾਏ ਜਾਣ, ਜਿਵੇਂ ਕਿ ਤੀਰ, ਗੋਲੀ ਆਦਿ।

ਗੁਰੂ ਗੋਬਿੰਦ ਸਿੰਘ ਜੀ ਨੇ *ਸ਼ਸਤਰ ਨਾਮ ਮਾਲਾ* ਨਾਂ ਦਾ ਇਕ ਕੋਸ਼ ਰਚਿਆ ਸੀ ਜਿਸ ਵਿਚ ਦ੍ਰਿਸ਼ਟਿਕੂਟ ਦੇ ਢੰਗ ਨਾਲ ਤਲਵਾਰ, ਕਟਾਰ, ਬਰਛੀ, ਚਕ੍ਰ, ਤੀਰ, ਪਾਸ਼ (ਫਾਹੀ) ਤੇ ਬੰਦੂਕ ਆਦਿ ਸੱਤ ਮੁਖ ਸ਼ਸਤਰਾਂ ਦੇ ਅਨੇਕਾਂ ਨਾਮ ਲਿਖੇ ਹਨ; ਜੋ ਸੂਰਬੀਰ ਜੰਗ ਸਮੇਂ ਵਰਤ ਸਕਦੇ ਸਨ ਤੇ ਵੈਰੀਆਂ ਨੂੰ ਉਨ੍ਹਾਂ ਗੁਪਤ ਨਾਮਾਂ ਦਾ ਪਤਾ ਵੀ ਨਹੀਂ ਸੀ ਲੱਗਦਾ। ਦਸਮੇਸ਼ ਜੀ ਦੇ ਹੁਕਮਨਾਮਿਆਂ ਵਿਚ ਸਿੱਖਾਂ ਨੂੰ ਤਲਵਾਰ, ਤੀਰ-ਕਮਾਨ, ਕਟਾਰ, ਨੇਜ਼ਾ ਤੇ ਬੰਦੂਕ—ਪੰਜ ਸ਼ਸਤਰ ਬੰਨ੍ਹ ਕੇ ਆਉਣ ਦੀ ਬਾਰ-ਬਾਰ ਤਾਕੀਦ ਕੀਤੀ ਮਿਲਦੀ ਹੈ:

ਜੋ ਸਿਖੁ ਹਥਿਆਰ ਬੰਨ੍ਹ ਕੈ ਦਰਸਨਿ ਆਵਗੁ ਸੋ ਨਿਹਾਲ ਹੋਗੁ।

ਸਤਿਗੁਰਾਂ ਸ਼ਸਤਰਾਂ ਦੀ ਮਹਿਮਾ ਵਿਚ ਅਨੇਕਾਂ ਛੰਦ ਲਿਖੇ ਤਾਂ ਕਿ ਸਿੱਖਾਂ ਵਿਚ ਸ਼ਸਤਰਾਂ ਲਈ ਪਿਆਰ ਤੇ ਸੰਭਾਲ ਦਾ ਸ਼ੌਕ ਜਾਗੇ:

ਅਸਿ ਕ੍ਰਿਪਾਣ ਖੰਡੋ ਖੜਗ, ਤੁਪਕ ਤਬਰ ਅਰੁ ਤੀਰ।
ਸੈਫ ਸਰੋਹੀ ਸੈਹਥੀ, ਯਹੀ ਹਮਾਰੇ ਪੀਰ ॥੩॥.....
ਤੀਰ ਤੁਹੀ ਸੈਹਥੀ ਤੁਹੀ ਤੁਹੀ ਤਬਰ ਤਰਵਾਰ।
ਨਾਮ ਤਿਹਾਰੋ ਜੋ ਜਪਹਿ, ਭਏ ਸਿੰਧੁ ਭਵ ਪਾਰ ॥੫॥ *(ਸ਼ਸਤਰ ਨਾਮ ਮਾਲਾ)*

ਰਹਿਤਨਾਮਿਆਂ ਵਿਚ ਵੀ ਸ਼ਸਤਰਧਾਰੀ ਹੋਣ ਦੀ ਤਾਕੀਦ ਹੈ:

ਕੱਛ ਕ੍ਰਿਪਾਣ ਨ ਕਬਹੂੰ ਤਿਆਗੈ। ਸਨਮੁਖ ਲਰੈ ਨ ਰਣ ਤੇ ਭਾਗੈ।
ਸ਼ਸਤਰ ਹੀਣ ਨ ਕਬਹੂੰ ਹੋਈ। ਰਹਿਤਵੰਤ ਖਾਲਸਾ ਸੋਈ।
*(ਰਹਿਤਨਾਮਾ ਭਾਈ ਦੇਸਾ ਸਿੰਘ)*

ਖਾਲਸਾ ਸੋ ਜੁ ਚੜ੍ਹਹਿ ਤੁਰੰਗ। ਖਾਲਸਾ ਸੋ ਜੁ ਕਰੈ ਨਿਤ ਜੰਗ।
ਖਾਲਸਾ ਜੋ ਸੁ ਸ਼ਸਤਰ ਕਉ ਧਾਰੈ। ਖਾਲਸਾ ਸੋ ਦੁਸ਼ਟ ਕਉ ਮਾਰਹਿ।
*(ਤਨਖ਼ਾਹਨਾਮਾ ਭਾਈ ਨੰਦ ਲਾਲ)*

ਇਤਿਹਾਸਕ ਗ੍ਰੰਥ ਵੀ ਇਸੇ ਦੀ ਪੁਸ਼ਟੀ ਕਰਦੇ ਹਨ:

ਤਬ ਇਮ ਭਨਯੋ ਗਰੀਬ ਨਿਵਾਜ਼। ਸ਼ਸਤਰਨ ਕੇ ਅਧੀਨ ਹੈ ਰਾਜ।

*(ਗੁਰਬਿਲਾਸ, ਸੁਖਾ ਸਿੰਘ)*

ਯਾਂਤੇ ਸਰਬ ਖਾਲਸਾ ਸੁਨੀਅਹਿ। ਆਯੁਧ ਧਰਬੇ ਉਤਮ ਗੁਨੀਅਹਿ।
ਜਬ ਹਮਰੇ ਦਰਸ਼ਨ ਕੋ ਆਵਹੁ। ਬਨਿ ਸੁਚੇਤ ਤਨ ਸ਼ਸਤਰ ਸਜਾਵਹੁ।

*(ਗੁਰਪ੍ਰਤਾਪ ਸੂਰਜ, ਰੁਤ 3, ਅਧਿਆਇ 23)*

ਇਹ ਉਪਦੇਸ਼ ਦੱਸਦੇ ਹਨ ਕਿ ਗੁਰੂ ਸਾਹਿਬਾਨ ਨੇ ਸ਼ਸਤਰਾਂ ਨੂੰ ਕਿਤਨੀ ਅਹਿਮੀਅਤ ਦਿੱਤੀ। ਦਰਅਸਲ ਬੋਧੀ ਜੈਨੀ ਸਮੇਂ ਦੀ ਗ਼ਲਤ ਅਹਿੰਸਾ ਦੀ ਲੰਮੀ ਬੀਮਾਰੀ ਦੇ ਨਤੀਜੇ ਵਜੋਂ ਹਿੰਦੁਸਤਾਨ ਨਿਤਾਣਾ ਹੋ ਚੁੱਕਾ ਸੀ ਤੇ ਉਹ ਆਪਣੀ ਸੁਤੰਤ੍ਰਤਾ ਤੇ ਸ੍ਵੈਮਾਨ ਦੀ ਰੱਖਿਆ ਲਈ ਵੀ ਹਥਿਆਰ ਉਠਾਉਣਾ 'ਪਾਪ' ਸਮਝਦਾ ਸੀ, ਜਿਸਦਾ ਸਿੱਟਾ ਗ਼ੁਲਾਮੀ ਹੋਈ ਤੇ ਇਸ ਗ਼ੁਲਾਮੀ ਨੇ ਸਾਡੇ ਸਾਰੇ ਇਤਿਹਾਸ ਦੇ ਮੂੰਹ 'ਤੇ ਕਾਲਖ ਮਲ ਦਿੱਤੀ। ਗੁਰੂ ਸਾਹਿਬ ਨੇ ਇਸ ਕਾਲਖ ਨੂੰ ਆਪਣਾ ਸਰਬੰਸ ਵਾਰ ਕੇ ਕੁਰਬਾਨੀ ਦੇ ਲਹੂ ਨਾਲ ਧੋਤਾ ਤੇ ਤਲਵਾਰ ਫੜਾ ਕੇ ਨੇਕੀ ਦੀਆਂ ਸ਼ਕਤੀਆਂ ਨੂੰ ਹਰ ਤਰ੍ਹਾਂ ਬਲਵਾਨ ਕਰਨ ਦਾ ਰਸਤਾ ਦਿਖਾਇਆ ਅਤੇ ਦੁਸ਼ਟਾਂ ਦੋਖੀਆਂ ਨੂੰ ਮਾਰ ਮੁਕਾਇਆ।

ਪੁਰਾਣੇ ਜ਼ਮਾਨੇ ਦੇ ਪ੍ਰਸਿੱਧ ਹਥਿਆਰ ਤਲਵਾਰ, ਢਾਲ, ਨੇਜ਼ੇ, ਬਰਛੇ ਜਾਂ ਤੀਰ-ਕਮਾਨ ਸਨ; ਰਾਜਪੂਤ, ਮਰਾਠੇ ਤੇ ਸਿੱਖ ਇਹੋ ਵਧੇਰੇ ਵਰਤਦੇ ਸਨ। ਪਹਿਲੇ ਲੜਾਈ ਦਾ ਆਰੰਭ ਤੀਰਾਂ ਦੀ ਬੁਛਾੜ ਨਾਲ ਹੁੰਦਾ ਸੀ, ਪਿੱਛੋਂ ਆਹਮੋ-ਸਾਹਮਣੇ ਹੋ ਕੇ ਨੇਜ਼ਿਆਂ ਜਾਂ ਤਲਵਾਰਾਂ ਦੇ ਵਾਰ ਚੱਲਦੇ ਸਨ। ਤੀਰ ਵਿੱਦਿਆ ਲੰਮੇ ਅਭਿਆਸ ਦਾ ਕੰਮ ਸੀ ਜੋ ਹੁਣ ਕੇਵਲ ਕੁਝ ਜੰਗਲੀ ਕਬੀਲਿਆਂ ਤਕ ਮਹਿਦੂਦ ਹੈ। ਰਾਜਪੂਤ ਜੋਧੇ ਨੇਜ਼ਿਆਂ ਤੇ ਬੱਲਮਾਂ ਦੇ ਸ਼ੌਕੀਨ ਸਨ। ਮਰਾਠੇ ਗੁਰੀਲਾ ਢੰਗ ਨਾਲ ਲੜਦੇ, ਬਾਜ਼ਾਂ ਵਾਂਙ ਝਪਟ ਕੇ ਪੈਂਦੇ ਸਨ, ਕਿਉਂਕਿ ਮੁਗ਼ਲਾਂ ਦੇ ਮੁਕਾਬਲੇ ਉਨ੍ਹਾਂ ਪਾਸ ਫ਼ੌਜ ਤੇ ਹਥਿਆਰ ਘੱਟ ਸਨ। ਅਠਾਰ੍ਹਵੀਂ ਸਦੀ ਦੇ ਸਿੱਖ ਤੀਰ-ਕਮਾਨ ਤੇ ਤਲਵਾਰ ਤੋਂ ਇਲਾਵਾ ਬੰਦੂਕ ਚਲਾਉਣ ਵਿਚ ਵੀ ਬਹੁਤ ਹੁਸ਼ਿਆਰ ਹੋ ਗਏ ਸਨ। ਕਾਜ਼ੀ ਨੂਰ ਮੁਹੰਮਦ ਨੇ ਇਸ ਗੱਲ ਦੀ ਖ਼ਾਸ ਸਿਫ਼ਤ ਕੀਤੀ ਹੈ।

ਦਰਅਸਲ ਹਿੰਦ ਵਿਚ ਤੋਪ ਤੇ ਬੰਦੂਕ ਦਾ ਵਰਤਾਰਾ ਘੱਟ ਸੀ, ਇਹ ਮੁਗ਼ਲਾਂ ਨਾਲ ਹੀ ਇਧਰ ਆਇਆ। ਇਬਰਾਹੀਮ ਲੋਧੀ ਦੇ ਮੁਕਾਬਲੇ ਬਾਬਰ ਪਾਸ ਬਹੁਤ ਥੋੜੀ ਫ਼ੌਜ ਸੀ, ਲੇਕਿਨ ਉਸ ਪਾਸ ਅੱਗ ਉਗਲੱਛਦੀਆਂ ਤੋਪਾਂ ਸਨ। ਲੋਧੀਆਂ ਨੇ ਪਾਣੀਪਤ ਦੇ ਮੈਦਾਨ ਵਿਚ ਇਕ ਹਜ਼ਾਰ ਹਾਥੀ ਹਥਿਆਰਬੰਦ ਕਰ ਕੇ ਖੜਾ ਕੀਤਾ ਹੋਇਆ ਸੀ, ਲੇਕਿਨ ਜਦੋਂ ਬਾਬਰ ਦੀਆਂ ਤੋਪਾਂ ਗਰਜੀਆਂ ਤਾਂ ਹਾਥੀ ਭੈ-ਭੀਤ ਹੋ ਕੇ ਦੌੜੇ ਤੇ ਆਪਣੀਆਂ ਫ਼ੌਜਾਂ ਨੂੰ ਲਿਤਾੜਦੇ ਹੋਏ ਹਾਰ ਦਾ ਕਾਰਨ ਬਣ ਗਏ। ਇਸ ਗੱਲ ਦਾ ਜ਼ਿਕਰ ਗੁਰੂ ਨਾਨਕ ਸਾਹਿਬ ਨੇ ਉਚੇਚਾ ਕੀਤਾ ਹੈ :

**ਮੁਗਲ ਪਠਾਣਾ ਭਈ ਲੜਾਈ, ਰਣ ਮਹਿ ਤੇਗ ਵਗਾਈ॥**
**ਓਨ੍ਹੀ ਤੁਪਕ ਤਾਣਿ ਚਲਾਈ, ਓਨ੍ਹੀ ਹਸਤਿ ਚਿੜਾਈ॥** *(ਪੰਨਾ 418)*

ਸੋ ਬਾਰੂਦ ਦੇ ਆਉਣ ਨਾਲ ਪੁਰਾਣੇ ਹਥਿਆਰਾਂ ਦੀ ਸ਼ਾਨ ਪਿੱਛੇ ਪੈ ਗਈ, ਪਰ ਫਿਰ ਵੀ ਆਹਮੋ-ਸਾਹਮਣੇ ਦੀ ਲੜਾਈ ਸਮੇਂ ਤਲਵਾਰ ਤੇ ਨੇਜ਼ੇ ਬਰਛੇ ਦੀ ਹੀ ਵਰਤੋਂ ਹੁੰਦੀ ਸੀ। ਤਲਵਾਰ ਸਭ ਤੋਂ ਮੋਹਰੀ ਹਥਿਆਰ ਸੀ ਤੇ ਇਸ ਦੀਆਂ ਕਿਸਮਾਂ ਵੀ ਅਨੇਕਾਂ ਸਨ—ਖੜਗ, ਤੇਗ਼, ਕ੍ਰਿਪਾਨ, ਸਿਰੋਹੀ, ਸੈਫ਼, ਕੱਤੀ, ਕਰੌਤੀ, ਕੇਜਮ, ਕਿਰਚ, ਕਰਦ, ਗੁਜਰਾਤੀ, ਮਿਸਰੀ, ਹਲੱਬੀ, ਸ਼ਮਸ਼ੀਰ, ਜ਼ੁਲਫ਼ਕਾਰ, ਸੀਖਚਾ, ਗੋਲੀਆ, ਗੁਪਤੀ, ਤੇਗਾ, ਪਟਾ, ਖੰਡਾ ਆਦਿ।

ਇਸ ਤੋਂ ਬਿਨਾਂ ਨੇਜ਼ਾ, ਬਰਛਾ, ਭਾਲਾ, ਸੇਲਾ, ਸਾਂਗ, ਗਦਾ, ਗੁਰਜ, ਸੈਹਥੀ ਨਾਗਣੀ, ਸਫ਼ਾ ਜੰਗ, ਕੁਹਾੜਾ, ਗੰਡਾਸਾ, ਟਕੂਆ, ਜੰਭੂਆ, ਤਬਰ, ਕਟਾਰ, ਜਮਧਰ ਜਾਂ ਜਮਦਾੜ੍ਹ, ਬਿਛੂਆ, ਖੰਜਰ, ਛੁਰਾ, ਛੁਰੀ, ਪੇਸ਼ਕਬਜ਼ (ਖ਼ਮਦਾਰ ਨੋਕ ਵਾਲੀ ਕਟਾਰ) ਬਾਂਕ ਤੇ ਚਕ੍ਰ ਆਦਿ ਹਥਿਆਰ ਸਨ ਜੋ ਸੂਰਮਾ ਲੋੜ ਅਨੁਸਾਰ ਵਰਤਦਾ ਸੀ। ਤੀਰ-ਕਮਾਨ ਜਾਂ ਧਨੁਸ਼ ਬਾਣ ਵਧੇਰੇ ਅਭਿਆਸ ਮੰਗਦਾ ਸੀ, ਤੀਰ ਵੀ ਤਰ੍ਹਾਂ ਤਰ੍ਹਾਂ ਦੇ ਸਨ ਜੋ ਕਾਨੀ ਦੇ ਮੋਹਰੇ ਲਾਏ ਜਾਂਦੇ ਸਨ ਤੇ ਕਈ ਕਿਸਮ ਦੀ ਜ਼ਹਿਰਾਂ ਦੀ ਪਾਣ ਚੜ੍ਹਾ ਕੇ ਉਨ੍ਹਾਂ ਨੂੰ ਮਾਰੂ ਬਣਾਇਆ ਜਾਂਦਾ ਸੀ। ਵੱਡੇ ਸੂਰਮਿਆਂ ਦੀਆਂ ਭਾਰੀਆਂ ਕਮਾਨਾਂ ਹੁੰਦੀਆਂ ਸਨ। ਉਨ੍ਹਾਂ ਦਾ ਚਿੱਲਾ (ਕਮਾਨ ਦੀ ਡੋਰ) ਚਾੜ੍ਹਨਾ ਹਾਰੀ ਸਾਰੀ ਦਾ ਕੰਮ ਨਹੀਂ ਸੀ, ਤੀਰਾਂ ਦਾ ਭੱਥਾ ਤਰਕਸ਼ ਜਾਂ ਨਿਖੰਗ ਤੀਰੰਦਾਜ਼ ਮੋਢੇ 'ਤੇ ਸਜਾ ਕੇ ਰੱਖਦਾ ਸੀ। ਢਾਲ ਜਾਂ ਸਿਪਰ ਇਨ੍ਹਾਂ ਸਾਰੇ ਹਥਿਆਰਾਂ ਦੀ ਮਾਰ ਤੋਂ ਬਚਾਉਣ ਦਾ ਸਾਧਨ ਸੀ ਜੋ ਵਧੇਰੇ ਹਾਥੀ ਜਾਂ ਗੈਂਡੇ ਦੇ ਚਮੜੇ ਦੀ ਬਣਦੀ ਸੀ। ਲੜਾਈ ਸਮੇਂ ਸੂਰਮੇ ਜੋ ਲੋਹੇ ਦੇ ਬਸਤਰ ਪਹਿਨਦੇ ਸਨ—ਉਸ ਨੂੰ ਸੰਜੋਅ, ਕਵਚ ਜਾਂ ਜਿਰਹਾ ਬਖ਼ਤਰ ਕਿਹਾ ਜਾਂਦਾ ਸੀ, ਚਿਲਤਾ ਵੀ ਇਸੇ ਦਾ ਫ਼ਾਰਸੀ ਨਾਮ ਹੈ। ਪਟੇਲਾ ਉਹ ਲੋਹੇ ਦੀ ਜਾਲੀ ਸੀ ਜੋ ਸੂਰਮੇ ਮੂੰਹ ਉੱਤੇ ਬੰਨ੍ਹਦੇ ਸਨ। ਘੋੜੇ ਤੇ ਹਾਥੀਆਂ ਨੂੰ ਵੀ ਜ਼ੰਜੀਰਦਾਰ ਲੋਹੇ ਦੇ ਝੁੱਲ ਪਾਏ ਜਾਂਦੇ ਸਨ, ਇਨ੍ਹਾਂ ਨੂੰ ਪਾਖਰ ਕਹਿੰਦੇ ਸਨ। ਹਾਥੀ ਦੇ ਚੌੜੇ ਮੱਥੇ 'ਤੇ ਗਜਗਾਹ ਬੰਨ੍ਹਿਆ ਜਾਂਦਾ ਸੀ ਤਾਂ ਕਿ ਵੈਰੀ ਕਿਸੇ ਤਰ੍ਹਾਂ ਵੀ ਉਸ ਨੂੰ ਚੋਟ ਨਾ ਪੁਚਾ ਸਕੇ। ਹਰ ਸੈਨਿਕ ਸਿਰ ਦੇ ਬਚਾਉ ਲਈ ਖੋਲ ਜਾਂ ਟੋਪ ਚੜ੍ਹਾਉਂਦਾ ਸੀ।

ਲੜਾਈ ਸਮੇਂ ਸੂਰਮਿਆਂ ਨੂੰ ਉਤਸ਼ਾਹਿਤ ਕਰਨ ਲਈ ਮਾਰੂ ਵਾਜਿਆਂ ਦਾ ਆਪਣਾ ਕਰਤੱਵ ਹੁੰਦਾ ਸੀ। ਝੰਡੇ, ਨੀਸਾਣ, ਬੈਰਕਾਂ ਝੂਲਦੀਆਂ ਹੋਈਆਂ ਸੈਨਾ ਦੀ ਅਗਵਾਈ ਕਰਦੀਆਂ ਸਨ। ਧੌਂਸਾ, ਨਗਾਰਾ, ਦਮਾਮਾ, ਰਣਸਿੰਗਾ, ਟੰਮਕ, ਢੋਲ, ਡੌਰੂ, ਡੱਫ਼, ਧੱਗਾਂ, ਜ਼ੰਗ (ਘੰਟਾ), ਸੰਖ, ਭੇਰੀ, ਸ਼ਹਿਨਾਈ ਆਦਿ ਮਾਰੂ ਸੁਰਾਂ ਕੱਢ ਕੇ ਹਰ ਸੂਰਬੀਰ ਨੂੰ ਸਾਵਧਾਨ ਕਰਦੇ ਸਨ ਤੇ ਹਾਥੀ ਅਤੇ ਘੋੜੇ ਵੀ ਇਨ੍ਹਾਂ ਦੇ ਪ੍ਰਭਾਵ ਤੋਂ ਸੱਖਣੇ ਨਹੀਂ ਸੀ ਰਹਿੰਦੇ। ਇਨ੍ਹਾਂ ਸਾਰੀਆਂ ਵਸਤਾਂ ਦਾ ਚਰਚਾ ਵਾਰਾਂ ਵਿਚ ਮਿਲਦਾ ਹੈ ਜੋ ਜੰਗੀ ਠਾਠ ਬੰਨ੍ਹਣ ਵਿਚ ਕਲਾਕਾਰ ਦੀ ਪੂਰੀ ਮਦਦ ਕਰਦਾ ਹੈ। ਕੋਈ ਖੋਜੀ ਚਾਹੇ ਤਾਂ ਵਾਰਾਂ ਦੇ ਆਧਾਰ 'ਤੇ ਪੁਰਾਤਨ ਸ਼ਸਤਰਾਂ ਬਾਰੇ ਪੂਰਾ ਖੋਜ-ਪ੍ਰਬੰਧ ਲਿਖ ਸਕਦਾ ਹੈ।

## ਵਾਰਾਂ ਦੀ ਬੋਲੀ ਤੇ ਸ਼ੈਲੀ

ਜਦੋਂ ਸੂਰਮਿਆਂ ਦੀ ਮਾਰੋ-ਮਾਰ, ਨਗਾਰਿਆਂ-ਧੌਂਸਿਆਂ ਦੀ ਧਮਕਾਰ ਤੇ ਸ਼ਸਤਰਾਂ ਦੀ ਛਣਕਾਰ ਆਪਣਾ ਸ਼ੋਰ ਮਚਾ ਰਹੀ ਹੋਵੇ ਤਾਂ ਉਸਦਾ ਬਿਆਨ ਬਿਨਾਂ ਖੜਕੇ-ਦੜਕੇ ਵਾਲੀ ਬੋਲੀ ਤੇ ਸ਼ੈਲੀ ਦੇ ਨਹੀਂ ਹੋ ਸਕਦਾ। ਇਸੇ ਕਰਕੇ ਵਾਰਾਂ ਦੀ ਬੋਲੀ ਤੇ ਸ਼ੈਲੀ ਓਜ ਗੁਣ-ਭਰਪੂਰ ਹੈ। ਸਖ਼ਤ ਤੇ ਕਰੜੇ ਕਠੋਰ ਸ਼ਬਦ ਹਥਿਆਰਾਂ ਦੀ ਮਾਰ ਨਾਲ ਟਾਕਰਾ ਖਾਂਦੇ ਜੰਗੀ ਦ੍ਰਿਸ਼ ਨੂੰ ਸਾਂਗੋਪਾਂਗ ਚਿਤ੍ਰਣ ਵਿਚ ਖ਼ਾਸ ਸਹਾਇਕ ਸਿੱਧ ਹੁੰਦੇ ਹਨ। 'ਟ' ਵਰਗ ਤੇ 'ੜ' ਦੀ ਧੁਨਿ ਵਾਲੀ ਸ਼ਬਦਾਵਲੀ ਅਤੇ ਦੂੱਤ ਉਚਾਰਣ ਹੀ ਵਾਰਕਾਰ ਨੂੰ ਸੂਤ ਬੈਠਦਾ ਹੈ, ਇਸ ਤੋਂ ਬਗ਼ੈਰ ਗੁਜ਼ਾਰਾ ਨਹੀਂ। ਹੋਰ ਅੱਖਰਾਂ ਵਾਲੇ ਸ਼ਬਦਾਂ ਨੂੰ ਦੂੱਤ ਕੀਤਾ ਜਾਂਦਾ ਹੈ ਤਾਂ ਉਹ ਵਾਰ ਲਈ ਢੁੱਕਵੇਂ ਬਣਦੇ ਹਨ।

ਛੰਦਾਬੰਦੀ ਦੇ ਪੱਖ ਤੋਂ ਜੇਕਰ ਸੰਸਕ੍ਰਿਤ ਜਾਂ ਹਿੰਦੀ ਬੀਰ ਗਾਥਾ ਕਾਲ ਦਾ ਰਾਸੋ-ਸਾਹਿਤ ਪੜ੍ਹੀਏ ਤਾਂ ਪਤਾ ਲੱਗੇਗਾ ਕਿ ਕਵੀਆਂ ਨੇ ਕਿਸ ਤਰ੍ਹਾਂ ਛਪਯ, ਭੁਝੰਗ ਪ੍ਰਯਾਤ,

ਅੰਮ੍ਰਿਤ ਧੁਨਿ, ਰੱਡ, ਕੜਖਾ, ਚਾਚਰੀ, ਰਣਮੱਲ ਛੰਦ ਤੇ ਹੋਰ ਕੜਾਕੇਦਾਰ ਚਰਣ-ਪ੍ਰਬੰਧ ਬਣਾਏ ਸਨ; ਜਿਨ੍ਹਾਂ ਦੀ ਚਾਲ ਢਾਲ ਤੋਂ ਹੀ ਜੰਗੀ ਝਾਕੀ ਮੂਰਤੀਮਾਨ ਹੁੰਦੀ ਜਾਂਦੀ ਸੀ। ਸ੍ਰੀ ਧਰ ਨੇ 1454 ਬਿਕ੍ਰਮੀ ਵਿਚ ਰਣਮੱਲ ਛੰਦ ਲਿਖਿਆ ਸੀ, ਉਸਦੀ ਵੰਨਗੀ ਹੈ :

ਢਮ ਢਮਇ ਢਮ ਢਮਕਾਰ, ਢੋਲ ਢੋਲੀ ਜੰਗੀਆ।
ਸੂਰ ਕਰਹਿ ਰਣ ਸ਼ਹਣਾਇ, ਸਸਹਰਿ ਸਰਸ ਸਰੰਗੀਆ।
ਕਲ ਕਲਹਿ ਕਾਹਲ ਕੋੜਿ ਕਲਰਵ, ਕੁਮਲ ਕਾਰਜ ਥਰਹਰਇ।
ਸੰਚਰਇ ਸ਼ਕ ਸੁਰਤਾਣ ਸਾਹਣ, ਸਾਹਸੀ ਸਵਿਸੰਗਰਇ।

ਸ੍ਰੀ ਦਸਮੇਸ਼ ਜੀ ਨੇ ਦਸਮ ਗ੍ਰੰਥ ਵਿਚ ਅਨੇਕ ਥਾਈਂ 'ਸੰਗੀਤ ਭੁਯੰਗ ਪ੍ਰਯਾਤ ਛੰਦ' ਦੀ ਬਹੁਤ ਕਮਾਲ ਨਾਲ ਵਰਤੋਂ ਕੀਤੀ ਹੈ; ਇਸ ਵਿਚ ਮ੍ਰਿਦੰਗ ਦੇ ਬੋਲ ਭਰ ਕੇ ਛੰਦ-ਰਚਨਾ ਹੁੰਦੀ ਹੈ :

**ਕਾਗੜਦੰਗ ਕਾਤੀ ਕਟਾਰੀ ਕੜਾਕੰ। ਤਾਗੜਦੰਗ ਤੀਰੰ ਤੁਪਕੰ ਤੜਾਕੰ।**
**ਝਾਗੜਦੰਗ ਨਾਗੜਦੰਗ ਬਾਗੜਦੰਗ ਬਾਜੇ।**
**ਗਾਗੜਦੰਗ ਗਾਜ਼ੀ ਮਹਾਂ ਗੱਜ ਗਾਜੇ ॥੧੧੨॥**

**ਸਾਗੜਦੰਗ ਸੂਰੰ ਕਾਗੜਦੰਗ ਕੋਪੰ। ਪਾਗੜਦੰਗ ਪਰਮੰ ਰਣੰ ਪਾਵ ਰੋਪੰ।**
**ਸਾਗੜਦੰਗ ਸ਼ਸਤ੍ਰੰ ਝਾਗੜਦੰਗ ਝਾਰੈਂ।**
**ਬਾਗੜਦੰਗ ਬੀਰੰ ਡਾਗੜਦੰਗ ਡਕਾਰੈਂ ॥੧੧੩॥** *(ਚੰਡੀ ਚਰਿਤ੍ਰ)*

**ਤ੍ਰਿਗਦਾ ਛੰਦ**

**ਤੱਤ ਬੀਰੰ। ਬਬ ਬੀਰੰ। ਢਢ ਢਾਲੀ। ਜੱਲ ਜਵ੍ਵਾਲੀ ॥੫੪੧॥**
**ਤੱਤ ਤਾਜ਼ੀ। ਗੱਗ ਗਾਜ਼ੀ। ਮੱਮ ਮਾਰੇ। ਤੱਤ ਤਾਰੇ ॥੫੧੨॥** *(ਰਾਮਾਵਤਾਰ)*

ਨਿਹਕਲੰਕੀ ਅਵਤਾਰ ਕਿਵੇਂ ਜੁਧ ਰਚਾਏਗਾ, ਇਹ ਦ੍ਰਿਸ਼ ਤੱਕੋ :

ਅਕਵਾ ਛੰਦ

**ਜੁੱਟੇ ਵੀਰੰ। ਛੁਟੇ ਤੀਰੰ। ਜੁੱਝੇ ਗਾਜ਼ੀ। ਡਿਗੇ ਤਾਜ਼ੀ ॥੨੧੯॥**
**ਬੱਜੇ ਸੁਆਣੰ। ਬਾਹੇ ਬਾਣੰ। ਰੁਝੇ ਜੰਗੰ। ਜੁਝੇ ਅੰਗੇ ॥੨੨੦॥**
**ਤੁਟੇ ਤੰਗੰ। ਫੁਟੇ ਅੰਗੰ। ਸੱਜੇ ਸੂਰੰ। ਘੁੰਮੀ ਹੂਰੰ ॥੨੨੧॥**
**ਜੁੱਝੇ ਹਾਥੀ। ਰੁਝੇ ਸਾਥੀ। ਉਭੇ ਉਸ਼ਟੰ। ਸੁਭੇ ਪ੍ਰਿਸ਼ਟੰ।**
**ਫੱਟੇ ਬੀਰੰ। ਛੁਟੇ ਤੀਰੰ। ਡਿਗੇ ਭੂਮੰ। ਉਠੇ ਘੂਮੰ ॥੨੨੨॥** *(ਬਚਿੱਤ੍ਰ ਨਾਟਕ)*

ਅਜੇਹੇ ਸੈਂਕੜੇ ਛੰਦ ਦਸਮ ਗ੍ਰੰਥ ਵਿਚ ਮਿਲਦੇ ਹਨ, ਜਿਨ੍ਹਾਂ ਅੰਦਰ ਮੈਦਾਨਿ-ਜੰਗ ਦੇ ਸੂਰਮਗਤੀ ਦੇ ਸਾਕਿਆਂ ਨੂੰ ਇਸ ਸ਼ੈਲੀ ਤੇ ਬੋਲੀ ਵਿਚ ਅੰਕਿਤ ਕੀਤਾ ਗਿਆ ਹੈ। ਇਹ ਬੀਰ-ਕਾਵਿ ਦੀ ਰੀਤਿ ਸੀ। ਬਹੁਤ ਘੱਟ ਲੋਕ ਜਾਣਦੇ ਹਨ ਕਿ ਸਾਡੇ ਵਾਰ-ਸਾਹਿਤ ਦਾ ਪ੍ਰੇਰਨਾ ਸਰੋਤ ਕੇਵਲ ਗੁਰੂ ਗੋਬਿੰਦ ਸਿੰਘ ਜੀ ਹੀ ਨਹੀਂ ਬਲਕਿ ਉਨ੍ਹਾਂ ਦੀ ਰਚਨਾ 'ਦਸਮ ਗ੍ਰੰਥ' ਨੇ ਵੀ ਇਸ ਵਾਕ-ਧਾਰਾ ਨੂੰ ਬਲਵਾਨ ਰੂਪ ਦੇਣ ਵਿਚ ਵਿਸ਼ੇਸ਼ ਅਗਵਾਈ ਕੀਤੀ ਹੈ।

ਇਸ ਬੋਲੀ ਤੇ ਸ਼ੈਲੀ ਦੀਆਂ ਵੰਨਗੀਆਂ ਵਾਰ ਸਾਹਿਤ ਵਿੱਚੋਂ ਪਾਠਕ ਆਪ ਲੱਭ ਸਕਦੇ ਹਨ, ਇਥੇ ਦੁਹਰਾਉਣ ਦੀ ਗੁੰਜਾਇਸ਼ ਨਹੀਂ। ਇਹ ਤਾਂ ਮੰਨਣਾ ਪਵੇਗਾ ਕਿ ਓਜ-ਮਈ ਸ਼ੈਲੀ ਤੇ ਖੜਕੇ-ਦੜਕੇ ਵਾਲੀ ਸ਼ਬਦਾਵਲੀ ਵਾਰ-ਸਾਹਿਤ ਦਾ ਵਿਸ਼ੇਸ਼ ਭੂਸ਼ਣ ਰਹੇ ਹਨ ਤੇ ਇਸ ਰੰਗ-ਢੰਗ ਨੇ ਸੂਰਮਗਤੀ ਦਾ ਚਿੱਤਰ ਉਲੀਕਣ ਵਿਚ ਬਹੁਤ ਯੋਗਦਾਨ ਦਿੱਤਾ ਹੈ।

## ਜੰਗਨਾਮਾ

'ਵਾਰ' ਕਾਵਿ-ਰੂਪ ਤੋਂ ਇਲਾਵਾ ਜੰਗ-ਜੁੱਧ ਦਾ ਸਾਕਾ ਬਿਆਨ ਕਰਨ ਲਈ ਕੁੱਝ ਕਵੀਆਂ ਨੇ 'ਜੰਗਨਾਮਾ' ਵੀ ਵਰਤਿਆ ਹੈ। ਇਹ ਕਾਵਿ-ਰੂਪ ਪਹਿਲੇ ਪਹਿਲ ਫ਼ਾਰਸੀ ਸਾਹਿਤ ਦੇ ਪ੍ਰਭਾਵ ਸਦਕਾ ਮੁਸਲਿਮ ਸ਼ਾਇਰਾਂ ਅਪਣਾਇਆ ਤੇ ਮਸਨਵੀ ਦੀ ਛੰਦ ਚਾਲ ਨੂੰ ਤਰਜੀਹ ਦਿੱਤੀ। ਫ਼ਾਰਸੀ ਵਿਚ ਸ਼ਾਹਨਾਮਾ, ਜ਼ਫ਼ਰਨਾਮਾ, ਫ਼ਤਹਿਨਾਮਾ ਆਦਿ ਲਿਖਣ ਦਾ ਰਿਵਾਜ ਸੀ ਤੇ ਇਸੇ ਆਦਰਸ਼ 'ਤੇ ਧਾਰਮਿਕ ਬਿਰਤੀ ਦੇ ਸ਼ਾਇਰਾਂ 'ਜੰਗਨਾਮਾ' ਨਾਂ ਹੇਠ ਕਰਬਲਾ ਦੇ ਸਾਕੇ ਨੂੰ ਕਲਮਬੰਦ ਕੀਤਾ।

'ਜੰਗਨਾਮਾ' ਫ਼ਾਰਸੀ ਸੰਕੇਤ ਹੈ, ਜਿਸ ਦਾ ਅਰਥ ਹੈ ਜੰਗ-ਜੁੱਧ ਦੀ ਵਾਰਤਾ, ਲੜਾਈ ਦਾ ਕਿੱਸਾ। ਵਾਰ ਪਉੜੀਬੱਧ ਹੁੰਦੀ ਹੈ, ਪ੍ਰੰਤੂ ਜੰਗਨਾਮੇ ਦਾ ਬਹਰ ਪਉੜੀ ਨਾਲੋਂ ਬਿਲਕੁਲ ਵੱਖਰੀ ਭਾਂਤ ਦਾ ਹੁੰਦਾ ਹੈ। ਇਸ ਦਾ ਮਜ਼ਮੂਨ ਭਾਵੇਂ ਕੋਈ ਬੀਰਤਾ ਦਾ ਸਾਕਾ ਹੀ ਹੋਵੇ, ਪਰ ਛੰਦ-ਪ੍ਰਬੰਧ ਵਾਰ ਨਾਲ ਨਹੀਂ ਰਲਦਾ, ਸਗੋਂ ਫ਼ਾਰਸੀ ਮਸਨਵੀ ਦੇ ਨੇੜੇ-ਤੇੜੇ ਦਾ ਹੁੰਦਾ ਹੈ। ਕਿਸੇ ਕਿਸੇ ਦਵਈਏ ਤੇ ਬੈਂਤ ਦੀ ਵਰਤੋਂ ਵੀ ਕੀਤੀ ਹੈ। ਆਮ ਤੌਰ 'ਤੇ ਮੁਸਲਿਮ ਸ਼ਾਇਰਾਂ ਨੇ ਪਹਿਲੇ ਪਹਿਲ ਕਰਬਲਾ ਵਿਚ ਹੋਈ ਹਸਨ ਦੀ ਸ਼ਹਾਦਤ ਨੂੰ ਇਸ ਕਾਵਿ-ਰੂਪ ਦੁਆਰਾ ਵਰਣਨ ਕੀਤਾ ਤੇ ਕਈ ਜੰਗਨਾਮੇ ਲਿਖੇ। ਇਸੇ ਤਰ੍ਹਾਂ ਹਜ਼ਰਤ ਮੁਹੰਮਦ ਸਾਹਿਬ ਦੀਆਂ ਕੁੱਝ ਲੜਾਈਆਂ ਵੀ ਇਸੇ ਸਿਰਲੇਖ ਹੇਠ ਛੰਦ-ਬੱਧ ਕੀਤੀਆਂ ਗਈਆਂ। ਪਿੱਛੋਂ ਜਾ ਕੇ ਉੱਨੀਵੀਂ ਸਦੀ ਵਿਚ ਜਦ ਅੰਗਰੇਜ਼ਾਂ ਤੇ ਸਿੱਖਾਂ ਦੀ ਵੱਡੀ ਲੜਾਈ ਹੋਈ ਤਾਂ ਕਈ ਕਵੀਆਂ ਨੇ ਇਸ ਘਮਸਾਨ ਦੇ 'ਜੰਗਨਾਮੇ' ਲਿਖੇ, ਜਿਨ੍ਹਾਂ ਵਿੱਚੋਂ ਸ਼ਾਹ ਮੁਹੰਮਦ ਦਾ 'ਜੰਗਨਾਮਾ' ਸਭ ਤੋਂ ਵੱਧ ਪ੍ਰਸਿੱਧ ਹੈ। ਵੰਨਗੀ-ਮਾਤਰ ਟੂਕਾਂ ਪੇਸ਼ ਹਨ :

ਆਈਆਂ ਪੜਤਲਾਂ ਬੀੜ ਕੇ ਤੋਪਖ਼ਾਨੇ, ਅੱਗੋਂ ਸਿੰਘਾਂ ਨੇ ਪਾਸੜੇ ਤੋੜ ਸੁੱਟੇ।
ਮਾਖੇ ਖ਼ਾਨ ਤੇ ਮੇਵਾ ਸਿੰਘ ਹੋਏ ਸਿਧੇ, ਹੱਲੇ ਤਿੰਨ ਫ਼ਿਰੰਗੀ ਦੇ ਮੋੜ ਸੁੱਟੇ।
ਸਿਆਮ ਸਿੰਘ ਸਰਦਾਰ ਅਟਾਰੀ ਵਾਲੇ, ਮਾਰਿ ਸ਼ਸਤ੍ਰੀਂ ਜੋੜ ਵਿਛੋੜ ਸੁੱਟੇ।
ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਙੂ ਨਿੰਬੂਆਂ ਲਹੂ ਨਿਚੋੜ ਸੁੱਟੇ॥੯੦॥

ਜੰਗ ਹਿੰਦ ਪੰਜਾਬ ਦਾ ਹੋਣਾ ਲੱਗਾ, ਦੋਵੇਂ ਪਾਤਸ਼ਾਹੀਆਂ ਫ਼ੌਜਾਂ ਭਾਰੀਆਂ ਨੀ।
ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ, ਜਿਹੜੀਆਂ ਖ਼ਾਲਸੇ ਨੇ ਤੇਗ਼ਾਂ ਮਾਰੀਆਂ ਨੀ।
ਘੋੜੇ ਆਦਮੀ ਗੋਲਿਆਂ ਨਾਲ ਉੱਡਣ, ਹਾਥੀ ਢਹਿੰਦੇ ਸਣੇ ਅੰਬਾਰਿਆਂ ਨੀ।
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ, ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ॥੯੨॥

*(ਜੰਗਨਾਮਾ ਸਿੰਘਾਂ ਵ ਫ਼ਿਰੰਗੀਆਂ)*

ਮਟਕ ਦੇ ਜੰਗਨਾਮੇ ਦੀ ਉਦਾਹਰਣ ਧਿਆਨਯੋਗ ਹੈ :

ਦੋਹੀਂ ਧਿਰੀਂ ਤੰਬੂਰ ਖੜਕਦੇ ਜੁੱਧ ਦੀ ਭਈ ਤਿਆਰੀ, ਲਸ਼ਕਰ ਭਾਰੀ।
ਵੱਜਣ ਤੁਰਮਜ਼ਾਂ ਔਰ ਮੁਰਲੀਆਂ, ਸ਼ੁਤਰੀ ਰਣਕੇ ਸਾਰੀ, ਅਧਿਕ ਪਿਆਰੀ।
ਪੜ੍ਹੇ ਰਸਾਲੇ ਔਰ ਪੜਤਲਾਂ, ਗੋਰਾ ਬੇਸ਼ੁਮਾਰੀ, ਗਰਦ ਗੁਬਾਰੀ।
ਕਹਤ ਮਟਕ ਅਬ ਪੰਥ ਕੇ ਉਪਰਿ, ਝੁਕ ਰਹੀ ਨੰਦਨ ਸਾਰੀ, ਲਸ਼ਕਰ ਭਾਰੀ।

ਕਾਨ੍ਹ ਸਿੰਘ ਬੰਗਾ ਲਿਖਦਾ ਹੈ :

ਮਹਾਰਾਜਾ ਰਣਜੀਤ ਸਿੰਘ ਹੈ ਨਾਮ। ਰਖੇ ਖ਼ੌਫ਼ ਖ਼ਲਕਤ ਕਾ ਦਿਲ ਮੈਂ ਤਮਾਮ।
ਹੁਈ ਦਿਨ ਬਦਿਨ ਜੀਤ ਸਰਕਾਰ ਕੀ। ਦੁਸ਼ਮਨ ਕਰੈਂ ਸਿਫ਼ਤਿ ਦਰਬਾਰ ਕੀ।
ਗ਼ੁਰਬੁਲ ਪ੍ਰਸਤੀ ਗ਼ਨੀਮੁਲ ਗੁਦਾਜ਼। ਸਭੀ ਕਾਮ ਮੈਂ ਵੁਹ ਰਹਾ ਚਾਰਾਸਾਜ਼।

ਕੜਾ ਅਉਰ ਕੰਠਾ ਇਨਾਯਤ ਕੀਏ। ਹੀਰਾ ਔ ਜਵਾਹਰ ਦੁਸ਼ਾਲੇ ਦੀਏ।
ਇਨਾਯਤ ਕਰੋਰੈਂ ਖ਼ਜ਼ਾਨੇ ਕੀਏ। ਕਿਤੇ ਗਾਉਂ ਸਿਰ ਕੀ ਖ਼ਰਾਯਤ ਦੀਏ।
ਸਦਾ ਉਸਕੇ ਦਿਲ ਮੈਂ ਯਹੀ ਚਾਵ ਥਾ। ਅਜਬ ਵੁਹ ਸਖ਼ਾਵਤ ਕਾ ਦਰੀਆਵ ਥਾ।
ਗੁਰੂ ਪੁਸ਼ਤ ਉਸ ਕੀ ਪੈ ਮੱਦਤ ਧਰੈਂ। ਸਭੀ ਲਾਟ ਆ ਕਰ ਮੁਤਾਬਿਤ ਕਰੈਂ।
ਸਿਰੋਂ ਲਾਹ ਟੋਪੀ ਕੋ ਕਰਤੇ ਸਲਾਮ। ਕਰੇ ਪਾਤਸ਼ਾਹੀ ਮੁਲਕ ਕੀ ਤਮਾਮ।

*(ਜੰਗਨਾਮਾ ਲਾਹੌਰ)*

ਜਿਵੇਂ ਵਾਰ ਦੀ ਪ੍ਰੰਪਰਾ ਆਧੁਨਿਕ ਯੁਗ ਵਿਚ ਵੀ ਬਾਕਾਇਦਾ ਚਲੀ ਆ ਰਹੀ ਹੈ, ਇਸ ਤਰ੍ਹਾਂ 'ਜੰਗਨਾਮਾ' ਕਾਵਿ-ਰੂਪ ਹੁਣ ਘੱਟ ਹੀ ਵਰਤਿਆ ਜਾਂਦਾ ਹੈ। ਪ੍ਰਸਿੱਧ ਜੰਗਨਾਮਿਆਂ ਦੀ ਸੂਚੀ ਇਸ ਪ੍ਰਕਾਰ ਹੈ :

1. ਜੰਗਨਾਮਾ—ਹਾਮਦ
2. ਜੰਗਨਾਮਾ ਗੁਰੂ ਗੋਬਿੰਦ ਸਿੰਘ—ਅਣੀ ਰਾਇ
3. ਜੰਗਨਾਮਾ—ਮੁਕਬਲ
4. ਜੰਗਨਾਮਾ ਇਮਾਮ ਹੱਕ—ਮੌਲਵੀ ਗ਼ੁਲਾਮ ਮੁਸਤਫ਼ਾ
5. ਜੰਗਨਾਮਾ—ਪੀਰ ਮੁਹੰਮਦ ਕਾਸਬੀ
6. ਜੰਗ ਅਹਦ, ਜੰਗ ਬਦਰ—ਅਹਿਮਦ ਯਾਰ
7. ਜੰਗ ਜ਼ੈਤੂਨ
8. ਜੰਗਨਾਮਾ ਹਜ਼ਰਤ ਅਲੀ—ਅਜ਼ੀਮ
9. ਜੰਗਨਾਮਾ ਉਮਰ—ਮੁਹੰਮਦ ਬਖ਼ਸ਼
10. ਜੰਗਨਾਮਾ ਬਦਰ—ਕਰੀਮ ਬਖ਼ਸ਼
11. ਜੰਗਨਾਮਾ—ਰੁਕਨੁੱਦੀਨ
12. ਜੰਗਨਾਮਾ—ਬੀਰ ਸਿੰਘ
13. ਜੰਗਨਾਮਾ ਲਾਹੌਰ—ਕਾਨ੍ਹ ਸਿੰਘ ਬੰਗਾ
14. ਜੰਗਨਾਮਾ—ਸਾਹਿਬ ਸਿੰਘ
15. ਜੰਗਨਾਮਾ ਹਰੀ ਸਿੰਘ—ਕਾਨ੍ਹ ਸਿੰਘ ਬੰਗਾ
16. ਜੰਗਨਾਮਾ ਹਰੀ ਸਿੰਘ—ਕਾਦਰਯਾਰ
17. ਜੰਗਨਾਮਾ ਹਰੀ ਸਿੰਘ—ਸਹਾਈ ਸਿੰਘ
18. ਜੰਗਨਾਮਾ ਹਰੀ ਸਿੰਘ—ਗੁਰਮੁਖ ਸਿੰਘ
19. ਜੰਗਨਾਮਾ ਹਰੀ ਸਿੰਘ—ਰਾਮ ਦਿਆਲ
20. ਜੰਗਨਾਮਾ ਮਲਾਕੰਦ—ਗੋਪਾਲ ਸਿੰਘ
21. ਜੰਗ ਚਤਰਾਲ—ਵਧਾਵਾ ਸਿੰਘ
22. ਜੰਗ ਚਿਤਰਾਲ—ਕੇਹਰ ਸਿੰਘ
23. ਜੰਗ ਚੀਨ—ਰੂੜ ਸਿੰਘ
24. ਜੰਗ ਮੁਲਖ ਤੀਰਾਹ—ਲਾਭ ਸਿੰਘ
25. ਜੰਗਨਾਮਾ ਕਾਬਲ ਕੰਧਾਰ—ਸਿਆਮ ਸਿੰਘ
26. ਜੰਗਨਾਮਾ ਕਾਬਲ—ਕਰਮ ਸਿੰਘ
27. ਜੰਗਨਾਮਾ ਖ਼ੈਬਰ—ਅਬਦੁੱਲ ਹਮੀਦ
28. ਜੰਗ ਯੌਰਪ—ਹੌਲਦਾਰ ਨੰਦ ਸਿੰਘ

## ਵਾਰ-ਸਾਹਿਤ ਦੀ ਵਿਸ਼ੇਸ਼ਤਾ

(1) ਵਾਰ-ਸਾਹਿਤ ਇਤਿਹਾਸਕ ਜਾਣਕਾਰੀ ਦਾ ਖ਼ਜ਼ਾਨਾ ਹੈ, ਜਿਸ ਤੋਂ ਪੰਜਾਬੀਆਂ ਦੇ ਬੀਰ ਬਹਾਦਰ ਨਾਇਕਾਂ ਦਾ ਜੀਵਨ ਚਰਿੱਤ੍ਰ ਲੱਭਦਾ ਹੈ।

(2) ਇਸ ਤੋਂ ਵਿਸ਼ੇਸ਼ ਕਰਕੇ ਪੰਜਾਬੀ ਜੀਵਨ ਦੇ ਅਣਖ, ਆਣ, ਸਵੈਮਾਨ ਅਤੇ ਸੂਰਮਗਤੀ ਦੇ ਸ਼ਾਨਦਾਰ ਸਾਕੇ ਮਿਲਦੇ ਹਨ।

(3) ਪੰਜਾਬੀ ਸੱਭਿਆਚਾਰ ਦਾ ਸਰੂਪ ਚਿਤਰਨ ਵਾਲੀ ਸਮੱਗਰੀ ਕਈ ਵਾਰਾਂ ਵਿਚ ਪ੍ਰਾਪਤ ਹੈ, ਜਿਵੇਂ ਕਿ ਵਾਰ ਹਕੀਕਤ ਰਾਇ ਧਰਮੀ, ਕਿਰਤ ਅਗਰਾ ਸਿੰਘ ਸੇਠੀ ਜਾਂ ਵਾਰ ਨਾਦਰਸ਼ਾਹ ਆਦਿ ਵਿਚ।

(4) ਕਈ ਭਾਰਤੀ ਪੁਰਾਣਕ ਪ੍ਰਸੰਗ ਪੰਜਾਬੀ ਰੂਪ ਵਿਚ ਢਾਲ ਕੇ ਅਜੇਹੇ ਪੇਸ਼ ਕੀਤੇ ਗਏ ਹਨ ਕਿ ਉਨ੍ਹਾਂ ਤੋਂ ਪਾਠਕ ਨੂੰ ਅਪਣੱਤ ਦਾ ਅਹਿਸਾਸ ਹੁੰਦਾ ਹੈ ਤੇ ਚੰਗੀ ਲਾਹੇਵੰਦੀ ਪ੍ਰੇਰਨਾ ਮਿਲਦੀ ਹੈ।

(5) ਸਮੇਂ-ਸਮੇਂ ਵਰਤੀਂਦੀ ਜੰਗੀ ਸਮੱਗਰੀ, ਖ਼ਾਸ ਕਰਕੇ ਸ਼ਸਤਰਾਂ ਦਾ ਗਿਆਨ ਵੀ ਇਨ੍ਹਾਂ ਵਾਰਾਂ ਤੋਂ ਚੋਖਾ ਮਿਲਦਾ ਹੈ।

(6) ਇਹ ਵਾਰ-ਸਾਹਿਤ ਬਲਵਾਨ ਸ਼ਬਦਾਵਲੀ ਦਾ ਵੀ ਚੰਗਾ ਭੰਡਾਰ ਹੈ, ਜਿਸ ਤੋਂ ਬੋਲੀ ਅਤੇ ਬੋਲਣ ਵਾਲਿਆਂ ਦੇ ਤੇਜ ਪ੍ਰਤਾਪ ਦਾ ਪਤਾ ਲੱਗਦਾ ਹੈ।

(7) ਵਾਰਾਂ ਵਿਚ ਵਰਤਿਆ ਪਉੜੀ-ਪ੍ਰਬੰਧ ਅਨੇਕ-ਭਾਂਤੀ ਛੰਦਾਬੰਦੀ ਨੂੰ ਸਮੋਈ ਬੈਠਾ ਹੈ, ਜਿਸ ਦੀ ਖੋਜ ਲੋੜੀਂਦੀ ਹੈ। ਇਸ ਤੋਂ ਪਤਾ ਲੱਗੇਗਾ ਕਿ ਵਾਰਕਾਰ ਕਿਸ ਤਰ੍ਹਾਂ ਵੱਖੋ-ਵੱਖ ਬਹਰ ਵਰਤ ਕੇ ਇਸ ਕਾਵਿ-ਰੂਪ ਦੀ ਉਸਾਰੀ ਕਰਦੇ ਆਏ ਹਨ। ਅਧਿਆਤਮਕ ਤੇ ਧਾਰਮਿਕ ਵਾਰਾਂ ਤਰ੍ਹਾਂ-ਤਰ੍ਹਾਂ ਦੇ ਉੱਚੇ ਸੁੱਚੇ ਉਪਦੇਸ਼ਾਂ ਨਾਲ ਭਰਪੂਰ ਹਨ, ਜੋ ਜ਼ਿੰਦਗੀ ਨੂੰ ਸ੍ਰੇਸ਼ਟ ਮਾਰਗ ਦ੍ਰਿੜ੍ਹਾ ਕੇ ਉਚੇਰੇ ਪਾਸੇ ਵੱਲ ਲਿਜਾਂਦੀਆਂ ਹਨ।

## ਅਧਿਆਤਮਕ ਤੇ ਧਾਰਮਿਕ ਵਾਰਾਂ

ਇਹ ਠੀਕ ਹੈ ਕਿ ਪੰਜਾਬ ਦੀ ਬੀਰ-ਗਾਥਾ ਵਰਣਨ ਕਰਨ ਵਾਲੀ ਕਾਵਿ-ਪ੍ਰੰਪਰਾ ਵਧੇਰੇ ਵਾਰ ਰੂਪ ਵਿਚ ਹੀ ਪ੍ਰਾਪਤ ਹੈ ਜਾਂ ਫਿਰ ਕੁੱਝ ਕੁ ਜੰਗਨਾਮਿਆਂ ਵਿਚ ਮਿਲਦੀ ਹੈ। ਇਸ ਤੋਂ ਇਲਾਵਾ ਪਉੜੀ-ਪ੍ਰਬੰਧ ਵਿਚ ਰਚੀਆਂ ਅਨੇਕਾਂ ਵਾਰਾਂ ਅਜੇਹੀਆਂ ਵੀ ਹਨ ਜੋ ਬੀਰ ਰਸੀ ਨਹੀਂ। ਉਨ੍ਹਾਂ ਦੀ ਕਾਇਆਂ ਤਾਂ ਵਾਰਾਂ ਵਾਲੀ ਹੈ, ਪਰ ਆਤਮਾ ਦੀ ਨੁਹਾਰ ਬਿਲਕੁਲ ਨਿਰਾਲੀ ਹੈ। ਇਨ੍ਹਾਂ ਵਿਚ ਜੰਗੋ-ਜਦਲ ਦੀ ਥਾਂ ਸ਼ਾਂਤੀ ਤੇ ਅਮਨ ਦਾ ਵਾਤਾਵਰਣ ਹੈ ਤੇ ਕਲਾ ਦੇ ਪੱਖੋਂ ਵੀ ਸ੍ਰੇਸ਼ਟ ਹਨ।

ਬੀਰ-ਰਸੀ ਵਾਰਾਂ ਤੋਂ ਇਲਾਵਾ ਅਜੇਹੀਆਂ ਅਧਿਆਤਮਕ ਤੇ ਧਾਰਮਿਕ ਵਾਰਾਂ ਵੀ ਕਾਫ਼ੀ ਮਾਤਰਾ ਵਿਚ ਲਿਖੀਆਂ ਗਈਆਂ। ਇਹ ਬਹੁਤੀਆਂ ਸਿੱਖ ਲਹਿਰ ਦੀ ਦੇਣ ਹਨ। ਅਧਿਆਤਮਕ ਵਾਰ ਦਾ ਮਹਾਂਨਾਇਕ ਸਦਾ ਅਕਾਲ ਪੁਰਖ ਹੁੰਦਾ ਹੈ। ਉਸ ਦੀ ਉਸਤਤਿ ਅਨੇਕ-ਭਾਂਤੀ ਢੰਗਾਂ ਨਾਲ ਕੀਤੀ ਜਾਂਦੀ ਹੈ ਕਿ ਕਿਵੇਂ ਉਸ ਸ੍ਰਿਸ਼ਟੀ ਦੀ ਸਾਜਨਾ ਕੀਤੀ, ਧੰਦੇ ਲਾਈ ਤੇ ਪਰਸਪਰ ਟਕਰਾਈ ਤੇ ਫਿਰ ਕਿਵੇਂ ਉਹ ਇਸ ਸਾਰੇ ਨਾਟਕ ਦੀ ਸਮਾਪਤੀ ਇਕ ਖਿਨ ਵਿਚ ਕਰ ਦਿੰਦਾ ਹੈ। ਇਸ ਦਾ ਵਿਸ਼ਾ-ਵਸਤੂ ਭਾਵੇਂ ਜੰਗ ਜੁੱਧ ਨਹੀਂ ਹੁੰਦਾ, ਫਿਰ ਵੀ ਕਿਤੇ-ਕਿਤੇ ਉਸ ਮਹਾਂ ਸ਼ਕਤੀ ਦੀ ਜੈ-ਜੈਕਾਰ ਸੁਣਾਈ ਦਿੰਦੀ ਤੇ

ਪਉੜੀ-ਪ੍ਰਬੰਧ ਦੀ ਚੜ੍ਹਤ ਅਨੁਸਾਰ ਉਸ ਦੀ ਚੜ੍ਹਤ ਅੱਗੇ-ਅੱਗੇ ਦਿਖਾਈ ਜਾਂਦੀ ਹੈ ਤੇ ਨਾਲ-ਨਾਲ ਜੀਵਨ ਨੂੰ ਵੀ ਪ੍ਰੇਰਨਾ ਦਿੱਤੀ ਜਾਂਦੀ ਹੈ।

ਗੁਰੂਆਂ ਤੋਂ ਪਹਿਲਾਂ ਵਾਰ ਕਾਵਿ-ਰੂਪ, ਜ਼ਿਆਦਾਤਰ ਲੜਨ-ਭਿੜਨ ਵਾਲੇ ਸੂਰਬੀਰਾਂ ਨੂੰ ਹੀ ਨਾਇਕ ਬਣਾਉਂਦਾ ਸੀ ਤੇ ਉਨ੍ਹਾਂ ਦੀ ਹੀ ਉਸਤਤਿ ਗਾਉਂਦਾ ਸੀ, ਲੇਕਿਨ ਨਿਰੰਕਾਰੀ ਢਾਡੀ ਗੁਰੂ ਨਾਨਕ ਸਾਹਿਬ ਨੂੰ ਇਹ ਸ਼ਿਕਾਇਤ ਸੀ ਕਿ ਕੇਵਲ ਝਗੜੇ ਝੇੜੇ ਦੇ ਪ੍ਰਸੰਗ ਗਾ-ਗਾ ਕੇ ਸੁਣਾਉਣੇ ਹੀ ਕਲਾਕਾਰੀ ਨਹੀਂ। ਇਸੇ ਕਰਕੇ ਉਨ੍ਹਾਂ ਆਪਣੇ ਸਮੇਂ ਦੇ ਗਵੰਤਰੀਆਂ ਉੱਤੇ ਇਕ ਸੰਖੇਪ ਜਿਹੀ ਟਿੱਪਣੀ ਵੀ ਕੀਤੀ :

**ਊਚੇ ਕੂਕਹਿ, ਵਾਦਾ ਗਾਵਹਿ ਜੋਧਾ ਕਾ ਬੀਚਾਰੁ॥** *(ਪੰਨਾ 469)*

ਭਾਈ ਗੁਰਦਾਸ ਜੀ ਦਾ ਇਤਰਾਜ਼ ਵੀ ਇਸੇ ਤਰ੍ਹਾਂ ਦਾ ਹੈ :

**ਸਚੁ ਦਾਤਾਰੁ ਵਿਸਾਰ ਕੈ, ਮੰਗਤਿਆਂ ਨੋ ਮੰਗਣ ਜਾਹੀ॥**
**ਢਾਢੀ ਵਾਰਾਂ ਗਾਂਵਦੇ, ਵੈਰ ਵਿਰੋਧ ਜੋਧ ਸਾਲਾਹੀ॥੬॥** *(ਵਾਰ 15)*

ਅਰਥਾਤ, ਇਹ ਲੋਕ ਉੱਚਾ ਸੰਘ ਪਾੜਦੇ ਹਨ। ਝਗੜੇ ਝੇੜੇ ਗਾ-ਗਾ ਜੋਧਿਆਂ ਤੇ ਵਰਿਆਮਾਂ ਦੀ ਵਾਰਤਾ ਦੱਸਦੇ ਹਨ, ਪਰ ਜੀਵਨ ਇਹੋ ਕੁੱਝ ਨਹੀਂ। ਗੁਰੂ ਸਾਹਿਬ ਦੀ ਦ੍ਰਿਸ਼ਟੀ ਵਿਚ ਤਾਂ ਇਹ ਲੋਕ ਸੂਰਮੇ ਕਹੇ ਜਾਣ ਦੇ ਵੀ ਲਾਇਕ ਨਹੀਂ। ਜੋ ਗ਼ਰੂਰ ਵਿਚ ਐਵੇਂ ਫ਼ਤੂਰ ਮਚਾਉਂਦੇ ਗ਼ਰੀਬਾਂ ਦਾ ਘਾਣ-ਬੱਚਾ ਪੀੜਦੇ, ਖ਼ਾਹ-ਮਖ਼ਾਹ ਸਮਾਜ ਦਾ ਅਮਨ ਭੰਗ ਕਰਦੇ ਹਨ। ਆਪ ਫ਼ੁਰਮਾਉਂਦੇ ਹਨ :

**ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ॥**
**ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ॥**
**ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ॥**
**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥**
**ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ॥**

*(ਪੰਨਾ 1089)*

ਇਉਂ ਜਿਥੇ ਉਨ੍ਹਾਂ ਸੂਰਬੀਰ ਦਾ ਸੰਕਲਪ ਬਦਲਿਆ, ਉਥੇ ਵਾਰ ਦਾ ਨਾਇਕ ਸਰਬ ਕਲਾ ਸਮਰੱਥ ਪਰਮੇਸ਼ਰ ਤੇ ਗੁਰਮੁਖ ਨੂੰ ਬਣਾਇਆ ਤੇ ਉਸ ਦੀ ਮਹਿਮਾ ਵਿਚ ਵਾਰਾਂ ਲਿਖੀਆਂ। ਉਨ੍ਹਾਂ ਸੂਰਮੇ ਦੇ ਨਵੇਂ ਲੱਛਣ ਕੀਤੇ :

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ, ਸੋ ਕਹੀਅਤ ਹੈ ਸੂਰਾ॥**
**ਆਤਮ ਜਿਣੈ ਸਗਲ ਵਸ ਤਾ ਕੈ, ਜਾ ਕਾ ਸਤਿਗੁਰੁ ਪੂਰਾ॥** *(ਪੰਨਾ 679)*

**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥** *(ਪੰਨਾ 404*

ਫਿਰ ਸਾਰੇ ਵਾਰਕਾਰ ਗੁਰੂਆਂ ਆਪਣੇ ਆਪ ਨੂੰ ਪ੍ਰਭੂ ਦਾ ਢਾਡੀ ਕਿਹਾ ਹੈ :

**ਹਉ ਢਾਢੀ ਵੇਕਾਰੁ ਕਾਰੈ ਲਾਇਆ॥** *(ਪੰਨਾ 150)*

**ਹਉ ਢਾਡੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥** *(ਪੰਨਾ 468)*

**ਹਉ ਢਾਢੀ ਹਰਿ ਪ੍ਰਭ ਖਸਮ ਕਾ, ਹਰਿ ਕੈ ਦਰਿ ਆਇਆ॥** *(ਪੰਨਾ 91)*

**ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋਡੇ॥** *(ਪੰਨਾ 323)*

ਭਗਤ ਨਾਮਦੇਵ ਜੀ ਰੱਬੀ ਦਰਬਾਰ ਵਿਚ ਢਾਡੀ ਗਾਉਂਦੇ ਦੱਸਦਾ ਹੈ :

**ਜਾਂ ਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ॥**

*(ਪੰਨਾ 1292)*

ਅਧਿਆਤਮਕ ਵਾਰ ਦੇ ਸਰੂਪ ਨੂੰ ਸਪੱਸ਼ਟਤਾ ਸਹਿਤ ਸਾਕਾਰ ਕਰਨ ਲਈ 'ਵਾਰ ਆਸਾ' ਵਿਚਾਰੀ ਜਾ ਸਕਦੀ ਹੈ। ਇਸ ਦਾ ਆਰੰਭ ਇਉਂ ਹੈ:

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ॥** *(ਪੰਨਾ 463)*

ਜਦੋਂ ਉਹ ਸ੍ਰਿਸ਼ਟੀ ਦੀ ਸਾਜਨਾ ਕਰਦਾ ਹੈ ਤਾਂ ਮਨੁੱਖ ਨੂੰ ਜੀਵਨ-ਸੰਗ੍ਰਾਮ ਵਿਚ ਜੂਝਣ ਲਈ ਤਿਆਰ ਕਰ ਕੇ ਘੱਲਦਾ ਹੈ। ਇਹ ਵੀ ਉਸ ਦੀ ਕਰਾਮਾਤੀ ਖੇਡ ਹੈ ਕਿ ਉਹ ਸਾਰਾ ਕੁਝ ਆਪ ਵਿਉਂਤਦਾ, ਸੁਆਰਦਾ ਤੇ ਫਿਰ ਮਨੁੱਖੀ ਹਸਤੀ ਨੂੰ ਏਸ ਖੇਡ ਲਈ ਵੰਗਾਰਦਾ ਹੈ, ਇਹ ਉਸ ਦੀ ਮੌਜ ਹੈ। ਦੂਜੀ ਪਉੜੀ ਇਉਂ ਚੱਲਦੀ ਹੈ:

**ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥**
**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥**
**ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥**
**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥**
**ਲਿਖਿ ਨਾਵੈ ਧਰਮੁ ਬਹਾਲਿਆ॥੨॥** *(ਪੰਨਾ 463*

ਇਸ ਵੇਰਵੇ ਦਾ ਭਾਵ ਇਹ ਹੈ ਕਿ ਇਹ ਵਾਰਕਾਰ ਕਲਾਕਾਰ, ਕੇਵਲ ਪਰਮੇਸ਼ਰ ਦੀ ਉਸਤਤਿ ਤਕ ਹੀ ਸੀਮਿਤ ਨਹੀਂ, ਸਗੋਂ ਜੀਵਨ ਦੇ ਨਾਇਕ ਮਨੁੱਖ ਦੀ ਹੋਣੀ ਦੇ ਨਕਸ਼ੇ ਵੀ ਨਾਲੋ-ਨਾਲ ਉਲੀਕਦਾ ਜਾਂਦਾ ਹੈ ਤਾਂ ਕਿ ਉਹ ਵੀ ਠੀਕ ਪਾਸੇ ਵੱਲ ਪ੍ਰੇਰਿਤ ਹੋ ਕੇ ਆਪਣੀ ਸਹੀ ਖੇਡ ਖੇਲ ਸਕੇ।

ਵਾਰ ਦਾ ਇਕ ਲੱਛਣ ਇਹ ਵੀ ਹੈ ਕਿ ਢਾਡੀ ਆਪਣੇ ਨਾਇਕ ਨੂੰ ਸਨਮੁਖ ਹੋ ਕੇ ਸੰਬੋਧਨ ਕਰਦਾ ਹੈ। ਉਸ ਦੇ ਵਚਿਤ੍ਰ ਕਾਰਨਾਮਿਆਂ ਦੀ ਚਰਚਾ ਤਾਂ ਉਹ ਕਰਦਾ ਹੀ ਹੈ, ਪਰ ਸੰਬੋਧਨੀ ਸੁਰ ਖ਼ਾਸ ਤੌਰ 'ਤੇ ਧਿਆਨ ਖਿੱਚਣ ਵਾਲੀ ਹੈ:

**ਨਾਉ ਤੇਰਾ ਨਿਰੰਕਾਰੁ ਹੈ, ਨਾਇ ਲਇਐ ਨਰਕਿ ਨ ਜਾਈਐ॥੫॥** *(ਪੰਨਾ 465)*

ਗੁਰੂ ਅਰਜਨ ਸਾਹਿਬ 'ਵਾਰ ਰਾਮਕਲੀ' ਵਿਚ ਉਸ ਦੀ ਉੱਚਤਾ ਬਿਆਨ ਕਰਦੇ ਇਉਂ ਗਾਉਂਦੇ ਤੇ ਸੰਬੋਧਦੇ ਹਨ। ਇਥੇ ਸ਼ਬਦਾਂ ਦੀ ਚੋਣ ਤੇ ਬਹਰ ਦੀ ਚਾਲ ਵੇਖਣ ਵਾਲੀ ਹੈ ਜੋ ਇਕ ਸ਼ਾਹਸਵਾਰ ਸੂਰਮੇ ਦੀ ਫੁਰਤੀ ਵਾਂਙ ਚਕਾਚੌਂਧ ਕਰਦੀ ਜਾਂਦੀ ਹੈ:

**ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ॥** *(ਪੰਨਾ 965)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਾਰਾਂ ਦਾ ਬਿਉਰਾ ਇਸ ਪ੍ਰਕਾਰ ਹੈ:

ਗੁਰੂ ਨਾਨਕ—ਮਾਝ, ਆਸਾ ਤੇ ਮਲਾਰ।

ਗੁਰੂ ਅਮਰਦਾਸ—ਗੂਜਰੀ, ਸੂਹੀ, ਰਾਮਕਲੀ, ਮਾਰੂ।

ਗੁਰੂ ਰਾਮਦਾਸ—ਸਿਰੀ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ, ਕਾਨੜਾ।

ਗੁਰੂ ਅਰਜਨ—ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ ਤੇ ਬਸੰਤ।

ਰਾਗਾਂ ਅਨੁਸਾਰ ਵਾਰ-ਰਚਨਾ ਕਰਨਾ ਸਮੇਂ ਦੀ ਸਾਹਿਤਕ ਰੀਤਿ ਸੀ ਤੇ ਇਹ ਵੀ ਵੱਖ-ਵੱਖ ਧਾਰਨਾ ਦੇ ਪੱਖ ਨੂੰ ਪ੍ਰਗਟਾਉਣ ਲਈ ਸੀ। ਉਪਰੋਕਤ 21 ਵਾਰਾਂ ਨੂੰ ਅਸੀਂ ਸਹਿਜੇ

ਹੀ ਅਧਿਆਤਮਕ ਵਾਰਾਂ ਦੀ ਲੜੀ ਵਿਚ ਰੱਖ ਸਕਦੇ ਹਾਂ। 22ਵੀਂ ਰਾਗ ਰਾਮਕਲੀ ਵਿਚ ਸਤੇ ਤੇ ਬਲਵੰਡ ਦੀ ਆਖੀ ਵਾਰ, ਗੁਰੂ ਭਗਤੀ ਦੀ ਵਾਰ ਕਹੇ ਜਾਣ ਲਾਇਕ ਹੈ। ਭਾਈ ਗੁਰਦਾਸ ਜੀ ਨੇ ਜ਼ਿਆਦਾ ਧਾਰਮਿਕ ਵਾਰਾਂ ਲਿਖੀਆਂ, ਪ੍ਰੰਤੂ ਉਨ੍ਹਾਂ ਦੀ 'ਗਿਆਨ ਰਤਨਾਵਲੀ' ਵਿਚ ਕੁੱਝ ਐਸੀਆਂ ਵਾਰਾਂ ਹਨ, ਜੋ ਅਧਿਆਤਮਕ ਵਾਰਾਂ ਦੇ ਸਿਰਲੇਖ ਹੇਠ ਆਉਂਦੀਆਂ ਹਨ, ਜਿਵੇਂ ਕਿ 2 ਜਾਂ 18 ਨੰਬਰ। ਇਹ ਗੱਲ ਨਹੀਂ ਕਿ ਗੁਰੂ ਸਾਹਿਬਾਨ ਨੇ ਵਾਰ ਰਚਨਾ ਕਰਨ ਸਮੇਂ ਕੇਵਲ ਇਸ ਦੇ ਪਉੜੀ-ਪ੍ਰਬੰਧ ਨੂੰ ਹੀ ਅਪਣਾਇਆ, ਸਗੋਂ ਕਿਤੇ-ਕਿਤੇ ਜੀਵਨ-ਸੰਗ੍ਰਾਮ ਦੀ ਟੱਕਰ ਤੇ ਵਿਜੈ ਦੀ ਝਲਕ ਦੇ ਕੇ ਸੱਚੀਂ-ਮੁੱਚੀਂ ਰਣ-ਖੇਤਰ ਦਾ ਚਿੱਤਰ ਉਲੀਕਣ ਦੀ ਵੀ ਕੋਸ਼ਿਸ਼ ਕੀਤੀ ਹੈ :

**ਆਪੇ ਛਿੰਝ ਪਵਾਇ, ਮਲਾ ਖਾੜਾ ਰਚਿਆ॥**
**ਲਥੇ ਭੜਥੂ ਪਾਇ, ਗੁਰਮੁਖਿ ਮਚਿਆ॥**
**ਮਨਮੁਖ ਮਾਰੇ ਪਛਾੜਿ, ਮੂਰਖ ਕਚਿਆ॥**
**ਆਪਿ ਭਿੜੈ ਮਾਰੇ ਆਪਿ ਕਾਰਜੁ ਰਚਿਆ॥** *(ਪੰਨਾ 1280)*

**ਗੁਰ ਤੇ ਗਿਆਨੁ ਪਾਇਆ, ਅਤਿ ਖੜਗੁ ਕਰਾਰਾ॥**
**ਦੂਜਾ ਭ੍ਰਮੁ ਗੜੁ ਕਟਿਆ, ਮੋਹੁ ਲੋਭੁ ਅਹੰਕਾਰਾ॥** *(ਪੰਨਾ 1087)*

**ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ॥**
**ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ॥**
**ਰੋਗ ਸੋਗ ਸਭਿ ਮਿਟਿ ਗਏ, ਨਿਤ ਨਵਾ ਨਿਰੋਆ॥** *(ਪੰਨਾ 1193)*

ਛੰਦਾਬੰਦੀ ਦੇ ਪਹਿਲੂ ਤੋਂ ਵੀ ਜੇਕਰ ਅਸੀਂ ਇਨ੍ਹਾਂ ਵਾਰਾਂ ਦਾ ਗੰਭੀਰ ਅਧਿਐਨ ਕਰੀਏ ਤਾਂ ਸਪੱਸ਼ਟ ਹੋਵੇਗਾ ਕਿ ਸਤਿਗੁਰਾਂ ਕਈ ਭਾਂਤ ਦੇ ਪਉੜੀ-ਪ੍ਰਬੰਧ ਦਾ ਪ੍ਰਯੋਗ ਕੀਤਾ, ਪਰ ਹਰ ਥਾਂ ਅਧਿਆਤਮਕਤਾ ਦੀ ਮੋਹਰ ਲਾਈ ਹੋਈ ਹੈ।

ਬੀਰ-ਰਸੀ ਵਾਰਾਂ ਜਿਥੇ ਵਿਰੋਧ ਭਾਵਨਾ ਨੂੰ ਪ੍ਰਚੰਡ ਕਰ ਕੇ ਆਪਣਾ ਕਲੇਵਰ ਸਿਰਜਦੀਆਂ ਹਨ, ਉਥੇ ਅਧਿਆਤਮਕ ਵਾਰਾਂ ਪਰਮੇਸ਼ਰ ਦੀ ਜੋਤਿ ਵਿਆਪਕ ਦੱਸ ਕੇ ਏਕਤਾ ਤੇ ਪ੍ਰੇਮ ਦੀ ਭਾਵਨਾ ਪੈਦਾ ਕਰਦੀਆਂ ਹਨ। ਆਮ ਤੌਰ 'ਤੇ ਬੀਰ-ਰਸੀ ਵਾਰ ਦਾ ਬਹੁਤਾ ਝੁਕਾਅ ਵਿਅਕਤੀਵਾਦ ਵੱਲ ਹੁੰਦਾ ਹੈ, ਲੇਕਿਨ ਅਧਿਆਤਮਕ ਵਾਰ ਸਪੱਸ਼ਟੀਵਾਦ ਦੀ ਪੁਸ਼ਟੀ ਕਰਦੀ ਹੈ। ਇਸ ਤੋਂ ਇਲਾਵਾ ਅਧਿਆਤਮਕ ਰਚਨਾ ਮਨੁੱਖ ਨੂੰ ਵਿਸਮਾਦੀ ਰੰਗ ਵਿਚ ਲੈ ਜਾਂਦੀ ਹੈ, ਪਰ ਬੀਰ-ਰਸੀ ਰਚਨਾ ਰਾਗ ਦ੍ਵੈਖ ਦੇ ਭਾਵ ਉਤੇਜਿਤ ਕਰ ਕੇ ਸ੍ਰੋਤੇ ਨੂੰ ਸੰਸਾਰਕ ਫਾਹੀ ਵਿਚ ਹੀ ਫਾਹੀ ਰੱਖਦੀ ਹੈ। ਇਹ ਠੀਕ ਹੈ ਕਿ ਇਨ੍ਹਾਂ ਦੀ ਰੂਪਕ ਪੱਖ ਤੋਂ ਉਪਰਲੀ-ਉਪਰਲੀ ਸਾਂਝ ਹੈ, ਲੇਕਿਨ ਵਿਸ਼ੇ ਦੇ ਪੱਖ ਤੋਂ ਇਹ ਵੱਖ-ਵੱਖ ਹੀ ਹਨ।

ਜੇਕਰ ਅਧਿਆਤਮਕ ਵਾਰ ਦਾ ਨਾਇਕ ਪਰਮੇਸ਼ਰ ਹੁੰਦਾ ਹੈ ਤਾਂ ਧਾਰਮਿਕ ਵਾਰ ਦਾ ਨਾਇਕ ਗੁਰੂ ਅਵਤਾਰ ਜਾਂ ਪੀਰ ਪੈਗ਼ੰਬਰ ਨੂੰ ਬਣਾਇਆ ਜਾਂਦਾ ਹੈ। ਸਭ ਤੋਂ ਵੱਧ ਧਾਰਮਿਕ ਵਾਰਾਂ ਦੀ ਰਚਨਾ ਭਾਈ ਗੁਰਦਾਸ ਜੀ ਨੇ ਕੀਤੀ। ਉਨ੍ਹਾਂ ਜਿਸ ਸ਼ਬਦਾਵਲੀ ਤੇ ਸ਼ੈਲੀ ਵਿਚ ਗੁਰੂ-ਮਹਿਮਾ ਗਾਈ ਹੈ, ਉਸਦਾ ਕੋਈ ਮੁਕਾਬਲਾ ਨਹੀਂ। ਉਹ ਇਕ ਚੰਗੇ ਵਿਦਵਾਨ ਸਨ, ਭਾਰਤੀ ਪ੍ਰੰਪਰਾ ਤੋਂ ਭਲੀ ਪ੍ਰਕਾਰ ਜਾਣੂ ਹੋਣ ਤੋਂ ਇਲਾਵਾ ਇਸਲਾਮੀ ਰਸਮਾਂ ਰਵਾਇਤਾਂ ਦੀ ਵੀ ਸੋਝੀ ਰੱਖਦੇ ਸਨ। ਉਨ੍ਹਾਂ ਦੀ ਵਿਸ਼ਾਲ ਵਾਰ-ਰਚਨਾ ਆਪਣੀ ਮਿਸਾਲ ਆਪ ਹੈ। ਚੂੰਕਿ ਵਾਰ ਵਿਚ ਨਾਇਕ ਪ੍ਰਤਿਨਾਇਕ ਦੋਵੇਂ ਹੁੰਦੇ ਹਨ, ਇਸ ਕਰਕੇ ਭਾਈ ਸਾਹਿਬ ਨੇ ਗੁਰਮੁਖਾਂ ਦੇ ਮੁਕਾਬਲੇ ਮਨਮੁਖਾਂ, ਨਿੰਦਕਾਂ, ਦੁਰਜਨਾਂ, ਕੂੜਿਆਰਾਂ,

ਮੂਰਖਾਂ, ਅਕ੍ਰਿਤਘਣਾਂ, ਦੰਭੀਆਂ ਤੇ ਦੁਬਾਜਰਿਆਂ ਦੀ ਵੀ ਖ਼ੂਬ ਖ਼ਬਰ ਲਈ ਹੈ। ਅੰਤਲੀਆਂ ਪੰਜ-ਸੱਤ ਵਾਰਾਂ ਐਸੀਆਂ ਹੀ ਹਨ।

ਹਰਿ ਜੀ ਕ੍ਰਿਤ 'ਵਾਰ ਭਲੇ ਤਥਾ ਬੁਰੇ ਕੀ' ਜਾਂ ਹਰਿਜਸ ਰਾਇ ਕ੍ਰਿਤ 'ਵਾਰ ਗਿਆਨ ਅਗਿਆਨ ਕੀ' ਆਦਿ ਵਿਚ ਇਸੇ ਮਾਡਲ ਨੂੰ ਅਪਨਾ ਕੇ ਨੇਕੀ ਬਦੀ ਦੀ ਟੱਕਰ ਦਰਸਾਈ ਹੈ ਤੇ ਇਸ ਮਾਨਸਿਕ ਸੰਘਰਸ਼ ਨੂੰ ਯੁੱਧ ਦਾ ਰੂਪ ਦਿੱਤਾ ਹੈ। ਬਾਬਾ ਸਾਧੂ ਜਨ, ਬਾਵਾ ਹਰੀਆ, ਭਾਈ ਦਰਬਾਰੀ ਦਾਸ ਤੇ ਭਾਈ ਕੁਸਲ ਦਾਸ ਆਦਿ ਮਾਲਵੇ ਦੇ ਸੰਤ ਕਵੀਆਂ ਧਾਰਮਿਕ ਵਾਰਾਂ ਦੇ ਭੰਡਾਰ ਨੂੰ ਜ਼ਿਆਦਾ ਭਰਪੂਰ ਕੀਤਾ ਹੈ। ਇਨ੍ਹਾਂ ਦੇ ਸਨਮੁਖ ਗੁਰਬਾਣੀ ਦੀ ਵਿਚਾਰਾਂਵਲੀ ਤੇ ਸ਼ਬਦਾਵਲੀ ਸੀ, ਸਤਿਗੁਰਾਂ ਦੀਆਂ ਰਚੀਆਂ ਵਾਰਾਂ ਸਨ। ਇਨ੍ਹਾਂ ਇਸੇ ਨੂੰ ਬਾਰ-ਬਾਰ ਦੁਹਰਾ ਕੇ ਪੇਸ਼ ਕੀਤਾ ਹੈ। ਸੋ ਜੇ ਬੀਰ-ਰਸੀ ਵਾਰਾਂ ਕਾਫ਼ੀ ਮਾਤਰਾ ਵਿਚ ਉਚਾਰੀਆਂ ਗਈਆਂ ਤਾਂ ਅਸੀਂ ਕਹਿ ਸਕਦੇ ਹਾਂ ਕਿ ਧਾਰਮਿਕ ਵਾਰਾਂ ਦੀ ਗਿਣਤੀ ਵੀ ਸੌ ਤੋਂ ਉੱਤੇ ਹੈ, ਜਿਨ੍ਹਾਂ ਸਾਡੇ ਸਾਹਿਤ ਨੂੰ ਵਿਸ਼ੇਸ਼ ਗੌਰਵ ਪ੍ਰਦਾਨ ਕੀਤਾ ਹੈ।

## ਵਾਰਾਂ ਦੇ ਗਵੰਤ੍ਰੀ ਢਾਡੀ

ਸਾਹਿਤਕ ਖੇਤਰ ਵਿਚ ਵਾਰਾਂ ਦੀ ਵਿਸ਼ੇਸ਼ ਮਹੱਤਤਾ ਹੋਣ ਕਾਰਨ ਵਾਰਾਂ ਦੇ ਕਰਤਿਆਂ ਗਾਵੱਈਆਂ ਦੀ ਪੁਰਾਣੇ ਸਮੇਂ ਤੋਂ ਇਕ ਵੱਖਰੀ ਸ਼੍ਰੇਣੀ ਚਲੀ ਆਈ ਹੈ। ਇਹ ਹਨ ਭੱਟ ਤੇ ਢਾਡੀ। ਚੂੰਕਿ ਵਾਰ ਦੇ ਰਚਣ ਤੇ ਗਾਉਣ ਦਾ ਹੁਨਰ ਇਕ ਨਿਵੇਕਲਾ ਹੀ ਰੂਪ ਰੰਗ ਰੱਖਦਾ ਹੈ, ਇਸ ਲਈ ਢਾਡੀਆਂ ਦੀ ਵੱਖਰੀ ਸੰਪਰਦਾ ਚੱਲੀ। ਢੱਡ ਉਹ ਨਿੱਕਾ ਜਿਹਾ ਸਾਜ਼ ਹੈ ਜਿਸ ਨੂੰ ਵਜਾ ਵਜਾ ਗਵੰਤ੍ਰੀ ਵਾਰਾਂ ਦਾ ਗਾਇਨ ਕਰਦੇ ਹਨ। ਇਸ ਦਾ ਮੂਲ ਸੰਸਕ੍ਰਿਤ ਪਦ ਹੈ—ਦ੍ਵਿ-ਵਾਦਯ—ਦੋ ਪਾਸਿਆਂ ਤੋਂ ਵੱਜਣ ਵਾਲਾ ਸਾਜ਼। ਦ੍ਵਿ-ਵਾਦਯ ਦੇ ਦੋਵੇਂ ਦੱਦੇ ਪੰਜਾਬੀ ਵਿਚ 'ਢ' ਵਿਚ ਤਬਦੀਲ ਹੋ ਗਏ ਤੇ ਉਚਾਰਣ ਵਿਚ ਦੂਜਾ ਢ, ਡ ਦਾ ਰੂਪ ਲੈ ਗਿਆ, ਇਉਂ 'ਢੱਡ' ਪਦ ਬਣ ਗਿਆ ਤੇ ਢੱਡ ਵਜਾਉਣ ਵਾਲੇ ਅਖਵਾਏ ਢਾਡੀ। ਉਂਜ ਤਾਂ ਵਾਰਾਂ ਗਾਉਣ ਵਾਲੇ ਢੱਡ ਤੋਂ ਇਲਾਵਾ ਢੋਲ, ਢੋਲਕ, ਮ੍ਰਿਦੰਗ, ਡੌਰੂ, ਡੱਫ਼, ਸਾਰੰਗੀ ਆਦਿ ਕਈ ਹੋਰ ਸਾਜ਼ ਵੀ ਵਰਤੋਂ ਵਿਚ ਲਿਆਉਂਦੇ ਹਨ, ਪ੍ਰੰਤੂ ਪਰਧਾਨਤਾ ਢੱਡ ਨੂੰ ਹੀ ਪ੍ਰਾਪਤ ਹੈ। ਇਕ ਵਾਰ ਰੋਜ਼ਾਨਾ ਅੰਗਰੇਜ਼ੀ ਪੱਤਰ *ਸਟੇਟਸਮੈਨ* ਦੇ ਐਡੀਟਰ ਆਇਨ ਸਟੀਫ਼ਨਜ਼ ਨੇ ਢੱਡ ਸਾਰੰਗੀ ਨਾਲ ਸਿੱਖਾਂ ਦੇ ਯੁੱਧਾਂ ਦੀਆਂ ਵਾਰਾਂ ਸੁਣ ਕੇ ਆਖਿਆ ਸੀ, 'ਮੈਂ ਸਾਰੇ ਏਸ਼ੀਆ ਵਿਚ ਇਹੋ ਜੇਹੀ ਜੰਗੀ-ਸੁਰ ਜਾਂ ਜੋਸ਼-ਉਭਾਰੂ ਗੀਤ ਅੱਗੇ ਕਦੇ ਨਹੀਂ ਸੁਣਿਆ।' ਢੱਡ ਭਾਵੇਂ ਇਕ ਨਿੱਕਾ ਜਿਹਾ ਸਾਜ਼ ਹੈ, ਪਰ ਕੰਮ ਇਹ ਵੱਡੇ-ਵੱਡੇ ਕਰਦਾ ਆਇਆ ਹੈ। ਕੌਮ ਨੂੰ ਜਗਾਉਣਾ, ਸ੍ਵੈਮਾਨ ਨੂੰ ਉਭਾਰ ਕੇ ਸ਼ਕਤੀ ਵਧਾਉਣਾ ਤੇ ਜਿੱਤਾਂ ਦਿਵਾਉਣਾ ਇਸੇ ਦੀ ਕਰਾਮਾਤ ਹੈ। ਗਵੰਤ੍ਰੀ ਇਸ ਦੇ ਆਸਰੇ ਆਪਣੀ ਲੈਅ ਨੂੰ ਕਾਇਮ ਰੱਖਦਾ ਅੱਗੇ-ਅੱਗੇ ਤੁਰਿਆ ਜਾਂਦਾ ਹੈ। ਸਾਰੰਗੀ ਸੂਖਮ ਧੁਨ ਦਾ ਸਾਜ਼ ਹੈ, ਕਲਾਕਾਰ ਇਸ ਵਿੱਚੋਂ ਵੀ ਆਕਰਸ਼ਕ ਸੁਰਾਂ ਕੱਢ ਕੇ ਸ੍ਰੋਤਿਆਂ ਨੂੰ ਬੰਨ੍ਹੀ ਰੱਖਦਾ ਹੈ। ਇਹ ਧੁਨ ਹੀ ਨਿਆਰੀ ਹੁੰਦੀ ਹੈ, ਹੀਰ ਦੀ ਹੋਰ ਤੇ ਮਿਰਜ਼ੇ ਦੀ ਹੋਰ। ਕਲਾਕਾਰ ਦੇ ਪੋਟੇ ਕਈ ਕਿਸਮ ਦੀਆਂ ਖਿਰਨਾਂ ਕੱਢਦੇ ਹਨ।

ਸਾਰੰਗੀ ਕੇਵਲ ਢਾਡੀ ਹੀ ਨਹੀਂ ਵਰਤਦੇ, ਹੋਰ ਸੰਗੀਤਕਾਰ ਵੀ ਵਰਤਦੇ ਹਨ, ਬੁੰਦੂ ਖ਼ਾਂ ਤੇ ਗ਼ੁਲਾਮ ਸਾਬਰ ਵਰਗੇ ਨਿਪੁੰਨ ਸਾਰੰਗੀਏ ਐਸੇ ਹੋਏ ਹਨ, ਜਿਨ੍ਹਾਂ ਹਿੰਦ ਭਰ ਵਿਚ ਮਾਣ ਪਾਇਆ ਹੈ।

ਪੁਰਾਣੇ ਜ਼ਮਾਨੇ ਵਿਚ ਢਾਡੀਆਂ ਦਾ ਕੰਮ ਬੜਾ ਮਾਨਯੋਗ ਸੀ ਤੇ ਕਵੀਆਂ ਦੇ ਬਰਾਬਰ ਦਰਜਾ ਸੀ। ਕੋਈ ਮਹਿਫ਼ਲ ਇਨ੍ਹਾਂ ਬਿਨਾਂ ਨਹੀਂ ਸੀ ਸਜਦੀ। ਢਾਡੀ ਦੇਸ ਦੀ ਸ਼ਾਨ ਸੀ ਤੇ ਢਾਡੀਆਂ ਦੀ ਸ਼ਾਨ ਸੀ ਉਨ੍ਹਾਂ ਦੇ ਬੀਰ-ਗੀਤ। ਗੁਰੂਆਂ ਤੇ ਭਗਤਾਂ ਵੀ ਆਪਣੇ ਆਪ ਨੂੰ ਢਾਡੀ ਕਿਹਾ ਹੈ:

**ਹਮ ਢਾਡੀ ਹਰਿ ਪ੍ਰਭ ਖਸਮ ਕੇ, ਨਿਤ ਗਾਵਹ ਹਰਿ ਗੁਣ ਛੰਤਾ॥** *(ਪੰਨਾ 650)*

ਭਗਤ ਸੂਰਦਾਸ ਵੀ ਇਹੋ ਕਹਿੰਦਾ ਹੈ:

ਹਉਂ ਤੋ ਤੇਰੋ ਘਰ ਕੋ ਢਾਡੀ, ਸੂਰਦਾਸ ਮੇਰੋ ਨਾਉਂ।

'ਹੀਰ ਦਮੋਦਰ' ਵਿਚ ਚੂਚਕ ਦੇ ਘਰ ਢਾਡੀ ਵਾਰਾਂ ਗਾਉਂਦੇ ਦੱਸੇ ਹਨ:

'ਆਖ ਦਮੋਦਰ ਲੈ ਚਲੇ ਪਿਆਲੇ, ਢਾਡੀ ਵਾਰਾਂ ਤਾਈਂ।'

ਚੂੰਕਿ ਢਾਡੀ ਕੀਰਤਿ ਗਾ ਕੇ ਹਰ ਇਕ ਨੂੰ ਪ੍ਰਸੰਨ ਕਰ ਸਕਦਾ ਸੀ, ਇਸ ਲਈ ਰੁੱਠਿਆਂ ਨੂੰ ਮਨਾਉਣ ਹਿੱਤ ਢਾਡੀਆਂ ਹੱਥ ਸੁਨੇਹੇ ਘੱਲੇ ਜਾਂਦੇ ਸਨ:

ਢਾਡੀ ਏਕ ਸੰਦੇਸੜੋ, ਪ੍ਰੀਤਮ ਕਹਿਯਇ ਜਾਇ।
ਸਾ ਧਨ ਬਲਿ ਕੋਯਲਾ ਭਈ, ਭਸਮ ਢੰਢੋਲਸਿ ਆਇ। *(ਢੋਲਾ ਮਾਰੂ ਰਾ ਦੂਹਾ)*

ਢਾਡੀਆਂ ਤੋਂ ਇਲਾਵਾ ਆਪਣੇ ਮਾਲਕ ਦੀ ਕੀਰਤਿ ਦੇ ਛੰਦ ਗਾਉਣ ਵਾਲੀਆਂ ਜਾਤੀਆਂ—ਚਾਰਣ, ਭੱਟ, ਰਾਵ, ਢੋਲੀ, ਡੂਮ, ਮਿਰਾਸੀ, ਭਿਰਾਈ, ਸੇਵਕ, ਮੋਤੀਸਰ ਆਦਿ ਹੋਰ ਵੀ ਸਨ। ਚਾਰਣ ਜ਼ਿਆਦਾ ਰਾਜਪੂਤਾਨਾ, ਮਾਲਵਾ, ਗੁਜਰਾਤ, ਕਾਠੀਆਵਾੜ ਵਿਚ ਹਨ, ਜੋਧਪੁਰ, ਬੀਕਾਨੇਰ ਆਦਿ ਵੱਲ ਭੱਟਾਂ ਦਾ ਜ਼ੋਰ ਹੈ, ਭੱਟੀ ਰਾਜਪੂਤਾਂ ਦੇ ਗਵੰਤ੍ਰੀ ਇਹੋ ਸਨ, ਢੋਲੀਏ ਜ਼ਿਆਦਾਤਰ ਜੈਪੁਰ ਤੇ ਅਲਵਰ ਦੇ ਇਲਾਕੇ ਵਿਚ ਰਹਿੰਦੇ ਹਨ। ਪੰਜਾਬ ਵਿਚ ਵਧੇਰੇ ਡੂਮ ਮਿਰਾਸੀ ਜਾਂ ਭਿਰਾਈ ਤੇ ਰਾਅ ਭੱਟ ਵਾਰਾਂ ਗਾਉਂਦੇ ਆਏ ਹਨ। ਮਾਣ ਪ੍ਰਤਿਸ਼ਠਾ ਤੇ ਕਮਾਈ ਦਾ ਕਿੱਤਾ ਹੋਣ ਕਾਰਨ ਪਿੱਛੋਂ ਹੋਰਾਂ ਵੀ ਇਸ ਨੂੰ ਅਪਣਾਇਆ। ਚੂੰਕਿ ਸਿੱਖ ਕੌਮ ਦਾ ਬਹੁਤਾ ਇਤਿਹਾਸ ਜੰਗਾਂ ਜੁੱਧਾਂ ਦਾ ਹੈ, ਇਸ ਕਰਕੇ ਸਿੱਖ ਢਾਡੀ ਅੱਗੇ ਆਏ ਤੇ ਇਨ੍ਹਾਂ ਬੀਰ ਬਹਾਦਰ ਬਜ਼ੁਰਗਾਂ ਦੇ ਕਾਰਨਾਮੇ ਸੁਣਾ ਕੇ ਢਾਡੀ ਕਾਲ ਨੂੰ ਚਾਰ ਚੰਨ ਲਾਏ। ਅੱਜ ਵੀ ਸਿੱਖਾਂ ਦੇ ਸਮਾਗਮ ਢਾਡੀਆਂ ਦੀਆਂ ਵਾਰਾਂ ਬਗੈਰ ਭਰਦੇ ਨਹੀਂ। ਢਾਡੀ ਹੀ ਹੈ ਜੋ ਓਜਮਈ ਸ਼ੈਲੀ ਤੇ ਗਰਜਵੇਂ ਬੋਲਾਂ ਨਾਲ ਰਣਭੂਮੀ ਦਾ ਨਕਸ਼ਾ ਖਿੱਚ ਕੇ ਸ੍ਰੋਤਿਆਂ ਦਾ ਲਹੂ ਗਰਮਾਉਂਦਾ ਹੈ। ਸਿੰਘ ਸਭਾ ਦੇ ਜ਼ਮਾਨੇ ਪੁਰਾਤਨ ਤਰਜ਼ਾਂ ਤੇ ਮਰਯਾਦਾ ਅਨੁਸਾਰ ਵਾਰਾਂ ਗਾਉਣ ਵਾਲੇ ਢਾਡੀ ਮਿਲ ਜਾਂਦੇ ਸਨ, ਪਰ ਅੱਜ ਕੱਲ ਇਹ ਗਾਉਣ-ਸ਼ੈਲੀ ਕਾਫ਼ੀ ਬਦਲ ਗਈ ਹੈ।

ਖ਼ਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਵੱਲੋਂ ਛਪੀ 'ਖ਼ਾਲਸਾ ਡਾਇਰੈਕਟਰੀ' (1899 ਈ:) ਵਿਚ ਢਾਡੀਆਂ ਦੀ ਸੂਚੀ ਦਿੱਤੀ ਗਈ ਹੈ, ਜਿਸ ਵਿਚ ਭਾਈ ਸ਼ੇਰੂ, ਭਾਈ ਲੱਭੂ, ਭਾਈ ਕਾਲੂ, ਭਾਈ ਅਤਰਾ, ਭਾਈ ਚਤਰਾ, ਭਾਈ ਸੰਤ ਸਿੰਘ, ਭਾਈ ਰੂੜਾ, ਭਾਈ ਮੀਰੂ, ਭਾਈ ਲਾਭ ਸਿੰਘ, ਭਾਈ ਹੁਕਮਾ, ਭਾਈ ਫੇਰੂ, ਭਾਈ ਲਸ਼ਕਰੀਆ, ਭਾਈ ਵਲੈਤੀ, ਭਾਈ ਸ਼ੇਰ ਸਿੰਘ, ਭਾਈ ਸੁੰਦਰ ਸਿੰਘ ਆਦਿ ਢਾਡੀਆਂ ਦੇ ਨਾਂ ਦਰਜ ਹਨ ਤੇ ਲਿਖਿਆ ਹੈ, ਇਨ੍ਹਾਂ ਦਾ ਖ਼ਾਸ ਗੁਣ ਵਾਰਾਂ ਗਾਉਣਾ ਹੈ। ਆਪਣੀ-ਆਪਣੀ ਯੋਗਤਾ ਅਨੁਸਾਰ ਸਭ ਦੀਆਂ ਭੇਟਾਂ ਵੀ ਅੱਡ-ਅੱਡ ਦਰਜ ਹਨ। ਇਸ ਤੋਂ ਜ਼ਾਹਰ ਹੈ ਕਿ ਅੱਜ ਤੋਂ ਸੌ ਕੁ ਸਾਲ ਪਹਿਲਾਂ ਵੀ ਢਾਡੀ ਕਲਾ ਚੰਗੀ ਜਿਊਂਦੀ-ਜਾਗਦੀ ਸੀ।

ਇਨ੍ਹਾਂ ਵਿੱਚੋਂ ਕਈ ਢਾਡੀ-ਰਬਾਬੀ ਆਪਣਾ ਪਿੱਛਾ ਭਾਈ ਮਰਦਾਨੇ ਜਾਂ ਛੇਵੇਂ ਸਤਿਗੁਰਾਂ ਦੇ ਢਾਡੀ ਅਬਦੁੱਲਾ ਤੇ ਨੱਥਮੱਲ ਨਾਲ ਜੋੜਦੇ ਸਨ। ਪਟਿਆਲੇ ਵਾਲੇ ਭਾਈ ਫੱਤਾ ਬੜੇ ਪ੍ਰਸਿੱਧ ਰਬਾਬੀ ਸਨ, ਉਨ੍ਹਾਂ ਆਪਣੀ ਪੀੜ੍ਹੀ, ਬਿਉਰਾ ਦੇਂਦਿਆਂ—ਭਾਈ ਵਿਲੈਤੀ (ਪਿਤਾ), ਭਾਈ ਪਿਸ਼ੌਰਾ, ਭਾਈ ਖ਼ਜ਼ਾਨਾ, ਭਾਈ ਜਸ ਦਰਿਆ, ਭਾਈ ਲਖ ਦਰਿਆ, ਭਾਈ ਗਾਹੀਆ, ਭਾਈ ਹੁੱਲੜ ਤੇ ਭਾਈ ਨੱਥ ਮੱਲ ਨਾਲ ਜੋੜ ਕੇ ਦੱਸੀ ਹੈ। ਇਨ੍ਹਾਂ ਦੇ ਘਰਾਣੇ ਪਾਸ ਇਕ 'ਅਮਰਨਾਮਾ' ਫ਼ਾਰਸੀ ਰਚਨਾ ਸੀ, ਜਿਸਨੂੰ ਗਿਆਨੀ ਗੁਰਦਿੱਤ ਸਿੰਘ ਜੀ ਨੇ (1953) ਪ੍ਰਕਾਸ਼ਤ ਕੀਤਾ ਹੈ। ਇਹ ਨੱਥਮੱਲ ਦੇ ਪੁੱਤ ਪੋਤੇ ਦੀ ਕਿਰਤ ਜਾਪਦੀ ਹੈ, ਜਿਸ ਵਿਚ ਗੁਰੂ ਸਾਹਿਬ ਦਾ ਨਾਂਦੇੜ ਵਿਚ ਬੰਦੇ ਬਹਾਦਰ ਨੂੰ ਸਿੰਘ ਸਜਾਉਣ ਤੇ ਹੋਰ ਕੌਤਕ ਕਰਨ ਦਾ ਹਾਲ ਹੈ। ਇਸ ਤੋਂ ਮਾਲੂਮ ਹੁੰਦਾ ਹੈ ਕਿ ਸਮੇਂ ਅਨੁਸਾਰ ਢਾਡੀ ਫ਼ਾਰਸੀ ਵਿਚ ਵੀ ਪ੍ਰਸੰਗ ਜੋੜ ਲੈਂਦੇ ਸਨ। ਇਸ ਵਿਚ ਢਾਡੀਆਂ ਦੀ ਅਹਿਮੀਅਤ ਬਾਰੇ ਕਈ ਸ਼ਿਅਰ ਹਨ :

ਸ਼ਵਦ ਹਮਰਾਹਿ ਸਿੰਘ ਢਾਡੀ ਮੁਦਾਮ।
ਬਿਲਾ ਢਾਡੀ ਹਰਗਿਜ਼ ਨ ਖੁਰਦਾ ਤੁਆਮ॥੧੩੭॥
ਗੁਰੂ ਨਾਨਕ ਅਜ਼ ਲੁਤਫ਼ ਗੁਫ਼ਤਾ ਸੁਖਨ।
ਕਿ ਮਰਦਾਨਾ ਪੈ ਵਸਤ ਹਮ ਰਾਹਿ ਮਨ॥੧੩੮॥
ਬਮਾਂ ਹਸਤ ਢਾਡੀਇ ਨੱਥ ਮੱਲ ਮੁਦਾਮ।
ਗੁਰੂ ਨਾਨਕ ਅਫ਼ਰੋਖ਼ਤਾ ਈਂ ਕਲਾਮ॥੧੩੯॥

ਭਾਵ, ਸਿੰਘਾਂ ਨਾਲ ਹਮੇਸ਼ਾ ਢਾਡੀ ਰਿਹਾ ਹੈ, ਢਾਡੀ ਬਿਨਾਂ ਅੰਨ-ਪਾਣੀ ਵੀ ਮੂੰਹ ਨੂੰ ਲਾਉਣਾ ਠੀਕ ਨਹੀਂ। ਗੁਰੂ ਨਾਨਕ ਸਾਹਿਬ ਨੇ ਪ੍ਰਸੰਨਤਾ ਸਹਿਤ ਇਹ ਕਿਹਾ ਕਿ ਮਰਦਾਨਾ ਰਬਾਬੀ ਸਦਾ ਸਾਡੇ ਨਾਲ ਰਿਹਾ। ਢਾਡੀ ਨੱਥ ਮੱਲ ਵੀ ਸਾਡੇ ਨਾਲ ਰਿਹਾ। ਇਹ ਗੱਲ ਗੁਰੂ ਸਾਹਿਬ ਨੇ ਅਖਵਾਈ ਹੈ। ਉਸ ਜ਼ਮਾਨੇ ਸਿੰਘ-ਮਰਯਾਦਾ ਵਿਚ ਕਥਾ ਕੀਰਤਨ ਬਾਦ ਵਾਰਾਂ ਦੀ ਰੀਤਿ ਸੀ, ਇਸ ਬਾਰੇ ਵੀ ਕੁੱਝ ਸੰਕੇਤ ਮਿਲਦੇ ਹਨ ਜੋ ਧਿਆਨਯੋਗ ਹਨ :

ਜ਼ ਅਉਲਾਦਿ ਮਰਦਾਨਾ ਬਾਸ਼ਦ ਸ਼ਬਦ।
ਅਜ਼ਾਂ ਬਾਅਦ ਦਰਬਾਰੇ ਢਾਡੀ ਰਸਦ॥੧੨੯॥
ਹਮੀਂ ਦਰ ਦਿਗਰ ਇਸਮਿ ਪਰਵਰਦਗਾਰ।
ਬਵਕਤੇ ਕਥਾ ਬਾਸ਼ਦ ਅਜ਼ ਢਾਡੀ 'ਵਾਰ'॥੧੩੦॥

ਕਿਉਂਕਿ ਬਹੁਤੀਆਂ ਵਾਰਾਂ ਸਿੱਖ ਇਤਿਹਾਸ ਨਾਲ ਸੰਬੰਧਤ ਸਨ, ਇਸ ਕਰਕੇ ਢਾਡੀ ਪ੍ਰੰਪਰਾ ਨੂੰ ਕਾਇਮ ਰੱਖਣ ਵਾਲੇ ਬਹੁਤੇ ਸਿੱਖ ਢਾਡੀ ਹੀ ਮਿਲਦੇ ਹਨ। ਕੁੱਝ ਪੁਰਾਣੇ ਢਾਡੀ ਉਪਜੀਵਕਾ ਖ਼ਾਤਰ ਕਿਸੇ ਦੀ ਮਹਿਮਾ ਦੇ ਪੁਲ ਉਸਾਰ ਕੇ ਆਪਣਾ ਝੱਟ ਲੰਘਾਉਂਦੇ ਸਨ, ਲੇਕਿਨ ਇਹ ਸਿੱਖ ਢਾਡੀ ਜਣੇ ਖਣੇ ਦੇ ਗੀਤ ਗਾਉਣ ਦੀ ਥਾਂ ਕੇਵਲ ਗੁਰੂ ਦਾ ਜਸ ਗਾਉਂਦੇ ਹਨ ਜਾਂ ਫਿਰ ਕੌਮੀ ਲਹਿਰ ਦਾ ਪ੍ਰਸੰਗ ਸੁਣਾ ਕੇ ਸਰੋਤਿਆਂ ਨੂੰ ਸਾਵਧਾਨ ਕਰਦੇ ਹਨ।

ਢਾਡੀ ਦੀਆਂ ਸੁਰਾਂ ਵਿਚ ਅੱਜ ਵੀ ਬਲ ਮੌਜੂਦ ਹੈ। ਜੇ ਚਾਹੇ ਤਾਂ ਉਹ ਸਮਾਜਿਕ ਤੇ ਰਾਜਸੀ ਕ੍ਰਾਂਤੀ ਲਈ ਜਨ-ਸਾਧਾਰਣ ਨੂੰ ਤਿਆਰ-ਬਰ-ਤਿਆਰ ਕਰ ਸਕਦਾ ਹੈ।

## ਵਾਰ-ਕਾਵਿ ਦਾ ਭਵਿਸ਼ਤ

ਇਹ ਤਾਂ ਪ੍ਰਗਟ ਹੈ ਕਿ ਵਾਰਾਂ ਦਾ ਇਹ ਸੋਮਾ ਅਖੁੱਟ ਤੇ ਅਰੁੱਕ ਚੱਲਦਾ ਆ ਰਿਹਾ

ਹੈ। ਲੋਕਾਂ ਦੀ ਬੀਰ-ਰਸ ਲਈ ਜਾਗਦੀ ਦਿਲਚਸਪੀ ਇਸ ਗੱਲ ਦਾ ਸਬੂਤ ਹੈ ਕਿ ਇਸ ਤੋਂ ਉਹ ਸ਼ਕਤੀ ਲੈਂਦੇ ਤੇ ਆਪਣੇ ਜੀਵਨ-ਘੋਲ ਨੂੰ ਵਧੇਰੇ ਸਮਰੱਥਾ ਨਾਲ ਲੜਨ-ਯੋਗ ਹੁੰਦੇ ਹਨ। ਕਈ ਨਵੇਂ ਅਮਨ ਯੁਗ ਵਿਚ ਬੀਰ-ਕਾਵਿ ਦਾ ਭਵਿਸ਼ਤ ਧੁੰਦਲਾ ਤੱਕ ਰਹੇ ਹਨ, ਜਿਵੇਂ ਕਿ ਸੀ.ਐਚ. ਬਾਵਰਾ ਨੇ ਕਿਹਾ ਹੈ:

'ਇਹ ਯੁੱਧ-ਸਾਹਿਤ ਮਰਨ ਕੰਢੇ ਹੈ, ਇਸਦੀ ਹੁਣ ਲੋੜ ਨਹੀਂ।' ਪਰ ਜਿਵੇਂ ਕਿ ਜਾਰਜ ਵਾਸ਼ਿੰਗਟਨ ਨੇ ਕਿਤੇ ਕਿਹਾ ਸੀ ਕਿ ਜੰਗੋ-ਜਦਲ ਦੀ ਰੋਕਥਾਮ ਲਈ ਵਧੀਆ ਤਰੀਕਾ ਵਧੀਆ ਕਿਸਮ ਦੀ ਜੰਗੀ ਤਿਆਰੀ ਹੈ। ਸ੍ਵੈਮਾਨ, ਸੁਤੰਤ੍ਰਤਾ ਮਨੁੱਖੀ ਜੀਵਨ ਦਾ ਜ਼ਰੂਰੀ ਅੰਗ ਹਨ, ਇਨ੍ਹਾਂ ਦੀ ਸੁਰੱਖਿਆ ਲਈ ਮਨੁੱਖ ਜੂਝਦਾ ਰਹੇਗਾ, ਚਾਹੇ ਕਿਸੇ ਕਿਸਮ ਦੇ ਸ਼ਸਤਰਾਂ ਨਾਲ ਜੂਝੇ। ਦੈਵੀ ਤੇ ਅਦੈਵੀ ਸ਼ਕਤੀਆਂ ਦੀ ਟੱਕਰ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਸੋ ਬੀਰ ਭਾਵਨਾ ਦੀ ਸਦਾ ਲੋੜ ਰਹੇਗੀ ਤੇ ਕਵੀ ਅਤੇ ਢਾਡੀ ਵੀ ਇਸ ਬੀਰ ਭਾਵਨਾ ਨੂੰ ਜਗਾਉਂਦਾ ਰਹੇਗਾ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਬੀਰ-ਰਸੀ ਵਾਰਾਂ ਨੇ ਜਿਥੇ ਪੰਜਾਬੀ ਤਨ ਮਨ ਨੂੰ ਮਜ਼ਬੂਤ ਕੀਤਾ ਹੈ, ਇਥੋਂ ਦੀ ਸ਼ਾਨ ਤੇ ਸ੍ਵੈਮਾਨ ਨੂੰ ਦ੍ਰਿੜ ਬਣਾਇਆ ਹੈ, ਉਥੇ ਅਧਿਆਤਮਕ ਤੇ ਧਾਰਮਿਕ ਵਾਰਾਂ ਨੇ ਸਾਡੀ ਆਤਮਾ ਵਿਚ ਸ਼ਕਤੀ ਦਾ ਸੰਚਾਰ ਕਰ ਕੇ ਉੱਚੀਆਂ ਕਦਰਾਂ-ਕੀਮਤਾਂ ਨੂੰ ਜਨਮ ਦਿੱਤਾ ਹੈ ਤੇ ਪੰਜਾਬੀ ਹਮੇਸ਼ਾ ਚੰਗੇ ਤਲਵਾਰੀਏ ਹੋਣ ਦੇ ਬਾਵਜੂਦ ਚੰਗੇਜ਼ ਤੇ ਤੈਮੂਰ ਬਣਨੋਂ ਬਚੇ ਰਹੇ ਹਨ। ਇਸ ਨਾਲ ਸਾਡੀ ਭਾਸ਼ਾ, ਸਾਹਿਤ ਤੇ ਕਾਵਿ-ਸ਼ੈਲੀ ਵੀ ਓਜਮਈ ਬਣੀ ਹੈ, ਇਸ ਦੇ ਤੇਜ ਪ੍ਰਤਾਪ ਵਿਚ ਵਾਧਾ ਹੋਇਆ ਹੈ, ਇਸ ਤੋਂ ਕੌਣ ਇਨਕਾਰ ਕਰ ਸਕਦਾ ਹੈ।

ਜੇ ਇਹ ਵਾਰਾਂ ਨਾ ਹੁੰਦੀਆਂ, ਵਾਰਕਾਰ ਢਾਡੀ ਗਵੰਤ੍ਰੀ ਨਾ ਹੁੰਦੇ ਤਾਂ ਅਸੀਂ ਕੇਵਲ ਸ਼ਾਨਦਾਰ ਵਿਰਸੇ ਤੋਂ ਹੀ ਵੰਚਿਤ ਨਾ ਰਹਿੰਦੇ, ਸਗੋਂ ਸਾਡੀ ਪ੍ਰਭੁਤਾ ਨੂੰ ਵੀ ਕਾਫ਼ੀ ਘਾਟਾ ਪੈਂਦਾ। ਪੰਜਾਬ ਨੂੰ ਭਾਰਤ ਦੀ 'ਖੜਗ ਭੁਜਾ' ਬਣਾਉਣ ਵਿਚ ਇਨ੍ਹਾਂ ਵਾਰਾਂ ਦਾ ਪੂਰਾ ਪੂਰਾ ਹਿੱਸਾ ਹੈ।

**ਪਿਆਰਾ ਸਿੰਘ ਪਦਮ**

ਗੁਰੂ ਨਾਨਕ ਦੇਵ ਜੀ—

# (੧) ਵਾਰ ਕਰਤਾ ਪੁਰਖ ਕੀ

ਗੁਰੂ ਨਾਨਕ ਸਾਹਿਬ (1469—1539 ਈ:) ਸਿੱਖ ਧਰਮ ਦੇ ਪ੍ਰਾਰੰਭਕ ਮਹਾਂਪੁਰਸ਼ ਹੋਏ ਹਨ, ਜਿਨ੍ਹਾਂ ਆਪਣੇ ਸਿੱਖਿਆ ਤੇ ਪਿਆਰ-ਭਰਪੂਰ ਗੀਤਾਂ ਰਾਹੀਂ ਏਸ਼ੀਆ ਦੇ ਲੋਕਾਂ ਨੂੰ ਜਗਾਇਆ ਤੇ ਨਵੀਂ ਜ਼ਿੰਦਗੀ ਦਾ ਸੰਚਾਰ ਕੀਤਾ। ਵੰਨ-ਸੁਵੰਨੀ ਪੰਜਾਬੀ ਅੰਦਰ ਉਨ੍ਹਾਂ ਦੇ ਗਾਏ ਗੀਤਾਂ ਦੀ ਗਿਣਤੀ 947 ਹੈ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਉਹ ਗੁਰੂ ਪੈਗੰਬਰ ਹੁੰਦੇ ਹੋਏ ਜਿਥੇ ਆਪਣੇ ਆਪ ਨੂੰ 'ਸ਼ਾਇਰ' ਨਾਮ ਨਾਲ ਯਾਦ ਕਰਦੇ ਹਨ (ਨਾਨਕੁ ਸਾਇਰੁ ਏਵ ਕਹਤੁ ਹੈ, ਸਚੇ ਪਰਵਦਗਾਰਾ), ਉਥੇ ਉਨ੍ਹਾਂ ਆਪਣੇ ਆਪ ਨੂੰ ਢਾਡੀ ਵੀ ਆਖਿਆ ਹੈ :

**ਹਉ ਢਾਢੀ ਵੇਕਾਰੁ ਕਾਰੈ ਲਾਇਆ॥** *(ਪੰਨਾ 150)*

ਸ਼ਾਇਦ ਉਹ ਪਹਿਲੇ ਢਾਡੀ ਸਨ, ਜਿਨ੍ਹਾਂ ਵਿਅਕਤੀਗਤ ਪ੍ਰਸ਼ੰਸਾ ਦੀ ਲੀਹ ਤਿਆਗ ਕੇ ਰੱਬੀ ਪ੍ਰਸ਼ੰਸਾ ਲਈ ਵਾਰ ਨੂੰ ਵਰਤਿਆ। ਆਮ ਤੌਰ 'ਤੇ ਲੜਨ-ਭਿੜਨ ਵਾਲੇ ਵਿਜਈ ਜੋਧਿਆਂ ਦੀ ਕੀਰਤੀ ਲਈ ਹੀ ਵਾਰ ਰਾਖਵੀਂ ਹੋਈ ਹੋਈ ਸੀ। ਢਾਡੀਆਂ ਦਾ ਕੰਮ ਸੀ :

'ਉੱਚੀ ਉੱਚੀ ਗੜ੍ਹਕਣਾ, ਲੜਾਈ ਝੇੜੇ ਦੀ ਗੱਲ ਵਧਾਉਣਾ ਤੇ ਲੜਾਕੇ ਜੋਧਿਆਂ ਦਾ ਜਸ ਗਾਉਣਾ।' ਗੁਰੂ ਨਾਨਕ ਸਾਹਿਬ ਦਾ ਬਚਨ ਹੈ :

**ਊਚੇ ਕੂਕਹਿ, ਵਾਦਾ ਗਾਵਹਿ, ਜੋਧਾ ਕਾ ਬੀਚਾਰੁ॥** *(ਪੰਨਾ 469)*

ਪਰ ਗੁਰੂ ਜੀ ਨੇ ਉਸ ਸਰਬ ਸ਼ਕਤੀਮਾਨ ਕਰਤਾ ਪੁਰਖ ਸ਼ਾਂਤੀ-ਪੁੰਜ ਨਿਰੰਕਾਰ ਦੀ ਸਿਫ਼ਤਿ ਸ਼ਲਾਘਾ ਲਈ ਇਸ ਕਾਵਿ-ਰੂਪ ਨੂੰ ਪ੍ਰਯੋਗ ਵਿਚ ਲਿਆਂਦਾ ਤੇ ਸਾਹਿਤ ਵਿਚ ਨਵੀਂ ਲੀਹ ਪਾਈ।

ਆਪ ਦੀਆਂ ਤਿੰਨ ਵਾਰਾਂ ਮਿਲਦੀਆਂ ਹਨ, ਆਸਾ (24 ਪਉੜੀਆਂ), ਮਾਝ (27 ਪਉੜੀਆਂ) ਤੇ ਮਲਾਰ (28 ਪਉੜੀਆਂ)।

ਗੁਰੂ ਨਾਨਕ ਜੀ ਨੇ ਆਪਣੇ ਸਮੇਂ ਦੀ ਸ਼ੈਲੀ ਅਨੁਸਾਰ ਵਾਰਾਂ ਨਿਰੋਲ ਪਉੜੀ ਰੂਪ ਵਿਚ ਹੀ ਉਚਾਰੀਆਂ। ਚੂੰਕਿ ਢਾਡੀ ਲੋਕ ਪਉੜੀਆਂ ਦੀ ਸਪੱਸ਼ਟਤਾ ਲਈ ਨਾਲ-ਨਾਲ ਹੋਰ ਦੋਹੜੇ ਸਲੋਕ ਆਦਿ ਵੀ ਲਾ ਕੇ ਗਾਇਆ ਕਰਦੇ ਸਨ, ਇਸ ਲਈ ਗੁਰੂ ਅਰਜਨ ਸਾਹਿਬ ਨੇ ਹੋਰ ਵਾਰਾਂ ਨਾਲ ਸਲੋਕ ਮਿਲਾਂਦਿਆਂ ਗੁਰੂ ਜੀ ਦੀਆਂ ਤਿੰਨੇ ਵਾਰਾਂ ਨਾਲ ਵੀ ਸਲੋਕ ਮਿਲਾਏ। ਇਸ ਗੱਲ ਦਾ ਇਤਿਹਾਸ ਵਿਚ ਜਿਥੇ ਸਾਫ਼ ਤੌਰ 'ਤੇ ਜ਼ਿਕਰ ਆਇਆ ਹੈ, ਉਥੇ ਆਸਾ ਦੀ ਵਾਰ ਦੇ ਸਿਰਲੇਖ ਤੋਂ ਵੀ ਇਸ ਦੀ ਪੁਸ਼ਟੀ ਹੁੰਦੀ ਹੈ :

**'ਰਾਗ ਆਸਾ ਮ: ੧, ਵਾਰ ਸਲੋਕਾ ਨਾਲਿ,**
**ਸਲੋਕ ਭੀ ਮਹਲੇ ਪਹਿਲੇ ਕੇ ਲਿਖੇ।'**

ਪ੍ਰੋ. ਸਾਹਿਬ ਸਿੰਘ ਜੀ ਇਸ ਸਿਰਲੇਖ ਦੀ ਵਿਆਖਿਆ ਕਰਦੇ ਲਿਖਦੇ ਹਨ ਕਿ "ਏਸ ਤੋਂ ਇਹ ਗੱਲ ਸਪੱਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋਣ ਤੋਂ ਪਹਿਲਾਂ 'ਆਸਾ ਦੀ ਵਾਰ' ਕੇਵਲ 24 ਪਉੜੀਆਂ ਦੀ ਹੀ ਸੀ।"

ਇਸੇ ਖ਼ਿਆਲ ਨਾਲ ਅਸੀਂ ਗੁਰੂ ਨਾਨਕ ਜੀ ਦੇ ਸਮੇਂ ਦੀ ਵਾਰ-ਸ਼ੈਲੀ ਨੂੰ ਜਾਨਣ ਲਈ, ਜੈਸਾ ਕਿ ਉਨ੍ਹਾਂ ਵਾਰ ਨਿਰੋਲ ਪਉੜੀਆਂ ਵਿਚ ਹੀ ਉਚਾਰੀ, ਉਹੋ ਰੂਪ ਅੱਗੇ ਦਿੱਤਾ ਹੈ। ਆਸਾ ਰਾਗ ਵਿਚ ਉਚਾਰੀ ਹੋਣ ਕਰਕੇ ਇਸ ਵਾਰ ਦਾ ਨਾਂ 'ਆਸਾ ਦੀ ਵਾਰ' ਕਰ ਕੇ ਪ੍ਰਚਲਿਤ ਹੈ। ਅਸੀਂ ਇਸ ਨੂੰ ਵਿਸ਼ੇ ਦੇ ਖ਼ਿਆਲ ਨਾਲ 'ਕਰਤੇ ਪੁਰਖ ਦੀ ਵਾਰ' ਆਖ ਸਕਦੇ ਹਾਂ, ਇਸ ਵਿਚ ਗੁਰੂ ਨਾਨਕ ਢਾਡੀ ਨੇ ਉਸ ਵੱਡੇ ਦੀਆਂ ਵਡਿਆਈਆਂ ਨੂੰ ਗਾਂਵਿਆ ਹੈ।

ਇਸ ਵਾਰ ਦੀ ਰਚਨਾ ਬਾਰੇ 'ਪੁਰਾਤਨ ਜਨਮ ਸਾਖੀ' ਵਿਚ ਇਹ ਵੀ ਆਇਆ ਹੈ ਕਿ ਜਦੋਂ ਗੁਰੂ ਜੀ ਦੀ ਪਾਕਪਟਨ ਸ਼ੇਖ਼ ਬ੍ਰਹਿਮ ਨਾਲ ਇਕ ਈਸ਼੍ਵਰਵਾਦ ਬਾਰੇ ਵੀਚਾਰ ਚਰਚਾ ਹੋਈ ਤਾਂ ਉਸ ਆਖਿਆ, 'ਨਾਨਕ! ਹਿਕੁ ਖ਼ੁਦਾਇ ਕੀ ਵਾਰ ਸੁਣਾਇ, ਅਸਾਨੂੰ ਏਹੁ ਮਖਸੂਦੁ ਹੈ। ਜੋ ਵਾਰ ਦੋਹੁੰ ਬਾਝੁ ਹੋਂਦੀ ਨਹੀਂ ਅਤੇ ਤੂੰ ਹਿਕੋ ਹਿਕ ਆਖਦਾ ਹੈਂ। ਵੇਖਾਂ, ਖ਼ੁਦਾਇ ਦਾ ਸਰੀਕੁ ਤੂੰ ਕਵਣੁ ਕਰਸੀ।' ਇਉਂ ਢਾਡੀ ਗੁਰੂ ਨੇ ਪ੍ਰਤਿਨਾਇਕ ਤੋਂ ਬਿਨਾਂ ਨਾਇਕ ਕਰਤਾ ਪੁਰਖ ਦੀ ਕੀਰਤੀ ਗਾਵੀਂ, ਜਿਸ ਨੇ ਕੁਦਰਤ ਸਾਜ ਕੇ ਇਹ ਸੰਸਾਰ ਦਾ ਕੌਤਕ ਖੜਾ ਕੀਤਾ। ਜੋ ਮਨੁੱਖ ਗੁਰੂ ਦੇ ਲੜ ਲੱਗੇ ਤੇ ਨਾਮ, ਸੇਵਾ ਵਿਚ ਜੁਟੇ, ਉਹ ਪਾਰ ਉਤਰ ਗਏ ਤੇ ਉਨ੍ਹਾਂ ਨੂੰ ਦਰਗਾਹ ਵਿਚ ਇੱਜ਼ਤ ਮਿਲੀ ਹੈ। ਇਸ ਤੋਂ ਉਲਟ ਕਰਨ ਵਾਲੇ ਬੇਪਤ ਹੋਏ ਹਨ। ਵਾਰ ਜਿੱਤ ਹਾਰ ਦੀ ਚਰਚਾ ਨਿਖਰਵੇਂ ਢੰਗ ਨਾਲ ਕੀਤਾ ਕਰਦੀ ਹੈ। ਸਤਿਗੁਰੂ ਵੀ ਸਾਫ਼ ਕਹਿੰਦੇ ਹਨ "ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥" ਖੇਡ ਸਭ ਕਰਤੇ ਦੇ ਹੱਥ ਹੈ। ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਇਸੇ ਭਾਵ ਨੂੰ 24 ਪਉੜੀਆਂ ਵਿਚ ਅੰਕਿਆ ਗਿਆ ਹੈ ਤੇ ਨਾਲ-ਨਾਲ ਜ਼ਿੰਦਗੀ ਨੂੰ ਉੱਚੇ ਸੁੱਚੇ ਆਦਰਸ਼ ਵੱਲ ਜਾਣ ਦੀ ਪ੍ਰੇਰਨਾ ਵੀ ਦਿੱਤੀ ਹੈ।

ਇਸ ਵਾਰ ਨੂੰ 'ਟੁੰਡੇ ਅਸ ਰਾਜੈ ਕੀ ਵਾਰ' ਕੀ ਧੁਨਿ (ਤਰਜ਼) 'ਤੇ ਗਾਉਣ ਦਾ ਸੰਕੇਤ ਹੈ:

**ਵਾਰ ਆਸਾ**

ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ[1]॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥
ਕਰਿ ਆਸਣੁ ਡਿਠੋ ਚਾਉ॥੧॥

ਨਾਨਕ ਜੀਅ ਉਪਾਇ ਕੈ ਲਿਖਿ ਨਾਵੈ[2] ਧਰਮੁ[3] ਬਹਾਲਿਆ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥[4]

1. ਖ਼ੁਸ਼ੀ, ਮਿਹਰ; 2. ਲੇਖਾ; 3. ਧਰਮਰਾਜ; 4. ਕੋੜ੍ਹੀ, ਕੁਕਰਮੀ।

ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥
ਲਿਖਿ ਨਾਵੈ ਧਰਮੁ ਬਹਾਲਿਆ॥੨॥

ਆਪੀਨੈ੍ ਭੋਗ ਭੋਗਿ ਕੈ ਹੋਇ ਭਸਮੜਿ[1] ਭਉਰੁ ਸਿਧਾਇਆ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥
ਅਗੈ ਕਰਣੀ ਕੀਰਤਿ[2] ਵਾਚੀਐ ਬਹਿ ਲੇਖਾ ਕਰਿ ਸਮਝਾਇਆ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥
ਮਨਿ ਅੰਧੈ ਜਨਮੁ ਗਵਾਇਆ॥੩॥

ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥
ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ॥
ਜਿਨਿ ਸਚੋ ਸਚੁ ਬੁਝਾਇਆ॥੪॥

ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ॥
ਜੀਉ ਪਿੰਡੁ ਸਭੁ ਤਿਸ ਦਾ ਦੇ ਖਾਜੈ ਆਖਿ ਗਵਾਈਐ॥
ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥
ਜੇ ਜਰਵਾਣਾ ਪਰਹਰੈ ਜਰੁ[3] ਵੇਸ ਕਰੇਦੀ ਆਈਐ॥
ਕੋ ਰਹੈ ਨ ਭਰੀਐ ਪਾਈਐ॥੫॥

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥
ਜਗਜੀਵਨੁ ਦਾਤਾ ਪਾਇਆ॥੬॥

ਸੇਵ ਕੀਤੀ ਸੰਤੋਖੀਈਂ[4] ਜਿਨ੍ਹੀ ਸਚੋ ਸਚੁ ਧਿਆਇਆ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ[5] ਧਰਮੁ ਕਮਾਇਆ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥
ਤੂੰ ਬਖਸੀਸੀ ਅਗਲਾ[6] ਨਿਤ ਦੇਵਹਿ ਚੜਹਿ ਸਵਾਇਆ॥
ਵਡਿਆਈ ਵਡਾ ਪਾਇਆ॥੭॥

ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ॥
ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ਹੀ ਸਚੁ ਕਮਾਇਆ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ ਕੈ ਹਿਰਦੈ ਸਚੁ ਵਸਾਇਆ॥
ਮੂਰਖ ਸਚੁ ਨ ਜਾਣਨ੍ਹੀ ਮਨਮੁਖੀ ਜਨਮੁ ਗਵਾਇਆ॥
ਵਿਚਿ ਦੁਨੀਆ ਕਾਹੇ ਆਇਆ॥੮॥

---

1. ਮਿੱਟੀ ਦੀ ਢੇਰੀ; 2. ਅਮਲ; 3. ਬੁਢੇਪਾ; 4. ਮਰਯਾਦਾ ਪਾਲਣ ਵਾਲੇ, ਸਾਬਰ, ਸ਼ਾਕਰ; 5. ਪੁੰਨ, ਨੇਕੀ; 6. ਬਹੁਤਾ।

ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥
ਨਾਨਕ ਕਰਮਾ ਬਾਹਰੇ ਦਰਿ ਢੋਅ[1] ਨ ਲਹਨੀ ਧਾਵਦੇ ॥
ਇਕਿ ਮੂਲੁ ਨ ਬੁਝਨਿ ਆਪਣਾ ਅਣਹੋਦਾ ਆਪੁ ਗਣਾਇਦੇ ॥
ਹਉ ਢਾਢੀ ਕਾ[2] ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥
ਤਿਨ੍ ਮੰਗਾ ਜਿ ਤੁਝੈ ਧਿਆਇਦੇ ॥੯॥

ਦਾਨੁ ਮਹਿੰਡਾ ਤਲੀ ਖਾਕੁ[3] ਜੇ ਮਿਲੈ ਤ ਮਸਤਕਿ ਲਾਈਐ ॥
ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥
ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥
ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨ੍ਾ ਦੀ ਪਾਈਐ ॥
ਮਤਿ ਥੋੜੀ ਸੇਵ ਗਵਾਈਐ ॥੧੦॥

ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ॥
ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ[4] ਜਗਤੁ ਉਪਾਇਆ ॥
ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ ॥
ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ ॥
ਸਹਜੇ ਹੀ ਸਚਿ ਸਮਾਇਆ ॥੧੧॥

ਪੜਿਆ ਹੋਵੈ ਗੁਨਹਗਾਰੁ ਤਾ ਓਮੀ[5] ਸਾਧੁ ਨ ਮਾਰੀਐ ॥
ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ[6] ॥
ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥
ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥
ਮੁਹਿ ਚਲੈ ਸੁ ਅਗੈ ਮਾਰੀਐ ॥੧੨॥

ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥
ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ੀ ਨੇਤ੍ਰੀ ਜਗਤੁ ਨਿਹਾਲਿਆ ॥
ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥
ਸਤਿਗੁਰੂ ਹੈ ਬੋਹਿਥਾ[7] ਵਿਰਲੈ ਕਿਨੈ ਵੀਚਾਰਿਆ ॥
ਕਰਿ ਕਿਰਪਾ ਪਾਰਿ ਉਤਾਰਿਆ ॥੧੩॥

ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥
ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥
ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥
ਕਰਿ ਅਉਗਣ ਪਛੋਤਾਵਣਾ ॥੧੪॥

ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥
ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ॥
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥

1. ਆਸਰਾ; 2. ਮਾਮੂਲੀ ਢਾਡੀਅੜਾ; 3. ਚਰਨ ਧੂੜਿ; 4. ਵੰਨ-ਸੁਵੰਨਾ; 5. ਅਨਪੜ੍ਹ; 6. ਪੁਕਾਰਨਾ; 7. ਜਹਾਜ਼।

ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ ॥
ਤਾ ਦਰਗਹ ਪੈਧਾ[1] ਜਾਇਸੀ ॥੧੫॥

ਚਿਤੈ ਅੰਦਰਿ[2] ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥
ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ ॥
ਵਡਹੁ ਵਡਾ ਵਡ ਮੇਦਨੀ[3] ਸਿਰੇ ਸਿਰਿ ਧੰਧੈ ਲਾਇਦਾ ॥
ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ[4] ਕਰਾਇਦਾ ॥
ਦਰਿ ਮੰਗਨਿ ਭਿਖ ਨ ਪਾਇਦਾ ॥੧੬॥

ਤੁਰੇ[5] ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ ॥
ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥
ਚੀਜ[6] ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ ॥
ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ ॥
ਜਰੁ ਆਈ ਜੋਬਨਿ ਹਾਰਿਆ ॥੧੭॥

ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥
ਸਹਿ ਮੇਲੇ ਤਾ ਨਦਰੀ ਆਈਆ ॥
ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥
ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥
ਸਹਿ ਤੁਠੈ ਨਉ ਨਿਧਿ ਪਾਈਆ ॥੧੮॥

ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥
ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥
ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥
ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥
ਮੂਰਖੈ ਨਾਲਿ ਨ ਲੁਝੀਐ[7] ॥੧੯॥

ਆਪੇ ਹੀ ਕਰਣਾ[8] ਕੀਓ ਕਲ ਆਪੇ ਹੀ ਤੈ ਧਾਰੀਐ ॥
ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ ॥
ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥
ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥
ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥੨੦॥

ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ ॥
ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥
ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥
ਕਿਛੁ ਲਾਹੇ ਉਪਰਿ ਘਾਲੀਐ ॥੨੧॥

---

1. ਸੰਮਾਨਿਤ; 2. ਧਿਆਨ ਵਿਚ; 3, ਧਰਤੀ; 4. ਬਾਦਸ਼ਾਹਾਂ ਨੂੰ ਕੱਖ; 5. ਘੋੜੇ; 6. ਚੋਜ; 7. ਝਗੜੀਏ; 8. ਕਾਰਜ।

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥
ਹੁਰਮਤਿ[1] ਤਿਸ ਨੋ ਅਗਲੀ ਓਹੁ ਵਜਹੁ[2] ਭਿ ਦੂਣਾ ਖਾਇ॥
ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ[3] ਖਾਇ॥
ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥
ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥੨੨॥

ਨਾਨਕ ਅੰਤ ਨ ਜਾਪਨੀ ਹਰਿ ਤਾ ਕੇ ਪਾਰਾਵਾਰ॥
ਆਪਿ ਕਰਾਏ ਸਾਖਤੀ[4] ਫਿਰਿ ਆਪਿ ਕਰਾਏ ਮਾਰ॥
ਇਕਨ੍ਾ ਗਲੀ ਜੰਜੀਰੀਆ ਇਕਿ ਤੁਰੀ[5] ਚੜਹਿ ਬਿਸੀਆਰ[6]॥
ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ॥
ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ ॥੨੩॥

ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥
ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥
ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ॥
ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ॥
ਸੋ ਕਰੇ ਜਿ ਤਿਸੈ ਰਜਾਇ॥੨੪॥੧॥ ਸੁਧੁ

1. ਗੌਰਵ, ਮਾਣ; 2. ਤਨਖ਼ਾਹ; 3. ਜੁੱਤੀਆਂ; 4. ਸਾਜਣਾ; 5. ਘੋੜਾ; 6. ਵੱਡੇ।

# (੨) ਵਾਰ ਜੈਤਸਰੀ ਮ: ੫

ਗੁਰੂ ਅਰਜਨ ਸਾਹਿਬ (1581—1606 ਈ:) ਪੰਜਾਬ ਦੇ ਮਹਾਨ ਸੰਤ ਕਵੀ ਸਨ, ਜਿਨ੍ਹਾਂ ਆਪ ਭਾਂਤ-ਭਾਂਤ ਦੀ ਬੇਅੰਤ ਰਚਨਾ ਕਰਨ ਤੋਂ ਇਲਾਵਾ ਭਗਤੀ ਕਾਲ ਦੇ ਚੋਣਵੇਂ ਸੰਤ-ਕਾਵਿ ਅਤੇ ਸਤਿਗੁਰਾਂ ਦੀ ਬਾਣੀ ਸੰਚਤ ਕਰ ਕੇ 'ਸ੍ਰੀ ਆਦਿ ਗੁਰੂ ਗ੍ਰੰਥ' ਦੀ ਸੰਪਾਦਨਾ ਕੀਤੀ। ਇਸ ਤਰ੍ਹਾਂ ਦੀ ਸਰਬ-ਸਾਂਝੀ ਧਰਮ ਪੁਸਤਕ ਰਚ ਕੇ ਜਿਥੇ ਉਨ੍ਹਾਂ ਧਾਰਮਿਕ ਸੰਸਾਰ ਨੂੰ ਇਕ ਰਹਿਨੁਮਾਈ ਦਿੱਤੀ, ਉਥੇ ਬੋਲੀ ਤੇ ਸਾਹਿਤ ਦੇ ਖ਼ਜ਼ਾਨੇ ਨੂੰ ਸੰਭਾਲ ਕੇ ਹਿੰਦੁਸਤਾਨੀ ਸਾਹਿਤ ਉੱਤੇ ਵੀ ਇਕ ਭਾਰਾ ਉਪਕਾਰ ਕੀਤਾ।

ਉਨ੍ਹਾਂ ਨੂੰ ਨਿਰਾ-ਪੁਰਾ ਸੰਪਾਦਕ ਸਮਝਣਾ ਭੁੱਲ ਹੈ। ਉਹ ਕਵੀ-ਗੁਰੂ ਸਨ, ਮਧੁਰ ਗਵੱਈਏ ਸਨ। ਉਨ੍ਹਾਂ 2312 ਛੰਦਾਂ ਦੀ ਰਚਨਾ ਕੀਤੀ। ਜਿਸ ਤਰ੍ਹਾਂ ਉਨ੍ਹਾਂ ਸਾਂਝੇ ਮੰਦਰ, ਸਾਂਝੇ ਤਾਲ, ਸਾਂਝੇ ਗ੍ਰੰਥ ਤੇ ਸਾਂਝੇ ਨਗਰ ਆਬਾਦ ਕਰ ਕੇ ਜ਼ਿੰਦਗੀ ਦੇ ਖੇਤਰ ਵਿਚ ਇਕ-ਸੁਰਤਾ ਪੈਦਾ ਕੀਤੀ ਤੇ ਇਨ੍ਹਾਂ ਪਵਿੱਤਰ ਉਦੇਸ਼ਾਂ ਲਈ ਉਸ ਮਹਾਨ ਕਲਾਕਾਰ ਨੇ ਆਪਣਾ ਬਲੀਦਾਨ ਵੀ ਦਿੱਤਾ, ਉਸੇ ਤਰ੍ਹਾਂ ਉਨ੍ਹਾਂ ਦੀ ਬਾਣੀ ਵਿਚ ਵੀ ਸਾਨੂੰ ਸਰਬ-ਸਾਂਝ, ਪਿਆਰ, ਮਧੁਰਤਾ ਤੇ ਕੋਮਲਤਾ ਦਾ ਨਾਦ ਸੁਣਾਈ ਦੇਂਦਾ ਹੈ। ਸੁਖਮਨੀ, ਇਸ ਦੀ ਪ੍ਰਸਿੱਧ ਮਿਸਾਲ ਹੈ। ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ ਤੇ ਬਸੰਤ ਵੱਖੋ-ਵੱਖ ਰਾਗਾਂ ਵਿਚ ਆਪ ਦੀਆਂ 6 ਵਾਰਾਂ ਵੀ ਮਿਲਦੀਆਂ ਹਨ। ਇਨ੍ਹਾਂ ਵਿੱਚੋਂ 'ਬਸੰਤ ਕੀ ਵਾਰ' ਕੇਵਲ ਪਉੜੀਆਂ ਵਿਚ ਹੈ, ਬਾਕੀ ਸਭ ਸਲੋਕਾਂ ਸਣੇ ਪਉੜੀਆਂ ਵਿਚ ਰਚੀਆਂ ਗਈਆਂ ਹਨ।

ਭਾਸ਼ਾ ਦੀ ਦ੍ਰਿਸ਼ਟੀ ਤੋਂ ਜੈਤਸਰੀ ਦੀ ਵਾਰ ਮਹੱਤਤਾ ਵਾਲੀ ਰਚਨਾ ਹੈ। ਇਸ ਅੰਦਰ ਗੁਰੂ ਸਾਹਿਬ ਨੇ ਤਿੰਨ-ਰੰਗੀ ਪੰਜਾਬੀ ਨੂੰ ਇਕ ਥਾਂ ਇਕੱਤਰ ਕਰ ਦਿਖਾਇਆ ਹੈ। ਇਸ ਵਾਰ ਦੀਆਂ ਕੁਲ 20 ਪਉੜੀਆਂ ਹਨ, ਹਰ ਪਉੜੀ ਨਾਲ ਦੋ ਦੋ ਸਲੋਕ। ਇਕ ਸਲੋਕ ਪੁਰਾਣੀ ਪ੍ਰਾਕ੍ਰਿਤਕ ਪੰਜਾਬੀ ਦਾ, ਦੂਜਾ ਮੁਲਤਾਨੀ ਅਰਥਾਤ ਲਹਿੰਦੀ ਪੰਜਾਬੀ ਦਾ, ਫਿਰ ਉਸੇ ਖ਼ਿਆਲ ਨੂੰ ਉਸ ਸਮੇਂ ਦੀ ਕੇਂਦਰੀ ਟਕਸਾਲੀ ਬੋਲੀ ਅੰਦਰ ਪਉੜੀ ਵਿਚ ਬਿਆਨ ਕੇ ਸਮਝਾਇਆ ਹੈ। ਤਿੰਨਾਂ ਛੰਦਾਂ ਵਿਚ ਖ਼ਿਆਲ ਇੱਕੋ ਹੈ, ਕੇਵਲ ਬੋਲੀ ਦਾ ਰੂਪ ਰੰਗ ਦਰਸਾਉਣ ਲਈ ਅਜੇਹਾ ਕਾਵਿ-ਚਮਤਕਾਰ ਦਿਖਾਇਆ ਗਿਆ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਗੁਰੂ ਜੀ ਨੂੰ ਉਸ ਸਮੇਂ ਦੀ ਕੇਂਦਰੀ ਪੰਜਾਬੀ 'ਤੇ ਜਿਤਨਾ ਅਬੂਰ ਸੀ ਉਤਨੀ ਸਮਰੱਥਾ ਨਾਲ ਹੀ ਉਹ ਪੁਰਾਤਨ ਪ੍ਰਾਕ੍ਰਿਤਕ ਪੰਜਾਬੀ ਤੇ ਲਹਿੰਦੀ ਪੰਜਾਬੀ ਵਿਚ ਵੀ ਰਚਨਾ ਰਚ ਸਕਦੇ ਸਨ। ਸਹਸਕ੍ਰਿਤੀ ਤੇ ਗਾਥਾ ਦੀ ਰਚਨਾ ਪ੍ਰਾਕ੍ਰਿਤਕ ਪੰਜਾਬੀ ਦੀ ਸੋਹਣੀ ਵੰਨਗੀ ਹੈ ਤੇ 'ਮਾਰੂ ਡੱਖਣੇ ਦੀ ਵਾਰ' ਦੇ ਸਲੋਕ ਲਹਿੰਦੀ ਪੰਜਾਬੀ ਦਾ ਬਹੁਤ ਸੁੰਦਰ ਨਮੂਨਾ ਹਨ। ਜੈਤਸਰੀ ਦੀ ਵਾਰ ਵਿਚ ਤਿੰਨੇ ਤਰ੍ਹਾਂ ਦੀ ਭਾਸ਼ਾ ਦਾ ਸੰਗਮ ਹੈ। ਇਸੇ ਲਈ ਭਾਸ਼ਾ ਵਿਗਿਆਨਕ ਪੱਖ ਤੋਂ ਇਸ ਦਾ ਵਿਸ਼ੇਸ਼ ਅਸਥਾਨ ਹੈ। ਵਿਸ਼ੇ ਦੇ ਪੱਖੋਂ ਮਨੁੱਖ ਨੂੰ ਮਾਇਕ ਜੰਜਾਲ ਤੋਂ ਨਿਕਲ ਕੇ ਪ੍ਰਭੂ ਪ੍ਰੇਮ ਵਿਚ ਲੱਗਣ ਦੀ ਪ੍ਰੇਰਨਾ ਕੀਤੀ ਹੈ :

## ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ
### ੧ੴ ਸਤਿਗੁਰ ਪ੍ਰਸਾਦਿ ॥

ਸਲੋਕ— ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥
ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ ॥੧॥
ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥
ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥੨॥

ਪਉੜੀ— ਹਰਿ ਏਕੁ ਨਿਰੰਜਨੁ ਗਾਈਐ ਸਭ ਅੰਤਰਿ ਸੋਈ ॥
ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥
ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ ॥
ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ ॥
ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ ॥੧॥

ਸਲੋਕ— ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥
ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥੧॥
ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ[1] ਥਾਇ ॥
ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥

ਪਉੜੀ— ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥
ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥
ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਰ ਧਾਰਿ ॥
ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ ॥
ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ ॥੨॥

ਸਲੋਕ— ਮਨ ਇਛਾ ਦਾਨ ਕਰਣੰ ਸਰਬਤ੍ਰ ਆਸਾ ਪੂਰਨਹ ॥
ਖੰਡਣੰ ਕਲਿ ਕਲੇਸਹ ਪ੍ਰਭ ਸਿਮਰਿ ਨਾਨਕ ਨਹ ਦੂਰਣਹ ॥੧॥
ਹਭਿ ਰੰਗ ਮਾਣਹਿ ਜਿਸੁ ਸੰਗਿ ਤੈ ਸਿਉ ਲਾਈਐ ਨੇਹੁ ॥
ਸੋ ਸਹੁ ਬਿੰਦ ਨ ਵਿਸਰਉ ਨਾਨਕ ਜਿਨਿ ਸੁੰਦਰੁ ਰਚਿਆ ਦੇਹੁ ॥੨॥

ਪਉੜੀ— ਜੀਉ ਪ੍ਰਾਨ ਤਨੁ ਧਨੁ ਦੀਆ ਦੀਨੇ ਰਸ ਭੋਗ ॥
ਗ੍ਰਿਹ ਮੰਦਰ ਰਥ ਅਸੁ[2] ਦੀਏ ਰਚਿ ਭਲੇ ਸੰਜੋਗ ॥
ਸੁਤ ਬਨਿਤਾ ਸਾਜਨ ਸੇਵਕ ਦੀਏ ਪ੍ਰਭ ਦੇਵਨ ਜੋਗ ॥
ਹਰਿ ਸਿਮਰਤ ਤਨੁ ਮਨੁ ਹਰਿਆ ਲਹਿ ਜਾਹਿ ਵਿਜੋਗ ॥
ਸਾਧਸੰਗਿ ਹਰਿ ਗੁਣ ਰਮਹੁ[3] ਬਿਨਸੇ ਸਭਿ ਰੋਗ ॥੩॥

ਸਲੋਕ— ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ ॥
ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥੧॥
ਤੁਟੜੀਆ ਸਾ ਪ੍ਰੀਤਿ ਜੋ ਲਾਈ ਬਿਅੰਨ[4] ਸਿਉ ॥
ਨਾਨਕ ਸਚੀ ਰੀਤਿ ਸਾਂਈ ਸੇਤੀ ਰਤਿਆ ॥੨॥

---

1. ਕੁਸੂਤੇ; 2. ਘੋੜੇ; 3. ਸਿਮਰੋ; 4. ਹੋਰਾਂ ਨਾਲ।

ਪਉੜੀ— ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ ॥
ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ ॥
ਕਰਿ ਅਨਰਥ ਦਰਬੁ[1] ਸੰਚਿਆ ਸੋ ਕਾਰਜਿ ਕੇਤੁ ॥
ਜੈਸਾ ਬੀਜੈ ਸੋ ਲੁਣੈ[2] ਕਰਮ ਇਹੁ ਖੇਤੁ ॥
ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥੪॥

ਸਲੋਕ— ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ ॥
ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ[3] ॥੧॥
ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ[4] ॥
ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥੨॥

ਪਉੜੀ— ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥
ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ ॥
ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ ॥
ਪੂਰਬਿ ਹੋਵੈ ਲਿਖਿਆ ਹਰਿ ਚਰਣ ਸਮਾਉ ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਬਲਿ ਜਾਉ ॥੫॥

ਸਲੋਕ— ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹ ॥
ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ ॥੧॥
ਮੁਚੁ ਅਡੰਬਰੁ ਹਭੁ ਕਿਹੁ ਮੰਝਿ ਮੁਹਬਤਿ ਨੇਹ ॥
ਸੋ ਸਾਂਈ ਜੈਂ ਵਿਸਰੈ ਨਾਨਕ ਸੋ ਤਨੁ ਖੇਹ ॥੨॥

ਪਉੜੀ— ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥
ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥
ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥
ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥
ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥੬॥

ਸਲੋਕ— ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹ ਦਿਸਹ ॥
ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ ॥੧॥
ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ ॥
ਨਾਨਕ ਹਭਿ ਅਡੰਬਰ ਕੂੜਿਆ ਸੁਣਿ ਜੀਵਾ ਸਚੀ ਸੋਇ ॥੨॥

ਪਉੜੀ— ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥
ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥
ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥
ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥੭॥

---

1. ਦੌਲਤ; 2. ਵੱਢਦਾ ਹੈ; 3. ਮਿਟਦੇ ਹਨ; 4. ਅੱਗ।

ਸਲੋਕ — ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨੰ ॥
ਰਚੰਤਿ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ ॥੧॥
ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ ॥
ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ ॥੨॥

ਪਉੜੀ— ਸੁਪਨੇ ਸੇਤੀ ਚਿਤੁ ਮੂਰਖਿ ਲਾਇਆ ॥
ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ ॥
ਆਰਜਾ ਗਈ ਵਿਹਾਇ ਧੰਧੈ ਧਾਇਆ ॥
ਪੂਰਨ ਭਏ ਨ ਕਾਮ ਮੋਹਿਆ ਮਾਇਆ ॥
ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ ॥੮॥

ਸਲੋਕ— ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ ॥
ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥੧॥
ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥
ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥੨॥

ਪਉੜੀ— ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥
ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥
ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥
ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ ॥
ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥੯॥

ਸਲੋਕ— ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ ॥
ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ ॥੧॥
ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥
ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥੨॥

ਪਉੜੀ— ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ ॥
ਤਿਸ ਕਾ ਕਹੁ ਕਿਆ ਜਤਨੁ ਜਿਸ ਤੇ ਵੰਜੀਐ ॥
ਹਰਿ ਬਿਸਰਿਐ ਕਿਉ ਤ੍ਰਿਪਤਾਵੈ ਨਾ ਮਨੁ ਰੰਜੀਐ ॥
ਪ੍ਰਭੂ ਛੋਡਿ ਅਨ ਲਾਗੈ ਨਰਕਿ ਸਮੰਜੀਐ ॥
ਹੋਹੁ ਕ੍ਰਿਪਾਲ ਦਇਆਲ ਨਾਨਕ ਭਉ ਭੰਜੀਐ ॥੧੦॥

ਸਲੋਕ— ਨਚ ਰਾਜ ਸੁਖ ਮਿਸਟੰ ਨਚ ਭੋਗ ਰਸ ਮਿਸਟੰ ਨਚ ਮਿਸਟੰ ਸੁਖ ਮਾਇਆ ॥
ਮਿਸਟੰ ਸਾਧਸੰਗਿ ਹਰਿ ਨਾਨਕ ਦਾਸ ਮਿਸਟੰ ਪ੍ਰਭ ਦਰਸਨੰ ॥੧॥
ਲਗੜਾ ਸੋ ਨੇਹੁ ਮੰਨ ਮਝਾਹੂ ਰਤਿਆ ॥
ਵਿਧੜੋ ਸਚ ਥੋਕਿ ਨਾਨਕ ਮਿਠੜਾ ਸੋ ਧਣੀ ॥੨॥

ਪਉੜੀ— ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ ॥
ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ ॥

ਅਗਿਆਨੁ ਭਰਮੁ ਦੁਖੁ ਕਟਿਆ ਗੁਰ ਭਏ ਬਸੀਠਾ[1] ॥
ਚਰਨ ਕਮਲ ਮਨੁ ਬੇਧਿਆ ਜਿਉ ਰੰਗੁ ਮਜੀਠਾ ॥
ਜੀਉ ਪ੍ਰਾਣ ਤਨੁ ਮਨੁ ਪ੍ਰਭੂ ਬਿਨਸੇ ਸਭਿ ਝੂਠਾ ॥੧੧॥

ਸਲੋਕ— ਤਿਅਕਤ[2] ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥
ਬਾਣ ਬੇਧੰਚ ਕੁਰੰਕ[3] ਨਾਦੰ ਅਲਿ ਬੰਧਨ ਕੁਸਮ ਬਾਸਨਹ ॥
ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥੧॥
ਮੁਖੁ ਡੇਖਾਊ ਪਲਕ ਛਡਿ ਆਨ ਨ ਡੇਊ ਚਿਤੁ ॥
ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ ॥੨॥

ਪਉੜੀ— ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥੧੨॥

ਸਲੋਕ— ਚਿਤਵੰਤਿ ਚਰਨ ਕਮਲੰ ਸਾਸਿ ਸਾਸਿ ਅਰਾਧਨਹ ॥
ਨਹ ਬਿਸਰੰਤਿ ਨਾਮ ਅਚੁਤ ਨਾਨਕ ਆਸ ਪੂਰਨ ਪਰਮੇਸੁਰਹ ॥੧॥
ਸੀਤੜਾ ਮੰਨ ਮੰਝਾਹਿ ਪਲਕ ਨ ਥੀਵੈ ਬਾਹਰਾ ॥
ਨਾਨਕ ਆਸੜੀ ਨਿਬਾਹਿ ਸਦਾ ਪੇਖੰਦੋ ਸਚੁ ਧਣੀ ॥੨॥

ਪਉੜੀ— ਆਸਾਵੰਤੀ ਆਸ ਗੁਸਾਈ ਪੂਰੀਐ ॥
ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ ॥
ਦੇਹੁ ਦਰਸੁ ਮਨਿ ਚਾਉ ਲਹਿ ਜਾਹਿ ਵਿਸੂਰੀਐ[4] ॥
ਹੋਇ ਪਵਿਤ੍ਰ ਸਰੀਰੁ ਚਰਨਾ ਧੂਰੀਐ ॥
ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ ॥੧੩॥

ਸਲੋਕ— ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ ॥
ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥੧॥
ਹਭਿ ਕੂੜਾਵੇ ਕੰਮ ਇਕਸੁ ਸਾਈ ਬਾਹਰੇ ॥
ਨਾਨਕ ਸੇਈ ਧੰਨੁ ਜਿਨਾ ਪਿਰਹੜੀ[5] ਸਚ ਸਿਉ ॥੨॥

ਪਉੜੀ— ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥
ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ ॥
ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥
ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ ॥
ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ ॥੧੪॥

ਸਲੋਕੁ— ਭਾਵੀ ਉਦੋਤ[6] ਕਰਣੰ ਹਰਿ ਰਮਣੰ ਸੰਜੋਗ ਪੂਰਨਹ ॥
ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ ॥੧॥

---

1. ਵਕੀਲ; 2. ਛੱਡਦੀ; 3. ਮ੍ਰਿਗ; 4. ਝੁਰੇਵਾਂ; 5. ਪ੍ਰੀਤਿ; 6. ਭਾਗਾਂ ਦਾ ਪ੍ਰਕਾਸ਼।

ਕੀਮ ਨ ਸਕਾ ਪਾਇ ਸੁਖ ਮਿਤੀ ਹੂ ਬਾਹਰੇ ॥
ਨਾਨਕ ਸਾ ਵੇਲੜੀ ਪਰਵਾਣੁ ਜਿਤੁ ਮਿਲੰਦੜੋ ਮਾ ਪਿਰੀ[1] ॥੨॥

ਪਉੜੀ— ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ ॥
ਸੋ ਮੂਰਤੁ[2] ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ ॥
ਆਠ ਪਹਰ ਹਰਿ ਧਿਆਇ ਕੈ ਮਨ ਇਛ ਪੁਜਾਈ ॥
ਵਡੈ ਭਾਗਿ ਸਤਸੰਗੁ ਹੋਇ ਨਿਵਿ ਲਾਗਾ ਪਾਈ ॥
ਮਨਿ ਦਰਸਨ ਕੀ ਪਿਆਸ ਹੈ ਨਾਨਕ ਬਲਿ ਜਾਈ ॥੧੫॥

ਸਲੋਕ— ਪਤਿਤ ਪੁਨੀਤ ਗੋਬਿੰਦਹ ਸਰਬ ਦੋਖ ਨਿਵਾਰਣਹ ॥
ਸਰਣਿ ਸੂਰ ਭਗਵਾਨਹ ਜਪੰਤਿ ਨਾਨਕ ਹਰਿ ਹਰਿ ਹਰੇ ॥੧॥
ਛਡਿਓ ਹਭੁ ਆਪੁ[3] ਲਗੜੋ ਚਰਣਾ ਪਾਸਿ ॥
ਨਠੜੋ ਦੁਖ ਤਾਪੁ ਨਾਨਕ ਪ੍ਰਭੁ ਪੇਖੰਦਿਆ ॥੨॥

ਪਉੜੀ— ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥
ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥੧੬॥

ਸਲੋਕ— ਸੰਤ ਉਧਰਣ ਦਇਆਲੰ ਆਸਰੰ ਗੋਪਾਲ ਕੀਰਤਨਹ ॥
ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥੧॥
ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ[4] ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥

ਪਉੜੀ— ਚਰਨ ਕਮਲ ਕੀ ਓਟ ਉਧਰੇ ਸਗਲ ਜਨ ॥
ਸੁਣਿ ਪਰਤਾਪੁ ਗੋਵਿੰਦ ਨਿਰਭਉ ਭਏ ਮਨ ॥
ਤੋਟਿ ਨ ਆਵੈ ਮੂਲਿ ਸੰਚਿਆ[5] ਨਾਮੁ ਧਨ ॥
ਸੰਤ ਜਨਾ ਸਿਉ ਸੰਗੁ ਪਾਈਐ ਵਡੈ ਪੁਨ ॥
ਆਠ ਪਹਰ ਹਰਿ ਧਿਆਇ ਹਰਿ ਜਸੁ ਨਿਤ ਸੁਨ ॥੧੭॥

ਸਲੋਕ— ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥
ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥੧॥
ਭਾਹਿ[6] ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ ॥
ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ ॥੨॥

ਪਉੜੀ— ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ ॥
ਕੋਟਿ ਅਘਾ[7] ਗਏ ਨਾਸ ਹਰਿ ਇਕੁ ਧਿਆਇਆ ॥
ਨਿਰਮਲ ਭਏ ਸਰੀਰ ਜਨ ਧੂਰੀ ਨਾਇਆ ॥

1. ਮੇਰਾ ਪ੍ਰੀਤਮ; 2. ਮਹੂਰਤ ਸਮਾਂ; 3. ਸਾਰੀ ਹਉਮੈ; 4. ਗਰਮੀ, ਤਪਸ਼; 5. ਜੋੜਿਆ; 6. ਅੱਗ. 7. ਪਾਪ।

ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ॥
ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ॥੧੮॥

ਸਲੋਕ— ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ॥
ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ॥੧॥
ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ[1] ਤਾਰਿਅਮੁ॥
ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ॥੨॥

ਪਉੜੀ— ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ॥
ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੇ॥
ਪਾਰਬ੍ਰਹਮ ਗੁਰਦੇਵ ਨੀਚਹੁ ਉਚ ਥਪੇ॥
ਕਾਟਿ ਸਿਲਕ[2] ਦੁਖ ਮਾਇਆ ਕਰਿ ਲੀਨੇ ਅਪ ਦਸੇ॥
ਗੁਣ ਗਾਏ ਬੇਅੰਤ ਰਸਨਾ ਹਰਿ ਜਸੇ॥੧੯॥

ਸਲੋਕ— ਦ੍ਰਿਸਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ॥
ਨਾਮ ਦਾਨੁ ਜਾਚੰਤਿ ਨਾਨਕ ਦਇਆਲ ਪੁਰਖ ਕ੍ਰਿਪਾ ਕਰਹ॥੧॥
ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ॥
ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ॥੨॥

ਪਉੜੀ— ਪ੍ਰਭ ਦਇਆਲ ਬੇਅੰਤ ਪੂਰਨ ਇਕੁ ਏਹੁ॥
ਸਭੁ ਕਿਛੁ ਆਪੇ ਆਪਿ ਦੂਜਾ ਕਹਾ ਕੇਹੁ॥
ਆਪਿ ਕਰਹੁ ਪ੍ਰਭ ਦਾਨੁ ਆਪੇ ਆਪਿ ਲੇਹੁ॥
ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ[3]॥
ਨਾਨਕੁ ਮੰਗੈ ਦਾਨੁ ਕਰਿ ਕਿਰਪਾ ਨਾਮੁ ਦੇਹੁ॥੨੦॥

1. ਗੁਰੂ ਜਹਾਜ਼ ਦੁਆਰਾ; 2. ਜ਼ੰਜੀਰ, ਬੰਧਨ; 3. ਟਿਕਾਣਾ।

# (੩) ਵਾਰ ਸਤਿਗੁਰਾਂ ਕੀ

ਰਾਇ ਬਲਵੰਡ ਤੇ ਸਤਾ ਡੂਮ, ਗੁਰੂ ਘਰ ਦੇ ਰਬਾਬੀ ਸਨ। ਇਨ੍ਹਾਂ ਕਾਫ਼ੀ ਅਰਸਾ ਗੁਰੂ ਦਰਬਾਰ ਵਿਚ ਗੁਜ਼ਾਰਿਆ। ਜਿਥੇ ਬਲਵੰਡ ਰਾਇ ਭੱਟ ਜਾਤੀ ਵਿੱਚੋਂ ਸੀ, ਉਥੇ ਸਤਾ ਜਾਤਿ ਦਾ ਡੂਮ ਸੀ। ਕਿਸੇ ਸਮੇਂ ਕਿਸੇ ਮਾਮੂਲੀ ਜੇਹੀ ਮਾਇਕ ਗੱਲ ਪਿੱਛੇ ਇਹ ਦੋਵੇਂ ਨਾਰਾਜ਼ ਹੋ ਗਏ ਤੇ ਕੀਰਤਨ ਕਰਨਾ ਬੰਦ ਕਰ ਦਿੱਤਾ। ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਨੂੰ ਕੀਰਤਨੀਏ ਸਮਝ ਕੇ ਬਥੇਰਾ ਮਨਾਇਆ ਪਰ ਨਾ ਮੰਨੇ, ਸਗੋਂ ਇਨ੍ਹਾਂ ਬਜ਼ੁਰਗ ਗੁਰੂਆਂ ਦੀ ਸ਼ਾਨ ਦੇ ਵਿਰੁੱਧ ਵੀ ਕੁੱਝ ਗੱਲਾਂ ਆਖੀਆਂ, ਜਿਸ ਕਰਕੇ ਇਨ੍ਹਾਂ ਦੇ ਸਰੀਰ ਫਿਟ ਗਏ ਤੇ ਪਛਤਾਉਣ ਲੱਗੇ। ਭਾਈ ਲੱਧੇ ਪਰਉਪਕਾਰੀ ਨੇ ਫਿਰ ਇਨ੍ਹਾਂ ਨੂੰ ਗੁਰੂ ਦਰਬਾਰ ਵਿਚ ਲਿਜਾ ਕੇ ਬਖ਼ਸ਼ਵਾਇਆ। ਉਸ ਸਮੇਂ ਇਨ੍ਹਾਂ ਰਾਮਕਲੀ ਰਾਗ ਵਿਚ ਇਹ 8 ਪਉੜੀਆਂ ਦੀ ਵਾਰ ਗਾ ਕੇ ਸੁਣਾਈ। ਪਹਿਲੀਆਂ ਤਿੰਨ ਪਉੜੀਆਂ ਰਾਇ ਬਲਵੰਡ ਤੇ ਪਿਛਲੀਆਂ ਪੰਜ ਪਉੜੀਆਂ ਸਤੇ ਦੀਆਂ ਉਚਾਰੀਆਂ ਕਹੀਆਂ ਜਾਂਦੀਆਂ ਹਨ। ਦੋਹਾਂ ਦੇ ਨਾਂ ਆਏ ਹਨ:

**'ਬਲਵੰਡ' ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ॥੩॥**

**ਦਾਨੁ ਜਿ ਸਤਿਗੁਰ ਭਾਵਸੀ, ਸੋ 'ਸਤੇ' ਦਾਣੁ॥੬॥**

ਇਸ ਵਾਰ ਦਾ ਰਚਨਾ-ਕਾਲ 1657 ਬਿ: ਅਨੁਮਾਨਿਆ ਜਾ ਸਕਦਾ ਹੈ। ਭਾਈ ਕੇਸਰ ਸਿੰਘ ਛਿੱਬਰ ਨੇ ਆਪਣੇ 'ਬੰਸਾਵਲੀਨਾਮੇ' ਵਿਚ ਉਪਰੋਕਤ ਘਟਨਾ ਇਸੇ ਵਰ੍ਹੇ ਦੀ ਕਹੀ ਹੈ:

ਸੰਮਤ ਸੋਲਾਂ ਸੈ ਸਤਵੰਜਾ ਗਏ,<br>
ਰਬਾਬੀ ਆਹੇ ਕਢੇ, ਸੋ ਉਨ੍ਹਾਂ ਨੂੰ ਮਿਲਦੇ ਭਏ॥੮੯॥

ਭਾਵ, ਇਹ ਕਿ ਰੁੱਸੇ ਰਬਾਬੀ ਪ੍ਰਿਥੀ ਚੰਦ ਨਾਲ ਜਾ ਰਲੇ ਸਨ ਤੇ ਫਿਰ ਛੇਤੀ ਹੀ ਕਸ਼ਟ ਭੋਗ ਕੇ ਵਾਪਸ ਪਰਤ ਆਏ ਸਨ।

ਇਸ ਵਾਰ ਨੂੰ 'ਟਿੱਕੇ ਦੀ ਵਾਰ' ਵੀ ਆਖਿਆ ਜਾਂਦਾ ਹੈ। ਇਸਦੀਆਂ ਪਹਿਲੀਆਂ ਪੰਜ ਪਉੜੀਆਂ ਵਿਚ ਗੁਰੂ ਨਾਨਕ ਸਾਹਿਬ ਜੀ ਦੀ ਸਿਆਣੀ ਚੋਣ ਅਨੁਸਾਰ ਮਰਦਾਨਾ ਘਾਲ ਘਾਲਣ ਵਾਲੇ ਭਾਈ ਲਹਿਣੇ ਨੂੰ ਗੁਰਿਆਈ ਦਾ ਟਿੱਕਾ (ਤਿਲਕ) ਦੇਣ ਦਾ ਸਵਿਸਤਾਰ ਵਰਣਨ ਹੈ। ਕਾਰਨ ਇਹ ਸੀ ਕਿ ਉਸ ਸਮੇਂ ਦੀ ਜਗਤ-ਮਰਯਾਦਾ ਵਿਚ ਆਮ ਤੌਰ 'ਤੇ ਪੁੱਤਰ ਨੂੰ ਹੀ ਗੱਦੀ ਦਾ ਅਧਿਕਾਰੀ ਸਮਝਿਆ ਜਾਂਦਾ ਸੀ, ਪ੍ਰੰਤੂ ਗੁਰੂ ਬਾਬੇ ਨੇ ਆਪਣੀ ਰੂਹਾਨੀ ਸਲਤਨਤ ਦਾ ਛਤਰ ਸੇਵਕ ਲਹਿਣੇ ਦੇ ਸਿਰ ਝੁਲਾ ਕੇ ਉਲਟੀ ਗੰਗਾ ਵਹਾਈ। ਪਹਿਲੇ ਤਾਂ ਦੁਨੀਆ ਆਖਦੀ ਸੀ ਕਿ ਇਹ ਕੀ ਕੀਤਾ ? (ਦੁਨੀਆਈ ਆਖੈ ਕਿ ਕਿਓਨੁ), ਫਿਰ ਪਤਾ ਲੱਗਾ ਕਿ (ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ

ਮਿਕਿਓਨੁ)। ਗੁਰੂ ਜੀ ਨੇ ਸਿੱਖਾਂ ਪੁੱਤਰਾਂ ਨੂੰ ਚੰਗੀ ਤਰ੍ਹਾਂ ਘੋਖ ਕੇ ਹੀ ਇਹ ਚੋਣ ਕੀਤੀ ਤੇ ਇਹ ਠੀਕ ਸੀ। ਇਸ ਵਾਰ ਵਿਚ ਜਿਥੇ ਅਸੀਂ ਗੁਰੂ ਸਾਹਿਬਾਨ ਦੀ ਕਰਮ ਯੋਗੀ ਮਹੱਤਤਾ, 'ਜੋਤਿ ਓਹਾ ਜੁਗਤਿ ਸਾਇ' ਦਾ ਸਿੱਖੀ ਸਿਧਾਂਤ ਤੇ ਹੋਰ ਇਤਿਹਾਸਕ ਗੱਲਾਂ—ਘਿਆਲੀ ਖੀਰ ਦੇ ਲੰਗਰ, ਗੁਰੂ ਅੰਗਦ ਦੇਵ ਜੀ ਦੀ ਘਾਲ, ਖਡੂਰ ਵਸਾਉਣਾ, ਗੁਰੂ ਅਮਰਦਾਸ ਜੀ ਦੀ ਅਡੋਲਤਾ, ਗੁਰੂ ਰਾਮਦਾਸ ਜੀ ਦੀ ਧੰਨਤਾ ਤੇ ਗੁਰੂ ਅਰਜਨ ਦੇਵ ਜੀ ਦੇ ਉਦੈ ਅਸਤ ਤਕ ਛਾਏ ਸਿੱਖੀ ਪ੍ਰਤਾਪ—ਆਦਿ ਦਾ ਵਰਣਨ ਦੇਖਦੇ ਹਾਂ, ਉਥੇ ਇਸ ਵਾਰ ਦੀ ਮਹਾਨਤਾ ਇਸ ਕਰਕੇ ਵੀ ਬਹੁਤੀ ਹੈ ਕਿ ਇਸ ਵਿਚ ਜੋ ਠੇਠ ਨਿਰੋਲ ਪੇਂਡੂ ਪੰਜਾਬੀ ਦੀ ਵੰਨਗੀ ਸਾਨੂੰ ਮਿਲਦੀ ਹੈ, ਉਹ ਹੋਰ ਕਿਤੋਂ ਨਹੀਂ ਮਿਲਦੀ। ਰਾਇ ਭੱਟ ਤੇ ਡੂਮ ਲੋਕਾਂ ਦਾ 'ਵਾਰ ਰਚਨਾ' ਖ਼ਾਨਦਾਨੀ ਕਸਬ ਸੀ। ਇਸ ਦਾ ਝਲਕਾਰਾ ਸਾਨੂੰ ਇਸ ਵਾਰ ਦੇ ਢਾਂਚੇ ਵਿਚ ਭਲੀ-ਭਾਂਤ ਮਿਲਦਾ ਹੈ।

ਭੱਟਾਂ ਦੇ ਬੋਲਣ ਦਾ ਅੰਦਾਜ਼, ਢਾਡੀਆਂ ਦਾ ਆਪਣਾ ਲਹਿਜਾ, ਵਾਰ-ਰਚਨਾ ਨੂੰ ਇਕ ਖ਼ਾਸ ਰੂਪ ਪ੍ਰਦਾਨ ਕਰਦਾ ਸੀ, ਉਹ ਰੂਪ-ਰੇਖਾ ਇਸ ਵਿਚ ਸਾਫ਼-ਸਾਫ਼ ਝਲਕਦੀ ਨਜ਼ਰੀਂ ਪੈਂਦੀ ਹੈ।

ਪੰਜਾਬੀ ਦੇ ਠੇਠ ਤੁਕਦਾਰ ਸ਼ਬਦ—ਪਤਰਾਲੀ, ਪਰਾਲੀ, ਘਿਆਲੀ, ਸੈਡਾਲੀ, ਰਿੜਕਿਓਨ, ਦਬਟੀਐ, ਮੁਰਟੀਐ, ਛਟੀਐ, ਦੂਣੀ, ਚਊਣੀ, ਪੰਚਾਇਣ, ਠਰੂਰ, ਫੇਰੁਆਨਿ ਆਦਿ ਆਪਣਾ ਹੀ ਰੰਗ ਰੱਖਦੇ ਹਨ। ਫ਼ਾਰਸੀ ਪਦਾਂ ਦਾ ਹਿੱਸਾ ਬਹੁਤ ਘੱਟ ਹੈ। ਜੋ ਆਏ ਹਨ, ਉਹ ਵੀ ਪੰਜਾਬੀ—ਰੰਗੇ—ਕੁਦਰਤੀ ਨੂਰ, ਅਰਸਹੁ ਕੁਰਸਹੁ, ਦਲਾਲੀ, ਦਰਹਾਲੀ, ਮਸਕਲੈ, ਨਦਰਿ ਨੀਸਾਣੁ, ਪੈਸਕਾਰਿਆ ਆਦਿ। ਪੜ੍ਹਿਆਂ ਲਿਖਿਆਂ ਦੀ ਬੋਲੀ 'ਤੇ ਬਾਹਰਲੇ ਪ੍ਰਭਾਵ ਛੇਤੀ ਪੈਂਦੇ ਹਨ। ਪਿੰਡਾਂ ਵਾਲੇ ਇਸ ਮਾਰ ਤੋਂ ਕਾਫ਼ੀ ਬਚੇ ਰਹਿੰਦੇ ਹਨ। ਸੋ ਇਹ ਵਾਰ ਦੂਜੀਆਂ ਬੋਲੀਆਂ ਦੀ ਮਾਰ ਤੋਂ ਬਚੀ ਪੁਰਾਤਨ ਪੇਂਡੂ ਠੇਠ ਪੰਜਾਬੀ ਦਾ ਇੱਕੋ ਇਕ ਸਾਂਭਣ-ਜੋਗ ਨਮੂਨਾ ਹੈ।

ਵਾਰ ਦਾ ਵਿਸ਼ਾ 'ਗੁਰੂ ਜੋਤੀ' ਦੀ ਏਕਤਾ ਤੇ ਮਹੱਤਤਾ ਹੈ ਜੋ ਕਾਇਆਂ ਪਲਟ ਪਲਟ ਕੇ ਭੀ ਇਕੋ ਤਰ੍ਹਾਂ ਦੀ ਭਰਪੂਰ ਆਨ-ਸ਼ਾਨ ਵਿਚ ਰਹੀ ਤੇ ਉਸ ਦੀ ਉਦੈ ਅਸਤ ਤਕ ਕੀਰਤੀ ਫੈਲੀ। ਕੇਵਲ ਅੱਠਾਂ ਪਉੜੀਆਂ ਵਿਚ ਅਤੀ ਸਰਲ ਤੇ ਸਿੱਧੇ-ਸਾਦੇ ਢੰਗ ਰਾਹੀਂ ਇਸ ਗੱਲ ਦਾ ਨਿਰੂਪਣ ਭੱਟ ਕਲਾ ਦਾ ਕਮਾਲ ਹੈ। ਖ਼ਾਸ ਕਰਕੇ ਕਰਤਿਆਂ ਦਾ ਨਿੱਜੀ ਅਨੁਭਵ ਇਸ ਵਾਰ ਨੂੰ ਵਧੇਰੇ ਪ੍ਰਭਾਵਸ਼ਾਲੀ ਬਣਾਉਂਦਾ ਹੈ :

ਰਾਮਕਲੀ ਕੀ ਵਾਰ
ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ
ੴ ਸਤਿਗੁਰ ਪ੍ਰਸਾਦਿ॥
ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ[1]॥
ਦੇ ਗੁਨਾ[2] ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ॥
ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ[3]॥
ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥
ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ[4] ਜੀਅ ਦੈ॥

---

1. ਜੋਖਣਾ, ਤੋਲਣਾ; 2. ਦੈਵੀ ਗੁਣ; 3. ਸੱਚਾਈ ਦਾ ਕਿਲ੍ਹਾ ਮਜ਼ਬੂਤ ਨੀਂਹ 'ਤੇ ਉਸਾਰਿਆ; 4. ਪ੍ਰਾਕ੍ਰਮ, ਬਲ।

ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥
ਸਹਿ ਟਿਕਾ ਦਿਤੋਸੁ ਜੀਵਦੈ ॥੧॥

ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥
ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ ॥
ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ ॥
ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥
ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ ॥
ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥
ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ ॥
ਪੁਤ੍ਰੀ ਕਉਲੁ ਨ ਪਾਲਿਓ[1] ਕਰਿ ਪੀਰਹੁ ਕੰਨ੍ ਮੁਰਟੀਐ ॥
ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ ॥
ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ ॥
ਕਉਣੁ ਹਾਰੇ ਕਿਨਿ ਉਵਟੀਐ ॥੨॥

ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥
ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥
ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ[2] ॥
ਗੁਰ ਅੰਗਦ ਦੀ ਦੋਹੀ[3] ਫਿਰੀ ਸਚੁ ਕਰਤੈ ਬੰਧਿ ਬਹਾਲੀ ॥
ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥
ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ ॥
ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ ॥
ਬਲਵੰਡ ਖੀਵੀ ਨੇਕ ਜਨ[4] ਜਿਸੁ ਬਹੁਤੀ ਛਾਉ ਪਤ੍ਰਾਲੀ[5] ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥
ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥
ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥
ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ[6] ॥੩॥

ਹੋਰਿੰਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ ॥
ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ ॥
ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥
ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ ॥
ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ ॥
ਲਹਣੇ ਧਰਿਓਨੁ ਛਤੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥
ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥

1. ਪੁੱਤਰਾਂ ਨੇ ਬਚਨ ਨਾ ਮੰਨਿਆ; 2. ਛੇਤੀ; 3. ਧਾਂਕ; 4. ਸੁਆਣੀ; 5. ਸੰਘਣੀ; 6. ਧਰਤੀ ਥੰਮ੍ਹੀ ਹੈ।

ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥੪॥

ਫੇਰਿ ਵਸਾਇਆ ਫੇਰੁਆਣਿ[1] ਸਤਿਗੁਰਿ ਖਾਡੂਰੁ ॥
ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ ॥
ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥
ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ ॥
ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ ॥
ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ ॥
ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥
ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥
ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥੫॥

ਸੋ ਟਿਕਾ ਸੋ ਬੈਹਣਾ[2] ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥
ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥
ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥
ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥
ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥
ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥
ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ[3] ॥
ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥
ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥
ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥
ਆਵਾ ਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ ॥
ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥
ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ[4] ॥
ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥
ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ ॥
ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥
ਨਾਨਕ ਹੰਦਾ ਛਤ੍ਰੁ ਸਿਰਿ ਉਮਤਿ[5] ਹੈਰਾਣੁ ॥
ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ[6] ਤਿਨੈ ਸਵਾਰਿਆ ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥
ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥

---

1. ਫੇਰੂ ਦੇ ਪੁੱਤਰ ਨੇ; 2. ਸਿੰਘਾਸਨ; 3. ਸੂਰਜ; 4. ਸੁਮੇਰ ਵਾਂਙ ਅਡੋਲ; 5. ਸੰਗਤ, ਜਨਤਾ; 6. ਸਾਜਿਆ।

ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥
ਜਿਨੀ੍ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥
ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ[1]॥
ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥
ਗੁਰੁ ਡਿਠਾ ਤਾਂ ਮਨੁ ਸਾਧਾਰਿਆ[2]॥੭॥

ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥
ਆਪੀਨੈ੍ ਆਪੁ ਸਾਜਿਓਨੁ ਆਪੇ ਹੀ ਥੰਮਿ੍ ਖਲੋਆ॥
ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ॥
ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ॥
ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ॥
ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ[3]॥
ਜਿਨੀ੍ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ[4]॥
ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣੁ[5] ਆਪੇ ਹੋਆ॥੮॥

---

1. ਪੇਸ਼ਕਾਰ, ਮੋਹਰੀ; 2. ਆਸਰੇ ਵਾਲਾ ਹੋਇਆ; 3. ਉਦੈ ਅਸਤ ਤਕ ਚਾਰੇ ਕੂੰਟਾਂ ਵਿਚ ਪ੍ਰਕਾਸ਼ ਕੀਤਾ ਹੈ;
4. ਮੌਤ; 5. ਪੰਚਾਇਤ।

# (੪) ਵਾਰ ਬਾਬੇ ਨਾਨਕ ਦੇਵ ਜੀ ਕੀ

ਭਾਈ ਗੁਰਦਾਸ ਭੱਲਾ (1551—1637 ਈ:) ਗੁਰੂ-ਕਾਲ ਦਾ ਸ਼ਿਰੋਮਣੀ ਕਵੀ ਹੈ, ਜਿਸ ਸਭ ਤੋਂ ਵੱਧ ਵਾਰਾਂ ਲਿਖੀਆਂ। ਬੀਰ ਸਾਹਿਤ ਦਾ ਕਾਵਿ-ਰੂਪ ਤੇ ਭਗਤੀ ਸਾਹਿਤ ਦਾ ਵਿਸ਼ਾ-ਵਸਤੂ ਲੈ ਕੇ ਉਸ ਇਕ ਨਵਾਂ ਤਜਰਬਾ ਕੀਤਾ, ਜਿਸ ਦੁਆਰਾ ਧਾਰਮਿਕ ਰਚਨਾ ਬਲਵਾਨ ਰੂਪ ਧਾਰ ਕੇ ਆਈ ਤੇ ਬੜੀ ਪ੍ਰਭਾਵਸ਼ਾਲੀ ਸਿੱਧ ਹੋਈ। ਭਾਈ ਗੁਰਦਾਸ ਸੰਸਕ੍ਰਿਤ, ਬ੍ਰਿਜ ਭਾਸ਼ਾ ਤੇ ਫ਼ਾਰਸੀ ਦਾ ਵਿਦਵਾਨ ਸੀ ਅਤੇ ਉਸ ਨੇ ਸਮਕਾਲੀ ਮਤਾਂ-ਮਤਾਂਤਰਾਂ ਦਾ ਗੂੜ੍ਹਾ ਅਧਿਐਨ ਕੀਤਾ ਹੋਇਆ ਸੀ, ਜਿਸ ਦੀ ਪੁਸ਼ਟੀ ਉਸ ਦੀਆਂ 39 ਵਾਰਾਂ ਤੇ 556 ਕਬਿੱਤ ਸਵੱਈਆਂ ਤੋਂ ਭਲੀ-ਭਾਂਤ ਹੁੰਦੀ ਹੈ। ਵਾਰਾਂ ਦਾ ਮਜ਼ਮੂਨ ਗੁਰੂਆਂ ਤੇ ਗੁਰਮਤਿ ਸਿੱਧਾਂਤਾਂ ਦੀ ਚਰਚਾ ਹੈ। ਵਾਰ ਦਾ ਹਥਿਆਰ ਚੋਟ ਕਰਨ ਲਈ ਮਸ਼ਹੂਰ ਹੈ। ਕੋਈ ਵਾਰ ਉਤਨਾ ਚਿਰ ਸਫਲ ਨਹੀਂ ਹੁੰਦੀ, ਜਿਤਨਾ ਚਿਰ ਨਾਇਕ ਦੇ ਮੁਕਾਬਲੇ 'ਤੇ ਪ੍ਰਤਿਨਾਇਕ ਜਾਂ ਨੇਕੀ ਦੇ ਸਾਹਵੇਂ ਬਦੀ, ਬੁਰੀ ਤਰ੍ਹਾਂ ਮਾਰ ਖਾਂਦੀ ਨਾ ਦਿਖਾਈ ਜਾਵੇ।

ਭਾਈ ਗੁਰਦਾਸ ਇਸ ਹਥਿਆਰ ਦੀ ਵਰਤੋਂ ਭਲੀ-ਭਾਂਤ ਜਾਣਦੇ ਸਨ ਤੇ ਸਿੱਧਾਂਤਕ ਦ੍ਰਿਸ਼ਟੀ ਤੋਂ ਉਨ੍ਹਾਂ ਨੂੰ ਸਮੇਂ ਦੇ ਮਤਾਂ-ਮਤਾਂਤਰਾਂ ਦੀਆਂ ਕਮਜ਼ੋਰੀਆਂ ਤੇ ਊਣਤਾਈਆਂ ਦੀ ਸੋਝੀ ਸੀ। ਇਸੇ ਕਰਕੇ ਉਨ੍ਹਾਂ ਗੁਰਮਤਿ ਵਿਚਾਰਧਾਰਾ ਦੀ ਦਿਗਵਿਜੈ ਦਰਸਾਉਂਦਿਆਂ ਹੋਇਆਂ ਹੋਰ ਦੰਭੀਆਂ, ਪ੍ਰਪੰਚੀਆਂ, ਮਨਮੁਖਾਂ, ਦੁਬਾਜਰਿਆਂ ਤੇ ਅਗਿਆਨੀਆਂ ਦੀ ਜ਼ੋਰਦਾਰ ਭੰਡੀ ਕੀਤੀ ਹੈ।

ਪਹਿਲੀ ਵਾਰ ਗੁਰੂ ਨਾਨਕ ਸਾਹਿਬ ਨੂੰ ਨਾਇਕ ਬਣਾ ਕੇ ਉਨ੍ਹਾਂ ਦੀ ਥਾਂ-ਥਾਂ ਵਿਜਯ ਹੁੰਦੀ ਦਿਖਾਉਂਦੀ ਹੈ—ਚਾਹੇ ਉਹ ਹਿੰਦੂ ਤੀਰਥ ਸਨ, ਚਾਹੇ ਜੋਗੀਆਂ ਦੇ ਮੱਠ ਯਾ ਫਿਰ ਬਗ਼ਦਾਦ, ਮੱਕਾ, ਮਦੀਨਾ ਤੇ ਮੁਲਤਾਨ ਆਦਿ ਮੁਸਲਿਮ ਕੇਂਦਰ। ਇਸ ਸਾਰੀ ਜੇਤ ਨੂੰ ਇਕ ਲੜੀ ਵਿਚ ਪਰੋ ਕੇ ਵਧੀਆ ਪ੍ਰਭਾਵਸ਼ਾਲੀ ਚਿੱਤਰ ਉਲੀਕਿਆ ਗਿਆ ਹੈ, ਜਿਸ ਵਿਚ ਪੰਜਾਬੀ ਭਾਸ਼ਾ ਦਾ ਕਰਾਰਾ ਬੋਲ ਨਗਾਰੇ ਵਾਂਙ ਗੂੰਜਦਾ ਹੈ। ਕਵੀ ਨੇ ਮੁੱਢ ਵਿਚ ਭਾਰਤੀ ਵਿਚਾਰਧਾਰਾ ਦਾ ਵੀ ਸੰਖੇਪ ਪਰ ਤਾਰਕਿਕ ਵਿਸ਼ਲੇਸ਼ਣ ਕੀਤਾ ਹੈ ਤਾਂ ਕਿ ਗੁਰੂ ਵਿਚਾਰਧਾਰਾ ਦਾ ਪ੍ਰਭਾਵ ਉਜਾਗਰ ਹੋ ਸਕੇ।

ਕਵੀ ਦੱਸਦਾ ਹੈ ਕਿ ਜੁਗਾਂ ਦੇ ਬਦਲਣ ਨਾਲ ਧਰਮ ਦੇ ਵਿਧੀ-ਵਿਧਾਨ ਬਦਲਦੇ ਰਹੇ ਹਨ। ਕਲਜੁਗ ਵਿਚ ਇਨ੍ਹਾਂ ਅਧਿਆਤਮਕ ਤੇ ਸਦਾਚਾਰਕ ਕੀਮਤਾਂ ਦੀ ਅਧੋਗਤੀ ਨਾਲ ਇਕ ਅਜੇਹਾ ਖੱਪਾ ਪੈ ਗਿਆ, ਜਿਸ ਦੀ ਪੂਰਤੀ ਕੋਈ ਸ਼ਿਰੋਮਣੀ ਮਹਾਂ ਮਾਨਵ ਹੀ ਕਰ ਸਕਦਾ ਸੀ। ਗੁਰੂ ਨਾਨਕ ਦੀ ਪ੍ਰਤਾਪੀ ਸ਼ਖ਼ਸੀਅਤ ਸੂਰਜ ਸਮਾਨ ਸੀ, ਜਿਸ ਦੇ ਜਲਵੇ ਨਾਲ ਨਵਜਾਗ੍ਰਤੀ ਦੀ ਪ੍ਰਭਾਤ ਆਈ ਤੇ ਅੰਧਕਾਰ ਉੱਡ ਗਿਆ। ਕਵੀ ਕਹਿੰਦਾ ਹੈ :

**ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਧ ਜਗ ਚਾਨਣੁ ਹੋਆ॥**
**ਜਿਉ ਕਰਿ ਸੂਰਜੁ ਨਿਕਲਿਆ, ਤਾਰੇ ਛਪਿ ਅੰਧੇਰ ਪਲੋਆ॥**

ਜਿਥੇ ਚੰਗਿਆਈ ਦੀ ਪ੍ਰਸੰਸਾ ਮਨੁੱਖ ਨੂੰ ਚੰਗੇ ਪਾਸੇ ਵੱਲ ਪ੍ਰੇਰਦੀ ਹੈ, ਉਥੇ ਬੁਰਿਆਈ ਦੀ ਨਿਖੇਧੀ ਬਦੀ ਤੋਂ ਘ੍ਰਿਣਾ ਉਪਜ ਕੇ ਨੇਕੀ ਲਈ ਤਿਆਰ-ਬਰ-ਤਿਆਰ ਕਰਦੀ ਹੈ। ਭਾਈ ਗੁਰਦਾਸ ਨੇ ਅੰਤਲੀਆਂ 7 ਵਾਰਾਂ ਵਿਚ ਐਸਾ ਹੀ ਕੀਤਾ ਹੈ। ਅਸਾਂ ਵੰਨਗੀ ਲਈ 'ਮੀਣਿਆਂ ਦੀ ਵਾਰ' ਦਿੱਤੀ ਹੈ। ਮੀਣਾ ਇਕ ਨੀਚ ਜਾਤੀ ਦਾ ਨਾਂ ਹੈ, ਪ੍ਰਿਥੀ ਚੰਦ ਦੇ ਮਗਰ ਲੱਗ ਕੇ ਗੁਰਿਆਈ ਦਾ ਢੌਂਗ ਰਚਾਉਣ ਵਾਲੇ ਕਪਟੀ ਨੀਚ ਪੁਰਸ਼ਾਂ ਨੂੰ ਸਿੱਖਾਂ ਵੱਲੋਂ ਇਹ ਨਾਮ ਦਿੱਤਾ ਗਿਆ ਸੀ :

## ਵਾਰ ਬਾਬੇ ਨਾਨਕ ਜੀ ਕੀ

ਨਮਸਕਾਰ ਗੁਰਦੇਵ ਕੋ ਸਤਿਨਾਮ ਜਿਸ ਮੰਤ੍ਰ ਸੁਣਾਇਆ॥
ਭਵਜਲ ਵਿਚੋਂ ਕਢਿਕੇ ਮੁਕਤਿ ਪਦਾਰਥ ਮਾਹਿ ਸਮਾਇਆ॥
ਜਨਮ ਮਰਣ ਭਉ ਕਟਿਆ ਸੰਸਾ ਰੋਗ ਵਿਯੋਗ ਮਿਟਾਇਆ॥
ਸੰਸਾ ਇਹੁ ਸੰਸਾਰੁ ਹੈ ਜਨਮ ਮਰਣ ਵਿਚਿ ਦੁਖ ਸਬਾਇਆ॥
ਜਮਦੰਡ ਸਿਰੋਂ ਨਾ ਉਤਰੈ ਸਾਕਤ[1] ਦੁਰਜਨ ਜਨਮੁ ਗਵਾਇਆ॥
ਚਰਨ ਗਹੇ ਗੁਰਦੇਵ ਦੇ ਸਤਿ ਸਬਦ ਦੇ ਮੁਕਤ ਕਰਾਇਆ॥
ਭਾਉ ਭਗਤਿ ਗੁਰਪੁਰਬ ਕਰਿ ਨਾਮ ਦਾਨ ਇਸਨਾਨ ਦ੍ਰਿੜ੍ਹਾਇਆ॥
ਜੇਹਾ ਬੀਉ ਤੇਹਾ ਫਲ ਪਾਇਆ॥੧॥

ਪ੍ਰਿਥਮੈ ਸਾਸ ਨ ਮਾਸ ਸਨ, ਅੰਧ ਧੁੰਧ ਕਛੁ ਖਬਰ ਨਾ ਪਾਈ॥
ਰਕਤ[2] ਬਿੰਦ ਕੀ ਦੇਹ ਰਚਿ, ਪਾਂਚ ਤਤ ਕੀ ਜੜਤ ਜੜਾਈ॥
ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ॥
ਪੰਚਮਿ ਵਿਚਿ ਆਕਾਸ ਕਰਿ ਕਰਤਾ ਛਟਮੁ ਅਦਿਸਟੁ ਸਮਾਈ॥
ਪੰਚ ਤਤ ਪੰਚੀਸਿ ਗੁਣਿ ਸਤ੍ਰੁ ਮਿਤ੍ਰ ਮਿਲਿ ਦੇਹ ਬਣਾਈ॥
ਖਾਣੀ ਬਾਣੀ ਚਲਿਤੁ ਕਰਿ ਆਵਾਗਉਣੁ ਚਰਿੱਤ੍ਰ[3] ਦਿਖਾਈ॥
ਚਉਰਾਸੀਹ ਲਖ ਜੋਨਿ ਉਪਾਈ॥੨॥

ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮ ਸੁ ਮਾਣਸਿ ਦੇਹੀ॥
ਅਖੀ ਵੇਖਣੁ ਕਰਨਿ ਸੁਣਿ ਮੁਖਿ ਸੁਭ ਬੋਲਣੁ ਬਚਨ ਸਨੇਹੀ॥
ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗਿ ਮਿਲੇਹੀ॥
ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਵਾਲਣੁ ਭਾਇ ਕਰੇਹੀ॥
ਗੁਰਮੁਖਿ ਜਨਮੁ ਸਕਾਰਥਾ ਗੁਰਬਾਣੀ ਪੜਿ ਸਮਝਿ ਸੁਣੇਹੀ॥
ਗੁਰ ਭਾਈ ਸੰਤੁਸਟਿ ਕਰਿ ਚਰਣਾਮਿਤੁ ਲੈ ਮੁਖ ਪਿਵੇਹੀ॥
ਪੈਰੀ ਪਵਣੁ ਨ ਛੋਡੀਐ ਕਲੀ ਕਾਲਿ ਰਹਰਾਸਿ[4] ਕਰੇਹੀ॥
ਆਪਿ ਤਰੇ ਗੁਰ ਸਿਖ ਤਰੇਹੀ॥੩॥

1. ਮਾਇਆਧਾਰੀ; 2. ਲਹੂ; 3. ਕੌਤਕ; 4. ਰੀਤਿ, ਮਰਯਾਦਾ।

ਓਅੰਕਾਰੁ ਆਕਾਰੁ ਕਰਿ ਏਕ ਕਵਾਉ[1] ਪਸਾਉ ਪਸਾਰਾ॥
ਪੰਜ ਤਤ ਪਰਵਾਣੁ ਕਰਿ ਘਟਿ ਘਟਿ ਅੰਦਰਿ ਤ੍ਰਿਭਵਣੁ ਸਾਰਾ॥
ਕਾਦਰ ਕਿਨੇ ਨਾ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ॥
ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ॥
ਰੋਮ ਰੋਮ ਵਿਚਿ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸੁਮਾਰਾ॥
ਇਕਸ ਇਕਸ ਬ੍ਰਹਮੰਡਿ ਵਿਚਿ ਦਸ ਦਸ ਕਰਿ ਅਵਤਾਰ ਉਤਾਰਾ॥
ਕੇਤੇ ਬੇਦ ਬਿਆਸ ਕਰਿ ਕਈ ਕਤੇਬ ਮੁਹੰਮਦ ਯਾਰਾ॥
ਕੁਦਰਤਿ ਇਕੁ ਏਤਾ ਪਸਾਰਾ॥੪॥

ਚਾਰਿ ਜੁਗਿ ਕਰਿ ਥਾਪਨਾ ਸਤਿਜੁਗ ਤ੍ਰੇਤਾ ਦੁਆਪਰੁ ਸਾਜੇ॥
ਚਉਥਾ ਕਲਿਜੁਗੁ ਥਾਪਿਆ ਚਾਰਿ ਵਰਨਿ ਚਾਰੋ ਕੇ ਰਾਜੇ॥
ਬ੍ਰਹਮਣ, ਛਤ੍ਰੀ, ਵੈਸ, ਸੂਦ੍ਰ, ਜੁਗ ਜੁਗ ਏਕੋ ਵਰਨ ਬਿਰਾਜੇ॥
ਸਤਿਜੁਗਿ ਹੰਸ ਅਉਤਾਰੁ ਧਰਿ ਸੋਹੰ ਬ੍ਰਹਮੁ ਨ ਦੂਜਾ ਪਾਜੇ॥
ਏਕੋ ਬ੍ਰਹਮੁ ਵਖਾਣੀਐ ਮੋਹ ਮਾਇਆ ਤੇ ਬੇਮੁਹਤਾਜੇ॥
ਕਰਨਿ ਤਪਸਿਆ ਬਨਿ ਵਿਖੈ ਵਖਤ ਗੁਜਾਰਨਿ ਪਿੰਨੀ ਸਾਗੇ॥
ਲਖ ਵਰ੍ਹਿਆ ਦੀ ਆਰਜਾ ਕੋਠੇ ਕੋਟਿ ਨ ਮੰਦਿਰ ਸਾਜੇ॥
ਇਕ ਬਿਨਸੈ ਇਕ ਅਸਥਿਰੁ ਗਾਜੇ॥੫॥

ਤ੍ਰੇਤੇ ਛਤ੍ਰੀ ਰੂਪ ਧਰਿ ਸੂਰਜ ਬੰਸੀ ਵਡਿ ਅਵਤਾਰਾ॥
ਨਉ ਹਿਸੇ ਗਈ ਆਰਜਾ ਮਾਇਆ ਮੋਹੁ ਅਹੰਕਾਰੁ ਪਸਾਰਾ॥
ਦੁਆਪਰ ਜਾਦਵ ਵੇਸ ਕਰਿ ਜੁਗਿ ਜੁਗਿ ਅਉਧ ਘਟੈ ਆਚਾਰਾ॥
ਰਿਗ ਬੇਦ ਮਹਿ ਬ੍ਰਹਮ ਕ੍ਰਿਤਿ ਪੂਰਬ ਮੁਖਿ ਸੁਭ ਕਰਮ ਬਿਚਾਰਾ॥
ਖਤ੍ਰੀ ਥਾਪੇ ਜੁਜਰੁ ਵੇਦਿ ਦਖਣ ਮੁਖਿ ਬਹੁ ਦਾਨ ਦਾਤਾਰਾ॥
ਵੈਸ਼ੋਂ ਥਾਪਿਆ ਸਿਆਮ ਵੇਦੁ ਪਛਮ ਮੁਖਿ ਕਰਿ ਸੀਸੁ ਨਿਵਾਰਾ॥
ਰਿਗਿ ਨੀਲੰਬਰਿ ਜੁਜਰ ਪੀਤ ਸ੍ਵੇਤੰਬਰਿ ਕਰਿ ਸਿਆਮ ਸੁਧਾਰਾ[2]॥
ਤ੍ਰਿਹੁ ਜੁਗੀ ਤ੍ਰੈ ਧਰਮ ਉਚਾਰਾ॥੬॥

ਕਲਿਜੁਗੁ ਚਉਥਾ ਥਾਪਿਆ ਸੂਦ੍ਰ ਬਿਰਦਿ ਜਗ ਮਹਿ ਵਰਤਾਈ॥
ਕਰਮ ਸੁ ਰਿਗਿ ਜੁਜਰ ਸਿਆਮ ਕੇ ਕਰੇ ਜਗਤੁ ਰਿਦਿ ਬਹੁ ਸੁਕਚਾਈ॥
ਮਾਇਆ ਮੋਹੀ ਮੇਦਨੀ ਕਲਿ ਕਲਿ ਵਾਲੀ ਸਭ ਭਰਮਾਈ॥
ਉਠੀ ਗਿਲਾਨਿ ਜਗਤ ਵਿਚਿ ਹਉਮੈ ਅੰਦਰਿ ਜਲੈ ਲੁਕਾਈ॥
ਕੋਇ ਨ ਕਿਸੈ ਪੂਜਦਾ ਊਚ ਨੀਚ ਸਭਿ ਗਤਿ ਬਿਸਰਾਈ॥
ਭਏ ਬਿਅਦਲੀ[3] ਪਾਤਸ਼ਾਹ ਕਲਿ ਕਾਤੀ ਉਮਰਾਇ ਕਸਾਈ॥
ਰਹਿਆ ਤਪਾਵਸੁ[4] ਤ੍ਰਿਹੁ ਜੁਗੀ ਚਉਥੇ ਜੁਗਿ ਜੋ ਦੇਇ ਸੁ ਪਾਈ॥
ਕਰਮ ਭ੍ਰਿਸਟਿ ਸਭਿ ਭਈ ਲੋਕਾਈ॥੭॥

1. ਬੋਲ; 2. ਵੇਦ-ਪਾਠ ਸਮੇਂ ਨੀਲੇ, ਪੀਲੇ ਤੇ ਸਫ਼ੈਦ ਬਸਤਰ ਪਹਿਨਣ ਦੀ ਰੀਤਿ ਸੀ; 3. ਅਨਿਆਈਂ;
4. ਇਨਸਾਫ਼।

ਚਹੁ ਬੇਦਾ ਕੇ ਧਰਮ ਮਥਿ ਖਟਿ ਸਾਸਤ੍ਰ ਮਥਿ ਰਿਖਿ ਸੁਣਾਵੈ॥
ਬ੍ਰਹਮਾਦਿਕ ਸਨਕਾਦਿਕਾ ਜਿਉ ਤਿਹਿ ਕਹਾ ਤਿਵੈ ਜਗੁ ਗਾਵੈ॥
ਗਾਵਨਿ ਪੜਨਿ ਬਿਚਾਰਿ ਬਹੁ ਕੋਟਿ ਮਧੈ ਵਿਰਲਾ ਗਤਿ ਪਾਵੈ॥
ਇਹਿ ਅਚਰਜੁ ਮਨ ਆਵਦੀ ਪੜਤਿ ਗੁਣਤਿ ਕਛੁ ਭੇਦੁ ਨ ਪਾਵੈ॥
ਜੁਗ ਜੁਗ ਇਕੋ ਵਰਨ ਹੈ ਕਲਿਜੁਗਿ ਕਿਉ ਬਹੁਤੇ ਦਿਖਲਾਵੈ॥
ਜੰਦ੍ਰੇ ਵਜੇ ਤ੍ਰਿਹੁ ਜੁਗੀ ਕਥਿ ਪੜਿ ਰਹੈ ਭਰਮ ਨਹਿ ਜਾਵੈ॥
ਜਿਉ ਕਰਿ ਕਥਿਆ ਚਾਰਿ ਬੇਦਿ ਖਟਿ ਸਾਸਤ੍ਰਿ ਸੰਗਿ ਸਾਖ[1] ਸੁਣਾਵੈ॥
ਆਪੋ ਆਪਣੇ ਮਤ ਸਭਿ ਗਾਵੈ॥੮॥

ਗੌਤਮ ਤਪੇ ਬਿਚਾਰਿਕੇ ਰਿਗਿ ਵੇਦ ਕੀ ਕਥਾ ਸੁਣਾਈ॥
ਨਿਆਇ ਸਾਸਤ੍ਰ ਕੋ ਮਥਿ ਕਰਿ ਸਭਿ ਬਿਧਿ ਕਰਤੇ ਹਥਿ ਜਣਾਈ॥
ਸਭ ਕਛੁ ਕਰਤੇ ਵਸਿ ਹੈ ਹੋਰ ਬਾਤ ਵਿਚਿ ਚਲੇ ਨ ਕਾਈ॥
ਦੁਹੀ ਸਿਰੀ ਕਰਤਾਰ ਹੈ ਆਪਿ ਨਿਆਰਾ ਕਰਿ ਦਿਖਲਾਈ॥
ਕਰਤਾ ਕਿਨੈ ਨ ਦੇਖਿਆ ਕੁਦਰਤਿ ਅੰਦਰਿ ਭਰਮਿ ਭੁਲਾਈ॥
ਸੋਹੰ ਬ੍ਰਹਮੁ ਛਪਾਇਕੈ ਪੜਦਾ ਭਰਮੁ ਕਰਤਾਰੁ ਸੁਣਾਈ॥
ਰਿਗ ਕਹੈ ਸੁਣਿ ਗੁਰਮੁਖਹੁ ਆਪੇ ਆਪਿ ਨ ਦੂਜੀ ਰਾਈ॥
ਸਤਿਗੁਰ ਬਿਨਾ ਨ ਸੋਝੀ ਪਾਈ॥੯॥

ਫਿਰਿ ਜੈਮਨਿ ਰਿਖੁ ਬੋਲਿਆ ਜੁਜਰ ਵੇਦਿ ਮਥਿ ਕਥਾ ਸੁਣਾਵੈ॥
ਕਰਮਾ ਉਤੇ ਨਿਬੜੈ ਦੇਹੀ ਮਧਿ ਕਰੇ ਸੋ ਪਾਵੈ[2]॥
ਥਾਪਸਿ ਕਰਮ ਸੰਸਾਰ ਵਿਚਿ ਕਰਮ ਵਾਸ ਕਰਿ ਆਵੈ ਜਾਵੈ॥
ਸਹਸਾ ਮਨਹੁ ਨ ਚੁਕਈ ਕਰਮਾ ਅੰਦਰਿ ਭਰਮਿ ਭੁਲਾਵੈ॥
ਭਰਮਿ ਵਰਤਣਿ ਜਗਤਿ ਕੀ ਇਕੋ ਮਾਇਆ ਬ੍ਰਹਮ ਕਹਾਵੈ॥
ਜੁਜਰ ਵੇਦ ਕੋ ਮਥਨਿ ਕਰਿ ਤਤ ਬ੍ਰਹਮ ਵਿਚਿ ਭਰਮਿ ਮਿਲਾਵੈ॥
ਕਰਮ ਦ੍ਰਿੜਾਇ ਜਗਤਿ ਵਿਚਿ ਕਰਮਿ ਬੰਧਿ ਕਰਿ ਆਵੈ ਜਾਵੈ॥
ਸਤਿਗੁਰ ਬਿਨਾ ਨ ਸਹਸਾ ਜਾਵੈ॥੧੦॥

ਸਿਆਮ ਵੇਦ ਕਉ ਸੋਧਿ ਕਰਿ ਮਥਿ ਵੇਦਾਂਤੁ ਬਿਆਸਿ ਸੁਣਾਇਆ॥
ਕਥਨੀ ਬਦਨੀ ਬਾਹਰਾ ਆਪੇ ਅਪਣਾ ਬ੍ਰਹਮੁ ਜਣਾਇਆ[3]॥
ਨਦਰੀ ਕਿਸੈ ਨ ਲਿਆਵਈ ਹਉਮੈ ਅੰਦਰਿ ਭਰਮਿ ਭੁਲਾਇਆ॥
ਆਪੁ ਪੁਜਾਇ ਜਗਤਿ ਵਿਚਿ ਭਾਉ ਭਗਤਿ ਦਾ ਮਰਮੁ ਨ ਪਾਇਆ॥
ਤ੍ਰਿਪਤਿ ਨ ਆਵੀ ਵੇਦਿ ਮਥਿ ਅਗਨੀ ਅੰਦਰਿ ਤਪਤਿ ਤਪਾਇਆ॥
ਮਾਇਆ ਡੰਡ ਨ ਉਤਰੇ ਜਮਡੰਡੇ ਬਹੁ ਦੁਖਿ ਰੁਆਇਆ॥
ਨਾਰਦਿ ਮੁਨਿ ਉਪਦੇਸਿਆ ਮਥਿ ਭਾਗਵਤ ਗੁਨਿ ਗੀਤ ਕਰਾਇਆ॥
ਬਿਨੁ ਸਰਨੀ ਨਹਿ ਕੋਇ ਤਰਾਇਆ॥੧੧॥

1. ਛੇ ਸ਼ਾਸਤਰ ਵੇਦ ਦੀ ਸਾਖ (ਗਵਾਹੀ) ਨਾਲ; 2. ਮੀਮਾਂਸਾ ਕਰਮ ਫ਼ਿਲਾਸਫ਼ੀ ਦਾ ਮੁੱਦਈ ਸੀ;
3. ਵੇਦਾਂਤ ਹੰਗਤਾਵਾਦ ਦਾ।

ਦੁਆਪਰਿ ਜਗ ਬੀਤਤ ਭਏ ਕਲਜੁਗਿ ਕੇ ਸਿਰਿ ਛਤ੍ਰ ਫਿਰਾਈ॥
ਵੇਦ ਅਥਰਬਣਿ ਥਾਪਿਆ ਉਤਰਿ ਮੁਖਿ ਗੁਰਮੁਖਿ ਗੁਨ ਗਾਈ॥
ਕਪਲ ਰਿਖੀਸੁਰਿ ਸਾਂਖ ਮਥਿ ਅਥਰਬਨਿ ਵੇਦ ਕੀ ਰਿਚਾ[1] ਸੁਣਾਈ॥
ਗਿਆਨ ਮਹਾ ਰਸੁ ਪੀਅਕੈ ਸਿਮਰੇ ਨਿਤ ਅਨਿਤ ਨਿਆਈ॥
ਗਿਆਨ ਬਿਨਾ ਨਹਿ ਪਾਈਐ ਜੇ ਕੋਈ ਕੋਟਿ ਜਤਨ ਕਰਿ ਧਾਈ॥
ਕਰਮ ਜੋਗ ਦੇਹੀ ਕਰੇ ਸੋ ਅਨਿਤ ਖਿਨ ਟਿਕੇ ਨ ਰਾਈ॥
ਗਿਆਨ ਮਤੇ ਸੁਖੁ ਊਪਜੈ ਜਨਮ ਮਰਨ ਕਾ ਭਰਮੁ ਚੁਕਾਈ॥
ਗੁਰਮੁਖਿ ਗਿਆਨੀ ਸਹਜਿ ਸਮਾਈ॥੧੨॥

ਬੇਦ ਅਥਰਬਨ ਮਥਨ ਕਰਿ ਗੁਰਮੁਖਿ ਬਾਸੇਖਕ ਗੁਨ ਗਾਵੈ॥
ਜੇਹਾ ਬੀਜੈ ਸੋ ਲੁਣੇ ਸਮੇ ਬਿਨਾ ਫਲੁ ਹਥਿ ਨ ਆਵੈ॥
ਹੁਕਮੈ ਅੰਦਰਿ ਸਭੁ ਕੋ ਮੰਨੈ ਹੁਕਮੁ ਸੋ ਸਹਿਜ ਸਮਾਵੈ॥
ਆਪੋ ਕਛੂ ਨ ਹੋਵਈ ਬੁਰਾ ਭਲਾ ਨਹਿ ਮੰਨਿ ਵਸਾਵੈ॥
ਜੈਸਾ ਕਰਿ ਤੈਸਾ ਲਹੈ ਰਿਖਿ ਕਨਾਦਿਕ ਭਾਖਿ ਸੁਣਾਵੈ॥
ਸਤਿਜੁਗਿ ਕਾ ਅਨਿਆਇ ਸੁਣਿ ਇਕ ਫੇੜੇ[2] ਸਭੁ ਜਗਤ ਮਰਾਵੈ॥
ਤ੍ਰੇਤੇ ਨਗਰੀ ਪੀੜੀਐ, ਦੁਆਪਰਿ ਵੰਸੁ ਕੁਵੰਸ ਕੁਹਾਵੈ॥
ਕਲਿਜੁਗ ਜੋ ਫੇੜੇ ਸੋ ਪਾਵੈ॥੧੩॥

ਸੇਖਨਾਗ ਪਾਤੰਜਲ[3] ਮਥਿਆ ਗੁਰਮੁਖਿ ਸਾਸਤ੍ਰ ਨਾਗਿ ਸੁਣਾਈ॥
ਵੇਦ ਅਥਰਬਣ ਬੋਲਿਆ ਜੋਗ ਬਿਨਾ ਨਹਿ ਭਰਮੁ ਚੁਕਾਈ॥
ਜਿਉ ਕਰਿ ਮੈਲੀ ਆਰਸੀ ਸਿਕਲ ਬਿਨਾ ਨਹਿ ਮੁਖਿ ਦਿਖਾਈ॥
ਜੋਗ ਪਦਾਰਥ ਨਿਰਮਲਾ ਅਨਹਦ ਧੁਨਿ ਅੰਦਰਿ ਲਿਵਲਾਈ॥
ਅਸਟਦਸਾ ਸਿਧਿ ਨਉ ਨਿਧੀ ਗੁਰਮੁਖ ਜੋਗੀ ਚਰਨ ਲਗਾਈ॥
ਤ੍ਰਿਹੁ ਜੁਗਾ ਕੀ ਬਾਸਨਾ ਕਲਿਜੁਗ ਵਿਚਿ ਪਾਤੰਜਲਿ ਪਾਈ[4]॥
ਹਥੋ ਹਥੀ ਪਾਈਐ ਭਗਤਿ ਜੋਗ ਕੀ ਪੂਰ ਕਮਾਈ॥
ਨਾਮ ਦਾਨ ਇਸਨਾਨੁ ਸੁਭਾਈ॥੧੪॥

ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ॥
ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ॥
ਸਤਿਜੁਗਿ ਦੂਜਾ ਭਰਮੁ ਕਰਿ ਤ੍ਰੇਤੇ ਵਿਚ ਜੋਨੀ ਫਿਰਿ ਆਵੈ॥
ਤ੍ਰੇਤੇ ਕਰਮਾ ਬਾਧਤੇ ਦੁਆਪਰਿ ਫਿਰਿ ਅਵਤਾਰ ਕਰਾਵੈ॥
ਦੁਆਪਰਿ ਮਮਤਾ ਅਹੰਕਾਰ ਹਉਮੈ ਅੰਦਰਿ ਗਰਬਿ ਗਲਾਵੈ॥
ਤ੍ਰਿਹੁ ਜੁਗਾਂ ਕੇ ਕਰਮ ਕਰਿ ਜਨਮ ਮਰਨ ਸੰਸਾ ਨ ਚੁਕਾਵੈ॥
ਫਿਰਿ ਕਲਿਜੁਗ ਅੰਦਰਿ ਦੇਹਿ ਧਰਿ ਕਰਮਾਂ ਅੰਦਰਿ ਫੇਰ ਫਸਾਵੈ॥
ਅਉਸਰੁ ਚੁਕਾ ਹਥ ਨ ਆਵੈ॥੧੫॥

1. ਮੰਤ੍ਰ; 2. ਸਹੇੜੇ, ਕਰੇ; 3. ਸ਼ੇਸ਼ਨਾਗ ਦਾ ਅਵਤਾਰ; 4. ਜੋਗਮਤ ਰਿਧਿ ਸਿਧਿ ਦੀਆਂ ਖ਼ਾਹਿਸ਼ਾਂ ਵਿਚ ਸੁਲਤਾਨ ਹੋ ਗਿਆ।

ਕਲਿਜੁਗਿ ਕੀ ਸੁਣ ਸਾਧਨਾ ਕਰਮ ਕਿਰਤ ਕੀ ਚਲੈ ਨ ਕਾਈ॥
ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨ ਠੌਰ ਨ ਥਾਈ॥
ਲਹੇ ਕਮਾਣਾ ਏਤ ਜੁਗਿ ਪਿਛਲੀ ਜੁੱਗੀਂ ਕਰੀ ਕਮਾਈ॥
ਪਾਇਆ ਮਾਨਸ ਦੇਹਿ ਕਉ ਐਥੋਂ ਚੁਕਿਆ ਠੌਰ ਨ ਠਾਈ॥
ਕਲਿਜੁਗ ਕੇ ਉਪਕਾਰ ਸੁਣਿ ਜੈਸੇ ਬੇਦ ਅਥਰਬਣ ਗਾਈ॥
ਭਾਉ ਭਗਤਿ ਪਰਵਾਣ ਹੈ ਜਗ ਹੋਮ ਤੇ ਪੁਰਬ ਕਮਾਈ॥
ਕਰਿਕੇ ਨੀਚ ਸਦਾਵਣਾ ਤਾ ਪ੍ਰਭੁ ਲੇਖੈ ਅੰਦਰਿ ਪਾਈ॥
ਕਲਿਜੁਗਿ ਨਾਵੈ ਕੀ ਵਡਿਆਈ॥੧੬॥

ਜੁਗ ਗਰਦੀ ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ॥
ਉਠੇ ਗਿਲਾਨਿ ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ॥
ਵਰਨਾਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ॥
ਨਿੰਦਿਆ ਚਲ ਵੇਦ ਕੀ ਸਮਝਨਿ ਨਹਿ ਅਗਿਆਨਿ ਗੁਬਾਰਾ॥
ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ॥
ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ॥
ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਵਣਜਾਰਾ॥
ਚੜੇ ਸੂਰ ਮਿਟਿ ਜਾਇ ਅੰਧਾਰਾ॥੧੭॥

ਕਲਿਜੁਗ ਬੌਧੁ ਅਉਤਾਰ ਹੈ ਬੋਧ ਅਬੋਧੁ ਨ ਦ੍ਰਿਸ਼ਟੀ ਆਵੈ॥
ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨਿ ਭਾਵੈ॥
ਕਿਸੇ ਪੂਜਾਈ ਸਿਲਾ ਸੁੰਨਿ ਕੋਈ ਗੋਰੀ ਮੜੀ ਪੁਜਾਵੈ॥
ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ॥
ਆਪੋ ਧਾਪੀ ਹੋਇਕੈ ਨਿਆਰੇ ਨਿਆਰੇ ਧਰਮ ਚਲਾਵੈ॥
ਕੋਈ ਪੂਜੈ ਚੰਦੁ ਸੂਰੁ ਕੋਈ ਧਰਤਿ ਅਕਾਸੁ ਮਨਾਵੈ॥
ਪਉਣੁ ਪਾਣੀ ਬੈਸੰਤਰੋ ਧਰਮਰਾਜ ਕੋਈ ਤ੍ਰਿਪਤਾਵੈ॥
ਫੋਕਟਿ ਧਰਮੀ ਭਰਮਿ ਭੁਲਾਵੈ॥੧੮॥

ਭਈ ਗਿਲਾਨਿ ਜਗਤ ਵਿਚਿ ਚਾਰਿ ਵਰਨ ਆਸ੍ਰਮ ਉਪਾਏ॥
ਦਸ ਨਾਮਿ ਸੰਨਿਆਸੀਆਂ ਜੋਗੀ ਬਾਰਹ ਪੰਥਿ ਚਲਾਏ॥
ਜੰਗਮ ਅਤੇ ਸਰੇਵੜੇ ਦਗੇ ਦਿਗੰਬਰ ਵਾਦਿ ਕਰਾਏ॥
ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ॥
ਖਟਿ ਦਰਸਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ ਰਲਾਏ॥
ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ॥
ਇਕਸਿ ਤੇ ਬਹੁ ਰੂਪਿ ਕਰਿ ਰੂਪ ਕੁਰੂਪੀ ਘਣੇ ਦਿਖਾਏ॥
ਕਲਿਜੁਗਿ ਅੰਦਰਿ ਭਰਮਿ ਭੁਲਾਏ॥੧੯॥

ਬਹੁ ਵਾਟੀ ਜਗਿ ਚਲੀਆ ਤਬ ਹੀ ਭਏ ਮੁਹੰਮਦਿ ਯਾਰਾ॥
ਕਉਮਿ ਬਹਤਰਿ ਸੰਗਿ ਕਰਿ ਬਹੁ ਬਿਧਿ ਵੈਰੁ ਵਿਰੋਧੁ ਪਸਾਰਾ॥
ਰੋਜੇ, ਈਦ, ਨਿਮਾਜਿ ਕਰਿ ਕਰਮੀ ਬੰਦਿ ਕੀਆ ਸੰਸਾਰਾ॥

ਪੀਰ ਪੈਕੰਬਰ ਅਉਲੀਏ ਗਉਸ ਕੁਤਬ ਬਹੁ ਭੇਖ ਸਵਾਰਾ॥
ਠਾਕੁਰ ਦੁਆਰੇ ਢਾਹਿਕੈ ਤਿਹਿ ਠਉੜੀ ਮਾਸੀਤ ਉਸਾਰਾ॥
ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਸਥਾਰਾ॥
ਕਾਫਰ ਮੁਲਹਿਦ[1] ਇਰਮਨੀ ਰੂਮੀ ਜੰਗੀ[2] ਦੁਸਮਣਿ ਦਾਰਾ॥
ਪਾਪੇ ਦਾ ਵਰਤਿਆ ਵਰਤਾਰਾ॥੨੦॥

ਚਾਰਿ ਵਰਨ ਚਾਰਿ ਮਜਹਬਾਂ ਜਗ ਵਿਚਿ ਹਿੰਦੂ ਮੁਸਲਮਾਣੇ॥
ਖੁਦੀ ਬਖੀਲਿ ਤਕਬਰੀ ਖਿੰਚੋਤਾਣ ਕਰੇਨਿ ਧਿਙਾਣੇ॥
ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ॥
ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ॥
ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ॥
ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ॥
ਸਚ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ॥
ਸਿਰੋ ਨ ਮਿਟੇ ਆਵਣ ਜਾਣੇ॥੨੧॥

ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਪ੍ਰਭੁ ਆਪੇ ਹੋਆ॥
ਆਪੇ ਪਟੀ ਕਲਮਿ ਆਪਿ ਆਪੇ ਲਿਖਣਿਹਾਰਾ ਹੋਆ॥
ਬਾਝੁ ਗੁਰੂ ਅੰਧੇਰੁ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ॥
ਵਰਤਿਆ ਪਾਪੁ ਜਗਤ੍ਰ ਤੇ ਧਉਲ ਉਡੀਣਾ ਨਿਸਦਿਨ ਰੋਆ॥
ਬਾਝ ਦਇਆ ਬਲਹੀਣ ਹੋਇ ਨਿਘਰ ਚਲੇ ਰਸਾਤਲਿ ਟੋਆ॥
ਖੜਾ ਇਕਤੇ ਪੈਰ ਤੇ ਪਾਪ ਸੰਗਿ ਬਹੁ ਭਾਰਾ ਹੋਆ॥
ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚਿ ਕੋਆ॥
ਧਰਮ ਧਉਲ ਪੁਕਾਰੇ ਤਲੈ ਖੜੋਆ॥੨੨॥

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੂ ਨਾਨਕ ਜਗ ਮਾਹਿ ਪਠਾਇਆ॥
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ॥
ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ॥
ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ॥
ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ॥
ਉਲਟਾ ਖੇਲੁ ਪਿਰੰਮ ਦਾ ਪੈਰਾਂ ਉਪਰਿ ਸੀਸੁ ਨਿਵਾਇਆ॥
ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ॥
ਕਲਿ ਤਾਰਣਿ ਗੁਰੂ ਨਾਨਕ ਆਇਆ॥੨੩॥

ਪਹਿਲਾਂ ਬਾਬੇ ਪਾਯਾ ਬਖਸੁ ਦਰਿ, ਪਿਛੋ ਦੇ ਫਿਰਿ ਘਾਲ ਕਮਾਈ॥
ਰੇਤੁ ਅਕੁ ਆਹਾਰੁ ਕਰਿ, ਰੋੜਾਂ ਕੀ ਗੁਰ ਕਰੀ ਵਿਛਾਈ॥
ਭਾਰੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਣਿ ਆਈ॥
ਬਾਬਾ ਪੈਧਾ ਸਚ-ਖੰਡਿ, ਨਉ ਨਿਧਿ ਨਾਮੁ ਗਰੀਬੀ ਪਾਈ॥

1. ਬੇਈਮਾਨ, ਬੇਧਰਮੇ; 2. ਅਰਮਾਨੀਆ, ਰੂਮ ਤੇ ਜੰਜ਼ੀਬਾਰ ਦੇ ਵਾਸੀ।

ਬਾਬਾ ਦੇਖੈ ਧਿਆਨ ਧਰਿ, ਜਲਤੀ ਸਭਿ ਪ੍ਰਿਥਵੀ ਦਿਸਿ ਆਈ॥
ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ॥
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ॥
ਚੜ੍ਹਿਆ ਸੋਧਣਿ ਧਰਤਿ ਲੁਕਾਈ॥੨੪॥

ਬਾਬਾ ਆਇਆ ਤੀਰਥੈ ਤੀਰਥ ਪੁਰਬ ਸਭੇ ਫਿਰਿ ਦੇਖੈ॥
ਪੂਰਬ ਧਰਮ ਬਹੁ ਕਰਮ ਕਰਿ ਭਾਉ ਭਗਤ ਬਿਨੁ ਕਿਤੇ ਨ ਲੇਖੈ॥
ਭਾਉ ਨ ਬ੍ਰਹਮੈ ਲਿਖਿਆ ਚਾਰਿ ਬੇਦਿ ਸਿੰਮ੍ਰਿਤਿ ਪੜ੍ਹਿ ਪੇਖੈ॥
ਢੂੰਡੀ ਸਗਲੀ ਪ੍ਰਿਥਵੀ ਸਤਿਜੁਗਿ ਆਦਿ ਦੁਆਪਰਿ ਤ੍ਰੇਤੈ॥
ਕਲਿਜੁਗਿ ਧੁੰਧੂਕਾਰ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ॥
ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ॥
ਗੁਰਮੁਖਿ ਵਰਨੁ ਅਵਰਨ ਹੋਇ ਨਿਵ ਚਲਣਾ ਗੁਰ ਸਿਖਿ ਵਿਸੇਖੈ॥
ਤਾ ਕਛੁ ਘਾਲਿ ਪਵੈ ਦਰਿ ਲੇਖੈ॥੨੫॥

ਜਤੀ ਸਤੀ ਚਿਰੁਜੀਵਣੇ ਸਾਹਿਬ ਸਿਧ ਨਾਥ ਗੁਰੁ ਚੇਲੇ॥
ਦੇਵੀ ਦੇਵ ਰਿਖੀਸੁਰਾ ਭੈਰਉ ਖੇਤ੍ਰਪਾਲਿ ਬਹੁ ਮੇਲੇ॥
ਗਣ ਗੰਧਰਬ ਅਪਸਰਾਂ ਕਿੰਨਰ ਜਖ ਚਲਿਤਿ ਬਹੁ ਖੇਲੇ॥
ਰਾਕਸਿ ਦਾਨੋ ਦੈਤ ਲਖ ਅੰਦਰਿ ਦੂਜਾ ਭਾਉ ਦੁਹੇਲੇ॥
ਹਉਮੈ ਅੰਦਰਿ ਸਭਿ ਕੋ ਡੁਬੇ ਗੁਰੂ ਸਣੇ ਬਹੁ ਚੇਲੇ॥
ਗੁਰਮੁਖਿ ਕੋਇ ਨ ਦਿਸਈ ਢੂੰਡੇ ਤੀਰਥਿ ਜਾਤ੍ਰੀ ਮੇਲੇ॥
ਡਿਠੇ ਹਿੰਦੂ ਤੁਰਕਿ ਸਭਿ ਪੀਰ ਪੈਕੰਬਰਿ ਕਉਮਿ ਕਤੇਲੇ॥
ਅੰਧੀ ਅੰਧੇ ਖੂਹੇ ਠੇਲੇ॥੨੬॥

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣੁ ਹੋਆ॥
ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰ ਪਲੋਆ॥
ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ॥
ਜਿਥੈ ਬਾਬਾ ਪੈਰ ਧਰਿ ਪੂਜਾ ਆਸਣੁ ਥਾਪਣਿ ਸੋਆ॥
ਸਿਧ ਆਸਣਿ ਸਭਿ ਜਗਤ ਦੇ, ਨਾਨਕ ਆਦਿ ਮਤੇ ਜੇ ਕੋਆ॥
ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ॥
ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਮੀ ਸਚਾ ਢੋਆ॥
ਗੁਰਮੁਖਿ ਕਲਿ ਵਿਚਿ ਪਰਗਟ ਹੋਆ॥੨੭॥

ਬਾਬੇ ਡਿਠੀ ਪਿਰਥਮੀ ਨਵੈ ਖੰਡਿ ਜਿਥੈ ਤਕਿ ਆਹੀ॥
ਫਿਰਿ ਜਾਇ ਚੜ੍ਹਿਆ ਸੁਮੇਰ ਪਰ, ਸਿਧ ਮੰਡਲੀ ਦ੍ਰਿਸਟੀ ਆਈ॥
ਚਉਰਾਸੀਹ ਸਿਧ ਗੋਰਖਾਦਿ, ਮਨਿ ਅੰਦਰਿ ਗਣਤੀ ਵਰਤਾਈ॥
ਸਿਧ ਪੁਛਣਿ ਸੁਣਿ ਬਾਲਿਆ! ਕਉਣੁ ਸਕਤਿ ਤੁਹਿ ਏਥੇ ਲਿਆਈ॥
ਹਉ ਜਪਿਆ ਪਰਮੇਸਰੋ, ਭਾਉ ਭਗਤਿ ਸੰਗਿ ਤਾੜੀ ਲਾਈ॥
ਆਖਣਿ ਸਿਧ ਸੁਣਿ ਬਾਲਿਆ! ਅਪਣਾ ਨਾਉ ਤੁਮ ਦੇਹੁ ਬਤਾਈ ?
ਬਾਬਾ ਆਖੇ ਨਾਥ ਜੀ! ਨਾਨਕ ਨਾਮ ਜਪੇ ਗਤਿ ਪਾਈ॥
ਨੀਚੁ ਕਹਾਇ ਊਚ ਘਰਿ ਆਈ॥੨੮॥

ਫਿਰਿ ਪੁਛਣਿ ਸਿਧ ਨਾਨਕਾ! ਮਾਤ ਲੋਕ ਵਿਚਿ ਕਿਆ ਵਰਤਾਰਾ?
ਸਭ ਸਿਧੀ ਇਹ ਬੁਝਿਆ ਕਲਿ ਤਾਰਣਿ ਨਾਨਕ ਅਵਤਾਰਾ॥
ਬਾਬੇ ਆਖਿਆ ਨਾਥ ਜੀ! ਸਚੁ ਚੰਦ੍ਰਮਾਂ ਕੂੜੁ ਅੰਧਾਰਾ॥
ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ॥
ਪਾਪ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ॥
ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤ੍ਰਿ ਕਉ ਪਾਰਿ ਉਤਾਰਾ॥
ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਇਨਿ ਛਾਰਾ॥
ਬਾਝੁ ਗੁਰੂ ਡੁਬਾ ਜਗ ਸਾਰਾ॥੨੯॥

ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ॥
ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥
ਪਰਜਾ ਅੰਧੀ ਗਿਆਨ ਬਿਨੁ ਕੂੜੁ ਕੁਸਤਿ ਮੁਖਹੁ ਆਲਾਈ॥
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ॥
ਸੇਵਕ ਬੈਠਨਿ ਘਰਾਂ ਵਿਚਿ ਗੁਰ ਉਠਿ ਘਰੀ ਤਿਨਾੜੇ ਜਾਈ॥
ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹਕ ਗਵਾਈ॥
ਇਸਤ੍ਰੀ ਪੁਰਖੈ ਦਾਮ ਹਿਤ ਭਾਵੈ ਆਇ ਕਿਥਾਊ ਜਾਈ॥
ਵਰਤਿਆ ਪਾਪ ਸਭਸ ਜਗ ਮਾਂਹੀ॥੩੦॥

ਸਿਧੀ ਮਨੇ ਬੀਚਾਰਿਆ ਕਿਵੈ ਦਰਸਨ ਏ ਲੇਵੈ ਬਾਲਾ॥
ਐਸਾ ਜੋਗੀ ਕਲੀ ਮਹਿ ਹਮਰੇ ਪੰਥ ਕਰੇ ਉਜਿਆਲਾ॥
ਖਪਰ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ॥
ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ॥
ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ॥
ਫਿਰਿ ਆਇਆ ਗੁਰ ਨਾਥ ਜੀ ਪਾਣੀ ਠਉੜ ਨਹੀਂ ਉਸਿ ਤਾਲਾ॥
ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ॥
ਕਲਿਜੁਗਿ ਨਾਨਕ ਨਾਮੁ ਸੁਖਾਲਾ॥੩੧॥

ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ॥
ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾ ਧਾਰੀ॥
ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹਜਿ ਗੁਜਾਰੀ॥
ਜਾ ਬਾਬਾ ਸੁਤਾ ਰਾਤਿ ਨੋ ਵਲਿ ਮਹਿਰਾਬੇ ਪਾਇ ਪਸਾਰੀ॥
ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ?
ਲਤਾਂ ਵਲਿ ਖੁਦਾਇਦੇ ਕਿਉ ਕਰਿ ਪਇਆ ਹੋਇ ਬਜਿਗਾਰੀ॥
ਟੰਗੋ ਪਕੜਿ ਘਸੀਟਿਆ ਫਿਰਿਆ ਮਕਾ ਕਲਾ ਦਿਖਾਰੀ॥
ਹੋਇ ਹੈਰਾਨੁ ਕਰੇਨਿ ਜੁਹਾਰੀ॥੩੨॥

ਪੁਛਨਿ ਗਲ ਈਮਾਨ ਦੀ ਕਾਜ਼ੀ ਮੁੱਲਾਂ ਇਕਠੇ ਹੋਈ॥
ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ॥
ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ?

ਬਾਬਾ ਆਖੇ ਹਾਜੀਆਂ, ਸੁਭਿ ਅਮਲਾ ਬਾਝਹੁ ਦੋਨੋ ਰੋਈ॥
ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ॥
ਕਚਾ ਰੰਗੁ ਕਸੁੰਭ ਦਾ ਪਾਣੀ ਧੋਤੈ ਥਿਰੁ ਨ ਰਹੋਈ॥
ਕਰਨਿ ਬਖੀਲੀ ਆਪਿ ਵਿਚਿ ਰਾਮ ਰਹੀਮ ਇਕ ਥਾਇ ਖਲੋਤੀ॥
ਰਾਹਿ ਸੈਤਾਨੀ ਦੁਨੀਆਂ ਗੋਈ[1] ॥੩੩॥

ਧਰੀ ਨੀਸਾਣੀ ਕਉਸ[2] ਦੀ ਮਕੇ ਅੰਦਰਿ ਪੂਜ ਕਰਾਈ॥
ਜਿਥੈ ਜਾਇ ਜਗਤਿ ਵਿਚਿ ਬਾਬੇ ਬਾਝੁ ਨ ਖਾਲੀ ਜਾਈ॥
ਘਰਿ ਘਰਿ ਬਾਬਾ ਪੂਜੀਐ ਹਿੰਦੂ ਮੁਸਲਮਾਨ ਗੁਆਈ॥
ਛਪੇ ਨਹਿ ਛਪਾਇਆ ਚੜਿਆ ਸੂਰਜੁ ਜਗੁ ਰੁਸਨਾਈ॥
ਬੁਕਿਆ ਸਿੰਘ[3] ਉਜਾੜ ਵਿਚਿ ਸਭਿ ਮਿਰਗਾਵਲਿ ਭੰਨੀ ਜਾਈ॥
ਚੜਿਆ ਚੰਦੁ ਨ ਲੁਕਈ ਕਢਿ ਕੁਨਾਲੀ ਜੋਤਿ ਛਪਾਈ॥
ਉਗਵਿਣ ਤੇ ਆਥਵਣੋ ਨਉਖੰਡ ਪ੍ਰਿਥਮੀ ਸਭਾ ਝੁਕਾਈ॥
ਜਗ ਅੰਦਰਿ ਕੁਦਰਤ ਵਰਤਾਈ॥੩੪॥

ਫਿਰਿ ਬਾਬਾ ਗਇਆ ਬਗ਼ਦਾਦ ਨੋ ਬਾਹਰ ਜਾਇ ਕੀਆ ਅਸਥਾਨਾ॥
ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ॥
ਦਿਤੀ ਬਾਂਗਿ ਨਿਵਾਜਿ ਕਰਿ ਸੁੰਨ ਸਮਾਨਿ ਹੋਆ ਜਹਾਨਾ॥
ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ॥
ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ॥
ਪੁਛਿਆ ਫਿਰਕੈ ਦਸਤਗੀਰ ਕਉਣ ਫਕੀਰੁ ਕਿਸਕਾ ਘਰਿਹਾਨਾ[4] ?
ਨਾਨਕ ਕਲਿ ਵਿਚਿ ਆਇਆ ਰਬੁ ਫ਼ਕੀਰੁ ਇਕੋ ਪਹਿਚਾਨਾ॥
ਧਰਤਿ ਆਕਾਸ ਚਹੂਦਿਸ ਜਾਨਾ॥੩੫॥

ਪੁਛੇ ਪੀਰ ਤਕਰਾਰ ਕਰਿ ਏਹ ਫਕੀਰ ਵਡਾ ਅਤਾਈ॥
ਏਥੇ ਵਿਚਿ ਬਗਦਾਦ ਦੇ ਵਡੀ ਕਰਾਮਾਤਿ ਦਿਖਲਾਈ[5]॥
ਪਾਤਾਲਾ ਆਕਾਸ ਲਖ ਓੜਕਿ ਭਾਲੀ ਖ਼ਬਰੁ ਸੁਣਾਈ॥
ਫੇਰਿ ਦੁਰਾਇਣ ਦਸਤਗੀਰ ਅਸੀ ਭਿ ਦੇਖਾ ਜੋ ਤੁਹਿ ਪਾਈ॥
ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਾਵਾਈ[6]॥
ਲਖ ਅਕਾਸ ਪਤਾਲ ਲਖ ਅਖਿ ਫੁਰੱਕ ਵਿਚਿ ਸਭਿ ਦਿਖਲਾਈ॥
ਭਰਿ ਕਚਕੌਲ ਪ੍ਰਸਾਦਿ ਦਾ ਧੁਰੋ ਪਤਾਲੋ ਲਈ ਕੜਾਹੀ॥
ਜਾਹਰ ਕਲਾ ਨ ਛਪੈ ਛਪਾਈ॥੩੬॥

ਗੜ ਬਗਦਾਦੁ ਨਿਵਾਇਕੇ ਮਕਾ ਮਦੀਨਾ ਸਭੇ ਨਿਵਾਇਆ॥
ਸਿਧ ਚਉਰਾਸੀਹ ਮੰਡਲੀ ਖਟਿ ਦਰਸਨਿ ਪਾਖੰਡਿ ਜਿਣਾਇਆ॥
ਪਾਤਾਲਾ ਆਕਾਸ ਲਖ ਜੀਤੀ ਧਰਤੀ ਜਗਤੁ ਸਬਾਇਆ॥
ਜੀਤੀ ਨਉਖੰਡ ਮੇਦਨੀ ਸਤਿਨਾਮ ਦਾ ਚਕ੍ਰ ਫਿਰਾਇਆ॥

---

1. ਗੁਆਚੀ; 2. ਖੜਾਂਵ; 3. ਸ਼ੇਰ; 4. ਘਰਾਣਾ; 5. ਜਾਬਰ; 6. ਗਗਨੀ।

ਦੇਵ ਦਾਨੋ ਰਾਕਸਿ ਦੈਤ ਸਭ ਚਿਤਿ ਗੁਪਤਿ ਸਭ ਚਰਨੀ ਲਾਇਆ॥
ਇੰਦ੍ਰਾਸਣਿ ਅਪਛਰਾ ਰਾਗ ਰਾਗਨੀ ਮੰਗਲੁ ਗਾਇਆ॥
ਭਇਆ ਅਨੰਦ ਜਗਤੁ ਵਿਚਿ ਕਲਿਤਾਰਨ ਗੁਰ ਨਾਨਕ ਆਇਆ॥
ਹਿੰਦੂ ਮੁਸਲਮਾਣਿ ਨਿਵਾਇਆ॥੩੭॥

ਫਿਰਿ ਬਾਬਾ ਆਇਆ ਕਰਤਾਰ ਪੁਰਿ ਭੇਖੁ ਉਦਾਸੀ[1] ਸਗਲ ਉਤਾਰਾ॥
ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ॥
ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ॥
ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ॥
ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਿਆਰਾ॥
ਗਿਆਨ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ॥
ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ॥
ਗੁਰਮੁਖਿ ਭਾਰ ਅਥਰਬਣਿ[2] ਤਾਰਾ॥੩੮॥

ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ॥
ਦਰਸਨੁ ਵੇਖਣਿ ਕਾਰਨੇ ਸਗਲੀ ਉਲਟ ਪਈ ਲੋਕਾਈ॥
ਲਗੀ ਬਰਸਣਿ ਲਛਮੀ ਰਿਧਿ ਸਿਧਿ ਨਉ ਨਿਧਿ ਸਵਾਈ॥
ਜੋਗੀ ਦੇਖਿ ਚਲਿਤ੍ਰ[3] ਨੋ ਮਨ ਵਿਚਿ ਰਿਸਕਿ ਘਨੇਰੀ ਖਾਈ॥
ਭਗਤੀਆ ਪਾਈ ਭਗਤਿ ਆਣਿ ਲੋਟਾ ਜੋਗੀ ਲਇਆ ਛਪਾਈ॥
ਭਗਤੀਆਂ ਗਈ ਭਗਤਿ ਭੁਲਿ ਲੋਟੇ ਅੰਦਰਿ ਸੁਰਤਿ ਭੁਲਾਈ॥
ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾ ਲੁਕਾਈ॥
ਵੇਖਿ ਚਲਿਤ੍ਰਿ ਜੋਗੀ ਖੁਣਿਸਾਈ॥੩੯॥

ਖਾਧੀ ਖੁਣਸਿ ਜੁਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ॥
ਪੁਛੇ ਜੋਗੀ ਭੰਗਰ ਨਾਥੁ ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ॥
ਫਿਟਿਆ ਚਾਟਾ ਦੁਧ ਦਾ ਰਿੜਕਿਆਂ ਮਖਣੁ ਹਥਿ ਨ ਆਈ॥
ਭੇਖੁ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ॥
ਨਾਨਕ ਆਖੇ ਭੰਗ੍ਰਨਾਥ ਤੇਰੀ ਮਾਉ[4] ਕੁਚਜੀ ਆਹੀ॥
ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ॥
ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰ ਉਨਕੇ ਘਰਿ ਮੰਗਣਿ ਜਾਈ॥
ਬਿਨ ਦਿਤੇ ਕਛੁ ਹਥਿ ਨ ਆਈ॥੪੦॥

ਇਹ ਸੁਣਿ ਬਚਨ ਜੋਗੀਸਰਾ ਮਾਰਿ ਕਿਲਕ[5] ਬਹੁ ਰੂਇ ਉਠਾਈ॥
ਖਟ ਦਰਸਨ ਕਉ ਖੇਦਿਆ ਕਲਿਜੁਗਿ ਨਾਨਕ ਬੇਦੀ ਆਈ॥
ਸਿਧਿ ਬੋਲਨਿ ਸਭਿ ਅਵਖਧੀਆਂ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ॥
ਰੂਪ ਵਟਾਏ ਜੋਗੀਆਂ ਸਿੰਘ ਬਾਘਿ ਬਹੁ ਚਲਿਤ ਦਿਖਾਈ॥
ਇਕਿ ਪਰਿ ਕਰਿ ਕੈ ਉਡਰਨਿ ਪੰਖੀ ਜਿਵੈ ਰਹੈ ਲੀਲਾਈ॥

1. ਬਿਰਕਤੀ ਦਾ ਲਿਬਾਸ; 2. ਬਹੁਤਾ ਭਾਰਾ; 3. ਕੌਤਕ; 4. ਭਾਵ ਗੁਰੂ; 5. ਕਿਲਕਾਰੀ।

ਇਕਨਾ ਨਾਗ ਹੋਇ ਪਉਣ ਛੋੜਿਆ ਇਕਨਾ ਵਰਖਾ ਅਗਨਿ ਵਸਾਈ॥
ਤਾਰੇ ਤੋੜੇ ਭੰਗਰਿ ਨਾਥ, ਇਕ ਚੜਿ ਮਿਰਗਾਨੀ ਜਲੁ ਤਰਿ ਜਾਈ॥
ਸਿਧਾਂ ਅਗਨਿ ਨ ਬੁਝੈ ਬੁਝਾਈ॥੪੧॥

ਸਿਧਿ ਬੋਲਨਿ ਸੁਣਿ ਨਾਨਕਾ ਤੁਹਿ ਜਗ ਨੋ ਕਿਆ ਕਰਾਮਾਤਿ ਦਿਖਾਈ॥
ਕੁਝ ਵਿਖਾਲੇਂ ਅਸਾਂ ਨੋ, ਤੁਹਿ ਕਿਉ ਢਿਲ ਅਵੇਹੀ ਲਾਈ॥
ਬਾਬਾ ਬੋਲੇ ਨਾਥ ਜੀ! ਅਸਾਂ ਤੇ ਵੇਖਣਿ ਜੋਗੀ ਵਸਤੁ ਨ ਕਾਈ॥
ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹਹਿ ਰਾਈ॥
ਸਿਵ ਰੂਪੀ ਕਰਤਾ ਪੁਰਖੁ, ਚਲੇ ਨਾਹੀ ਧਰਤਿ ਚਲਾਈ॥
ਸਿਧ ਤੰਤ੍ਰ ਮੰਤ੍ਰਿ ਕਰਿ ਝੜਿ ਪਏ ਸਬਦਿ ਗੁਰੂ ਕੇ ਕਲਾ ਛਪਾਈ॥
ਦਦੇ ਦਾਤਾ ਗੁਰੂ ਹੈ ਕਕੇ ਕੀਮਤ ਕਿਨੇ ਨ ਪਾਈ॥
ਸੋ ਦੀਨ ਨਾਨਕ ਸਤਿਗੁਰ ਸਰਣਾਈ॥੪੨॥

ਬਾਬਾ ਬੋਲੇ ਨਾਥ ਜੀ! ਸਬਦੁ ਸੁਨਹੁ ਸਚੁ ਮੁਖਹੁ ਅਲਾਈ॥
ਬਾਝੋ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ॥
ਬਸਤਰਿ ਪਹਿਰੇ ਅਗਨਿ ਕੈ ਬਰਫ ਹਿਮਾਲੇ ਮੰਦਰੁ ਛਾਈ॥
ਕਰੇ ਰਸੋਈ ਸਾਰ[1] ਦੀ ਸਗਲੀ ਧਰਤੀ ਨਥਿ ਚਲਾਈ॥
ਏਵਡੁ ਕਰੀ ਵਿਥਾਰ[2] ਕਉ ਸਗਲੀ ਧਰਤੀ ਹਕੀ ਜਾਈ॥
ਤੋਲੀ ਧਰਤਿ ਅਕਾਸਿ ਦੁਇ ਪਿਛੇ ਛਾਬੇ ਟੰਕੁ[3] ਚੜਾਈ॥
ਇਹ ਬਲੁ ਰਖਾ ਆਪਿ ਵਿਚਿ ਜਿਸੁ ਆਖਾ ਤਿਸੁ ਪਾਸਿ ਕਰਾਈ॥
ਸਤਿਨਾਮ ਬਿਨੁ ਬਾਦਰਿ ਛਾਈ॥੪੩॥

ਬਾਬੇ ਕੀਤੀ ਸਿਧ ਗੋਸਟਿ ਸਬਦ ਸਾਂਤਿ ਸਿਧੀ ਵਿਚ ਆਈ॥
ਜਿਣਿ[4] ਮੇਲਾ ਸਿਵਰਾਤਿ ਦਾ ਖਟ ਦਰਸਨ ਆਦੇਸਿ ਕਰਾਈ॥
ਸਿਧਿ ਬੋਲਨਿ ਸੁਭ ਬਚਨ ਧਨੁ ਨਾਨਕ ਤੇਰੀ ਵਡੀ ਕਮਾਈ॥
ਵਡਾ ਪੁਰਖੁ ਪਰਗਟਿਆ ਕਲਿਜੁਗ ਅੰਦਰਿ ਜੋਤਿ ਜਗਾਈ॥
ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ[5] ਜਾਈ॥
ਅਗੋਂ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ॥
ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧ ਵਿਚਿ ਮਿਲਾਈ॥
ਜਿਉ ਸਾਗਰ ਵਿਚ ਗੰਗ ਸਮਾਈ॥੪੪॥

ਜ਼ਾਰਤਿ ਕਰਿ ਮੁਲਤਾਨ ਦੀ ਫਿਰਿ ਕਰਤਾਰ ਪੁਰੇ ਨੋ ਆਇਆ॥
ਚੜੇ ਸਵਾਈ ਦਿਹਿ ਦਿਹੀ ਕਲਿਜੁਗ ਨਾਨਕ ਨਾਮੁ ਧਿਆਇਆ॥
ਵਿਣੁ ਨਾਵੈ ਹੋਰੁ ਮੰਗਣਾ ਸਿਰਿ ਦੁਖਾ ਦੇ ਦੁਖ ਸਬਾਇਆ॥
ਮਾਰਿਆ ਸਿਕਾ ਜਗਤ੍ਰਿ ਵਿਚਿ ਨਾਨਕ ਨਿਰਮਲ[6] ਪੰਥ ਚਲਾਇਆ॥
ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ॥
ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਇਆ॥

1. ਲੋਹਾ; 2. ਵਿਸਤਾਰ, ਫੈਲਾਉ; 3. ਇਕ ਵਜ਼ਨ, ਚਾਰ ਮਾਸੇ; 4. ਜਿੱਤ ਕੇ; 5. ਜ਼ਿਆਰਤ;
6. ਉੱਜਲ, ਸੋਹਣਾ।

ਲਖਿ ਨ ਕੋਈ ਸਕਈ ਆਚਰਜੇ ਆਚਰਜ ਦਿਖਾਇਆ॥
ਕਾਇਆ ਪਲਟਿ ਸਰੂਪ ਬਣਾਇਆ॥੪੫॥

ਸੋ ਟਿਕਾ[1] ਸੋ ਛਤ੍ਰ ਸਿਰਿ ਸੋਈ ਸਚਾ ਤਖਤੁ ਟਿਕਾਈ॥
ਗੁਰ ਨਾਨਕ ਹੰਦੀ ਮੁਹਰ ਹਥਿ ਗੁਰ ਅੰਗਦ ਦੀ ਦੋਹੀ[2] ਫਿਰਾਈ॥
ਦਿਤਾ ਛੋੜਿ ਕਰਤਾਰ ਪੁਰੁ ਬੈਠਿ ਖਡੂਰੇ ਜੋਤਿ ਜਗਾਈ॥
ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ॥
ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ॥
ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ॥
ਫੇਰ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ॥
ਦਾਤਿ ਜੋਤਿ ਖਸਮੈ ਵਡਿਆਈ॥੪੬॥

ਦਿਚੈ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ॥
ਬੈਠਾ ਸੋਢੀ ਪਾਤਿਸਾਹੁ ਰਾਮਦਾਸ ਸਤਿਗੁਰੂ ਕਹਾਵੈ॥
ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ॥
ਉਲਟਾ ਖੇਲ ਖਸੰਮ ਦਾ ਉਲਟੀ ਗੰਗ ਸਮੁੰਦ੍ਰਿ ਸਮਾਵੈ॥
ਦਿਤਾ ਲਈਐ ਆਪਣਾ ਅਣਿਦਿਤਾ ਕਛੁ ਹਥਿ ਨ ਆਵੈ॥
ਫਿਰਿ ਆਈ ਘਰਿ ਅਰਜਣੈ ਪੁਤ ਸੰਸਾਰੀ ਗੁਰੂ ਕਹਾਵੈ॥
ਜਾਣਿ ਨ ਦੇਸਾਂ ਸੋਢੀਓਂ ਹੋਰਸਿ ਅਜਰ ਨ ਜਰਿਆ ਜਾਵੈ॥
ਘਰ ਹੀ ਕੀ ਵਥੁ ਘਰੇ ਰਹਾਵੈ॥੪੭॥

ਪੰਜਿ ਪਿਆਲੇ ਪੰਜ ਪੀਰੁ ਛਠਮੁ ਪੀਰ ਬੈਠਾ ਗੁਰੁ ਭਾਰੀ॥
ਅਰਜਨ ਕਾਇਆ ਪਲਟਿਕੈ ਮੂਰਤਿ ਹਰਗੋਬਿੰਦ ਸਵਾਰੀ॥
ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ॥
ਦਲਭੰਜਨ ਗੁਰੁ ਸੂਰਮਾ ਬਡ ਜੋਧਾ ਬਹੁ ਪਰਉਪਕਾਰੀ॥
ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਿਲਾ ਤਕਿ ਦਰਸੁ ਨਿਹਾਰੀ॥
ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ॥
ਕਲਿਜੁਗਿ ਪੀੜੀ ਸੋਢੀਆਂ ਨਿਹਚਲ ਨੀਵ ਉਸਾਰਿ ਖਲਾਰੀ॥
ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ॥੪੮॥

ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ ਨਾਮੁ ਜਪਾਵੈ॥
ਦੁਆਪਰਿ ਸਤਿਗੁਰ ਹਰੀਕ੍ਰਿਸਨ ਹਾਹਾ ਹਰਿ ਹਰਿ ਨਾਮੁ ਜਪਾਵੈ॥
ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ॥
ਕਲਿਜੁਗਿ ਨਾਨਕ ਗੁਰ ਗੋਵਿੰਦ ਗਗਾ ਗੋਵਿੰਦ ਨਾਮੁ ਅਲਾਵੈ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ॥
ਚਾਰੇ ਅਛਰ ਇਕ ਕਰਿ ਵਾਹਿਗੁਰੂ ਜਪੁ ਮੰਤ੍ਰ ਜਪਾਵੈ॥
ਜਹਾਂ ਤੇ ਉਪਜਿਆ ਫਿਰਿ ਤਹਾਂ ਸਮਾਵੈ॥੪੯॥

1. ਤਿਲਕ; 2. ਦੁਹਾਈ; ਡੌਂਡੀ।

# (੫) ਵਾਰ ਮੀਣਿਆਂ ਕੀ

(ਆਮ ਤੌਰ 'ਤੇ ਵਾਰ ਦਾ ਰੂਪ ਪ੍ਰਸ਼ੰਸਾਤਮਕ ਹੁੰਦਾ ਹੈ, ਕਿਸੇ ਸੂਰਮੇ ਦੀ ਮਹਿਮਾ ਕਹੀ ਜਾਂਦੀ ਹੈ, ਪਰ ਭਾਈ ਗੁਰਦਾਸ ਨੇ ਇਸਨੂੰ ਨਿਖੇਧਾਤਮਕ ਬਣਾ ਕੇ ਵੀ ਵਰਤਿਆ ਹੈ, ਗੁਰਮਤਿ ਵਿਰੋਧੀ ਸ਼ਕਤੀਆਂ ਦੀ ਨਿਖੇਧੀ ਕਰ ਕੇ। ਇਸ ਵਰਣਨ ਵਿਚ ਵਧੇਰੇ ਪ੍ਰਤੀਕਾਂ ਤੋਂ ਕੰਮ ਲਿਆ ਗਿਆ ਹੈ, ਜਿਸ ਕਰਕੇ ਇਹ ਬਿੰਬਾਵਲੀ ਤੇ ਸ਼ਬਦਾਵਲੀ ਖੜਕੇ ਦੜਕੇ ਵਾਲੀ ਹੈ।)

ਤੀਰਥ ਮਝਿ ਨਿਵਾਸੁ ਹੈ ਬਗੁਲਾ ਅਪਤੀਣਾ[1] ॥
ਲਵੈ ਬਬੀਹਾ ਵਰਸਦੈ ਜਲ ਜਾਇ ਨ ਪੀਣਾ ॥
ਵਾਂਸ ਸੁਗੰਧਿ ਨ ਹੋਵਈ ਪਰਮਲ[2] ਸੰਗਿ ਲੀਣਾ ॥
ਘੁਘੂ[3] ਸੁਝੁ ਨ ਸੁਝਈ ਕਰਮਾ ਦਾ ਹੀਣਾ ॥
ਨਾਭਿ ਕਥੂਰੀ ਮਿਰਗ ਦੇ ਵਤੈ ਓਡੀਣਾ[4] ॥
ਸਤਿਗੁਰ ਸਚਾ ਪਾਤਿਸਾਹੁ ਮੁਹੁ ਕਾਲੇ ਮੀਣਾ ॥੧॥

ਲੀਲਾਰੀ ਦੇ ਮਟ ਵਿਚਿ ਪੈ ਗਿਦੜੁ ਰਤਾ ॥
ਜੰਗਲ ਅੰਦਰ ਜਾਇਕੈ ਪਾਖੰਡੁ ਕਮਤਾ ॥
ਦਰਿ ਸੇਵੈ ਮਿਰਗਾਵਲੀ ਹੋਇ ਬਹੈ ਅਵਤਾ[5] ॥
ਕਰੈ ਹਕੂਮਤਿ ਅਗਲੀ ਕੂੜੈ ਮਦਿ ਮਤਾ ॥
ਬੋਲਣਿ ਪਾਜ ਉਘਾੜਿਆ ਜਿਉ ਮੂਲੀ ਪਤਾ ॥
ਤਿਉ ਦਰਗਹਿ ਮੀਣਾ ਮਾਰੀਐ ਕਰਿ ਕੂੜੁ ਕੁਪਤਾ ॥੨॥

ਚੋਰੁ ਕਰੈ ਨਿਤ ਚੋਰੀਆਂ ਓੜਕਿ ਦੁਖ ਭਾਰੀ ॥
ਨਕੁ ਕੰਨੁ ਫੜਿ ਵਢੀਐ ਰਾਵੈ ਪਰਨਾਰੀ ॥
ਅਉਘਟ ਰੁਧੇ ਮਿਰਗ ਜਿਉ ਵਿਤੁ[6] ਹਾਰਿ ਜੂਆਰੀ ॥
ਲੰਞੀ ਕੁਹਲਿ ਨ ਆਵਈ ਪਰ ਵੇਲਿ ਪਿਆਰੀ ॥
ਵਗ ਨ ਹੋਵਨਿ ਕੁਤੀਆ ਮੀਣੇ ਮੁਰਦਾਰੀ ॥
ਪਾਪਹੁ ਮੂਲਿ ਨ ਤਗੀਐ ਹੋਇ ਅੰਤਿ ਖੁਆਰੀ ॥੩॥

ਚਾਨਣਿ ਚੰਦ ਨ ਪੁਜਈ ਚਮਕੈ ਟਾਨਾਣਾ ॥
ਸਾਇਰ[7] ਬੂੰਦ ਬਰਾਬਰੀ ਕਿਉ ਆਖਿ ਵਖਾਣਾ ॥
ਕੀੜੀ ਇਭ[8] ਨ ਅਪੜੈ ਕੂੜਾ ਤਿਸੁ ਮਾਣਾ ॥

1. ਬੇਪ੍ਰਤੀਤ; 2. ਚੰਦਨ; 3. ਉੱਲੂ; 4. ਉਦਾਸ; 5. ਆਕੜ ਕੇ; 6. ਪੈਸਾ; 7. ਸਮੁੰਦਰ; 8. ਹਾਥੀ।

ਨਾਨੇਹਾਲ ਵਖਾਣਦਾ ਮਾ ਪਾਸਿ ਇਆਣਾ॥
ਜਿਨ ਤੂੰ ਸਾਜਿ ਨਿਵਾਜਿਆ ਦੇ ਪਿੰਡੁ ਪਰਾਣਾ॥
ਮੁਢਹੁ ਘੁਥਹੁ ਮੀਣਿਆ ਤੁਧੁ ਜਮਪੁਰ ਜਾਣਾ॥੪॥

ਕੈਹਾ ਦਿਸੈ ਉਜਲਾ ਮਸੁ[1] ਅੰਦਰਿ ਚਿਤੈ॥
ਹਰਿਆ ਤਿਲੁ ਬੂਆੜ ਜਿਉ ਫਲੁ ਕੰਮੁ ਨ ਕਿਤੈ॥
ਜੇਹੀ ਕਲੀ ਕਨੇਰ ਦੀ ਮਨ ਤਨ ਦੂਹੁ ਭਿਤੈ॥
ਪੇਂਝੂ ਦਿਸਨਿ ਰੰਗੁਲੇ ਮਰੀਐ ਅਗਲਿਤੈ॥
ਖਰੀ ਸੁਆਲਿਓ ਵੇਸੁਆ ਜੀਅ ਬਝਾ ਇਤੈ॥
ਖੋਟੀ ਸੰਗਤਿ ਮੀਣਿਆ ਦੁਖ ਦੇਂਦੀ ਮਿਤੈ॥੫॥

ਬਧਿਕੁ[2] ਨਾਦੁ ਸੁਣਾਇਕੈ ਜਿਉ ਮਿਰਗੁ ਵਿਸਾਹੈ॥
ਝੀਵਰੁ ਕੁੰਡੀਮਾਸੁ ਲਾਇ ਜਿਉ ਮਛੀ ਫਾਹੈ॥
ਕਵਲੁ ਦਿਖਾਲੈ ਮੁਹ ਖਿੜਾਇ ਭਵਰੈ ਵੇਸਾਹੈ॥
ਦੀਪਕ ਜੋਤਿ ਪਤੰਗ ਨੋ ਦੁਰਜਨ ਜਿਉ ਦਾਹੈ॥
ਕਾਲਬੂਤ ਹੋਇ ਹਸਤਨੀ ਮੈਗਲੁ ਓਮਾਹੈ॥
ਤਿਉ ਨਕਟ ਪੰਥੁ ਹੈ ਮੀਣਿਆ ਮਿਲਿ ਨਰਕ ਨਿਬਾਹੈ॥੬॥

ਹਰਿ ਚੰਦਉਰੀ[3] ਦੇਖਿਕੈ ਕਰਦੇ ਭਰਵਾਸਾ॥
ਥਲ ਵਿਚ ਤਪਨ ਭਠੀਆ ਕਿਉ ਲਹੈ ਪਿਆਸਾ॥
ਸੁਹਣੇ ਰਾਜੁ ਕਮਾਈਐ ਕਰਿ ਭੋਗ ਬਿਲਾਸਾ॥
ਛਾਇਆ ਬਿਰਖੁ ਨ ਰਹੈ ਥਿਰੁ ਪੁਜੈ ਕਿਉ ਆਸਾ॥
ਬਾਜੀਗਰ ਦੀ ਖੇਡ ਜਿਉ ਸਭੁ ਕੂੜੁ ਤਮਾਸਾ॥
ਰਲੈ ਜੁ ਸੰਗਤਿ ਮੀਣਿਆ ਉਠਿ ਚਲੈ ਨਿਰਾਸਾ॥੭॥

ਕੋਇਲ ਕਾਉਂ ਰਲਾਈਅਨਿ ਕਿਉ ਹੋਵਨਿ ਇਕੈ॥
ਤਿਉ ਨਿੰਦਕ ਜਗ ਜਾਣੀਅਨਿ ਬੋਲਿ ਬੋਲਣਿ ਫਿਕੈ॥
ਬਗੁਲੇ ਹੰਸੁ ਬਰਾਬਰੀ ਕਿਉ ਮਿਕਨਿ ਮਿਕੈ॥
ਤਿਉ ਬੇਮੁਖ ਚੁਣਿ ਕਢੀਅਨਿ ਮੁਹਿ ਕਾਲੇ ਟਿਕੈ॥
ਕਿਆ ਨੀਸਾਣੀ ਮੀਣਿਆ ਖੋਟ ਸਾਲੀ ਸਿਕੈ॥
ਸਿਰਿ ਸਿਰਿ ਪਾਹਣੀ[4] ਮਾਰੀਅਨਿ ਓਰਿ ਪੀਰ ਫਿਟਿਕੈ॥੮॥

ਰਾਤੀ ਨੀਗਰ[5] ਖੇਲਦੇ ਸਭ ਹੋਇ ਇਕਠੇ॥
ਰਾਜਾ ਪਰਜਾ ਹੋਵਦੇ ਕਰਿ ਸਾਂਗ ਉਪਠੇ॥
ਇਕਿ ਲਸਕਰ ਲੈ ਧਾਵਦੇ ਇਕਿ ਫਿਰਦੇ ਨਠੇ॥
ਠੀਕਰੀਆ ਹਾਲੇ ਭਰਨਿ ਉਇ ਖਰੇ ਅਸਠੇ[6]॥
ਖਿਨ ਵਿਚਿ ਖੇਡ ਉਜਾੜਿ ਦੇ ਘਰੁ ਘਰੁ ਨੂੰ ਤ੍ਰਠੇ॥
ਵਿਣੁ ਗੁਣੁ ਗੁਰੂ ਸਦਾਇਦੇ ਓਇ ਖੋਟੇ ਮਠੇ॥੯॥

1. ਕਾਲਸ; 2. ਸ਼ਿਕਾਰੀ; 3. ਅਕਾਸ਼ੀ ਨਗਰ; 4. ਜੁੱਤੀ; 5. ਬੱਚੇ; 6. ਚੰਚਲ।

ਉਚਾ ਲੰਮਾ ਝੰਟੁਲਾ[1] ਵਿਚਿ ਬਾਗ ਦਿਸੰਦਾ॥
ਮੋਟਾ ਮੁਢੁ ਪਤਾਲ ਜੜਿ ਬਹੁ ਗਰਬ ਕਰੰਦਾ॥
ਪਤ ਸੁਪਤਰ ਸੋਹਣੇ ਵਿਸਥਾਰੁ ਬਣੰਦਾ॥
ਫੁਲ ਰਤੇ ਫਲ ਬਕਬਕੇ ਹੋਇ ਅਫਲ ਫਲੰਦਾ॥
ਸਾਵਾ ਤੋਤਾ ਚੁਹਚੁਹਾ[2] ਤਿਸੁ ਦੇਖਿ ਭੁਲੰਦਾ॥
ਪਿਛੋ ਦੇ ਪਛੁਤਾਇਦਾ ਓਹੁ ਫਲੁ ਨ ਲਹੰਦਾ॥੧੦॥

ਪਹਿਨੇ ਪੰਜੇ ਕਪੜੇ ਪੁਰਸਾਵਾਂ ਵੇਸੁ॥
ਮੁਛਾ ਦਾੜੀ ਸੋਹਣੀ ਬਹੁ ਦੁਰਬਲ ਵੇਸੁ॥
ਸੈ ਹਥਿਆਰੀ ਸੂਰਮਾ ਪੰਚੀ ਪਰਵੇਸੁ॥
ਮਾਹਰੁ ਦੜ ਦੀਬਾਣ ਵਿਚਿ ਜਾਣੈ ਸਭੁ ਦੇਸੁ॥
ਪੂਰਣ ਗੁਣ ਪੁਰਖਤੁ ਵਿਣੁ ਕਾਮਣਿ ਕਿ ਕਰੇਸੁ॥
ਵਿਣੁ ਗੁਣ ਗੁਰੂ ਸਦਾਇਦੇ ਕਉਣ ਕਰੇ ਅਦੇਸੁ[3]॥੧੧॥

ਗਲੀ ਜੇ ਸਹੁ ਪਾਈਐ ਤੋਤਾ ਕਿਉ ਫਾਸੈ॥
ਮਿਲੈ ਨ ਬਹੁਤੁ ਸਿਆਣਪੈ ਕਾਂਉ ਗੂਹ ਗਿਰਾਸੈ॥
ਜੋਰਾਵਰੀ ਨ ਜਿਪਈ ਸ਼ੀਹ ਸਹਾ ਵਿਣਾਸੈ॥
ਗੀਤ ਕਵਿਤੁ ਨ ਭਿਜਈ ਭਟ ਭੇਖ ਉਦਾਸੈ॥
ਜੋਬਨ ਰੂਪ ਨ ਜੋਹੀਐ ਰੰਗੁ ਕੁਸੁੰਭ ਦੁਰਾਸੈ॥
ਵਿਣੁ ਸੇਵਾ ਦੋਹਾਗਣੀ ਪਿਰੁ ਮਿਲੈ ਨ ਹਾਸੈ॥੧੨॥

ਸਿਰ ਤਲਵਾਇਆਂ ਪਾਈਐ ਚਮਗਿੱਦੜ ਜੂਹੇ[4]॥
ਮੜੀ ਮਸਾਣੀ ਜੇ ਮਿਲੈ ਵਿਚਿ ਖੁਡਾ ਚੂਹੇ॥
ਮਿਲੈ ਨ ਵਡੀ ਆਰਜਾ ਬਿਸੀਅਰੁ ਵਿਹੁ ਲੂਹੇ॥
ਹੋਇ ਕੁਚੀਲੁ ਵਰਤੀਐ ਖਰ[5] ਸੂਰ ਭਸੂਹੇ॥
ਕੰਦਮੂਲ ਚਿਤੁ ਲਾਈਐ ਆਈਅੜ ਵਣੁ ਧੂਹੇ॥
ਵਿਣੁ ਗੁਰ ਮੁਕਤਿ ਨ ਹੋਵਈ ਜਿਉ ਘਰੁ ਵਿਣੁ ਬੂਹੇ॥੧੩॥

ਮਿਲੈ ਜਿ ਤੀਰਥਿ ਨਾਤਿਆਂ ਡਡਾਂ ਜਲਵਾਸੀ॥
ਵਾਲ ਵਧਾਇਆਂ ਪਾਈਐ ਬੜ ਜਟਾਂ ਪਲਾਸੀ॥
ਨੰਗੇ ਰਹਿਆਂ ਜੇ ਮਿਲੈ ਵਣਿ ਮਿਰਗ ਉਦਾਸੀ॥
ਭਸਮ ਲਾਇ ਜੇ ਪਾਈਐ ਖਰੁ ਖੇਹ ਨਿਵਾਸੀ॥
ਜੇ ਪਾਈਐ ਚੁਪ ਕੀਤਿਆਂ ਪਸ਼ੂਆਂ ਜੜ ਹਾਸੀ॥
ਵਿਣੁ ਗੁਰ ਮੁਕਤਿ ਨ ਹੋਵਈ ਗੁਰ ਮਿਲੈ ਖਲਾਸੀ॥੧੪॥

ਜੜੀਂ ਬੂਟੀਂ ਜੇ ਜੀਵੀਐ ਕਿਉ ਮਰੈ ਧਨੰਤਰੁ॥
ਤੰਤ ਮੰਤੁ ਬਾਜੀਗਰਾ ਓਇ ਭਵਹਿ ਦਿਸੰਤਰੁ॥
ਰੁਖੀ ਬਿਰਖੀ ਪਾਈਐ ਕਾਸਟ ਬੈਸੰਤਰੁ॥

1. ਜਟਾਂ ਵਾਲਾ; 2. ਸੁੰਦਰ; 3. ਨਮਸਕਾਰ; 4. ਉਜਾੜ ਵਿਚ; 5. ਗਧਾ।

ਮਿਲੈ ਨ ਵੀਰਾਰਾਧੁ[1] ਕਰਿ ਠਗ ਚੋਰ ਨ ਅੰਤਰੁ॥
ਮਿਲੈ ਨ ਰਾਤੀ ਜਾਗਿਆਂ ਅਪਰਾਧਿ ਭਵੰਤਰੁ॥
ਵਿਣੁ ਗੁਰ ਮੁਕਤਿ ਨ ਹੋਵਈ ਗੁਰਮੁਖਿ ਅਮਰੰਤਰੁ॥੧੫॥

ਘੰਟੁ ਘੜਾਇਆ ਚੂਹਿਆਂ ਗਲਿ ਬਿਲੀ ਪਾਈਐ॥
ਮਤਾ ਮਤਾਇਆ ਮਖੀਆਂ ਘਿਅ ਅੰਦਰਿ ਨਾਈਐ॥
ਸੂਤਕੁ ਲਹੈ ਨ ਕੀੜਿਆਂ ਕਿਉ ਝਖੁ[2] ਲੰਘਾਈਐ॥
ਸਾਵਣਿ ਰਹਿਣ ਭੰਬੀਰੀਆਂ ਜੇ ਪਾਰਿ ਵਸਾਈਐ॥
ਕੂੰਜੜੀਆਂ[3] ਵੈਸਾਖ ਵਿਚਿ ਜਿਉ ਜੂਹ ਪਰਾਈਐ॥
ਵਿਣੁ ਗੁਰ ਮੁਕਤਿ ਨ ਹੋਵਈ ਫਿਰਿ ਆਈਐ ਜਾਈਐ॥੧੬॥

ਜੇ ਖੁਥੀ ਬਿੰਡਾ ਬਹੈ ਕਿਉ ਹੋਇ ਬਜਾਜੁ॥
ਕੁਤੇ ਦੇ ਗਲਿ ਵਾਸਣੀ ਨ ਸਰਾਫੀ ਸਾਜੁ॥
ਰਤਨਮਣੀ ਗਲਿ ਬਾਂਦਰੈ ਜਉਹਰੀ ਨਹਿ ਕਾਜੁ॥
ਗਦਹੁੰ ਚੰਦਨ ਲਦੀਐ ਨਹਿੰ ਗਾਂਧੀ[4] ਗਾਜੁ॥
ਜੇ ਮਖੀ ਮੁਹਿ ਮਕੜੀ ਕਿਉ ਹੋਵੈ ਬਾਜੁ॥
ਸਚੁ ਸਚਾਵਾਂ ਕਾਂਢੀਐ ਕੂੜਿ ਕੂੜਾ ਪਾਜੁ[5]॥੧੭॥

ਅੰਙਣਿ ਪੁਤੁ ਗਵਾਢਣੀ ਕੂੜਾਵਾ ਮਾਣਾ॥
ਪਾਲੀ ਚਉਣਾ ਚਾਰਦਾ ਘਰ ਵਿਤੁ[6] ਨ ਜਾਣਾ॥
ਬਦਰਾ[7] ਸਿਰਿ ਵੇਗਾਰੀਐ ਨਿਰਧਨੁ ਹੈਰਾਣਾ॥
ਜਿਉ ਕਰਿ ਰਾਖਾ ਖੇਤ ਵਿਚਿ ਨਾਹੀ ਕਿਰਸਾਣਾ॥
ਪਰ ਘਰੁ ਜਾਣੈ ਆਪਣਾ ਮੂਰਖੁ ਮਿਹਮਾਣਾ॥
ਅਣਹੋਂਦਾ ਆਪੁ ਗਣਾਇਦਾ ਓਹੁ ਵਡਾ ਅਜਾਣਾ॥੧੮॥

ਕੀੜੀ ਵਾਕ ਨ ਥੰਮੀਐ ਹਸਤੀ ਦਾ ਭਾਰ॥
ਹਥ ਮਰੋੜੇ ਮਖੁ ਕਿਉ ਹੋਵੈ ਸੀਹ ਮਾਰੁ॥
ਮਛਰ ਡੰਗੁ ਨ ਪੁਜਈ ਬਿਸੀਅਰੁ ਬੁਰਿਆਰੁ॥
ਚਿਤੇ ਲਖ ਮਕਉੜਿਆ ਕਿਉ ਹੋਇ ਸਿਕਾਰੁ॥
ਜੇ ਜੂਹ ਸਉੜੀ ਸੰਜਰੀ ਰਾਜਾ ਨ ਭਤਾਰ[8]॥
ਅਣਹੋਂਦਾ ਆਪੁ ਗਣਾਇਦਾ ਉਹ ਵਡਾ ਗਵਾਰ॥੧੯॥

ਪੁਤੁ ਜਣੈ ਵੜਿ ਕੋਠੜੀ ਬਾਹਰਿ ਜਗੁ ਜਾਣੈ॥
ਧਨੁ ਧਰਤੀ ਵਿਚਿ ਦਬੀਐ ਮਸਤਕੁ ਪਰਵਾਣੈ॥
ਵਾਟ ਵਟਾਊ[9] ਆਖਦੇ ਵੁਠੈ ਇੰਦ੍ਰਾਣੈ॥
ਸਭੁ ਕੋ ਸੀਸੁ ਨਿਵਾਇਦਾ ਚੜਿਐ ਚੰਦ੍ਰਾਣੈ[10]॥
ਗੋਰਖ ਦੇ ਗਲਿ ਗੋਦੜੀ ਜਗੁਨਾਥੁ ਵਖਾਣੈ॥
ਗੁਰ ਪਰਚੈ[11] ਗੁਰੁ ਆਖੀਐ ਸਚਿ ਸਚੁ ਸਿਞਾਣੈ॥੨੦॥

1. ਪ੍ਰੇਤ-ਪੂਜਾ; 2. ਸਮਾਂ, ਝੱਟ; 3. ਕੂੰਜਾਂ; 4. ਅੱਤਾਰ; 5. ਝੂਠਾ ਪ੍ਰਪੰਚ; 6. ਮਾਲ; 7. ਬੈਲਾ; 8. ਮਾਲਕ; 9. ਰਾਹੀ; 10. ਚੰਦ ਚੜ੍ਹੇ ਨੂੰ; 11. ਗੁਰੂ ਨਾਲ ਭੇਟ ਕਰ ਕੇ।

ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ॥
ਚੋਰੁ ਜਾਰੁ ਜੂਆਰਿ ਹਉ ਪਰ ਘਰਿ ਜੋਹੰਦਾ[1]॥
ਨਿੰਦਕੁ ਦੁਸਟੁ ਹਰਾਮਖੋਰੁ ਠਗੁ ਦੇਸ ਠਗੰਦਾ॥
ਕਾਮ ਕ੍ਰੋਧ ਮਦੁ ਲੋਭੁ ਮੋਹੁ ਅਹੰਕਾਰ ਕਰੰਦਾ॥
ਬਿਸਾਸਘਾਤੀ ਅਕਿਰਤਘਨ ਮੈ ਕੋ ਨ ਰਖੰਦਾ॥
ਸਿਮਰਿ ਮੁਰੀਦਾ ਢਾਢੀਆ ਸਤਿਗੁਰੁ ਬਖਸੰਦਾ॥੨੧॥

*(ਵਾਰ 36ਵੀਂ, ਗਿਆਨ ਰਤਨਾਵਲੀ)*

1. ਤੱਕਦਾ।

# (੬) ਵਾਰ ਤਿਲੰਗ ਕੀ ਮਹਲਾ ੭

ਗੁਰੂ ਅਰਜਨ ਦੇਵ ਜੀ ਦਾ ਭਾਈ ਸ੍ਰੀ ਪ੍ਰਿਥੀ ਚੰਦ (1548—1618) ਵੱਡਾ ਹੋਣ ਦੇ ਨਾਤੇ ਗੁਰਿਆਈ ਨੂੰ ਆਪਣਾ ਅਧਿਕਾਰ ਸਮਝਦਾ ਸੀ, ਲੇਕਿਨ ਰੂਹਾਨੀ ਕਮਾਈ ਦੀ ਘਾਟ ਕਾਰਨ ਉਹ ਇਹ ਪਦਵੀ ਹਾਸਲ ਨਾ ਕਰ ਸਕਿਆ। ਪਿਤਾ ਗੁਰੂ ਰਾਮਦਾਸ ਜੀ ਨੇ ਛੋਟੇ ਪੁੱਤਰ ਗੁਰੂ ਅਰਜਨ ਸਾਹਿਬ ਨੂੰ ਗੁਰਗੱਦੀ ਉੱਤੇ ਆਪ ਬਿਠਾਇਆ। ਪ੍ਰਤਿਕ੍ਰਿਆ ਵਜੋਂ ਕੂੜਾ, ਸ੍ਰੀ ਪ੍ਰਿਥੀ ਚੰਦ ਨੇ ਗੁਰਗੱਦੀ ਦਾ ਪ੍ਰਪੰਚ ਰਚਾ ਲਿਆ ਭਾਵੇਂ ਉਸ ਨੂੰ ਸਫਲਤਾ ਨਾ ਵੀ ਹੋਈ। ਇਸ ਦਾ ਪੁੱਤਰ ਮਨੋਹਰ ਦਾਸ ਮਿਹਰਵਾਨ (1581—1640 ਈ:) ਬਚਪਨ ਤੋਂ ਹੀ ਗੁਰੂ ਅਰਜਨ ਸਾਹਿਬ ਦੀ ਸੇਵਾ ਵਿਚ ਰਿਹਾ ਸੀ, ਇਸ ਕਰਕੇ ਉਹ ਬਾਣੀ ਪੜ੍ਹਨ, ਲਿਖਣ, ਗਾਉਣ ਤੇ ਅਰਥਾਉਣ ਵਿਚ ਤਾਕ ਹੋ ਗਿਆ। ਜਦੋਂ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ (1606 ਈ:) ਦੇ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਗੁਆਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕੀਤੇ ਗਏ ਤਾਂ ਪ੍ਰਿਥੀ ਚੰਦ ਲਈ ਇਹ ਚੰਗਾ ਮੌਕਾ ਸੀ ਕਿ ਉਹ ਆਪਣਾ ਗੁਰਿਆਈ ਦਾ ਝੱਸ ਪੂਰਾ ਕਰਨ ਲਈ ਪੂਰਾ ਸਾਂਗ ਰਚਾਉਂਦਾ ਤੇ ਸਿੱਖ ਸੰਗਤ ਨੂੰ ਵਰਗਲਾਉਂਦਾ। ਸਰਕਾਰੀ ਮਦਦ ਉਸਦੇ ਨਾਲ ਸੀ, ਜਿਸਦੀ ਬਦੌਲਤ ਲਾਹੌਰ ਲਾਗੇ ਉਸਨੇ ਹੇਹਰਾਂ ਵਿਖੇ ਹਰਿਮੰਦਰ ਅਤੇ ਤਾਲ ਬਣਵਾਏ ਤੇ ਹੋਰ ਵੀ ਕਈ ਢੌਂਗ ਰਚਾਏ। ਸਿੱਖਾਂ ਵਿਚ ਬਾਣੀ ਦੀ ਵੱਡੀ ਮਹਿਮਾ ਸੀ ਤੇ ਬਾਣੀ ਰਚਨਾ ਕਰਨਾ ਗੁਰਤਾ ਦਾ ਇਕ ਜ਼ਰੂਰੀ ਲੱਛਣ ਸੀ। ਪ੍ਰਿਥੀ ਚੰਦ ਨੇ ਕੁੱਝ ਰਚਨਾ ਕੀਤੀ, ਪਰ ਉਸਦੇ ਪੁੱਤਰ ਮਿਹਰਵਾਨ ਵਿਚ ਇਹ ਗੁਣ ਵਧੇਰੇ ਸੀ। ਉਹ ਚੰਗਾ ਲੇਖਕ ਸੀ :

> ਮਿਹਰਬਾਨ ਪੁੱਤ ਪ੍ਰਿਥੀਏ ਦਾ ਕਬੀਸ਼ਰੀ ਕਰੇ,
> ਪਾਰਸੀ, ਹਿੰਦਵੀ, ਸਹਸਕ੍ਰਿਤੀ ਨਾਲੇ ਗੁਰਮੁਖੀ ਪੜ੍ਹੇ,
> ਤਿਨ ਭੀ ਬਾਣੀ ਬਹੁਤ ਬਣਾਈ,
> ਭੋਗ ਗੁਰੂ ਨਾਨਕ ਜੀ ਦਾ ਹੀ ਪਾਈ ॥੯੦॥

*(ਬੰਸਾਵਲੀਨਾਮਾ, ਕੇਸਰ ਸਿੰਘ ਛਿੱਬਰ)*

1618 ਈ: ਵਿਚ ਪ੍ਰਿਥੀ ਚੰਦ ਦੇ ਦੇਹਾਂਤ ਦੇ ਬਾਅਦ ਇਹ ਖ਼ੁਦ ਗੱਦੀ ਉੱਤੇ ਬੈਠ ਗਿਆ ਤੇ ਬਾਣੀ ਦੀ ਰਚਨਾ ਕਰਨ ਲੱਗਾ। ਕਾਵਿ ਰਚਨਾ ਕਰਨ ਤੋਂ ਕੋਈ ਕਿਸੇ ਨੂੰ ਰੋਕ ਨਹੀਂ ਸਕਦਾ, ਜੋ ਕੋਈ ਜਿਵੇਂ ਚਾਹੇ, ਲਿਖ ਸਕਦਾ ਹੈ। ਪਰ ਮਿਹਰਵਾਨ ਦੀ ਵੱਡੀ ਭੁੱਲ ਇਹ ਸੀ ਕਿ ਉਸਨੇ ਹਰ ਰਚਨਾ ਵਿਚ ਅੰਤ 'ਨਾਨਕ' ਨਾਮ ਪਾਇਆ, ਜੋ ਕਿ ਇਕ ਅਨਾਧਿਕਾਰ ਚੇਸ਼ਟਾ ਸੀ। ਪ੍ਰਿਥੀ ਚੰਦ ਮਹਲਾ ੬ ਤੇ ਮਿਹਰਵਾਨ ਮਹਲਾ ੭ ਕਰਕੇ ਬਾਣੀ ਲਿਖਦਾ ਸੀ ਤੇ ਫਿਰ ਪਿੱਛੋਂ ਇਸਦਾ ਪੁੱਤਰ ਹਰਿ ਜੀ (ਦੇਹਾਂਤ 1694) ਮਹਲਾ ੮ ਕਰਕੇ ਰਚਨਾ ਰਚਦਾ ਰਿਹਾ।

ਇਨ੍ਹਾਂ ਦੀ ਨਜ਼ਰ ਵਿਚ ਗੁਰੂ ਹਰਿਗੋਬਿੰਦ ਜਾਂ ਗੁਰੂ ਹਰਿਰਾਇ ਆਦਿ ਗੁਰੂ ਨਹੀਂ

ਸਨ, ਸਗੋਂ ਇਹ ਤਾਂ ਆਪਣੇ ਆਪ ਨੂੰ ਹੀ ਗੁਰੂ ਨਾਨਕ-ਗੱਦੀ ਦਾ ਅਸਲੀ ਵਾਰਿਸ ਦੱਸਦੇ ਸਨ। ਇਹ ਸਾਰਾ ਕੂੜਾ ਪ੍ਰਪੰਚ ਇਨ੍ਹਾਂ ਮਾਲਵੇ ਦੇ ਗੁੰਮਨਾਮ ਇਲਾਕੇ ਵਿਚ ਵੀ ਪਸਾਰਿਆ ਤੇ ਭੋਲੇ ਭਾਲੇ ਲੋਕਾਂ ਨੂੰ ਸਹਿਜੇ ਹੀ ਫਸਾ ਲਿਆ। ਇਉਂ ਹੀ ਇਨ੍ਹਾਂ ਕੱਚੀ ਬਾਣੀ ਤੇ ਬਾਣੀ ਦੇ ਪਰਮਾਰਥ ਦੀਆਂ ਕਈ ਕਿਤਾਬਾਂ ਲਿਖੀਆਂ, ਲਿਖਵਾਈਆਂ। ਮਿਹਰਵਾਨ ਇਸ ਕੰਮ ਵਿਚ ਹੁਸ਼ਿਆਰ ਸੀ। ਉਹ ਜਿਥੇ ਹਿੰਦੂਆਂ ਨੂੰ ਖ਼ੁਸ਼ ਕਰਨ ਲਈ 'ਸੁਖਮਨੀ ਸਹਸ੍ਰਨਾਮਾ' ਵਰਗੀਆਂ ਚੀਜ਼ਾਂ ਵਿਚ ਅਵਤਾਰਾਂ ਦਾ ਜਸ ਲਿਖ ਰਿਹਾ ਸੀ, ਉਥੇ ਮੁਸਲਮਾਨਾਂ ਨੂੰ ਖ਼ੁਸ਼ ਕਰਨ ਲਈ ਪੀਰਾਂ ਦੀਆਂ ਵਾਰਾਂ ਲਿਖ ਕੇ ਆਪਣਾ ਘੇਰਾ ਵਧਾ ਰਿਹਾ ਸੀ ਤਾਂ ਕਿ ਦੋਹਾਂ ਪਾਸਿਆਂ ਤੋਂ ਚੰਗੇ ਸ਼ਰਧਾਲੂ ਮਿਲ ਸਕਣ। ਵਰਨਾ 'ਏਕੋ ਸਿਮਰਹੁ ਨਾਨਕਾ' ਦਾ ਹੋਕਾ ਦੇਣ ਵਾਲੇ ਮਤ ਦੇ ਅਨੁਸਾਰੀ ਨੂੰ ਪੀਰਾਂ-ਅਵਤਾਰਾਂ ਦੇ ਸਤੋਤਰ ਲਿਖਣ ਦੀ ਕੀ ਲੋੜ ਸੀ। ਇਹ ਕੇਵਲ ਜ਼ਮਾਨਾਸਾਜ਼ੀ ਸੀ। ਹਾਂ, 'ਗੋਸ਼ਟਿ ਬਾਬੇ ਨਾਨਕ ਦੇਵ ਜੀ' ਲਿਖ ਕੇ ਉਸ ਜੋ ਕਮਾਲ ਕੀਤਾ, ਉਹ ਸ਼ਲਾਘਾਯੋਗ ਹੈ। ਕੱਚੀ ਬਾਣੀ ਰਚਣਾ ਕੱਚੀ ਗੱਲ ਹੀ ਸੀ।

ਮਿਹਰਵਾਨ ਨੇ 'ਵਾਰ ਤਿਲੰਗ ਕੀ' ਵਿਚ ਜੋ ਰੱਬੀ ਸਿਫ਼ਤਿ ਗਾਈ ਹੈ, ਇਸ ਵਿਚ ਮੁਸਲਿਮ ਬਿੰਬਾਵਲੀ ਤੇ ਸ਼ਬਦਾਵਲੀ ਦੀ ਭਰਮਾਰ ਹੈ। ਇਸੇ ਤਰ੍ਹਾਂ ਰਾਗ ਬਿਲਾਵਲ ਵਿਚ ਜੋ 'ਵਾਰ ਪੀਰਾਂ ਕੀ' ਰਚੀ ਹੈ, ਉਸ ਵਿਚ ਬਾਬਾ ਆਦਮ ਤੋਂ ਲੈ ਕੇ ਹਬੀਲ, ਕਬੀਲ, ਦਾਊਦ, ਮੂਸਾ, ਈਸਾ, ਇਬ੍ਰਾਹੀਮ, ਇਸਮਾਈਲ, ਸੁਲੇਮਾਨ, ਖ਼ੁਆਜਾ ਅਜਮੇਰੀ, ਕੁਤਬਦੀਨ, ਸ਼ੇਖ਼ ਸ਼ਰਫ਼, ਸ਼ੇਖ਼ ਫ਼ਰੀਦ, ਸ਼ੇਖ਼ ਤਾਹਰ, ਪੀਰ ਬਨੋਈ, ਬਾਬਾ ਕਪੂਰ, ਸ਼ਾਹ ਆਲਮ ਆਦਿ ਪੀਰਾਂ ਦੀ ਰੱਜ ਕੇ ਵਡਿਆਈ ਕੀਤੀ ਹੈ। ਏਸ ਵੇਰਵੇ ਤੋਂ ਇਹ ਵੀ ਸ਼ੰਕਾ ਹੁੰਦੀ ਹੈ ਕਿ ਸ਼ਾਇਦ ਉਸ ਕਿਸੇ ਮੁਸਲਿਮ ਕਵੀ ਤੋਂ ਹੀ ਅਜੇਹੀ ਰਚਨਾ ਕਰਵਾਈ ਹੋਵੇ ਤੇ ਆਪਣੇ ਨਾਂ ਚੜ੍ਹਾਈ ਹੋਵੇ। ਮਿਸਾਲ ਲਈ ਅਸੀਂ ਇਸ ਵਾਰ ਵਿਚ ਪੜ੍ਹਦੇ ਹਾਂ :

ਹਦਰਥਿ ਕਾ ਦੀਨ ਕਾਇਮੋ, ਦੁਹਾਂ ਜਹਾਨਾਂ ਮਾਹਿ।

ਯਾ

ਸਭਨਾਂ ਸਿਰ ਹਦਰਥਿ ਰਸੂਲ, ਨਾਇ ਜਿਸਦੇ ਕਲਮਾ ਆਵੈ ॥੧੩॥

ਅਜਿਹੀਆਂ ਗੱਲਾਂ ਕੋਈ ਪੱਕਾ ਮੋਮਨ ਹੀ ਲਿਖ ਸਕਦਾ ਸੀ, ਪਰ ਮੁਸਲਿਮ ਹਾਕਮਾਂ ਤੇ ਸਮਕਾਲੀ ਪੀਰਾਂ ਫ਼ਕੀਰਾਂ ਨੂੰ ਖ਼ੁਸ਼ ਕਰਨ ਲਈ ਮਿਹਰਵਾਨ ਨੇ ਇਹ ਸਭ ਕੁੱਝ ਕੀਤਾ। ਇਸ ਕਰਕੇ ਇਸਨੂੰ ਸੱਚੀ ਬਾਣੀ ਕਹਿਣਾ ਭੁੱਲ ਹੈ। ਪਰ ਇਸਦੇ ਸਾਹਿਤਕ ਤੇ ਭਾਸ਼ਾਈ ਗੁਣਾਂ ਤੋਂ ਸਾਨੂੰ ਇਨਕਾਰ ਕਰਨ ਦੀ ਲੋੜ ਨਹੀਂ। 'ਵਾਰ ਪੀਰਾਂ ਕੀ' ਤੋਂ ਤਾਂ ਪੰਜਾਬ ਦੇ ਕਈ ਪੀਰਾਂ ਫ਼ਕੀਰਾਂ ਬਾਰੇ ਇਤਿਹਾਸਕ ਜਾਣਕਾਰੀ ਵੀ ਮਿਲਦੀ ਹੈ ਜੋ ਹੋਰ ਥਾਂ ਅਲੱਭ ਹੈ :

## ਵਾਰ ਤਿਲੰਗ ਕੀ ਮਹਲਾ ੭[1]

ਸਲੋਕ— ਅਗਮ ਅਗੋਚਰ ਅਲਖ ਹੈ, ਰੂਪ ਨ ਲਖਿਆ ਜਾਇ।
ਜੋਤਿ ਕੇਹੀ ਦੀਦਾਰ ਦੀ, ਆਖੈ ਕੋਇ ਅਲਾਇ ॥੧॥

ਪਉੜੀ— ਲਖ ਮਹਿਤਾਬ ਚਰਾਗ ਹੋਇ, ਅਫ਼ਤਾਬਿ ਮਿਸਾਲਾ।
ਕਈ ਕ੍ਰੋੜੀ ਰਖੀਅਨਿ, ਰੁਸ਼ਨਾਈ ਸ਼ਾਲਾ।

1. ਮੱਕੇ ਦੀ ਗੋਸ਼ਟਿ ਵਿਚ ਇਸਨੂੰ 'ਮਹਲਾ ੧' ਕਰਕੇ ਦਰਜ ਕੀਤਾ ਹੈ ਜੋ ਭੁੱਲ ਹੈ। ਹੱਥ-ਲਿਖਤਾਂ ਵਿਚ ਮ: ੭ ਸਾਫ਼ ਹੈ ਜੋ ਕਿ ਮਿਹਰਵਾਨ ਦਾ ਵਾਚਕ ਹੈ।

ਰੱਬ ਕਿਨੈ ਨ ਡਿਠਾ ਕਿਵਿਹਾ, ਕੁਦਰਤਿ ਕਮਾਲਾ।
ਨੂਰਿ ਮਹਲ ਨ ਨਜ਼ਰ ਪਇ, ਚਾਂਦਨਿ ਕੀ ਝਾਲਾ।
ਹੁਇ ਰੁਸ਼ਨਾਈ ਸਭਸ ਕੀ, ਜੋਤਿ ਲਾਲ ਗੁਲਾਲਾ।
ਰੱਬਾਣੇ ਦੀਦਾਰ ਦਾ, ਦਿਸਹਿ ਉਜੀਆਲਾ॥੧॥

ਸਲੋਕ— ਥਾਨ ਥਨੰਤਰਿ ਰਵਿ ਰਹਿਆ, ਸਚੁ ਖਾਲਕੁ ਸੁਬਹਾਨੁ।
ਦਰ ਘਰ ਸਚਾ ਸਚੁ ਨਾਉ, ਸਚਿ ਮਹਲਿ ਅਸਥਾਨੁ॥੧॥•

ਪਉੜੀ— ਸਚ ਸੂਰਤਿ ਰਹਿਮਾਨ[1] ਪਾਕ, ਸਚ ਸਿਰਜਣਹਾਰਾ।
ਸੱਚੋ ਸਚ ਵਰਤਦਾ, ਕੁਦਰਤਿ ਪਸਾਰਾ।
ਸਚ ਮਹਿਲ ਕੋਟਿ ਕੁਦਰਤੀ, ਚਉਗਿਰਦ ਉਸਾਰਾ।
ਦਰਵਾਜ਼ਾ ਦਿਸੈ ਕੁਦਰਤੀ, ਰੁਸ਼ਨਾਈ ਬਾਰਾ।
ਕੁਦਰਤ ਦੇ ਕੁੰਡੇ ਕੁਲਫ਼[2], ਹੁਕਮੀ ਕਿਵਾਰਾ।
ਹੁਕਮੇ ਹੀ ਦਰਵਾਨ ਹੈ, ਅਥਰਵਣ ਭਾਰਾ॥੨॥

ਸਲੋਕ— ਦਰਵਾਜ਼ਾ ਹੈ ਕੁਦਰਤੀ, ਕੁਦਰਤਿ ਸਭ ਹੈਰਾਨ।
ਧੱਗ[3] ਨਗਾਰੇ ਕੁਦਰਤੀ, ਵਜਨਿ ਦਰਿ ਸੁਬਹਾਨ।

ਪਉੜੀ— ਕੁਦਰਤਿ ਵਜਨਿ ਨਉਬਤੀਂ, ਸੂਲ ਘੁਰੇ ਨਗਾਰਾ।
ਇਸਰਾਫੀਲ ਫਰੇਸ਼ਤਾ, ਨਫੀਰ ਵਾਵਣਹਾਰਾ[4]।
ਸਰਨਾਈ ਓਅੰਕਾਰ ਹੁਇ, ਜੋੜਨ ਸੂਲਦਾਰਾ।
ਕਰਨਾਈ ਨਾਫੀਲਦਾਰ, ਘੱਤਨਿ ਝਨਕਾਰਾ।
ਲਖ ਵਾਜੇ ਲਖ ਨਉਬਤੀ, ਕਿਛੁ ਅੰਤ ਨ ਪਾਰਾ।
ਵਜਨਿ ਵਾਜੇ ਗ਼ੈਬ ਦੇ, ਖਾਲਕਿ ਦਰਬਾਰਾ॥੩॥

ਸਲੋਕ— ਦਰ ਕੀ ਜਾਨਬ ਜਾਂਦਿਆਂ, ਤਰਫ ਸੱਜੀ ਅਬਦਾਲ।
ਵਸਨਿ ਨਾਂਗੇ ਚਿਹਲ ਤਨ[5], ਰੰਗ ਰਬਾਣੇ ਲਾਲ॥੧॥

ਪਉੜੀ— ਵਾਸੀ ਸੱਚੇ ਸ਼ਹਿਰ ਦੇ, ਗਉਂਸ ਕੁਤਬ ਖੁਦਾਈ।
ਜ਼ੁਹਦੀ ਕਾਮਿਲ ਮਿਹਨਤੀ, ਠਉੜ ਤਿਨਹੀ ਪਾਈ।
ਇਕਿ ਬੁਜ਼ਰਕ[6] ਪੀਰ ਫਕੀਰ ਹੈਨ, ਜਿਨ੍ਹਾਂ ਭਲੀ ਕਮਾਈ।
ਇਕਿ ਮਿਹਰਵਾਨ ਦਿਲ ਔਲੀਏ, ਮਨ ਮਿਹਰਿ ਵਸਾਈ।
ਓਨਿ ਦੂਜਾ ਭਾਉ ਚੁਕਾਇਆ, ਲਿਵ ਏਕਾ ਲਾਈ।
ਵਸਨਿ ਬੇਗਮ ਸ਼ਹਿਰ ਵਿਚ, ਚਿੰਤਾ ਨਹੀਂ ਕਾਈ॥੪॥

ਸਲੋਕ— ਅੰਦਰਿ ਪਾਕ ਸ਼ਹਿਰ ਦੇ, ਜਿਨਸ ਕੇਹੀ ਦਰਬਾਰਿ।
ਰਾਹ ਗਰੀਬੀ ਬੰਦਗੀ, ਪਹੁੰਚੇ ਪਹੁੰਚਣਹਾਰ।

ਪਉੜੀ— ਕੋਟਿ ਜ਼ੇਬਾਇਸ਼[7] ਕੁਦਰਤੀ, ਅਤਿ ਬੁਰਜ ਅਪਾਰੇ।
ਦਰ ਦੀਵਾਨ ਵਿਚ ਚਲਣਾ, ਆਪਿ ਆਪੁ ਨਿਵਾਰੇ।
ਅਗੇ ਖੜੇ ਪੰਜ ਫਰੇਸ਼ਤੇ, ਲੈ ਓਟ ਨਿਕਾਰੇ।

---

1. ਦਿਆਲੂ; 2. ਜੰਦਰੇ; 3. ਡੱਗਾ; 4. ਸ਼ਹਿਨਾਈ ਵਜਾਉਣ ਵਾਲਾ; 5. ਚਾਲ੍ਹੀ ਅਬਦਾਲ (ਮਹਾਂਪੁਰਸ਼) ਧਰਤੀ ਦੇ ਰਾਖੇ ਮੰਨੇ ਜਾਂਦੇ ਹਨ ਜਿਵੇਂ ਦਿਕਪਾਲ; 6. ਵੱਡੇ ਬਜ਼ੁਰਗ; 7. ਸਜਾਵਟਾਂ।

ਧਰਤੀ ਸਬਜ਼ ਰੰਗ ਹੈ ਨੂਰ ਮਹਲ ਅਪਾਰੇ।
ਕੁਦਰਤਿ ਮਹਲ ਬੁਲੰਦ ਹੈ, ਦਸਵੇਂ ਗੈਣਾਰੇ[1]।
ਸਤਾਰਾ ਤਰਫ਼ ਸ਼ਿਮਾਲ[2] ਦੇ, ਸਉਹੇਂ ਦਰਬਾਰੇ॥੫॥

ਸਲੋਕ— ਉਥੇ ਸਬਜ਼ ਕਨਾਇਤ ਹੈ, ਕੁਦਰਤਿ ਸਭ ਦਿਖਲਾਇ।
ਫਰਸ਼ ਅਨੇਕਾਂ ਰੰਗ ਦੇ, ਭਾਂਤੋ ਭਾਂਤਿ ਵਿਛਾਇ॥੧॥

ਪਉੜੀ— ਰੰਗ ਅਜਾਇਬ ਕੁਦਰਤੀ, ਸਚ ਮਹਿਲ ਅਪਾਰਾ।
ਗਿਰਦ ਰਉਂਸ ਕੁਮਾਦਿ ਗਾਹਿ, ਜਾਪਹਿ ਬਿਸਥਾਰਾ।
ਖ਼ਾਨਗਾਹ ਤੇ ਖਿਲਵਤਾਂ[3], ਜਾਈ ਬਿਸੀਆਰਾ[4]।
ਤਰਹਾਂ ਸਭੇ ਕੁਦਰਤੀ, ਕਈ ਲੱਖ ਹਜ਼ਾਰਾ।
ਆਪ ਸੰਬਾਹੇ ਪੀਲਸੋ, ਜਿ ਆਪ ਉਜੀਆਰਾ।
ਅੰਤ ਨ ਜਾਪੇ ਮਹਲ ਦਾ, ਕਿਛੁ ਨਾਹਿ ਸੁਮਾਰਾ॥੬॥

ਸਲੋਕ— ਪੇਸ਼ ਮਹਲ ਤੂ ਬਾਦਰਖ, ਸੂਹੇ ਰੰਗ ਰਹੇ।
ਦੇਇ ਮੁਹੈ ਦਾ ਮੰਗਿਆ, ਵਾਸਲ ਗ਼ਰਜ਼ ਕਰੇ॥੧॥

ਪਉੜੀ— ਐਨ ਮਹਲ ਸੁਲਤਾਨ ਹੈ, ਤਿਸ ਪਰਵਦਗਾਰਾ।
ਕੁਦਰਤਿ ਦਾ ਸਿਰਿ ਛਤ੍ਰ ਹੈ, ਮਾਲਕ ਕਰਤਾਰਾ।
ਚਵਰ ਢੁਲੇ ਸਿਰ ਕੁਦਰਤੀ, ਰਹੀਮ ਸੱਤਾਰਾ[5]।
ਅੰਦਰ ਸਾਜ ਸੁ ਕੁਦਰਤੀ, ਆਪਿ ਬੈਸਣਹਾਰਾ।
ਬਾਣਾ ਕੁਦਰਤਿ ਨੀਲ ਰੰਗ, ਪਹਿਰਾਵਾ ਭਾਰਾ।
ਖਾਣਾ ਪੀਣਾ ਕੁਦਰਤੀ, ਸਚੁ ਸਹਿਜੁ ਅਹਾਰਾ।
ਕਪੜ ਪੈਧੇ ਕੁਦਰਤੀ, ਸਚੀ ਸਰਕਾਰਾ।
ਨੂਰ ਮੁਸ਼ਕ ਸਭ ਕੁਦਰਤੀ, ਕੁਦਰਤਿ ਬਹਿਕਾਰਾ[6]।
ਸੇਈ ਮਹਿਲ ਬੁਲਾਇਅਨ, ਖ਼ੂਬ ਖਿਦਮਤਗਾਰਾ।
ਜਿਨਾਂ ਰਾਸ ਈਮਾਨ ਹੈ, ਦਿਲ ਸੱਚ ਕਰਾਰਾ।
ਐਨ ਮਹਿਲ ਦੇ ਮਹਰਮੀ[7], ਨੇਕ ਬੁਜ਼ੁਰਕਵਾਰਾ।
ਨੇਕ ਜਿਨ੍ਹਾਂ ਕੁਦਰਤਿ ਹਰਮ, ਅਤਿ ਰੂਪ ਅਪਾਰਾ।
ਜ਼ਉਕ[8] ਅਸਾਇਸ਼ ਰੰਗ ਮੁਚ, ਖੇਲ ਖੇਲਣਹਾਰਾ।
ਕੁਦਰਤਿ ਬੇਟੇ ਚਿਹਲ ਤਨ[9], ਫਰਜ਼ੰਦ ਪਿਆਰਾ॥੭॥

ਸਲੋਕ— ਸੂਰਤਮਾਨ ਸਰੋਦ ਸਭ, ਗਾਵਹਿ ਰੱਬ ਹਜ਼ੂਰ।
ਰੂਪ ਅਜਾਇਬ ਕੁਦਰਤੀ, ਰੰਗ ਪਲੱਟੇ ਨੂਰ॥੧॥

ਪਉੜੀ— ਪਹਿਲੇ ਮੁਜਰੇ ਗਾਂਵਦਾ, ਭੈਰੋਂ ਤੈ ਪਰੀਆਂ।
ਅਦਭੁਤ ਪਰੀ ਤਿਲੰਗ ਹੈ, ਟੋਡੀ ਜੈਤਸਰੀਆਂ।
ਭੂਪਾਲੀ ਭੀਮ ਪਲਾਸ ਰੀ, ਮਿਠੀ ਧਨਾਸਰੀਆ।
ਦੁਤੀਆ ਗਾਵੈ ਮਾਲਕਉਂਸ, ਬਹਿ ਅਪਨੀ ਬਰੀਆ[10]।

---

1. ਅਸਮਾਨ; 2. ਉੱਤਰ ਦਿਸ਼ਾ ਵੱਲ; 3. ਏਕਾਂਤ-ਅਸਥਾਨ; 4. ਵੱਡੀਆਂ ਥਾਵਾਂ; 5. ਬਖ਼ਸ਼ੰਦ; 6. ਮਹਿਕ; 7. ਜਾਣੂ; 8. ਸ਼ੌਕ, ਲਗਨ; 9. ਚਾਲ੍ਹੀ ਅਬਦਾਲ; 10. ਵਾਰੀ।

ਮਾਲਕਉਂਸ ਕੀ ਰਾਗਣੀ, ਆਸਾ ਗੂਜਰੀਆ।
ਦੇਵਗੰਧਾਰੀ ਆਸਾਵਰੀ, ਮਾਲਵ ਰਾਮਕਲੀਆ ॥੮॥

ਸਲੋਕ— ਮੇਘ ਮਲਾਇਰ ਗਾਂਵਦੇ, ਖਟ ਪਰੀਆਂ[1] ਲੈ ਪਾਸਿ।
ਵਡਹੰਸੀ ਪਰੀ ਬਿਹਾਗੜਾ, ਸੋਰਠਿ ਸਾਰੰਗ ਸਾਥਿ।
ਮਿਲ ਗਾਵਹਿ ਦੁਇ ਰਾਗਨੀ, ਮਾਝ ਕਾਨੜਾ ਰਾਸਿ।
ਮੇਘ ਰਾਗ ਕੀ ਰਾਗਨੀ, ਰੱਬ ਆਗੈ ਅਰਦਾਸਿ॥

ਪਉੜੀ— ਦੀਪਕ ਰਾਗ ਮਹਾਬਲੀ, ਪ੍ਰੇਮ-ਮਾਤਾ ਗਾਵੈ।
ਮਾਲੀ ਗਉੜਾ ਕੀ ਝੜੀ, ਗਵਰੀ[2] ਸੁਰ ਲਾਵੈ।
ਦੇਵ ਕਲੀ ਕਲਿਆਨ ਸੰਗਿ, ਨਟਿ ਆਣਿ ਮਿਲਾਵੈ।
ਸਿਰੀ ਰਾਗ ਕੀ ਰਾਗਨੀ, ਗਉੜਿ ਸੂਹਿ ਸੁਹਾਵੈ।
ਮੰਜਰੀ ਗੌਂਡ ਬਿਲਾਵਲੀ, ਕੁਲ ਵਲ ਭੋਗਾਵੈ।
ਸਿਰੀ ਰਾਗ ਪਰੀਆਂ ਸਣੇ, ਵਾਰੀ ਪਹੁੰਚਾਵੈ ॥੯॥

ਸਲੋਕ— ਰਾਗ ਹਿੰਡੋਲ ਅਨੂਪ ਹੈ, ਸੰਗਿ ਪਰੀ ਬਿਭਾਸ ਬਸੰਤ।
ਕਿਦਾਰਾ ਮਾਰੂ ਸਿੰਧਵੀ, ਤੁਖਾਰੀ ਮਨ ਤੋਖੰਤਿ ॥੧॥

ਪਉੜੀ— ਰਾਗ ਰੰਗ ਪਰੀਆਂ ਸਦਾ, ਸਚੇ ਦਰਿ ਗਾਵੈ।
ਵਜਨਿ ਵਜੰਤ੍ਰ[3] ਅਸੰਖ ਤਾਲ, ਕਛੁ ਅੰਤ ਨ ਪਾਵੈ।
ਵਾਜੇ ਬਹੁਤ ਬਿਅੰਤ ਹੈਂ, ਮਿਤਿ ਕਥੀ ਨ ਜਾਵੈ।
ਵਾਵਣਹਾਰੇ ਕੇਤੜੇ, ਬੇਅੰਤ ਉਪਾਵੈ।
ਵਜਨਿ ਵਾਜੇ ਕੁਦਰਤੀ, ਦਰਬਾਰਿ ਖੁਦਾਵੈ।
ਨੂਰ ਵਕਤ ਨਾਲ ਸੁਬਹ ਦੇ, ਸਭ ਸਿਫਤਿ ਅਲਾਵੈ[4] ॥੧੦॥

ਸਲੋਕ— ਸਿਫਤਿ ਖਜ਼ਾਨਾ ਰੱਬ ਦਾ, ਸਿਫਤੀ ਭਰੇ ਭੰਡਾਰ।
ਸਿਫਤੀ ਬਜ਼ੁਰਗ ਵਾਰ ਏ, ਰੱਬਾਣੀ ਸਰਕਾਰ।

ਪਉੜੀ— ਸ਼ੇਖ ਮਸਾਇਕ[5] ਅਉਲੀਏ, ਗਉਂਸ ਕੁਤਬ[6] ਸਬਾਈ।
ਪੀਰ ਫ਼ਕੀਰ ਜ਼ਹੀਰ ਸਭ, ਤੇਰੀ ਸਿਫਤਿ ਸਮਾਈ।
ਕਾਜ਼ੀ ਮੁੱਲਾਂ ਸਿਫਤਿ ਕਰਿ, ਕਹਿ ਬਾਂਗ ਸੁਣਾਈ।
ਰੋਜ਼ ਮੁਸ਼ਕਤ ਸਿਫਤਿ ਲੈ, ਨਿਤ ਰਹਿਨ ਅਘਾਈ।
ਨੂਰੀ ਪੰਜ ਫਰੇਸ਼ਤੇ, ਸਿਫਤੀ ਦਰਿਆਈ।
ਰਾਗ ਰਤਨ ਪਰੀਆਂ ਸਰੋਦ, ਸਭ ਸੁਬਹ ਸੁਣਾਈ ॥੧੧॥

ਸਲੋਕ— ਐਨ ਮਹਲੋਂ ਮਹਲ ਹੁਇ, ਬੈਠਾ ਤਖਤ ਖੁਦਾਇ।
ਸਾਜ ਸੁ ਕਰਦਾ ਦੂਨੀ ਦੀ, ਦੇਖਹਿ ਬਣਤ ਬਣਾਇ ॥੧॥

ਪਉੜੀ— ਤ੍ਰਈ ਲੋਕ ਚਉਦਹ ਭਵਨ, ਦੀਪ ਸਪਤ ਰਚਾਏ।
ਚਾਰ ਚੱਕ ਤੇ ਨਉਂ ਖੰਡ, ਕਰਿ ਚਲਿਤ ਦਿਖਾਏ।

---

1. ਛੇ ਰਾਗਣੀਆਂ; 2. ਗਉੜੀ; 3. ਵਾਜੇ; 4. ਕਹਿੰਦੇ ਹਨ; 5. ਸ਼ੇਖ਼ ਦਾ ਬਹੁ-ਵਚਨ; 6. ਉੱਚੇ ਧਰਮਾਤਮਾ।

ਆਦਮ ਹੱਵਾ ਪੈਦ ਕੀਯ, ਸਭ ਜਗਤ ਉਪਾਏ।
ਖਾਣੀ ਬਾਣੀ ਚਾਰਿ ਜੁਗ, ਬੰਧੇਜ[1] ਬਣਾਏ।
ਲਖ ਚਉਰਾਸੀਹ ਮੇਦਨੀ, ਸਭ ਜੀਅ ਉਪਾਏ।
ਸਾਜੇ ਹਿੰਦੂ ਮੁਸਲਮਾਨ, ਦੁਇ ਰਾਹ ਚਲਾਏ।
ਚਾਰ ਕਿਤੇਬਾਂ ਚਾਰ ਬੇਦ, ਜਗ ਮਹਿੰ ਪ੍ਰਗਟਾਏ।
ਅਰਸ਼ਹੁ ਸਭੇ ਉਤਰੇ, ਨਾਲਿ ਹੁਕਮ ਖ਼ੁਦਾਇ॥੧੨॥

ਸਲੋਕ— ਹਿੰਦੂ ਜਪਤੇ ਰਾਮ ਰਾਮ, ਮੁਸਲਮਾਨ ਖ਼ੁਦਾਇ।
ਇਕੋ ਰਾਮ ਰਹੀਮ ਹੈ, ਮਨ ਮਹਿ ਦੇਖਹੁ ਲਾਇ॥੧॥

ਪਉੜੀ— ਦਾਤਾ ਵੱਡਾ ਮਿਹਰਵਾਨ, ਸਚੁ ਅਲਖ ਅਪਾਰਾ।
ਆਲਮ ਸਭਸਿਆਰ ਦੀ, ਆਪਿ ਲਹਿੰਦਾ ਸਾਰਾ।
ਪੈਨਣ, ਰੋਜ਼ੀ ਰਿਜ਼ਕ ਦਾ, ਰੱਬ ਦੇਵਣਹਾਰਾ।
ਚਮਚਾ ਮਿਹਨਤ ਧਰਤਿ ਦੇਗ, ਪੱਕਹਿ ਅਹਾਰਾ।
ਛਿਅ ਮਹੀਨੇ ਕੀ ਰਾਸਿ ਹੁਇ, ਦਮ ਮੁਫਤ ਕਰਾਰਾ।
ਲਖ ਚਉਰਾਸੀਹ ਮੇਦਨੀ, ਪਹੁੰਚਾਵਣਹਾਰਾ।
ਭਾਗ ਵੰਡਾਹੇ ਮੁਦਫੀਆਂ[2], ਹੁਕਮੀ ਦਰਬਾਰਾ।
ਜਿਵ ਜਿਵ ਰੱਬ ਰਜਾਇ ਹੈ, ਵੰਡੇ ਵੰਡਾਰਾ॥੧੩॥

ਸਲੋਕ— ਚਾਲ ਭਲੀ ਪਾਤਸ਼ਾਹ ਕੀ, ਚਲੇ ਹਕ ਵੀਚਾਰ।
ਪੈਜ਼ਾਰ[3] ਪਾਇ ਹੱਕ ਰਾਸਤੀ, ਹੱਕੋ ਹੱਕ ਦਰਬਾਰ॥੧॥

ਪਉੜੀ— ਚੜਿਆ ਸੱਚਾ ਪਾਤਸ਼ਾਹ, ਜਿਸ ਸੱਚਾ ਸਾਇਆ।
ਪਹਿਰ ਬੁਰਕਾ ਸਫੈਦ ਰੰਗ, ਸਚੁ ਜ਼ੀਨ ਬਣਾਇਆ।
ਜੰਬਰੀ ਦੀਵਾਰ ਮਹਿੰ, ਹਰਿ ਰੰਗ ਚੜਾਇਆ।
ਸਿਲਹਖਾਨਾ ਹਥਿਆਰ[4], ਸਭ ਕਿਵੇਹੇ ਲਾਇਆ।
ਧੀਰਜ ਖੰਨਾ[5] ਰੱਬ ਦਾ, ਲੈ ਲੱਕਿ ਬੰਧਾਇਆ॥੧੪॥

ਸਲੋਕ— ਦੂਖ ਜਮਧਰ ਕ੍ਰੋਧ ਰੰਗ, ਸਫਨ ਸਫਾ ਪਉਣ ਸਾਂਗ।
ਗੁਰਜ ਖੁਦਾਈ ਗਰਤ ਗੋਰ, ਕੜਕੇ ਬਿੱਜਲਿ ਵਾਂਗੁ॥੧॥

ਪਉੜੀ— ਲੈ ਕਰ ਕਟਕਾਗਲ ਬਲੇ, ਤਾਜ ਮਲ ਭਾਰਾ।
ਭਗਤ ਫਕੀਰ ਦੀਵਾਨ ਹੈਨ, ਪੇਸ਼ ਪਰਵਦਗਾਰਾ।
ਸਿਕਦਾਰ ਅਤੇ ਕ੍ਰੋੜੀਏ[6], ਪੀਰ ਬੁਜ਼ਰਕ ਵਾਰਾ।
ਨਵੀਸਿੰਦੇ[7] ਫਰੇਸ਼ਤੇ, ਖਾਸ ਫੋਤੇਦਾਰਾ[8]।
ਅਹਿਦੀਆ ਅਜਰਾਈਲ ਹੈ, ਬਨਿਆਨਿ ਨਿਹਾਰਾ।
ਬੇ ਮਹਿਰਮ ਮਾਵਾਸੀਆਂ, ਤੋੜ ਕਰਨਿ ਖੁਆਰਾ॥੧੫॥

ਸਲੋਕ— ਸਭਨੀਂ ਖੰਡੀਂ ਵਰਤਦਾ, ਵਾਹਦ ਆਪ ਅੱਲਾਹਿ।
ਤਮਅ ਨ ਰਖੈ ਕਿਸੈ ਦੀ, ਸੱਚਾ ਬੇਪ੍ਰਵਾਹਿ॥੧॥

---

1. ਮਰਯਾਦਾ ਬੰਨ੍ਹ ਕੇ; 2. ਮਾਰਖ਼ੋਰਿਆਂ; 3. ਜੁੱਤੀ; 4. ਸੰਜੋਆ ਆਦਿ ਸ਼ਸਤਰ; 5. ਖੰਡਾ; 6. ਮੋਹਰੀ ਹਾਕਮ;
7. ਮੁਨਸ਼ੀ; 8. ਖ਼ਜ਼ਾਨਚੀ।

ਪਉੜੀ— ਸਿਰ ਸ਼ਾਹਾਂ ਪਾਤਸ਼ਾਹ ਹੈ, ਦੋਹੀ[1] ਸਭ ਲੋਈ।
ਰਯਤਿ ਸਭ ਪਾਤਸ਼ਾਹ ਦੀ, ਜੋ ਕਰੇ ਸੋ ਹੋਈ।
ਖਬਰਵੰਦ ਖੁਦ ਖਾਲਸਾ ਏਕੋ ਮਨ ਸੋਈ।
ਅਮਰ[2] ਮੰਨੇ ਪਾਤਸ਼ਾਹ ਦਾ, ਤਿਸ ਵਿਘਨ ਨ ਕੋਈ।
ਆਪੇ ਸਭ ਕਿਛੁ ਜਾਣਦਾ, ਜੀਆਂ ਜਾਣੋਈ।
ਜਿਨੀਂ ਅਮਰ ਨ ਮੰਨਿਆ, ਦਰਿ ਲਹਨਿ ਨ ਢੋਈ॥੧੬॥

ਸਲੋਕ— ਸਿਕਦਾਰਾਂ ਕ੍ਰੋੜੀਆਂ, ਸ਼ਾਹ ਕਹੇ ਸਮਝਾਇ।
ਲਾਹਾ ਦੁਨੀਆ ਬੰਦਗੀ, ਅਮਲ ਕਰਹੁ ਜਗਿ ਜਾਇ॥੧॥

ਪਉੜੀ— ਆਏ ਦੁਨੀਆ ਕ੍ਰੋੜੀਏ, ਪੀਰ ਬੁਜ਼ੁਰਕਵਾਰਾ।
ਓਨਾ ਨੀਸ਼ਾਨ ਵਿਖਾਲਿਆ, ਅੰਦਰਿ ਸੈਸਾਰਾ।
ਇਕਨਾ ਲਿਖਿਆ ਮੰਨਿਆ, ਇਕ ਭੁਲੇ ਗਵਾਰਾ।
ਮੰਨਣ ਵਾਲੇ ਜਿਣਿ ਗਏ, ਜਾਣ ਅਸਰ ਭਾਰਾ।
ਹੁਕਮ ਨ ਮੰਨਨਿ ਬੇਮਿਹਰ, ਵਡ ਧ੍ਰੋਹ ਅਧਾਰਾ।
ਦੋਜ਼ਕ ਪਉਸਨਿ ਲਾਲ ਜੀ, ਨਿੰਦਕ ਕੂੜਿਆਰਾ॥੧੭॥

ਸਲੋਕ— ਜਿਨਾਂ ਬਾਕੀ ਦੇਵਣੀ, ਨੀਂਦ੍ਰ ਤਿਨ ਕਿਉਂ ਪਾਇ।
ਉਨ ਉਪਰਿ ਅਹਿਦੀਆ ਅਜਰਾਇਲ, ਲੈਗੁ ਹਿਸਾਬ ਚੁਕਾਇ॥੧॥

ਪਉੜੀ— ਅਹਿਦੀ ਅਜਰਾਈਲ ਨੋ, ਸਾਹਿਬ ਕੀਆ ਫੁਰਮਾਇ।
ਲੈ ਆਵਹੁ ਬੰਨਿ ਮਵਾਸਿਆਂ[3], ਦੇ ਦੇ ਬਹੁਤ ਸਜ਼ਾਇ।
ਅਜਰਾਈਲ ਕੀਆ ਸਲਾਮ, ਜਿਵ ਹੁਕਮ ਰਜ਼ਾਇ।
ਸਿਲਹਿਖਾਨਾ ਹਥਿਆਰ ਸਭ, ਰੱਬ ਪੇਸ਼ ਮੰਗਾਇ।
ਗੁਰਜ਼ ਦਿਤੀਅਸੁ ਅਜਰਾਈਲ ਨੋ, ਹਥਿਆਰ ਖੁਦਾਇ।
ਦੁਖ ਕਟਾਰੀ ਗਜ਼ਬ ਦੀ, ਤੀਰ ਲੈ ਲੱਕ ਬੰਧਾਇ॥੧੮॥

ਸਲੋਕ— ਜਮ ਆਯਾ ਦੁਨੀ ਉਪਰੇ, ਭੇਜਿਆ ਆਪਿ ਖੁਦਾਇ।
ਜਿਵ ਜਿਵ ਹੁਕਮ ਖਸਮ ਦਾ, ਤਿਉਂ ਤਿਉਂ ਦੇਇ ਸਜ਼ਾਇ॥੧॥

ਪਉੜੀ— ਅਜਰਾਈਲ ਫਰੇਸ਼ਤਾ, ਹੋ ਅਹਿਦੀ[4] ਆਇਆ।
ਬੇਈਮਾਨ ਫਿਰਊਨ ਸਭ, ਲੈ ਕੈਦ ਕਰਾਇਆ।
ਵਿਸਵਾਸ਼ਘਾਤੀ ਤੇ ਦਗੇਬਾਜ਼, ਜਿਨ ਪਾਪ ਕਮਾਇਆ।
ਗੁਰਜ ਤਿਨਾਂ ਸਿਰ ਮਾਰਦਾ, ਗਰਤ ਘੋਰ ਲਵਾਇਆ।
ਬਦਅਮਲੀ ਬਦਮਾਮਲੀ[5], ਪਰਦਰਬ ਭੁਲਾਇਆ।
ਦੁਖ ਕਟਾਰੀ ਲਾਇੰਦਾ, ਰੋਗੀ ਬਿਲਲਾਇਆ।
ਤੀਰ ਚਲਾਏ ਗਜ਼ਬ ਦੇ, ਸਿਰਿ ਠੱਗਾਂ ਆਇਆ।
ਉਨ ਦੁਖ ਭੁਖ ਕਦੇ ਨ ਉਤਰੇ, ਜੋਨੀ ਭਰਮਾਇਆ॥੧੯॥

---

1. ਭਾਵ ਹੁਕਮ ਧਾਂਕ; 2. ਹੁਕਮ; 3. ਆਕੀਆਂ, ਹੁਕਮ ਨਾ ਮੰਨਣ ਵਾਲਿਆਂ ਨੂੰ; 4. ਫ਼ੁਰਮਾਨ ਲਿਜਾਣ ਵਾਲਾ ਸਿਪਾਹੀ; 5. ਮਾੜੇ ਕੰਮ ਕਰਨ ਵਾਲੇ।

ਸਲੋਕ— ਵਿਚ ਆਇ ਦੁਨੀ ਪੈਕੰਬਰਾ, ਲਖ ਹਜ਼ਾਰ ਸਏ[1]।
ਜਿਉਂ ਜਿਉਂ ਕਰਦੇ ਬੰਦਗੀ; ਤਿਉਂ ਤਿਉਂ ਮੇਲ ਲਏ॥੧॥

ਪਉੜੀ— ਗਉਂਸ ਕੁਤਬ ਤੇ ਅਉਲੀਏ, ਦੁਨੀਆ ਵਿਚ ਆਏ।
ਪੈਕੰਬਰ ਇਕ ਲੱਖ ਅੱਸੀ ਹਜ਼ਾਰ, ਰੱਬ ਆਪਿ ਉਪਾਏ।
ਬਹੁਤ ਜਮਾਤੀਂ ਜੋੜੀਆ, ਬਹੁ ਪੰਥ ਚਲਾਏ।
ਸੇਵਨਿ ਰੱਬ ਵਲੀ ਨੂੰ, ਅੱਲਾਹ ਸਬਾਏ।
ਵਾਰੀ ਆਪੋ ਆਪਣੀ, ਵਾਜੇ ਗਏ ਵਜਾਏ॥੨੦॥

ਸਲੋਕ— ਰੋਜ਼ਿ ਕਿਆਮਤ ਡੇਹੜੇ, ਤਖਤ ਬਹਗੁ ਅਲਹੱਕ।
ਹੱਕ ਹੀ ਘਰ ਰੱਬ ਦੇ, ਕਰਗੁ ਨਹੀਂ ਅਣਹੱਕ॥੧॥

ਪਉੜੀ— ਆਖਰ ਵਕਤ ਜਹਾਨ ਨੋ, ਰੱਬ ਲੈਗੁ ਉਠਾਇ।
ਕਰਗੁ ਤਪਾਵਸ[2] ਹੱਕ ਦਾ, ਹਜ਼ੂਰ ਬੁਲਾਇ।
ਵੇਖਗ ਦਫ਼ਤਰ ਖੋਲ੍ਹ ਕੈ, ਜਿਉਂ ਅਮਲ ਕਮਾਇ।
ਜਿਨਾਂ ਮੁਰਸ਼ਦ ਸੰਗ ਈਮਾਨ ਰਾਸ, ਜੋਨੀ ਨਹੀਂ ਆਇ।
ਭਿਸਤ ਤਿਨ੍ਹਾਂ ਦੇ ਭਾਇ ਹੈ, ਦਰਗਹਿ ਪੈਨਾਹਿ।
ਜਿਨ੍ਹਾਂ ਅਮਰ ਨ ਮੰਨਿਆ, ਸੇ ਦੋਜ਼ਖ ਪਾਂਹਿ।
ਉਹ ਬਿਲਲਾਵਨ[3] ਮਹਾਂ ਦੁਖੀ ਬਹੁ ਲਹਨਿ ਸਜ਼ਾਇ।
ਵਾਲੀ ਕੋਇ ਨ ਤਿਨ੍ਹਾਂ ਦਾ, ਜੋ ਲਏ ਛੁਡਾਇ॥੧॥

ਸਲੋਕ— ਆਪੇ ਕੁਦਰਤਿ ਸਾਜ ਕੈ, ਦੇਖਹਿ ਥਾਪਿ ਉਥਾਪਿ।
ਹੱਥ ਨਹੀਂ ਕਿਛੁ ਕਿਸੈ ਦੇ, ਜੋ ਕਿਛੁ ਕਰਹਿ ਸੋ ਆਪਿ॥੧॥

ਪਉੜੀ— ਆਪ ਉਪਾਇ ਖਪਾਇੰਦਾ ਸਗਲਾ ਪਸਾਰਾ।
ਵਸਦੀ ਕਿਨ ਉਠਾਇਦਾ, ਵਸੈ ਮੁਲਕ ਭੰਡਾਰਾ।
ਬ੍ਰਹਮੇ ਦੇ ਸਉ ਬਰਸ ਤੀਕ, ਜਿਉ ਮੋਹਲੇ ਧਾਰਾ।
ਸਉ ਬਰਸ ਵਗੇ ਪਉਣ, ਫਿਰ ਜਲ ਸੋਖਣਹਾਰਾ।
ਅਜਰਾਈਲ ਫਰੇਸ਼ਤਾ, ਫੇਰ ਵਾਇ[4] ਪੂਕਾਰਾ।
ਉਡਨਿ ਧਰਤੀ ਅਕਾਸ਼ ਸਭੁ, ਹੋਇ ਝੱਖੜ ਛਾਰਾ॥੨੨॥

ਸਲੋਕ— ਆਦਿ ਅੰਤਿ ਮੱਧਿ ਏਕ ਹੀ, ਸਚ ਖਾਲਕ ਸੁਬਹਾਨ।
ਆਪੇ ਰਚਨ ਰਚਾਇਕੈ, ਫਾਨੀ[5] ਕਰੇ ਜਹਾਨ॥੧॥

ਪਉੜੀ— ਪਵਣ ਪਾਣੀ ਸਬ ਥੋਕ ਹੈ, ਹੁਇ ਬੈਠਾ ਨਿਆਰਾ।
ਵਰਨਾਂ ਚਿਹਨਾਂ ਬਾਹਰਾ, ਆਪੇ ਨਿਰੰਕਾਰਾ।
ਸਭ ਕਿਛੁ ਸਾਜਿ ਨਿਵਾਜਿਓਸੁ, ਜੇਤਾ ਪਾਸਾਰਾ।
ਅਭਿਨਾਸੀ ਅਬਗਤਿ ਅਡੋਲ, ਕਿਛੁ ਪਵੈ ਨ ਪਾਰਾ।
ਬੈਠਾ ਤਾੜੀ ਲਾਇ ਕੈ, ਵਿਚਿ ਧੁੰਦੂਕਾਰਾ॥੨੩॥

---

1. ਸੈਂਕੜੇ; 2. ਨਿਆਂ; 3. ਵਿਰਲਾਪਦੇ ਹਨ; 4. ਅੰਨ੍ਹੇਰੀ ਨੂੰ ਸੱਦਦਾ ਹੈ; 5. ਨਾਸ਼।

ਸਲੋਕ— ਜੁਗਛਤੀਸ ਧਿਆਨ ਲਾਇ, ਕੀਤੋਸੁ ਧੁੰਦੂਕਾਰ।
ਮਸਲਤਿ ਬਧੀਅਸਿ ਜੀਅ ਨਾਲਿ[1], ਕੀਚੈ ਫਿਰਿ ਸੰਸਾਰ ॥੧॥

ਪਉੜੀ— ਭਾਣੇ ਕੀਆ ਜਹਾਨ ਵਿਚ, ਸਭ ਬਣਤ ਬਣਾਏ।
ਨੂਰਹੁੰ ਪੰਜ ਫਰਿਸ਼ਤੇ, ਰੱਬ ਆਪਿ ਉਪਾਏ।
ਚਉਦਹ ਤਬਕ ਰਚਾਯਾ, ਸੋਲਾਂ ਕਲਾ ਟਿਕਾਏ।
ਚੰਦ ਸੂਰਜ ਦੁਇ ਸਾਜ ਕੈ, ਜਗ ਜੋਤਿ ਜਗਾਏ।
ਆਦਮ ਹੱਵਾ ਪੈਦ ਕੀਯਾ, ਦੁਇ ਨੇਕ ਖੁਦਾਇ।
ਚਲਣ ਭਾਣੈ ਖਸਮ ਦੇ, ਜਿਸ ਹੁਕਮ ਰਜਾਇ ॥੨੪॥

ਸਲੋਕ— ਕੋ ਸਿਫਤਿ ਸਲਾਹ ਨ ਕਰ ਸਕੇ, ਕਉਣ ਦਿਖਾਏ ਰਾਹੁ।
ਸੁਲਤਾਨਾਂ ਸਿਰ ਸੁਲਤਾਨ ਤੂ, ਪਾਤਸ਼ਾਹਾਂ ਸਿਰ ਪਾਤਸ਼ਾਹੁ ॥੧॥

ਪਉੜੀ— ਹਉ ਢਾਢੀ ਹਾਂ ਨੀਚ ਜਾਤਿ, ਤੁਮ ਗਾਇ ਨ ਜਾਣਾ।
ਇਕ ਤਿਲ ਕੀਮ ਨ ਜਾਪਈ, ਕਿਆ ਆਖਿ ਵਖਾਣਾ।
ਤੇਰੀ ਗਤਿ ਮਿਤਿ ਨ ਪਵੈ, ਕਿਵ ਤੁਧ ਪਛਾਣਾ।
ਪਵਨਿ ਕਬੂਲ ਖਸਮ ਦਰਿ, ਜਿਤ ਸ਼ਬਦੁ ਨੀਸਾਣਾ।
ਸੁਬਾਹੀਂ ਕਰੀ ਕਲਿਆਣ ਉਠ[2], ਖੈਰ ਦੇਹੁ ਸੁਜਾਣਾ।
ਜਨ ਨਾਨਕ ਦੀਜੈ ਦਰਸ ਦਾਨ, ਜਸ ਕਰੀ ਰਬਾਣਾ ॥੨੫॥

---

1. ਆਪਣੇ ਆਪ ਨਾਲ ਸਲਾਹ ਕੀਤੀ; 2. ਪ੍ਰਭਾਤੇ ਤੇਰਾ ਜਸ ਗਾਵਾਂ।

# (੭) ਵਾਰ ਪੀਰਾਂ ਕੀ

ਰਾਗ ਬਿਲਾਵਲ ਮਹਲੁ ੭
ਸੁਲਤਾਨ ਪੇਰੋ ਸ਼ਾਹ ਸ਼ੇਖੇ ਖੋਖਰ ਕੀ ਵਾਰ ਕੀ ਧੁਨਿ ਉਤੇ ਗਾਵਣੀ।

ਸਲੋਕ— ਪਾਕ ਬਿਐਬ ਅਲਖ ਤੂ, ਅਲਹੁ ਏਕ ਅਪਾਰ।
ਬੇਚਗੂਨ[1] ਲਾਸ਼ਰੀਕ[2] ਤੂ, ਬੇਅੰਤ ਬੇਸ਼ੁਮਾਰ।

ਪਉੜੀ— ਪਾਕੀਂ ਨਾਈਂ ਪਾਕ ਹੈ, ਸਚ ਸਚਾ ਸਿਰਜਨਹਾਰ।
ਛਤੀਹ ਜੁਗ ਗੁਬਾਰ ਵਿਚ, ਲਾਇ ਬੈਠਾ ਧੁੰਦੂਕਾਰ।
ਤਾ ਕਿਛੁ ਨਾਹਿ ਸਿਰਜਿਆ, ਪਾਸ ਤਾਰਾ ਕੁਤਬ ਸਿਤਾਰ।
ਰਚਨਾ ਕਰਦਾ ਮਿਹਰਵਾਨ, ਸੁਰ ਬੰਧ ਕੀਓ ਓਅੰਕਾਰ।
ਓਅੰਕਾਰ ਅਕਾਰ ਕਰਿ, ਉਹ ਰਚਣ ਲਗਾ ਸੈਸਾਰ।
ਜਿਨਿ ਇਹ ਕੁਦਰਤ ਸਾਜਿਆ, ਕਉਣ ਜਾਣੈ ਤਿਸਦਾ ਪਾਰ।
ਵਾਹੁ ਸਚਾ ਪਰਵਰਦਗਾਰ॥੧॥

ਸਲੋਕ— ਆਪਿ ਸਾਜੇ ਪੰਜ ਫਰੇਸ਼ਤੇ, ਬਾਤਨ[3] ਤੇ ਕੀਆ ਅਕਾਰ।
ਦੂਜੀ ਕੁਦਰਤਿ ਸਾਜ ਕੈ, ਰਚਣ ਲਗਾ ਸੈਸਾਰ।

ਪਉੜੀ— ਨੂਰਹੁੰ ਪੰਜ ਫ਼ਰੇਸ਼ਤੇ, ਕੁਦਰਤਹੁੰ ਆਪ ਸਵਾਰੇ।
ਭੁਲਾਵਣ ਉਪਰਿ ਅਜਾਜੀਲ[4] ਹੈ, ਆਪ ਕੀਆ ਸਿਰਜਨਹਾਰੇ।
ਅਸਰਾਫੀਲ ਨਦਾਰ ਨਿਤ, ਲਈ ਖੜਾ ਦਰਬਾਰੇ।
ਮੈਕਾਇਲ ਮੀਹਾਂ ਕਾ ਮੁਸਰਫ[5], ਆਪ ਕੀਤਾ ਪਰਵਦਗਾਰੇ।
ਜਬਰਾਈਲ ਜਹਾਨ ਦੀ, ਆਣ ਸਭ ਹਕੀਕਤਿ ਸਾਰੇ।
ਜੀਆਂ ਉਤੇ ਅਜਰਾਈਲ ਹੈ, ਪੀਰ ਖ਼ੁਆਜਾ ਰਹੈ ਪਿਆਰੇ।
ਧੰਨ ਕੁਦਰਤਿ ਕਰਣੈਹਾਰੇ॥੨॥

ਸਲੋਕ— ਫਰੇਸ਼ਤਿਆਂ ਨੇ ਫ਼ੁਰਮਾਇਆ, ਸਚੇ ਪਰਵਦਗਾਰ।
ਮਿੱਟੀ ਕੀ ਉਪਤਿ ਰਚੀ, ਕਰੀਅਹੁ ਸਾਜਿ ਸਵਾਰ।

ਪਉੜੀ— ਹੁਕਮ ਕੀਆ ਸਚੇ ਖ਼ੁਦਾਇ, ਲੈ ਆਵਹੁ ਮਿਟੀ ਚਾਇ।
ਆਏ ਹੁਕਮਿ ਫਰੇਸ਼ਤੇ, ਤਬ ਜ਼ਿਮੀ ਉਠੀ ਰੂਆਇ[6]।
ਚਾਰੇ ਤੋੜ ਨ ਸਕਨੀ, ਚਲ ਦਰਦ ਉਨ੍ਹਾਂ ਦੇ ਪਾਇ।

---

1. ਰੰਗ ਰਹਿਤ; 2. ਲਾਸਾਨੀ; 3. ਅੰਦਰ ਤੋਂ; 4. ਅਜ਼ਰਾਈਲ ਫ਼ਰਿਸ਼ਤਾ। 5. ਨਿਗਰਾਨ; 6. ਰੋ ਪਈ।

ਹੁਕਮ ਹੋਇਆ ਅਜਰਾਈਲ ਨੂੰ, ਲੈ ਆਇਆ ਮਿੱਟੀ ਚਾਇ।
ਜਿਮੀ ਪੁਕਾਰੀ ਰੱਬ ਥੇ, ਕਿਉ ਬੰਨ੍ਹ ਆਂਦੀ ਤੁੜਾਇ।
ਅਜਰਾਈਲ ਨ ਮੰਨਿਓ, ਕਿਉਂ ਤੇਰਾ ਅਮਰ[1] ਖੁਦਾਇ।
ਦਰ ਕੂਕੀ ਤਾ ਹਉਂ ਆਇ॥੩॥

ਸਲੋਕ— ਆਪ ਕਰੇ ਉਸਤਾਦਗੀ, ਹਿਕਮਤਿ ਆਪ ਕਰੇਇ।
ਆਪੇ ਦੇਖੈ ਰੰਗ ਕਰਿ, ਬੰਦੇ ਨੂੰ ਦੋਸ਼ ਧਰੇਇ।

ਪਉੜੀ— ਕਿਉਂ ਦੋਹੀ ਦੇਂਦੀ ਆਇਆ, ਇਉਂ ਸਚੇ ਆਪ ਅਲਾਇਆ।
ਅਰਜ਼ ਕੀਆ ਅਜਰਾਈਲ ਫਿਰ, ਮੈਂ ਤੇਰਾ ਹੁਕਮੁ ਕਮਾਇਆ।
'ਜਿਥਹੁ ਤੋੜਹੁ ਜੋੜਿ ਫਿਰ', ਤਦ ਸਚੇ ਇਉਂ ਫੁਰਮਾਇਆ।
ਤਦਹੁ ਮਿੱਟੀ ਅਰਜ਼ ਕਰਿ, ਦਰਗਾਹੋਂ ਹੁਕਮ ਕਰਾਇਆ।
ਪੰਜ ਸੈ ਵਰ੍ਹਿਆਂ ਗੋਇਕੈ[2], ਬੁਤ ਆਦਮ ਰਾਸ ਰਚਾਇਆ।
ਆਪ ਆਵਨ ਅਸਮਾਨ ਤੇ, ਆਇ ਬੁਤੇ ਨੂੰ ਢਾਹਿ ਜਾਇਆ।
ਐਨ ਅਜਾਜੀਲ ਸਿਖਲਾਇਆ॥੪॥

ਸਲੋਕ— ਆਪ ਅਲਖ ਨ ਲਖੀਐ, ਸਚਾ ਤੂ ਸੁਬਹਾਨ।
ਆਦਮ ਵਿਚਹੁੰ ਈਦਮ ਕੀਆ, ਧੰਨ ਕੁਦਰਤ ਹੈਰਾਨ।

ਪਉੜੀ— ਈਦਮ ਪੈਦੇ ਹੋਇਆ, ਧੁਨ ਵਿਚਹੁੰ ਲੈਅ ਕਢਾਇ।
ਈਦਮ ਰਾਖਾ ਬੁੱਤ ਕਾ, ਕੋ ਨੇੜ ਨ ਸਕੈ ਜਾਇ।
ਜਾਂ ਆਵਨ ਸੁਬਹ ਫਰੇਸ਼ਤੇ, ਬੁਤ ਸਾਬਤ ਡਿਠਾ ਆਇ।
ਆਦਮ ਦਾ ਬੁਤ ਰਾਸ ਕਰਿ[3], ਮੂੰਹ ਕੀਤੋਸੁ ਆਪ ਬਣਾਇ।
ਅਲਹੁ ਆਖੇ ਨੂਰੀਆਂ ਦੇਹੁ ਜਿਸਦਾ ਕੁੱਲ ਨਿਵਾਇ।
ਚਉਂਹੀ ਸਿਜਦਾ ਹੈ ਕੀਆ, ਸਲਵਾਤ[4] ਪੜ੍ਹਨ ਸੁਨਾਇ।
ਅਜਾਜੀਲ ਨ ਮੰਨਿਓ, ਤਉਕ[5] ਲਾਨ੍ਹਤ ਦਾ ਗਲਿ ਪਾਇ।
ਇਉਂ ਕੀਤੀਓਸੁ ਰੱਬ ਰਜ਼ਾਇ॥੫॥

ਸਲੋਕ— ਤੂ ਹੈ ਅਗਮ ਅਥਾਹ ਤੂ, ਪਾਕੀ ਨਾਈਂ ਪਾਕ।
ਕੀਤੋਨੁ ਬੁਤ ਰਲਾਇ ਕੈ, ਆਬ, ਆਤਸ਼, ਬਾਦ, ਖਾਕ[6]॥੪॥

ਪਉੜੀ— ਆਬ ਆਤਸ਼ ਬਾਦ ਖਾਕ ਲੈ ਇਹੁ ਕੀਤੁਸੁ ਚੀਜ ਰਲਾਇ।
ਰੂਹਹੁ ਰਹਿਮਹੁ ਸਾਜਿਓਨੁ, ਪਾਇ ਧਾਤੂ ਅਕਲ ਟਿਕਾਇ।
ਰੂਹਹੁ ਆਂਦਾ ਬੁਤ ਥੈ, ਅਨ੍ਹੇਰ ਡਿਠੋਲੀ ਚਾਇ।
ਦੇ ਕੇ ਵਾਚਾ ਵਾੜਿਆ, ਕਰਿ ਖੀਵਾ ਰੰਗ ਰੀਝਾਇ।
ਮੁਦਤ ਤਿਤ ਦਿਨ ਕੀਤੀਆ ਸੁ, ਏਹੁ ਲਇਓਨੁ ਕੌਲ ਕਰਾਇ।
ਪਹਿਲਾ ਹੀ ਨਿਛ ਆਈਆ, ਸਚ ਆਖੈ ਸਿਫਤ ਅਲਾਇ।
ਤਦ ਕੀਤਾ ਸੁ ਰਹਿਮ ਖੁਦਾਇ॥੬॥

---

1. ਹੁਕਮ; 2. ਮਿੱਟੀ ਗੁੰਨ੍ਹ ਕੇ; 3. ਠੀਕ ਕਰਕੇ; 4. ਨਿਮਾਜ਼; 5. ਜ਼ੰਜੀਰ; 6. ਪਾਣੀ, ਅੱਗ, ਹਵਾ, ਮਿੱਟੀ।

ਸਲੋਕ— ਖਾਲਕ ਖਲਕ ਸਭ ਆਪ ਹੈ, ਦੂਸਰਿ ਅਵਰ ਨ ਕੋਇ।
ਕਰਿ ਕਰਿ ਕੁਦਰਤ ਵੇਖਦਾ, ਸਚਾ ਸਾਹਿਬ ਸੋਇ॥੧॥

ਪਉੜੀ— ਸਚਾ ਅਲਹੁ ਪਾਤਸ਼ਾਹ, ਕੁਦਰਤ ਕਰੈ ਹੈਰਾਨ।
ਕੁਦਰਤ ਸਾਜੇ ਸਭਿ ਲੋਅ, ਪਾਤਾਲਾਂ ਅਸਮਾਨ।
ਸਹਸ ਅਠਾਰਹਿ ਆਲਮਾਂ[1], ਕੁਦਰਤ ਜੀਅ ਜਹਾਨ।
ਕੁਦਰਤਹੁੰ ਪੰਜ ਫਰੇਸ਼ਤੇ, ਰਚਿ ਨੂਰਹੁ ਕਰ ਪਰਵਾਨ।
ਆਦਮ ਹਵਾ ਉਪਾਇ ਕੈ, ਵਿਚ ਭਿਸ਼ਤੈ ਮਿਲਿਆ ਥਾਨ।
ਕੁਦਰਤਿ ਕਰ ਵੇਖੈ ਸੁਬਹਾਨ॥੭॥

ਸਲੋਕ— ਆਦਮ ਹਵਾ ਬਣਾਇ ਕੈ, ਘੱਲੇ ਭਿਸਤ ਖੁਦਾਇ।
ਦੁਨੀਆ ਅੰਦਰ ਭੇਜਣੇ, ਕੋਈ ਖੇਲ ਬਣਾਇ।

ਪਉੜੀ— ਬਾਬੇ ਆਦਮ ਹਵਾ ਦਾ, ਭਿਸਤਾ-ਪੁਰਿ ਅੰਦਰ ਡੇਰਾ।
ਬਾਬਾ ਆਦਮ ਰਬ ਪਾਸ, ਜਾਇ ਬਹੇ ਨਜੀਕੀ ਨੇਰਾ।
ਕਰੈ ਅਰਜ਼ ਖੁਦਾਇ ਥੈ, 'ਸ਼ਰਮ ਰਖੀ ਜੀ! ਤੂੰ ਮੇਰਾ।
ਰਹੀਅਹੁ ਪਾਕ ਕਰਾਰ ਵਿਚ, ਭਿਸਤਾ ਪੁਰਿ ਸਗਲਾ ਤੇਰਾ।
ਅਜਾਜੀਲ ਬਖੀਲਦਾਰ[2], ਜਾਇ ਕੀਆ ਹਵਾ ਥੇ ਫੇਰਾ।
ਦੋ ਮੇਵਾ ਵੇਰਾਈਅਨੁ, ਕਰ ਬੈਠੀ ਜੀਉ ਭਲੇਰਾ[3]।
ਕਉਣ ਜਾਣੈ ਕਉਤਕ ਤੇਰਾ॥੮॥

ਸਲੋਕ— ਆਦਮ ਨੇੜ ਖੁਦਾਇ ਥੇ, ਸਲਾਮ[4] ਕਰੇ ਨਿਤ ਜਾਇ।
ਭਾਣੈ ਚਲੈ ਖਸਮ ਦੇ, ਰਹਿੰਦਾ ਰੱਬ ਰਜਾਇ।

ਪਉੜੀ— ਕੁਰਨਸ ਕਰਨ ਸੁਬਹਾਨ ਨੂੰ, ਦਰਗਾਹੋਂ ਆਦਮ ਆਇਆ।
ਬਾਬੇ ਆਦਮ ਹਵਾ ਨੂੰ, ਖੁਸ਼ਹਾਲੀ ਸਾਥ ਬੁਲਾਇਆ।
ਹਵਾ ਸੁਣਾਏ ਆਦਮੈ, 'ਮੈਂ ਬਾਲਹੁੰ ਖਾਣਾ ਖਾਇਆ'।
ਆਦਮ ਕਹੈ ਹਵਾ ਨੂੰ, 'ਕਿਸੇ ਆਇ ਦਰੋਗ[5] ਸੁਣਾਇਆ।
ਅੱਧਾ ਦਾਣਾ ਕੱਢ ਕੇ, ਆਦਮ ਨੂੰ ਹਵਾ ਦਿਖਾਇਆ'।
ਆਦਮ ਕਹਿਆ ਹਵਾ ਨੂੰ, 'ਤੈਂ ਭਿਸਤਹੁੰ ਵਾਸ[6] ਗਵਾਇਆ।
ਏਹ ਮੇਵਾ ਤੈਂ ਕਿਉਂ ਖਾਇਆ ?'॥੯॥

ਸਲੋਕ— ਹਾਜਤਵੰਤ ਦੋਵੈਂ ਹੋਇ, ਹਰਕਤਿ ਦਿਤੀ ਸ਼ੈਤਾਨ।
ਹਵਾ ਮੇਵਾ ਕਿਉਂ ਖਾਇਆ, ਜੋ ਮਨਹਿ ਕੀਆ ਸੁਬਹਾਨ[7]।

ਪਉੜੀ— ਆਦਮ ਕਹਿਆ ਹਵਾ ਨੂੰ, ਅਸੀਂ ਆਏ ਸ਼ੈਤਾਨ ਠਗਾਏ।
ਰਹਿੰਦਾ ਦਾਣਾ ਖਾਇਆ, ਸਾਥ ਬਹਿਗੁ ਨ ਤੇਰੇ ਪਾਏ।
ਹੁਕਮੈ ਨਾਲ ਖੁਦਾਇ ਦੇ, ਆਦਮ ਤੇ ਹਵਾ ਚਲਾਏ।
ਉੱਮਤਿ ਸਾਜਹੁ ਆਪਣੀ, ਕਰਿ ਜੁਗਤੀ ਜੀਅ ਉਪਾਏ।

---

1. ਅਠਾਰਾਂ ਹਜ਼ਾਰ ਲੋਕ; 2. ਈਰਖਾਲੂ; 3. ਮੰਦਾ; 4. ਸਦਰ ਪ੍ਰਣਾਮ; 5. ਝੂਠ; 6. ਸੁਰਗ ਦਾ ਵਸੇਬਾ; 7. ਰੱਬ ਨੇ।

ਸਿਫ਼ਤ ਸਲਾਹਣ ਬੰਦਗੀ, ਦੁਨੀਆ ਵਿਚ ਇਹ ਕਮਾਏ।
ਦੇਈ ਸਚ ਨਸੀਹਤਾਂ, ਉੱਮਤਿ ਨੂੰ ਆਖਿ ਸੁਣਾਏ।
ਰੱਬ ਭੇਜੇ ਤਾ ਦੁਨੀ ਆਏ॥੧੦॥

ਸਲੋਕ— ਅਉਲਾਦ ਆਦਮ ਦੀ ਵੱਸੀਆ, ਕੀਤੀ ਕਰਣੈਹਾਰ।
ਇਕਿ ਕੀ ਲਾਏ ਬੰਦਗੀ, ਇਕਿ ਬੂਡੇ ਅਹੰਕਾਰ।

ਪਉੜੀ— ਆਦਮ ਪਿਛੋਂ ਆਦਮੀ, ਕੁਦਰਤਿ ਤੇਰੀ ਵਾਹੁ ਵਾਹੁ।
ਜੰਮਣ ਬੇਟੇ ਬੇਟੀਆਂ, ਸੰਜੋਗਿ ਹੋਵੈ ਵੀਵਾਹੁ।
ਹਾਬੀਲੇ ਕਾਬੀਲ ਨੂੰ, ਦੁਨੀਆ ਦਾ ਵੈਰ ਵਿਣਾਹੁ[1]।
ਆਪਣੈ ਭਾਣੇ ਚਲਿਆ, ਹੰਬੀਲ ਕੀਆ ਹੋਰ ਰਾਹੁ।
ਆਇਆ ਹੁਕਮ ਖਸੰਮ ਦਾ, ਮਨ ਲੈ ਸੁ ਬੇਪ੍ਰਵਾਹੁ।
ਜੇ ਕੋ ਝਾਗੇ ਸੀਖਚਾ[2], ਤਿਸ ਤਾਈਂ ਅਮ਼ਰ ਸੁਬਾਹੁ।
ਕਰ ਝਾਗੇ ਸੋ ਪਾਤਸਾਹੁ॥੧੧॥

ਸਲੋਕ— ਜਿਨੀ ਭਾਣਾ ਮੰਨਿਆ, ਤਿਨ੍ਹਾਂ ਨੂੰ ਸਾਬਾਸਿ।
ਦਰਗਹਿ ਭਏ ਕਬੂਲ ਸੇ, ਯਕੀਨ ਜਿਨ੍ਹਾਂ ਦਾ ਰਾਸਿ।

ਪਉੜੀ— ਕਬੀਲੇ ਝਾਗਿਆ ਹੈ ਸੀਖਚਾ, ਹੰਬੀਲ ਨ ਮੱਥਾ ਡਾਹੀ।
ਹਿੰਦੂ ਮੁਸਲਮਾਨ ਦੁਇ, ਤਿਸ ਦਿਵਸ ਹੋਇ ਦੁਹੁ ਰਾਹੀਂ।
ਹਬੀਲਹੁ ਹਿੰਦੂ ਹੋਏ, ਕਾਬੀਲਹੁ ਤੁਰਕ ਕੀਆਹੀ।
ਹੱਥ ਨਾਹੀ ਕਿਹੁ ਕਿਸੇ ਦੇ, ਆਪ ਕਰੇ ਸੁਪੈਦੀ ਸਿਆਹੀ[3]।
ਕੋ ਨਾਹੀ ਖਾਲੀ ਖਾਲਕਹੁੰ, ਰੱਬ ਸਭ ਦਿਲ ਅੰਦਰਿ ਆਹੀ।
ਸਚ ਅੰਜਰ ਕੀਤੋਨੁ ਅਮਰ ਸਭ, ਖਾਸਨ ਕਰਮਾਂ ਦੀ ਵਾਹੀ[4]।
ਥਿਰੇ ਸਚੇ ਦੀ ਪਾਤਸ਼ਾਹੀ॥੧੨॥

ਸਲੋਕ— ਰੱਤੇ ਰੰਗ ਅੱਲਾਹ ਦੇ, ਪੈਕੰਬਰ ਨਾਂਉ ਲਏਨਿ।
ਕਰਹਿ ਨਿਵਾਜ਼ਾ ਰੋਜ਼ ਰਹਿ, ਦਾਇਮ[5] ਖ਼ੈਰ ਕਰੇਨਿ।

ਪਉੜੀ— ਈਸੇ ਮੂਸੇ ਮਿਹਤਰ ਦਾਊਦ, ਇਬਰਾਹੀਮ ਖ਼ਲੀਲ ਧਿਆਵੈ।
ਇਸਮਾਈਲ ਜ਼ਕਰੀਐ, ਸੁਲੈਮਾਨੈ ਨੂੰ ਸਚ ਹਿਤਾਵੈ।
ਨੂਹ ਯੂਸਫ਼ ਅਲਿਆਸ ਸੀਸ, ਲੁਕਮਾਨੈ ਦੇ ਅਲਫ਼ ਸਮਾਵੈ।
ਇਕ ਲਖ ਅੱਸੀ ਹਜਾਰ ਪਿਕੰਬਰ, ਹੱਕ ਹੁਕਮ ਜਿਨ੍ਹਾਂ ਨੂੰ ਭਾਵੈ।
ਅਰਬਾਂ ਵਿਲਾਇਤ ਥਾਨ ਹੈ, ਕੌਣ ਰਚਨਾ ਦਾ ਅੰਤ ਪਾਵੈ।
ਸਭਨਾਂ ਸਿਰ ਹਦਰਥਿ ਰਸੂਲ[6], ਨਾਂਇ ਜਿਸ ਦੇ ਕਲਮਾ ਆਵੈ।
ਨਬੀ ਸਚ ਸਬੀਲ[7] ਬਤਾਵੈ॥੧੩॥

ਸਲੋਕ— ਹਦਰਥਿ ਕਾ ਦੀਨ ਕਾਇਮੋ, ਦੁਹਾਂ ਜਹਾਨਾਂ ਮਾਹਿ।
ਸਚੇ ਪਰਵਦਗਾਰ ਕੀ, ਸਿਫ਼ਤਿ ਕਰੈ ਸਲਾਹਿ।

---

1. ਨਾਸ; 2. ਕੀਲ; 3. ਚੰਗਾ ਮੰਦਾ; 4. ਬੀਜਿਆ; 5. ਹਮੇਸ਼ਾ; 6. ਹਜ਼ਰਤ ਮੁਹੰਮਦ; 7. ਢੰਗ, ਵਿਧੀ।

ਪਉੜੀ— ਹਦਰਥਿ ਵਡਾ ਪੈਕੰਬਰੀ, ਦੀਨ ਆਇਆ ਜਿਸਦਾ ਰਾਸ।
ਰਤਨ ਹਾਜੀ ਦਾਇਮ ਰਸੂਲ, ਚਾਰ ਯਾਰ ਬਹਿਨਿ ਜਿਸ ਪਾਸ।
ਅਬੂਬਕਰ, ਉਸਮਾਨ, ਸਦੀਕ ਸ਼ਾਹ ਮਰਦਾਂ ਨੂੰ ਸ਼ਾਬਾਸ।[1]
ਉਮਰ ਖਿਤਾਬ ਸੁ ਪਾਵਸੀ, ਹੁਸੈਨ ਘਾਹੀ ਸਿਧ ਘਾਸ।
ਖ਼ੁਆਜਾ ਬੈਸ ਕਰਨੀ ਨਿਵਾਜਿਆਂ, ਬੈਠਾਇਆ ਤਖਤ ਨਿਵਾਸ।
ਮੱਕਾ ਮਦੀਨਾ ਥਾਨ ਹੈ, ਰੱਬ ਸਭ ਦਿਲ ਅੰਦਰ ਵਾਸ।
ਨਾਲ ਰੱਬ ਰਹਿਣ ਇਖਲਾਸ[2]॥੧੪॥

ਸਲੋਕ— ਸਾਹਿਬ ਸੇਤੀ ਰਤਿਆ, ਮਨ ਤਨ ਹਰਿਆ ਹੋਇ।
ਹੋਇਆ ਪਾਕ ਨਪਾਕ[3] ਤੇ, ਜਾਂ ਦਿਲ ਵਸਿਆ ਸੋਇ।

ਪਉੜੀ— ਅਰਬ ਵਿਲਾਇਤ ਥਾਨ ਹੈ, ਖ਼ੁਆਜਾ ਹਾਫ਼ਜ਼ ਸਿਫਤੀਂ ਰਾਤਾ।
ਗਿਆਸਾ ਗਾਜ਼ੀ ਲਹੌਰ ਕਾ, ਨਾਇੰ ਅਲਹੁ ਸੱਚੇ ਮਾਤਾ।
ਕੰਗਣ ਪੁਰ ਕਾ ਨੇਕ ਮਰਦ; ਜਿਨਿ ਇਕੋ ਅਲਫ[4] ਪਛਾਤਾ।
ਅੱਡਣ ਗਾਜ਼ੀ ਕਸੂਰ ਕਾ, ਜਿਨਿ ਇਕੋ ਖਸਮ ਸਿਵਾਤਾ।
ਨੂਰ ਜ਼ਮਾਨ ਬਜਵਾੜੀਆ, ਜਿਨਿ ਅਗਮ ਪਛਾਣੀ ਬਾਤਾ।
ਮੱਕੇ ਮੁਹੰਮਦ ਪਤਲੀਆ, ਜਿਨਿ ਅਲਖ ਹਜ਼ੂਰੇ ਜਾਤਾ।
ਸਭਨਾਂ ਕਾ ਖਾਲਕ ਦਾਤਾ॥੧੫॥

ਸਲੋਕ— ਸਚ ਮੁਹੱਬਤ ਰੱਬ ਨਾਲਿ, ਲਾਇਨਿ ਸੇਈ ਪੀਰ।
ਸ਼ੇਖ ਮਸਾਇਕ ਔਲੀਏ, ਤੇਈ ਸ਼ਾਹ ਫ਼ਕੀਰ।

ਪਉੜੀ— ਹਦਰਥਿ ਮੀਰ ਬਗਦਾਦ ਕਾ, ਹੱਕ ਹੁਕਮ ਖ਼ੁਦਾਈ ਜਾਣੈ।
ਮਖਦੂਮ ਜਹਾਨੀਆ ਮੁਲਤਾਨ ਕਾ, ਸਚ ਅੱਲਹੁ ਏਕ ਪਛਾਣੈ।
ਪੂਰਬ ਕਾ ਸ਼ਾਹ ਮਦਾਰ ਹੈ, ਹੋਰ ਦੂਜਾ ਦ੍ਰਿਸਟਿ ਨ ਆਣੈ।
ਮਲਕ ਦਾਊਦ ਬਗਦਾਦ ਕਾ, ਵੇਖ ਕੁਦਰਤਿ ਸਚ ਸਿਞਾਣੈ।
ਸ਼ਾਹੁ ਤਾਹਰ ਬਗਦਾਦ ਕਾ, ਤੇਰੀ ਸਿਫਤ ਸਲਾਹੁ ਵਖਾਣੈ।
ਮੱਕੇ ਸ਼ਾਹੁ ਜਮਾਲ ਹੈ, ਦਰਿ ਲਗੈ ਨੇਹੁ ਰੱਬਾਣੈ।
ਸਭ ਚੱਲਣ ਤੇਰੇ ਭਾਣੈ॥੧੬॥

ਸਲੋਕ— ਜਿਨ੍ਹਾਂ ਕਮਾਣੀ ਬੰਦਗੀ, ਸਚੇ ਲਾਇਆ ਨੇਹੁ।
ਪਏ ਕਬੂਲ ਖਸੰਮ ਦਰਿ, ਨਾਉਂ ਤਿਨਾਂ ਦਾ ਲੇਹੁ।

ਪਉੜੀ— ਮਦੀਨੇ ਕਾ ਸ਼ਾਹ ਗਦਾ ਹੈ, ਜਿਨਿ ਹਉਮੈ ਢੇਰੀ ਢਾਹੀ।
ਰੁਕਨ ਆਲਮ ਮੁਲਤਾਨ ਕਾ, ਸਚੁ ਪੈਂਡੇ ਚਲੈ ਰਾਹੀ।
ਇਮਾਮ ਨਾਸਰ ਜਲੰਧਰੀ, ਉਹ ਰੱਤਾ ਰੰਗ ਇਲਾਹੀ।
ਖ਼ੁਆਜਾ ਮੋਨਦੀ[5] ਅਜਮੇਰ ਕਾ, ਓਨਿ ਤੇਰੀ ਸਿਫਤ ਸਲਾਹੀ।
ਦਿੱਲੀ ਕਾ ਖ਼ੁਆਜਾ ਕੁਤਬਦੀਨ[6], ਓਨਿ ਬੁਝਿਆ ਸਭ ਦਿਲ ਮਾਹੀ।
ਸ਼ੇਖ ਸ਼ਰਫ ਪਾਣੀਪਤ ਕਾ ਜਿਸਿ ਸਚ ਜ਼ਰਾਇਤ ਵਾਹੀ[7]।
ਸਭ ਤੇਰੀ ਸਿਫਤਿ ਕਰਾਹੀ॥੧੭॥

---

1. ਚਾਰ ਯਾਰ; 2. ਮਿਤ੍ਰਤਾਈ; 3. ਅਪਵਿਤ੍ਰ; 4. ਅੱਲਾਹ; 5. ਮੁਇੱਨਦੀਨ ਚਿਸ਼ਤੀ; 6. ਫ਼ਰੀਦ ਦਾ ਮੁਰਸ਼ਦ; 7. ਖੇਤੀ ਬੀਜੀ।

ਸਲੋਕ— ਆਪ ਅਲੇਖ ਅਲ਼ਖ ਆਪ, ਦੂਸਰ ਅਵਰਿ ਨ ਕੋਇ।
ਜੋ ਤੁਹਿ ਲਾਏ ਬੰਦਗੀ, ਤੇ ਜਾਹਰ ਤਿਹੁ ਲੋਇ।

ਪਉੜੀ— ਸ਼ੇਖ ਟੀਹਰ ਮੁਲਤਾਨ ਕਾ, ਜਿਨਿ ਸਚੇ ਨੇਹੁ ਲਗਾਇਆ।
ਮੱਕੇ ਲਾਲ ਸ਼ਹਿਬਾਜ ਹੈ[1], ਕਰਿ ਸਹੀ ਖੁਦਾਇ ਧਿਆਇਆ।
ਪੀਰ ਬਹਾਵਦੀਂ ਮੁਲਤਾਨ ਕਾ, ਜਿਸ ਤੇਰਾ ਭਾਣਾ ਭਾਇਆ।
ਪੱਟਣ ਸ਼ੇਖ ਫ਼ਰੀਦ ਹੈ, ਕਰਿ ਮਿਹਨਤ ਅੱਲਹੁ ਪਾਇਆ।
ਸਰਸੇ ਪੱਤਣ ਜੱਸਾ ਲੁਹਾਰ[2], ਦਿਲਿ ਸਾਹਿਬ ਇਕ ਵਸਾਇਆ।
ਪੀਰ ਬਨੋਈ[3] ਸੁਨਾਮ ਕਾ, ਜਿਨਿ ਦੂਜਾ ਭਾਉ ਚੁਕਾਇਆ।
ਸਭ ਤੇਰੀ ਪਨਹਿ ਖੁਦਾਇਆ॥੧੮॥

ਸਲੋਕ— ਜਿਨੀਂ ਸਾਹਿਬ ਬੁੱਝਿਆ, ਜਾਤਾ ਦਿਲ ਹੀ ਮਾਹਿ।
ਤਿਨਾ ਨੇੜਿ ਨ ਆਵਈ, ਦੋਜ਼ਖ ਸੰਦੀ ਭਾਹਿ।

ਪਉੜੀ— ਪੱਟਣ ਮਾਹਿ ਮੁਕਾਮ ਹੈ, ਸਦਰ ਬਦਰਦੀਨ ਸ਼ੇਖ।
ਰਹੇ ਪੱਟਣ ਮਕੀਂ ਅਜੀਜ਼ ਜਿਨੀਂ ਸਚ ਕਮਾਇਆ ਭੇਖ।
ਸ਼ੇਖ ਸਾਅਦੀ ਸ਼ੀਰਾਜ਼ ਕਾ, ਜਿਸ ਸਿਫਤ ਸਲਾਹੀ ਲੇਖ।
ਹਾਂਸਵੀਂ[4] ਸ਼ਾਹੁ ਨਜ਼ਾਮ ਦੀਨ, ਜਿਨਿ ਪਾਇਆ ਸਚ ਵਿਸੇਖ।
ਪੱਟਣ ਜੈਨ ਅਲਾਉਂਦੀਂ, ਇਹੁ ਨੇੜ ਨਜ਼ੀਕੀ ਵੇਖ।
ਸ਼ੇਰ ਗੜ੍ਹੇ ਦਾਊਦ ਸ਼ੇਖ, ਪੀਰਾਂ ਵਿਚ ਜਿਸ ਦਾ ਲੇਖ।
ਹੋਰ ਲੇਖੇ ਰੱਬ ਅਲੇਖ॥੧੯॥

ਸਲੋਕ— ਜ਼ਾਹਰ ਭਏ ਜਹਾਨ ਮਹਿ, ਜਿਨ੍ਹਾਂ ਅੰਦਰ ਸਿਫਤਿ ਰਹੀ।
ਵਗੀ ਕਲਮ ਰੱਬਾਣੀਆਂ, ਜਾਣਨਿ ਸਚ ਸਹੀ।

ਪਉੜੀ— ਚੂਹਣੀ ਕਾ ਪੀਰ ਕਮਾਲ ਹੈ, ਹੋਇ ਬੰਦਾ ਅਲਖ ਧਿਆਏ।
ਸ਼ੇਖ ਸੈਦੋ ਮਲਨੇਰੀਆ, ਉਹ ਦੂਜੈ ਚਿਤ ਨ ਲਾਏ।
ਕੁਠਾਲੇ ਕਾ ਅੱਦਰਹਮਾਨ ਹੈ ਦਰ ਸਚੇ ਨੇਹੁ ਲਗਾਏ।
ਕੋਟਲੇ ਮੀਆਂ ਮਿਠੇ ਖਾਂ, ਰੰਗ ਰੱਤਾ ਸਚ ਖੁਦਾਏ।
ਹਾਜੀ ਰੂਮੀ ਭਟਨੇਰ ਕਾ, ਸਚ ਸਿਫਤੀ ਸਿਉਂ ਚਿਤ ਲਾਏ।
ਸ਼ਾਹੁ ਖੁਰਮ ਦੀਪਾਲਪੁਰ, ਮਿਲਿ ਪੀਰੈ ਆਪ ਮਿਟਾਏ।
ਸਭ ਚਲਣ ਰਬਿ ਰਜਾਏ॥੨੦॥

ਸਲੋਕ— ਜਿਨ ਕੇ ਅੰਦਰ ਸੱਚ ਹੈ, ਤਿਨ ਕਉ ਮਿਲਿਆ ਸੱਚ।
ਸੱਚੇ ਸਿਉਂ ਸੱਚ ਮਿਲ ਗਇਆ, ਦੁਨੀਆ ਕਚ ਨਿਕੱਚ।

ਪਉੜੀ—ਸ਼ਾਹ ਆਲਮ ਗੁਜਰਾਤ ਕਾ ਨਿਤ ਸਿਫਤਿ ਕਰੈ ਦਰਬਾਰੇ।
ਹਸਨ ਅਬਦਾਲ ਪਿਸ਼ੌਰ ਕਾ, ਜਿਨ ਪੰਜੇ ਦਿਲ ਤੇ ਮਾਰੇ।
ਬਾਬਾ ਕਪੂਰ ਕਰਨਾਲ ਕਾ, ਉਹ ਸਦਾ ਹੀ ਰਬ ਚਿਤਾਰੇ।

---

1. ਲਾਲ ਸ਼ਹਿਬਾਜ਼ ਗੜ੍ਹੀਆ; 2. ਸ਼ੇਖ਼ ਫ਼ਰੀਦ ਦਾ ਬੇਲੀ ਜੱਸਾ; 3. ਸ਼ੇਖ਼ ਮਹਿਮੂਦ ਸ਼ਾਹ ਉਰਫ਼ ਪੀਰ ਬਨੋਈ;
4. ਹਾਂਸੀ ਦਾ।

ਸ਼ੇਖ ਖੱਟੂ ਗੁਜਰਾਤ ਕਾ, ਉਹ ਅੱਲਹੁ ਨਾਹਿ ਬਿਸਾਰੇ।
ਮੁਸਤਾਬ ਦਾ ਬਾਬਾ ਭੂਛ ਹੈ, ਉਹ ਦੁਨੀਆਂ ਸੰਗ ਨ ਹਾਰੇ।
ਅਬਦੁਲ ਅਲੀ ਹੁਸੈਨ ਗੜ੍ਹ, ਦਿਲ ਅੰਦਰ ਏਕੋ ਸਾਰੇ।
ਮੀਆਂ ਰਹੈਂ ਲਾਹੌਰ ਪਿਆਰੇ॥੨੧॥

ਸਲੋਕ— ਜੋ ਰਚਹਿ ਫਕੀਰੀ ਬੰਦਗੀ, ਇਹੁ ਰੱਬਾਣਾ ਵੇਸ।
ਸਭਨਾਂ ਦੀ ਤੂੰ ਰੱਖ ਜੀ, ਕਰਿ ਬੈਠੇ ਤੇਰਾ ਭੇਸ।

ਪਉੜੀ— ਪੀਰ ਹੁਜਰੀ ਪੀਰ ਸ਼ਾਹਬਾਜ਼ ਹੈ, ਸ਼ੇਖ ਕਾਕੂ ਨੇਹੁ ਘਨੇਰਾ।
ਅਬਦੁਲ ਪੀਰ ਬੁਲੰਦ ਹੈ, ਸ਼ੇਖ ਹੱਸੂ ਕੇ ਰਬ ਨੇਰਾ।
ਮੀਆਂ ਬਿਲਾਵਲ ਖ਼ਾਕੀ ਫ਼ਕੀਰ ਹੈ, ਭੇਖ ਬੈਠੇ ਸਭ ਕਰ ਤੇਰਾ।
ਸ਼ੇਖ ਮੂਸਾ ਸ਼ਾਹ ਗਉਹਰੋ, ਤਿਨ ਵਿਚਹੁੰ ਗਇਆ ਅੰਧੇਰਾ।
ਲਾਹੌਰ ਸ਼ਹਿਰ ਔਲੀਆਨ ਹੈ, ਬਾਦਸ਼ਾਹਾਂ ਪੀਰਾਂ ਡੇਰਾ।
ਜਿਨ੍ਹਾਂ ਸਿਦਕ ਸਬੂਰੀ ਬੰਦਗੀ, ਤਿਨ੍ਹਾਂ ਨੂੰ ਅੱਲਹੁ ਨੇਰਾ।
ਸਭਨਾਂ ਨੂੰ ਤਕੀਆ[1] ਤੇਰਾ॥੨੨॥

ਸਲੋਕ— ਉੱਮਤਿ[2] ਦੀ ਗਿਣਤੀ ਨਹੀਂ, ਪੀਰਾਂ ਦਾ ਓੜਕ ਨਾਹਿ।
ਜਿਨਿ ਇਹੁ ਕੁਦਰਤ ਸਾਜੀਆ, ਤਿਸੈ ਨੋ ਸਾਲਾਹਿ।

ਪਉੜੀ— ਪੀਰ ਪਿਕੰਬਰ ਅਉਲੀਏ, ਕਉਣ ਗਣੈ ਤਿਨਾਂ ਦਾ ਪਾਰ।
ਚਾਰ ਪੀਰ ਚਉਦਹਿ ਖ਼ਨਵਾਦਿਆਂ[3], ਸ਼ੇਖਾਂ ਦਾ ਨਾਹਿ ਸੁਮਾਰ।
ਅੱਠ ਚਿਸ਼ਤੀ, ਛਿਅ ਸੱਯਦਾ, ਸ਼ੇਖ ਸਾਬਰ ਦਿਲ ਕਰਾਰ।
ਦਾਨਸ਼ਮੰਦ ਮੁੱਲਾਂ ਮਖਦੂਮ, ਮੁਰੀਦ ਖਲੀਫੇ ਸਾਰ।
ਗਉਂਸ ਕੁਤਬ ਮਾਇਲ ਭਏ, ਸੱਚ ਸਿਦਕ ਜਿਨ੍ਹਾਂ ਅਹਾਰ।
ਜਿਨ੍ਹੀਂ ਸਾਹਿਬ ਸੇਵਿਆ, ਹਉਂ ਤਿਨ ਕਾ ਮੰਗਣਹਾਰੁ।
ਜਿਨ੍ਹੀਂ ਜਾਤਾ ਪਰਵਦਗਾਰ॥੨੩॥

ਸਲੋਕ— ਗੁੱਸਾ ਖੁਦੀ ਮਿਟਾਇ ਜੋ, ਖ਼ੈਰ ਨਿਵਾਜ਼ ਕਮਾਹਿ।
ਨਾਨਕ ਦਾਸ ਕਬੂਲ ਸੇ, ਦਰਿ ਦੀਦਾਰਿ ਸਮਾਹਿ।

ਪਉੜੀ— ਜਿਨ੍ਹੀ ਕਮਾਈ ਬੰਦਗੀ, ਸਚ ਦਰਗਹਿ ਸੇ ਪਰਵਾਣ।
ਉਨ੍ਹਾਂ ਅੰਦਰ ਸਚ ਗਰੀਬੀ, ਕਿਉਂ ਬੋਲਹਿ ਕਰ ਬਹੁ ਮਾਣ।
ਕਰਣੀ ਪਿਛੈ ਛੁੱਟਸੀ, ਹਿੰਦੂ ਕਉਣ ਮੁਸਲਮਾਣ।
ਹੱਥ ਨਾਹੀ ਕਿਹ ਕਿਸੈ ਦੇ, ਰੱਬ ਸਭ ਕਿਛੁ ਜਾਣੈ ਜਾਣ।
ਇਕ ਸਦਾਇਨਿ ਸਿਧ ਪੀਰ, ਇਕਨਾਂ ਗੁਰਿਆਈ ਦਾ ਮਾਣ।
ਨਾਨਕ ਦਾਸ ਤੁਮਰਾ ਤ੍ਰਾਣ॥੨੪॥[4]

1. ਆਸਰਾ; 2. ਲੋਕਾਈ; 3. ਚੌਦਾਂ ਉੱਚ ਘਰਾਣੇ—12 ਇਮਾਮਾਂ ਦੇ, ਇਕ ਹਜ਼ਰਤ ਮੁਹੰਮਦ ਦਾ ਤੇ ਇਕ ਬੀਬੀ ਫ਼ਾਤਮਾ ਦਾ; 4. ਇਹ ਵਾਰ ਡਾ. ਗੰਡਾ ਸਿੰਘ ਪਟਿਆਲਾ ਦੇ ਖਰੜੇ ਵਿਚ ਨਕਲ ਹੈ।

## (੮)

ਸੋਢੀ ਮਿਹਰਵਾਨ ਨੇ ਅੱਧੀ ਦਰਜਨ ਤੋਂ ਉੱਤੇ ਵਾਰਾਂ ਲਿਖੀਆਂ; ਜਿਵੇਂ ਕਿ ਵਾਰ ਜੈਤਸਰੀ, ਵਾਰ ਬਸੰਤ, ਵਾਰ ਗਉੜੀ, ਵਾਰ ਮਾਲਕਉਂਸ ਕੀ, ਆਦਿ। ਇਹ ਪੰਜ ਪਉੜੀਆਂ ਦੀ 'ਵਾਰ ਮਲਾਰ', ਚੰਗਿਆਈ ਬੁਰਿਆਈ ਦੇ ਸੰਘਰਸ਼ ਦਾ ਸੰਖੇਪ ਚਿਤ੍ਰ ਹੈ ਜੋ ਆਦਿ ਤੋਂ ਚਲਿਆ ਆਇਆ ਹੈ। ਜਿਥੇ ਬਾਬਾ ਮਿਹਰਵਾਨ ਨੇ ਇਸ ਮਾਨਸਿਕ ਸੰਗਰਾਮ ਵਰਣਨ ਦੀ ਨੀਂਹ ਰੱਖੀ ਹੈ, ਉਥੇ ਉਸ ਦੇ ਲਾਇਕ ਪੁੱਤਰ ਹਰਿ ਜੀ ਨੇ 'ਵਾਰ ਸੋਰਠਿ' ਲਿਖ ਕੇ ਇਕ ਤਰ੍ਹਾਂ ਪੂਰਾ ਮਹੱਲ ਉਸਾਰਿਆ ਹੈ। ਇਹ 'ਵਾਰ ਮਲਾਰ' ਭਾਸ਼ਾ ਵਿਭਾਗ ਪਟਿਆਲਾ ਦੇ ਖਰੜਾ 265 ਵਿਚ ਦਰਜ ਹੈ।

### ਮਲਾਰ ਵਾਰ ਮਹਲਾ ੭

ਪਉੜੀ— ਕਾਇਆ ਗੜਿ ਵਿਚ ਪੰਚ ਦੂਤ, ਇਕ ਜੀਉ ਵਿਚਾਰਾ।
ਪੰਜਾਂ ਨਾਲਿ ਪੰਚੀਸ ਛੈਲ, ਇਕੁ ਜੀਉ ਲੜਨੈਹਾਰਾ।
ਊਂਘ ਆਲਸ, ਸਹਸਾ, ਕੁਮਤਿ, ਫੜਿ ਢਾਹਨਹਾਰਾ।
ਸਾਮ ਪਇਆ ਗੁਰਦੇਵ ਕੀ, ਕਰਕੈ ਵੀਚਾਰਾ।
ਹੋਰਤੁ ਥਾਇ ਨ ਛੂਟੀਐ, ਬਿਨੁ ਸਰਨਿ ਦਇਆਲਾ॥੧॥

ਪੰਜਾਂ ਭੜਥੂ ਘਤਿਆ, ਮਨ ਉਤੇ ਭਾਈ।
ਨਾਰਦ ਨਗਾਰਾ ਵਾਇਆ, ਪਿੜ ਬਧੀ ਦਾਈ।
ਮੋਹੁ ਆਖੈ ਹਉਂ ਪਕੜਸਾਂ, ਨਾਲਿ ਪ੍ਰੀਤਿ ਬੰਧਾਈ।
ਲੋਭੁ ਆਖੈ ਹਉ ਠਗਸਾਂ, ਮਨ ਪਰਤਾ ਲਾਈ।
ਅਹੰਕਾਰੁ ਆਖੈ ਹਉਂ ਮਾਰਸਾਂ, ਘਤਿ ਵੈਰੁ ਖੁਆਈ।
ਕ੍ਰੋਧ ਆਖੈ ਹਉਂ ਫੇੜਸਾਂ, ਦੁਧ ਕਾਂਜੀ ਪਾਈ।
ਨਾਨਕ ਦਾਸ ਕਉ ਰਾਖਿ ਲੈ, ਤੁਮਰੀ ਸਰਣਾਈ॥੨॥

ਨਾਨਕ ਕੀ ਪੁਕਾਰ ਜਾਇ, ਸਤਿਗੁਰ ਕੈ ਆਗੈ।
ਇਨ੍ਹਾਂ ਵਰੀਆਮਾਂ ਤੇ ਰਖਿ ਲੈ, ਮਨ ਕਾ ਭਉ ਭਾਗੈ।
ਸਤਿਗੁਰ ਹਰਿ ਸਿਉਂ ਮੇਲਿਆਂ, ਦੈ ਅਨਹਦ ਰਾਗੈ।
ਸਤਿ ਸੰਤੋਖ ਬਿਬੇਕ ਮਤਿ, ਸ਼ਿਵ ਜੁਗਤੀ ਜਾਗੈ।
ਗਿਆਨ ਖੜਗੁ ਮਨਿ ਪਕੜਿਆ, ਦੁਸ਼ਟਾਂ ਦਲ ਭਾਗੈ।
ਫ਼ਤੇ ਭਈ ਮਨ ਜੀਤਿਆ, ਫਿਰਿ ਦੁਖੁ ਨ ਲਾਗੈ॥੩॥

ਕਾਇਆ ਗੜਿ ਦੋਹੀ ਫਿਰੀ, ਦੁਸ਼ਟਾਂ ਹਠਿ ਮਾਰੀ।
ਅੰਤਰਿ ਹੋਆ ਰਾਮੁ ਰਾਜੁ, ਸੁਖ ਦੇਹਿ ਸੁਧਾਰੀ।
ਤ੍ਰਿਹੁ ਲੋਈਂ ਜੈ ਜੈ ਭਈ, ਹਰਿ ਕਥਾ ਬੀਚਾਰੀ।
ਸੂਕੇ ਤੇ ਹਰਿਆ ਭਇਆ, ਜਪਿਆ ਨਿਰਧਾਰੀ।
ਭਗਤ ਜਨਾਂ ਕੀ ਜੁਗਹੁ ਜੁਗਿ, ਆਪਿ ਪੈਜ ਸਵਾਰੀ ॥੪॥

ਪਾਪੈ ਪੁੰਨਹੁ ਬਾਹਰਾ, ਅਪਰੰਪਰੁ ਸੋਈ।
ਧਰਮ ਨਿਆਉਂ ਸਚਾ ਕਰੇ, ਕਿਆ ਝੂਰੇ ਕੋਈ।
ਖਿਨ ਮਹਿ ਥਾਪਿ ਉਥਾਪਦਾ, ਤਿਸ ਬਿਨੁ ਨਹੀ ਕੋਈ।
ਨਾਨਕ ਦਾਸ ਗੋਬਿੰਦ ਥੇ, ਅਰਦਾਸਿ ਕੀਓਈ।
ਜਿਉਂ ਜਾਣਹਿ ਤਿਉਂ ਰਖਿ ਲੈ, ਤੁਝ ਬਾਝੁ ਨ ਕੋਈ ॥੫॥੧॥

# (੯) ਵਾਰ ਭਲੇ ਤਥਾ ਬੁਰੇ ਕੀ

ਸੋਢੀ ਹਰਿ ਜੀ ਸ੍ਰੀ ਮਿਹਰਵਾਨ ਦਾ ਪੁੱਤਰ ਤੇ ਪ੍ਰਿਥੀ ਚੰਦ ਦਾ ਪੋਤਰਾ ਸੀ। ਇਹ ਬਹੁਤਾ ਚਿਰ ਅੰਮ੍ਰਿਤਸਰ ਹਰਿਮੰਦਰ ਰਹਿ ਕੇ ਆਪਣੀ ਗੁਰਗੱਦੀ ਚਲਾਉਂਦਾ ਰਿਹਾ ਤੇ ਇਸ ਦਾ ਪ੍ਰਭਾਵ ਚੰਗਾ ਸੀ। ਸ਼ਾਇਦ ਇਸੇ ਬਾਰੇ ਅਖੌਤ ਹੈ:

ਬਾਬਾ ਹਰਿਆ ਭਾਗੀਂ ਭਰਿਆ। ਆਵੇ ਖ਼ਾਲੀ ਜਾਵੇ ਭਰਿਆ।

ਮੁਗ਼ਲ ਸਰਕਾਰ ਨਾਲ ਟੱਕਰ ਹੋਣ ਕਾਰਨ ਛੇਵੇਂ, ਸੱਤਵੇਂ, ਅੱਠਵੇਂ ਤੇ ਨੌਵੇਂ ਗੁਰੂ ਵਧੇਰੇ ਕੀਰਤਪੁਰ ਆਦਿ ਵੱਲ ਹੀ ਰਹੇ ਤੇ ਇਹ ਲਗਭਗ 57 ਵਰ੍ਹੇ ਦਰਬਾਰ ਸਾਹਿਬ 'ਤੇ ਕਾਬਿਜ਼ ਰਿਹਾ ਤੇ ਅਖ਼ੀਰ 1753 ਬਿ. 20 ਵਿਸਾਖ ਨੂੰ ਅੰਮ੍ਰਿਤਸਰ ਹੀ ਪ੍ਰਾਣ ਤਿਆਗ ਗਿਆ। ਇਹ ਲਾਇਕ ਪਿਤਾ ਦਾ ਪੁੱਤਰ ਹੋਣ ਦੇ ਨਾਤੇ ਲਿਖਣ-ਪੜ੍ਹਨ ਵਿਚ ਚੰਗੀ ਰੁਚੀ ਰੱਖਦਾ ਸੀ। ਇਸ ਨੇ ਗੋਸ਼ਟਿ ਬਾਬੇ ਨਾਨਕ ਜੀ ਕੀ, ਦੇ ਰਹਿੰਦੇ ਹਿੱਸੇ ਪੂਰਿਆਂ ਕੀਤੇ ਤੇ 'ਗੋਸ਼ਟਿ ਗੁਰੂ ਮਿਹਰਵਾਨ ਜੀ ਕੀ', ਵਿਚ ਆਪਣੇ ਪਿਤਾ ਦਾ ਜੀਵਨ-ਸਮਾਚਾਰ ਅੰਕਿਤ ਕੀਤਾ। ਇਸ ਤੋਂ ਬਿਨਾਂ ਹਰਿ ਜੀ ਨੇ ਸੁਖਮਨੀ ਸਹਸ੍ਰਨਾਮਾ ਦਾ ਪਰਮਾਰਥ ਵੀ ਲਿਖਿਆ ਜੋ ਕਿ ਇਸ ਦੇ ਭਾਰਤੀ ਪੁਰਾਣਿਕ ਗਿਆਨ ਦਾ ਚੰਗਾ ਪ੍ਰਮਾਣ ਹੈ। ਇਹ ਸਾਰੀਆਂ ਚੀਜ਼ਾਂ ਵਾਰਤਿਕ ਵਿਚ ਹਨ।

ਇਨ੍ਹਾਂ ਰਚਨਾਵਾਂ ਤੋਂ ਇਲਾਵਾ ਇਸ ਨੇ ਕੁੱਝ ਕੱਚੀ ਬਾਣੀ ਵੀ ਰਚੀ। ਇਸ ਦੀ ਵੱਡੀ ਭੁੱਲ ਇਹੋ ਸੀ ਕਿ ਆਪਣੀ ਰਚਨਾ ਵਿਚ 'ਨਾਨਕ' ਨਾਮ ਪਾਉਂਦਾ ਸੀ ਤੇ 'ਮਹਲਾ ੮' ਕਰ ਕੇ ਬਾਣੀ ਲਿਖਦਾ ਸੀ। ਆਪਣੇ ਪਿਤਾ ਦੀ ਇਸ ਨੇ ਵਿਸ਼ੇਸ਼ ਸ਼ਲਾਘਾ ਕੀਤੀ ਹੈ:

ਜਿਨਿ ਕੀਨੀ ਸੇਵਾ ਗੁਰੂ ਮਿਹਰਬਾਨ ਕੀ,
ਸੁ ਆਪਿ ਭੈਆ ਗੁਰਦੇਉ।
ਜਿਨਿ ਕੀਨੀ ਸੇਵਾ ਗੁਰੂ ਕੀ,
ਤਿਨ ਪਾਇਆ ਅਲਖ ਅਭੇਉ।

ਸੋਰਠਿ ਰਾਗ ਵਿਚ ਇਹ ਵਾਰ ਹਰਿ ਜੀ ਦੀ ਰਚਨਾ ਹੈ, ਜਿਸ ਵਿਚ ਦੈਵੀ ਤੇ ਆਸੁਰੀ ਤਾਕਤਾਂ ਦੀ ਟੱਕਰ ਦਿਖਾ ਕੇ ਅੰਤ ਨੇਕੀ ਦੀ ਜਿੱਤ ਕਰਾਈ ਹੈ। ਕਬੀਰ ਸਾਹਿਬ ਨੇ ਭੈਰਉ ਰਾਗ ਵਿਚ ਇਕ ਜੰਗੀ ਦ੍ਰਿਸ਼ ਚਿਤਰਿਆ ਹੈ ਕਿ ਕਿਵੇਂ ਮਨ ਰੂਪੀ ਆਕੀ ਰਾਜੇ ਨੂੰ ਕਾਬੂ ਕੀਤਾ ਜਾ ਸਕਦਾ ਹੈ:

ਸਤੁ ਸੰਤੋਖੁ ਲੈ ਲਰਨੇ ਲਾਗਾ, ਤੋਰੇ ਦੁਇ ਦਰਵਾਜਾ।
ਸਾਧਸੰਗਤਿ ਅਰੁ ਗੁਰ ਕੀ ਕਿਰਪਾ ਤੇ, ਪਕਰਿਓ ਗਢ ਕੋ ਰਾਜਾ।

ਇਸੇ ਤਰ੍ਹਾਂ ਇਹ ਵਾਰ ਵੀ ਇਸ ਮਾਨਸਿਕ ਸੰਗ੍ਰਾਮ ਦੀ ਕਹਾਣੀ ਹੈ। ਇਕ ਭਲਾ

ਰਾਜਾ ਹੈ ਤੇ ਦੂਜਾ ਬੁਰਾ। ਭਲੇ ਦਾ ਵਜ਼ੀਰ ਸੱਚ ਹੈ ਤੇ ਬੁਰੇ ਦਾ ਵਜ਼ੀਰ ਕੂੜ। ਅੱਗੋ ਸੱਚ ਦੇ ਸੂਰਬੀਰ ਜੋਧੇ—ਜਤ, ਖਿਮਾ, ਸੰਤੋਖ, ਬਿਬੇਕ ਤੇ ਸ਼ਿਵ ਹਨ ਜੋ ਕੂੜ ਦੇ ਜੋਧਿਆਂ—ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ—ਪੰਜਾਂ ਨੂੰ ਅੰਤ ਹਰਾਉਂਦੇ ਹਨ।

ਇਹ ਧਾਰਮਿਕ ਵਾਰ ਹੋਣ ਦੇ ਬਾਵਜੂਦ ਅਸਲ ਵਾਰ ਵਾਂਙ ਲੜਾਈ ਦਾ ਹੂਬਹੂ ਨਕਸ਼ਾ ਖਿਚਦੀ ਤੇ ਉਸ ਸਮੇਂ ਦੇ ਸ਼ਸਤਰ ਅਸਤਰ ਸਜਾ ਕੇ ਪੂਰਾ ਜੁੱਧ ਰਚਾਉਂਦੀ ਹੈ। ਕੇਂਦਰੀ ਵਿਸ਼ਾ ਇਹੋ ਹੈ:

ਪੰਜਾਂ ਦਾ ਦਲ ਸਬਲ ਹੈ ਅਥਰਵਣ ਭਾਰਾ।
ਤਿਨ੍ਹਾਂ ਅਗੇ ਦ੍ਰਿੜ ਰਹੈ, ਸੋ ਸੰਤੁ ਹਮਾਰਾ॥੨॥
ਸੋਈ ਪੂਰਾ ਸਾ ਪੁਰਖ, ਜੋ ਪੰਜਾਂ ਮਾਰੇ॥੭॥

ਇਸ ਵਾਰ ਦੀ ਨਕਲ ਸੈ.ਪ.ਲਾ. ਪਟਿਆਲਾ ਦੇ ਖਰੜਾ ਨੰ: 671 ਵਿਚ ਮੌਜੂਦ ਹੈ।

## ਵਾਰ ਭਲੇ ਤਥਾ ਬੁਰੇ ਕੀ

ਵਾਰ ਸੋਰਠਿ ਕੀ ਮਹਲਾ ੯
ਮੀਰ ਬਾਬਰ, ਬਿਰਾਹਮ ਕੀ ਵਾਰ ਕੀ ਧੁਨਿ ਉਤੇ ਗਾਵਣੀ।

ਕਠਨੁ ਏਕੁ ਗੜੁ ਲੀਆ ਨ ਜਾਇ, ਤਿਸੁ ਗੜੁ ਮਹਿ ਮਨੁ ਬਸਿਓ ਆਇ।
ਤਿਸੁ ਪਰਿ ਬੀੜਾ ਲੀਓ ਉਠਾਇ, ਸੂਰਾ ਸੋ ਜੋ ਲੜਾਈ ਖਾਇ।
ਰਾਮੁ ਨਾਮੁ ਚਿਤਵੈ ਹਥੀਆਰੁ, ਸਬਦੁ ਖੜਗੁ ਬੰਧੈ ਅਤਿ ਸਾਰੁ।
ਗਿਆਨੁ ਘੋੜਾ ਜਤੁ ਜੀਨੁ ਸੀਗਾਰੁ, ਸੂਰਾ ਚੜ੍ਹੈ ਹੋਵੈ ਅਸਵਾਰੁ।
ਧੀਰਜੁ ਢਾਲ ਧਣੁਖੁ ਪ੍ਰੇਮੁ ਤੀਰਾ, ਤਰਕਸੁ ਲਾਇ ਚੜ੍ਹੈ ਰਣਿਧੀਰਾ।
ਸਨਮੁਖੁ ਰਹੈ ਨ ਰਣ ਮਹਿ ਡਰੈ, ਪੰਚ ਪਚੀਸਾ ਕੈ ਸੰਗਿ ਲਰੈ।
ਊਪਰਿ ਮੇਰੁ ਮਹਾ ਗੜੁ ਭਾਰਾ, ਤਹ ਜਾਵੈ ਕਿਆ ਕਰ ਉਪਚਾਰਾ।
ਸੁਰਤਿ ਸੁਰੰਗ ਗੜ੍ਹ ਕਉ ਜਬ ਲਾਗੈ, ਪੰਚ ਪਚੀਸਾ ਕਾ ਦਲੁ ਭਾਗੈ।
ਮਨੁ ਮਵਾਸੁ ਤਤੁ ਵਸਿ ਆਵੈ, ਸ਼ਾਂਤਿ ਗਹੈ ਕਤਹੂੰ ਨਹੀ ਧਾਵੈ।

ਸਲੋਕ— ਸਗਲ ਕਲਪਨਾ ਤਿਆਗਿ ਕਰਿ, ਚੀਨੈ ਗੁਰਮੁਖਿ ਗਿਆਨੁ।
ਜਨ ਨਾਨਕ ਜਿਨ੍ਹਾ ਮਨੁ ਮਾਰਿਆ, ਸੂਰੇ ਤੇ ਪਰਵਾਨੁ॥੧॥

ਪਉੜੀ— ਅਲਖੁ ਪੁਰਖੁ ਬਿਅੰਤੁ ਪ੍ਰਭ, ਸਚੁ ਸਿਰਜਨਹਾਰਾ।
ਬਿਸਨੁ ਬ੍ਰਹਮਾ ਤੇ ਮਹਾਦੇਉ, ਤ੍ਰੈਗੁਨ ਬਿਸਥਾਰਾ।
ਨਉ ਸਤ ਚਉਦਹ ਤੀਨਿ ਚਾਰਿ[1], ਕੀਤਾ ਪਾਸਾਰਾ।
ਪੰਜੇ ਤਤ ਰਲਾਇਕੈ, ਦੇਹੁ ਰਚਿਆ ਸਾਰਾ।
ਲਖ ਚਉਰਾਸੀਹ ਮੇਦਨੀ[2], ਪ੍ਰਗਟਿਆ ਸੰਸਾਰਾ।
ਸਭਦੂ ਉਪਰਿ ਕਰਿ ਮਾਨੁਖੁ, ਅਤਿ ਰੂਪਿ ਅਪਾਰਾ।
ਸਭਨਾ ਨੋ ਪਹੁੰਚਾਇਦਾ, ਆਪੇ ਅਹਾਰਾ।
ਜੀਆਂ ਨੂ ਸਮਝਾਇਦਾ, ਪ੍ਰਭੁ ਬਹੁ ਗੁਣਿਆਰਾ।

---

1. ਨੌਂ ਖੰਡ, ਸੱਤ ਦੀਪ, ਚੌਦਾਂ ਲੋਕ, ਤਿੰਨ ਦੇਵਤੇ, ਚਾਰ ਜੁਗ; 2. ਧਰਤੀ।

ਸਚੇ ਮਾਰਗਿ ਚਲਣਾ, ਛਡਿ ਹੋਰ ਬਿਕਾਰਾ।
ਪੰਜਾਂ ਦਾ ਦਲੁ ਸਬਲੁ ਹੈ, ਅਥਰਬਣੁ ਭਾਰਾ।
ਤਿਨ੍ਹਾ ਅਗੈ ਦਿੜ੍ਹ ਰਹੈ, ਸੋ ਸੰਤੁ ਹਮਾਰਾ।
ਦੂਤਾਂ[1] ਸੋਈ ਮਾਰਸੀ, ਜਿਸੁ ਸਚੁ ਪਿਆਰਾ।
ਸਾਧੂ ਮਾਰਗਿ ਜੋ ਚਲੈ, ਤਿਸੁ ਕਦੇ ਨ ਹਾਰਾ॥੧॥

ਰਾਜਾ ਭਲਾ ਵਜ਼ੀਰੁ ਸਚ, ਰਵਿਆ ਸਭ ਥਾਨੀ।
ਬੇਗਮ ਪੁਰ ਨਾਮੁ ਸ਼ਹਰ ਦਾ, ਵਸਹਿ ਸੰਤ ਗਿਆਨੀ।
ਸੂਰ ਬਿਬੇਕੀ ਅਨਕ ਭਏ, ਸੇਵਕ ਬਿਗਿਆਨੀ।
ਸਮਝਣਹਾਰੇ ਦਇਆਵੰਤ, ਨਿਰਲੰਬ[2] ਧਿਆਨੀ।
ਜਤੀ ਸਤੀ ਸੰਤੋਖੀਆ, ਹਰਿ ਕਥਹਿ ਕਹਾਨੀ।
ਇਕਿ ਤਮਾ ਨ ਕਰਨੀ ਬੇ ਤਮਾ, ਲਿਵ ਏਕ ਸਮਾਨੀ।
ਇਕਿ ਪਰਉਪਕਾਰੀ ਸਚਿਆਰ, ਤਪਸੀ ਉਦਿਆਨੀ[3]।
ਇਕਿ ਸੁਰਿ ਰਿਖਿ ਆਗਿਆਕਾਰੀਆ, ਰਤੇ ਨਿਰਬਾਨੀ।
ਇਕਿ ਫਕਰ ਫਕੀਰ ਮਲੰਗ ਹੈਨਿ, ਜਿਨ੍ਹਾ ਏਕਾ ਜਾਨੀ।
ਇਕਿ ਕਰਹਿ ਕੀਰਤਨੁ ਗੁਰਮੁਖੀ, ਗਾਵਹਿ ਹਰਿ ਬਾਨੀ।
ਧੁਜਾ[4] ਬਧੀ ਉਨ੍ਹਾ ਮੁਕਤਿ ਕੀ, ਦੇ ਪ੍ਰੇਮੁ ਨਿਸ਼ਾਨੀ॥੨॥

ਰਾਜਾ ਬੁਰਾ ਵਜੀਰੁ ਕੂੜ, ਜਗ ਠਗਣਹਾਰਾ।
ਵਸਨਿ ਵਿਚਿ ਅਜਿਤ ਗੜ੍ਹਿ, ਨਿੰਦਕ ਚੋਰ ਜਾਰਾ।
ਜੂਆਰੀ ਅਕਿਰਤਘਣ[5], ਲੋਭੀ ਬੁਰਿਆਰਾ।
ਬਿਸਾਸਘਾਤੀ ਅਗਿਆਨ ਬੁਧਿ, ਅਪਤੀਜ ਬਿਕਾਰਾ।
ਚਲਨਿ ਕੁਮਤਿ ਨ ਮਤਿ ਲੈਨਿ, ਪਾਪੀ ਕੂੜਿਆਰਾ।
ਸਾਕਤ ਪਤਿਤ ਮਵਾਸ ਮੁਚ[6], ਨਿਡਰ ਬੁਰਿਆਰਾ।
ਧੁਜਾ ਟਿਕਾਈ ਨਰਕ ਦੀ, ਸ਼ੈਤਾਨ ਕਰਾਰਾ॥੩॥

ਰਾਹਿ ਭਲੇ ਪਏ ਮਨੁਖ ਨਾ, ਨਿਤ ਬੁਰਾ ਕਮਾਵਨਿ।
ਇਕਿ ਪੜ੍ਹਦੇ ਸ਼ਾਸਤ੍ਰ ਸਿੰਮ੍ਰਤੀ, ਹਰਿ ਨਿਤਿ ਧਿਆਵਨਿ।
ਇਕਿ ਪੜ੍ਹਨਿ ਮੁਖਾਗਰਿ[7] ਬੇਦ ਚਾਰਿ, ਕਰਿ ਕਥਾ ਸੁਨਾਵਨਿ।
ਇਕਿ ਕਰਦੇ ਸ਼ੁਕ੍ਰਿਤ ਪੁੰਨ ਦਾਨ, ਜਾਇ ਤੀਰਥਿ ਨ੍ਹਾਵਨਿ।
ਤਿਨ੍ਹਾ ਊਪਰਿ ਕ੍ਰੋਪਿ ਹੋਇ, ਸਭ ਦੂਤਿ ਬਫਾਵਨਿ[8]॥
ਮਾਰਿਆ ਸੁਭਸ ਜਗਤ ਨੋ, ਵਡਿਆਈਆਂ ਖਾਵਨਿ॥੪॥

ਰੋਹੇ ਹੋਏ ਦੂਤ ਸਭ, ਜਗੁ ਮਾਰਣ ਧਾਏ।
ਕਰਮ ਧਰਮ ਜੋ ਕਰਹਿ ਜੀਅ, ਸਭਿ ਮਾਰਿ ਮਿਟਾਏ।
ਸਨਕਾਦਿਕ ਬ੍ਰਹਮਾਦਿਕਾ, ਸੁਰਿ ਨਰ ਬਉਰਾਏ।

1. ਪੰਜ ਦੋਖ; 2. ਸੁਤੰਤਰ; 3. ਬਨਵਾਸੀ; 4. ਝੰਡਾ; 5. ਬੇਪ੍ਰਤੀਤੇ; 6. ਵੱਡਾ ਆਕੀ; 7. ਜ਼ਬਾਨੀ; 8. ਬੜ੍ਹਕਦੇ।

ਵਡੇ ਵਡੇਰੇ ਜੇਤੜੇ, ਮੁਨਿ ਜਨ ਡੋਲਾਏ।
ਸ਼ਿਵ ਸੰਕਰ ਬ੍ਰਹਮੇ ਸਾਰਖੇ, ਸਗਲੇ ਭਰਮਾਏ॥੫॥

ਨਉਨਿਧਿ ਦਾਤਾ ਤਪ ਵਲੀ, ਮਨਿ ਗਿਆਨੁ ਬੀਚਾਰੇ।
ਪ੍ਰਗਟੇ ਕੋ ਐਸਾ ਅਤੀਤੁ ਕਾਮੁ ਮਾਰਿ ਬਿਡਾਰੇ।
ਸ੍ਰੀ ਗੋਰਖੁ ਪ੍ਰਗਟਾਇਓਸ ਸੁ ਪੂਰਨ ਜਤ ਧਾਰੇ।
ਕਾਮ ਜਿਤਣ ਨੂੰ ਨਾਥ ਸਿਧ ਚਉਰਾਸੀਹ ਸਾਰੇ।
ਜਤੀਆ ਕੀਤਾ ਕਾਮੁ ਵਸਿ, ਥੰਮ੍ਹਿਆ ਦਸਵੇਂ ਦੁਆਰੇ॥੬॥

ਸੋਈ ਸੂਰਾ ਸਾ ਪੁਰਸ਼[1], ਜੋ ਪੰਜਾਂ ਮਾਰੇ।
ਕਾਮੁ ਕ੍ਰੋਧੁ ਲੋਭੁ ਮੋਹੁ ਸਣੁ, ਅਹੰਕਾਰ ਨਿਵਾਰੇ।
ਸਾਧੇ ਕੋਈ ਇਕੁ ਥੋਕੁ, ਪੈ ਮਾਰਨਿ ਚਾਰੇ।
ਨੇਮੀ ਸੁਰਿਨਰ ਸੰਜਮੀ, ਸਭਿ ਜਾਇ ਪੁਕਾਰੇ।
ਕੂਕ ਹੋਈ ਦਰਗਾਹ ਧੁਰਿ, ਸੁਣਿਆ ਕਰਤਾਰੇ॥੭॥

ਮਤਾ ਕੀਤਾ ਤਬ ਪਾਰਬ੍ਰਹਮਿ, ਸਭ ਭਗਤ ਬੁਲਾਏ।
ਦੂਤਾ ਸਭੁ ਜਗੁ ਮਾਰਿਆ, ਛੁੜਕਾਇਅਹੁ ਜਾਏ।
ਭਗਤਾਂ ਕੀਤੀ ਬੇਨਤੀ, ਜਿਵ ਹੁਕਮ ਰਜਾਏ।
ਅਸੀਂ ਬਿਚਾਰੇ ਓਹਿ ਜੋਰਿ ਜਗ ਜੀਤਬ ਲਾਏ।
ਪਾਰਬ੍ਰਹਮੁ ਹਸਿ ਬੋਲਿਆ, ਆਖੈ ਆਲਾਏ।
ਸੰਗਿ ਤੁਹਾਡੇ ਨਿਤ ਹਉਂ, ਪਲੁ ਬਿਲਮੁ ਨ ਪਾਏ।
ਹਰਿ ਆਗਿਆ ਭਗਤਾਂ ਲਈ, ਪ੍ਰਗਟੇ ਜਗਿ ਆਏ॥੮॥

ਭਗਤਾਂ ਜਗ ਮਹਿ ਆਇ ਕੈ, ਹਰਿ ਨਾਮੁ ਜਪਾਇਆ।
ਨਾਮੁ ਦਾਨੁ ਇਸਨਾਨੁ ਦ੍ਰਿੜਿ, ਸਚੁ ਰਾਹੁ ਬਤਾਇਆ।
ਅੰਮ੍ਰਿਤੁ ਬਾਣੀ ਉਚਰੀ, ਹਰਿ ਕੀਰਤਨੁ ਗਾਇਆ।
ਭਗਤਾਂ ਲਈ ਮੁਹਿੰਮ ਸਿਰਿ, ਬੀੜਾ ਉਠਾਇਆ।
ਸਾਧਣ ਆਏ ਸਭ ਮਿਲਿ, ਦੂਤਾਂ ਸੁਣਿ ਪਾਇਆ॥੯॥

ਤ੍ਰਾਣਿ ਅਮਿਤੇ[2] ਬੋਲਦੀ, ਦੂਤਾਂ ਦੀ ਧਾੜਿ।
ਕਉਣੁ ਅਸਾਡੀ ਢਹਿ ਲਏ, ਭਬਕੇ ਬਬਾੜਿ[3]।
ਆਵਹੁ ਜਿਸੁ ਕਿਸੈ ਆਵਣਾ, ਮੈਦਾਨਿ ਵਹਾੜਿ।
ਕੋਈ ਕਿਛੁ ਅਖਾਇੰਦਾ, ਸੋ ਲਈਐ ਝਾੜਿ।
ਜਿਤਨੀ ਆਵੈ ਚਲਿ ਕੈ, ਰਾਖਹੁੰ ਅਹਾੜਿ॥੧੦॥

ਗੜੁ ਕਾਇਆ ਮਨੁ ਮਵਾਸ ਕਰਣ, ਪੰਜੇ ਮਿਲਿ ਆਏ।
ਕਾਮ ਕ੍ਰੋਧ ਅਹੰਕਾਰ ਸਣੁ, ਲੋਭ ਮੋਹੁ ਬਫ਼ਾਏ[4]।
ਛਡਿਅਹੁ ਨਾਹੀ ਇਕੁ ਮੂਲਿ, ਮਾਰਿ ਰਖਹੁ ਥਾਂਏ।

1. ਮਰਦ; 2. ਬੜੇ ਜ਼ੋਰ ਨਾਲ; 3. ਭਬਕ ਕੇ ਬੋਲੇ; 4. ਆਕੜੇ ਹੋਏ।

ਸਭਨਾ ਕੀਤੀ ਸਾਖਤੀ, ਲਸ਼ਕਰ ਪਹੁੰਚਾਏ।
ਧ੍ਰੱਗ[1] ਨਗਾਰੇ ਸੰਮ ਦਾਉ, ਸ਼ੈਤਾਨੁ ਵਜਾਏ॥੧੧॥

ਭਗਤਾਂ ਕੀ ਸੈਨਾ ਜੁੜੀ, ਕਿ ਕੀਚੈ ਭਾਈ।
ਹੋਵਹੁ ਦੂਤਾਂ ਸਾਮ੍ਹਣੇ, ਮਾਰਿ ਲੈਹੁ ਮਿਟਾਈ।
ਬੁਰਾ ਨ ਮਾਨੈ ਚਿਤਿ ਮੂਲਿ, ਅੰਦਰਿ ਭਲਿਆਈ।
ਸੰਤਾਂ ਦਾ ਦਲੁ ਬਹੁਤੁ ਹੈ, ਕਿਛੁ ਕੀਮ ਨ ਪਾਈ।
ਸ਼ਬਦੁ ਅਨਾਹਦੁ ਵਜਿਆ, ਨੀਸਾਨੈ ਘਾਈ॥੧੨॥

ਅੰਭ[2] ਤੱਤ ਕਾ ਕਾਮੁ ਸੁਤੁ, ਰਹੈ ਰਾਜ ਸੁਭਾਏ।
ਦਸਵੈਂ ਦੁਆਰਿ ਅਨੂਪ ਗੜ੍ਹਿ, ਵਾਸਾ ਤਿਤੁ ਥਾਂਏ।
ਸੁਖੁ ਚਲਾਵਾ ਕਾਮ ਦਾ, ਮਾਰੈ ਜਗੁ ਧਾਏ।
ਰਿਤਿ ਫਲੁ ਖਾਣਾ ਤਿਸੁ ਦਾ, ਅਹਾਰਿ ਅਘਾਏ।
ਪਾਪ ਕਪੜੇ ਪੈਧਿਆਸੁ, ਤਨਿ ਬਾਣਾ ਲਾਏ।
ਅੰਗੀਂ ਜੋਬਨੁ ਲਾਇਅਸੁ, ਸੰਜੋਅ ਜੁੜਾਏ।
ਹਸਿ ਬੋਲਣੁ ਬਿਲਾਸੁ ਮੁਚੁ, ਤਲਵਾਰਿ ਬਧਾਏ[3]।
ਨੇਤ੍ਰ ਬਾਣ ਭਉਂਹਾ ਕਮਾਣ, ਲਈਅਸੁ ਚੜ੍ਹਾਏ।
ਬਰਛੀ ਲਈ ਸੁਗੰਧਤਾ, ਢਾਲ ਗਰਬੁ ਰਖਾਏ।
ਰੂਪੁ ਘੋੜਾ ਅਸਬਾਬੁ ਜ਼ੀਨੁ, ਸੀਂਗਾਰੁ ਦਿਖਾਏ।
ਕਾਮ ਰਾਜਾ ਅਸਵਾਰੁ ਹੋਇ, ਦੇਖੈ ਦਉੜਾਏ।
ਸੈਨਾ ਸਭ ਚਲਾਈਅਸੁ, ਲਸ਼ਕਰੁ ਚੜ੍ਹਾਏ।
ਮਸਤੀ ਨਿੰਦਾ ਲਾਲਸਾ, ਆਲਸ ਅਧਿਕਾਏ।
ਸਭਨਾਂ ਸਿਰਿ ਹੈ ਨਿੰਦ੍ਰ ਜੋਰਿ, ਦੇ ਦੇਹੁ ਗਿਰਾਏ॥੧੩॥

ਤੇਜ[4] ਤੱਤ ਕਾ ਕ੍ਰੋਧੁ ਸੁਤੁ, ਰਵਿਆ ਸਭ ਥਾਂਏ।
ਪਿਤੈ ਵਾਸਾ ਕ੍ਰੋਧ ਦਾ, ਤਪਿ ਜੋਰਿ ਜਣਾਏ।
ਫਿਕਾ ਬੋਲਣੁ ਵਜ਼ੀਰੁ ਜਿਸੁ, ਕੁਤਾਉ ਦਿਖਾਏ।
ਕਪੜੁ ਪੈਹਿਨੇ ਕ੍ਰੋਧੁ ਅੰਗਿ, ਕੂੜਹੁ ਬੁਲਾਏ।
ਅੰਗੀਂ ਪੈਹਿਨੇ ਕਲਪਨਾ, ਹਥੀਆਰ ਬਣਾਏ।
ਮਿਸਰੀ[5] ਲਈਅਸੁ ਸਾਣ ਦੀ, ਲੈ ਲੱਕਿ ਬਧਾਏ।
ਭਉਂਹਾਂ ਕਮਾਨ ਛਿਦ੍ਰ ਤੀਰ, ਭਰਿ ਜੋਰਿ ਚਲਾਏ।
ਬਰਛੀ ਪਕੜੀ ਰਿਸਕ ਦੀ, ਸਿਰ ਉਪਰਿ ਫੇਰਾਏ।
ਅਵਗੁਣ ਢਾਲ ਬਣਾਈਅਸੁ, ਲੈ ਓਟ ਟਿਕਾਏ।
ਫਲੁ ਖਾਣਾ ਹੈ ਕ੍ਰੋਧ ਦਾ, ਤ੍ਰਿਸਨਾ ਰਹੀ ਛਾਏ।
ਖੁਆਰੀ ਘੋੜਾ ਕ੍ਰੋਧ ਦਾ, ਜਗਿ ਅਪਜਸੁ ਵਾਏ।
ਤਿਤੁ ਹੋਆ ਅਸਵਾਰੁ ਕ੍ਰੋਧੁ, ਦਉੜਾਇ ਨਚਾਏ।
ਪੰਜਿ ਪ੍ਰਕਿਰਤੀ ਨਾਲਿ ਲੈ, ਲਸਕਰੁ ਚੜ੍ਹਾਏ।

---

1. ਡੱਗਾ, ਚੋਬ; 2. ਪਾਣੀ; 3. ਹਾਸ ਬਿਲਾਸ ਦੀ ਤੇਗ ਬੰਨ੍ਹੀ ਹੈ; 4. ਅਗਨੀ; 5. ਤਲਵਾਰ।

ਕਲਪਨਾ ਨਿੰਦਾ ਅਰਨਤਾ[1], ਕ੍ਰੋਧੁ ਖੁਸਣ ਚਲਾਏ।
ਨਿਡਰ ਡਰਨਿ ਨਾ ਮੂਲਿ ਹਹਿ, ਚਲੇ ਗਰਜਾਏ ॥੧੪॥

ਤਤ ਬਾਇ[2] ਕਾ ਲੋਭੁ ਸੁਤੁ, ਮਨ ਮਾਹਿ ਬਸੇਰਾ।
ਫਲ ਖਾਣਾ ਮਾਇਆ ਰਚੈ, ਭਰਮੈ ਬਹੁਤੇਰਾ।
ਸੁਭਾਉ ਰਾਜਸੀ ਕਪੜੇ, ਦਾਲਧੁ[3] ਘਨੇਰਾ।
ਹੇਤੁ ਚਲਾਵਾ ਜਿਸ ਦਾ, ਚਲੈ ਅਗਲੇਰਾ।
ਜਿਰਹਾ ਬਣਾਈਅਸੁ ਲਾਲਸਾ, ਲਾਲਚੁ ਜਿਸ ਕੇਰਾ।
ਕੂੜੁ ਤੇਗ ਜਿਹਬਾ ਕਮਾਨ, ਤੀਰ ਬੋਲੁ ਭਲੇਰਾ।
ਧੀਠਵਾਈ[4] ਬਰਛੀ ਲਾਇੰਦਾ, ਦਾਅਵਾ ਉਚੇਰਾ।
ਢਾਲ ਕਰੇ ਅਪਤੀਜਣਾ[5], ਸਮਝਣ ਕੀ ਵੇਰਾ।
ਲਹਰਿ ਘੋੜਾ ਅਸਬਾਬੁ ਜੀਨੁ, ਲੈਹੀ ਟਕ ਹੇਰਾ।
ਤਿਤੁ ਹੋਆ ਅਸਵਾਰੁ ਲੋਭੁ, ਦੰਮਾ ਨਕ ਫੇਰਾ।
ਲਸਕਰੁ ਪਹੁਤਾ ਨਾਲਿ ਝਬ, ਹਰਿ ਲਗੀ ਨ ਬੇਰਾ।
ਦੁਬਿਧਾ ਤੈ ਜਾ ਚੰਡਿਆ, ਬਿਸਰਾਮ ਮਦੇਰਾ।
ਲਪਟਿ ਪਾਣੁ ਤੈ ਭਰਮਣਾ, ਜਾਇ ਪਰੈ ਪਰੇਰਾ ॥੧੫॥

ਅਕਾਸ਼ ਤੱਤ ਕਾ ਮੋਹੁ ਸੁਤੁ, ਦਿਲ ਵਾਸੁ ਮਝਾਰਿ।
ਸੁਭਾਉ ਰਾਜਸੀ[6] ਸੁਣੀ ਬਾਤ, ਰਖੈ ਉਰਧਾਰਿ।
ਰੰਗਿ ਕਸੁੰਭੇ ਕਪੜੇ, ਥੋੜੈ ਦਿਨ ਚਾਰਿ।
ਚਲਾਵਾ[7] ਜਿਸੁ ਕੁਟੰਬੁ ਹੈ, ਰੰਗਿ ਹੇਤਿ ਪਿਆਰਿ।
ਵਿਛੋੜਾ ਫਲੁ ਖਾਵਣਾ, ਤ੍ਰਿਪਤੈ ਅਹਾਰਿ।
ਰਚਿ ਰਹਣਾ ਅੰਗੀ ਕਰੈ, ਸੰਜੋਅ ਸਵਾਰਿ।
ਸਿਆਣਪ ਮਿਠਾ ਬੋਲਣਾ, ਬੰਨ੍ਹੇ ਤਲਵਾਰਿ।
ਬਰਛੀ ਮੇਲੁ ਆਦਰੁ ਕਮਾਨ, ਤੀਰ ਰੂਪਿ ਅਖਾਰਿ।
ਢਾਲ ਮਾਇਆ ਵਿਚਿ ਖਚਤੁ, ਹੋਇ ਰਤਾ ਸਭਿਆਰਿ।
ਸਭੁ ਪਸਾਰਾ ਜੇਤੜਾ, ਘੋੜਾ ਪੀੜਾਰਿ।
ਰਚਿ ਰਹਣਾ ਅਸਬਾਬੁ ਜੀਨੁ, ਆਂਦਾ ਸ਼ੀਂਗਾਰਿ।
ਤਿਸੁ ਦਉੜਾਏ ਮੋਹੁ ਚੜ੍ਹਿ, ਮੈਦਾਨਿ ਹਕਾਰਿ।
ਸ਼ਰਮੁ ਹੇਤੁ ਦੇਖਣੁ ਕੁਮਤਿ, ਨਿਰਤ ਲਸਕਰੁ ਚਾਰਿ ॥੧੬॥

ਅਕਾਸ਼ ਤੱਤ ਕਾ ਅਹੰਕਾਰੁ ਸੁਤੁ, ਜਿਸ ਮਤਿ ਨ ਕਾਇ।
ਅਗਹਾਨਾ ਸਿਰਿ ਵਸਦਾ, ਅਹੰਕਾਰੁ ਬਲਾਇ।
ਹਉਮੈ ਅਗਰਕੁ[8] ਜਿਸਦਾ, ਰਹੈ ਰਾਜ ਸੁਭਾਇ।
ਕੁਸੋਭਾ[9] ਫਲੁ ਖਾਵਣਾ, ਅਹੰਕਾਰਿ ਅਘਾਇ।
ਪਹਿਨ ਚਲੈ ਕਪੜ ਕੁਮਤਿ ਤਨਿ ਬਾਣਾ ਲਾਇ।

---

1. ਹਠ; 2. ਪੌਣ ਦਾ; 3. ਦਲਿੱਦ੍ਰ; 4. ਢੀਠਤਾ; 5. ਬੇਪ੍ਰਤੀਤੀ; 6. ਰਜੋ ਗੁਣੀ ਬ੍ਰਿਤੀ; 7. ਰਥਵਾਨ; 8. ਆਗੂ; 9. ਬਦਨਾਮੀ।

ਹਉਲਤਣ ਅੰਗੀ ਜਿਰਹਾ, ਸੰਜੋਅ ਲਗਾਇ।
ਆਪ ਥਾਪਣੁ ਅਣਮੰਨਣਾ, ਤੀਰ ਤੇਗ ਬਣਾਇ।
ਅਣਹੋਂਦੀ ਗੱਲ ਚਾਹਿਦਾ, ਲਏ ਧਣਖੁ ਚੜ੍ਹਾਇ।
ਅਨੀਅਤ ਦੀ ਬਰਛੀ ਲਏ, ਚਲੈ ਦੁਖਾਇ।
ਢਾਲ ਕਰੇ ਅਣ-ਸਮਝਣਾ, ਚੋਟ ਲਗੈ ਨ ਕਾਇ।
ਘੋੜਾ ਆਖੇ ਅਹੰਮਤਿ, ਲੈ ਆਵਹੁ ਜਾਇ।
ਡੰਫੁ[1] ਸਭੋ ਹੀ ਅਸਬਾਬੁ ਜਨੁ, ਆਂਦਾ ਪੀੜਾਇ।
ਤਿਤੁ ਸੂਰਾ ਅਹੰਕਾਰੁ ਚੜਿ, ਦੇਖੈ ਦਉੜਾਇ।
ਲਸਕਰੁ ਲਇਆ ਮਦਾਰ ਨਾਲ, ਪੰਚੇ ਚੜ੍ਹਾਇ।
ਮਮਤਾ ਤੇ ਅਭਿਮਾਨੁ ਮਾਨੁ, ਚਲੇ ਗਰਜਾਇ।
ਅਕਾਸ ਚਾਰੀ ਤੇ ਨਿਰਦੈਆ, ਗਰਬਨਿ ਬਫਾਇ॥੧੭॥

ਸੁਤ ਅਪ[2] ਤਤ ਕਾ ਜਤੁ ਬਲ, ਵਾਸ ਦਸਵੈਂ ਦੁਆਰੇ।
ਚਲਾਵਾ ਜਿਸ ਦਾ ਸੰਜਮੋ, ਪਹਿਰਾਵੇ ਭਾਰੇ।
ਕਪੜੁ ਕੁਵਤਿ ਤਾਮਸੀ, ਸੁਭਾਉ ਦਿਖਾਰੇ।
ਜਰਾ ਨ ਬਿਆਪੈ ਖਾਣ ਫਲੁ, ਰੱਜੇ ਅਹਾਰੇ।
ਚਿਰੰਜੀਵੀ ਅੰਗੀ ਕਰੇ, ਹਥੀਆਰ ਸੰਭਾਰੇ।
ਭਉ ਖੰਡਾ ਬੰਧੇਜੁ ਧਣਖੁ, ਤੀਰ ਨਿਹਚਿੰਤਾਰੇ।
ਬਰਛੀ ਦ੍ਰਿੜੁ ਠਹਿਰਾਵਣਾ, ਢਾਲ ਇਸਥਿਤਿ[3] ਧਾਰੇ।
ਘੋੜਾ ਕੀਤਾ ਸਾਧਨਾ, ਧਾਵਤੁ ਮਨੁ ਮਾਰੇ।
ਨਿਹਚਲੁ ਹੈ ਅਸਬਾਬੁ ਜੀਨੁ, ਆਂਦਾ ਸ਼ੀਂਗਾਰੇ।
ਤਿਤੁ ਹੋਆ ਅਸਵਾਰੁ ਜਤੁ, ਮੈਦਾਨਿ ਪੁਕਾਰੇ।
ਹਠੁ ਤਪੁ ਸੀਲੁ ਨਿਗ੍ਰਹੁ[4] ਉਦਾਸੁ ਨਾਲਿ ਲਸ਼ਕਰੁ ਭਾਰੇ॥੧੮॥

ਤਤੁ ਪ੍ਰਿਥੀ ਕਾ ਸੁਤੁ ਖਿਮਾ, ਪਿਤੈ ਵਾਸੁ ਭਾਈ।
ਰੂਪ ਚਲਾਵਾ[5] ਜਿਸੁ ਦਾ, ਫਲੁ ਸਾਂਤਿ ਅਘਾਈ।
ਸੁਭਾਉ ਭਲਾ ਹੈ ਸ਼ਾਂਤਕੀ, ਸਭ ਤਮਕ ਮਿਟਾਈ।
ਬਸਤਰ ਅੰਗਿ ਅਧੀਨਤਾ, ਰਿਦੈ ਮੈਲੁ ਨ ਕਾਈ।
ਕਪੜੁ ਸਭੋ ਉਜਲਾ, ਨਿਰਮਲੁ ਦਿਖਲਾਈ।
ਜਿਰ੍ਹਾ ਗਰੀਬੀ ਲਾਈਅਸੁ, ਚੋਟ ਲਗੈ ਨ ਕਾਈ।
ਖੰਡਾ ਧਰਮ ਸਮ੍ਾਲਿਓਸੁ, ਲੈ ਤੇਗ ਬਧਾਈ।
ਧਣਖੁ ਪੂਜਾ ਤੀਰ ਚਰਨ ਧੂਰਿ, ਬਰਛੀ ਨਿੰਮ੍ਰਤਾਈ।
ਸਿਰ ਪਰਿ ਗੁਰ ਉਪਦੇਸ਼ ਦੀ ਲੈ ਓਟ ਟਿਕਾਈ।
ਸੀਤਲਤਾਈ ਅਸੁ ਨੂੰ, ਪੀੜਹੁ ਅਜੁ ਧਾਈ।
ਖਉਣ[6] ਸਭੋ ਹੀ ਅਸਬਾਬ, ਜ਼ੀਨੁ ਬਣਤ ਬਣਾਈ।
ਖਿਮਾ ਚੜ੍ਹੈ ਤਯਾਰ ਹੋਇ, ਹਰਿ ਢਿਲ ਨਾ ਲਾਈ।

1. ਪ੍ਰਪੰਚ; 2. ਪਾਣੀ ਦਾ ਪੁੱਤਰ; 3. ਟਿਕਾਉ; 4. ਸ੍ਵੈ-ਕਾਬੂ; 5. ਰਥਵਾਹੀ; 6. ਸਹਿਨਸ਼ੀਲਤਾ।

ਲਸ਼ਕਰੁ ਪੰਜਿ ਚੜ੍ਹਾਇਅਸੁ, ਸਭ ਨਾਲਿ ਸਹਾਈ।
ਦੈਆ ਭਾਉ ਸਮਝਣਾ, ਨੇਮੁ ਭਗਤਿ ਕਮਾਈ॥੧੯॥

ਤਤ ਬਾਇ ਕਾ ਸੁਤੁ ਸੰਤੋਖੁ, ਵਾਸੁ ਰਿਦੈ ਮਝਾਰੇ।
ਸੁਭਾਉ ਸ਼ਾਂਤਕੀ ਜਿਸ ਦਾ, ਸਚੁ ਬਾਣੇ ਭਾਰੇ।
ਫਲੁ ਖਾਣਾ ਮੁਖਿ ਰਾਮੁ ਨਾਮੁ, ਤਿਪਤੇ ਅਹਾਰੇ।
ਸਹਜੁ ਚਲਾਵਾ ਜਿਸੁ ਵਜ਼ੀਰੁ, ਸਹਸਾ ਨਹੀ ਧਾਰੇ।
ਅੰਗੀ ਪਹਿਨੇ, ਨਿੰਮ੍ਰਤਾ, ਬਣਾਇ ਸਵਾਰੇ।
ਸਚੁ ਖੰਡਾ ਲਏ ਕਮਾਣ, ਪਰ ਕਾਰਜ ਸਾਰੇ[1]।
ਧੀਰਜੁ ਬਰਛੀ ਕਰਮ ਤੀਰ, ਢਾਲ ਗੁਰਮੁਖਿ ਸਾਰੇ।
ਨਿਰਲੰਬੁ ਘੋੜਾ ਅਸਬਾਬੁ ਜੀਨੁ, ਪਰਤੀਤਿ ਅਹਾਰੈ।
ਤਿਤੁ ਅਸਵਾਰੁ ਹੋਆ ਸੰਤੋਖੁ, ਰਾਗ ਵਾਗ ਭਜਾਰੇ।
ਸੁਮਤਿ ਦ੍ਰਿੜ੍ਹਤਾ ਤੈ ਦੀਨਤਾ, ਲਸ਼ਕਰ ਵੰਗਾਰੇ।
ਆਗਿਆ ਮੰਨਣੁ ਮਨਿ ਮਿਹਰ, ਨੇਮਿ ਭਲੇ ਕਰਾਰੇ॥੨੦॥

ਅਕਾਸ਼ ਤਤ ਕਾ ਸੁਤੁ ਬਿਬੇਕੁ, ਵਾਸਾ ਚਿਤ ਮਾਹੀ।
ਸੁਭਾਉ ਸ਼ਾਂਤਕੀ ਕਪੜੇ, ਰੰਗਿ ਲਾਲ ਬਣਾਈ।
ਪ੍ਰੇਮ ਚਲਾਵਾ ਜਿਸੁ ਦਾ, ਹਰਿ ਗੁਣ ਉਚਰਾਹੀ।
ਫਲੁ ਖਾਣਾ ਗੁਰਪ੍ਰੀਤਿ ਦਾ, ਆਹਾਰਿ[2] ਅਘਾਹੀ।
ਅੰਗੀ ਪਹਿਨੈ ਸੁਮਤਿ ਦੀ, ਸੰਜੋਅ ਸੁਹਾਹੀ।
ਸਮ-ਦ੍ਰਿਸ਼ਟੀ ਏਕੋ ਨਿਰਖਿ, ਤਲਵਾਰਿ ਬੰਧਾਹੀ।
ਧਣੁਖ ਕਮਾਵਣ ਬਾਣ ਤੀਰ, ਸ਼ੁਭ ਬਚਨ ਹਿਤਾਹੀ।
ਨਜ਼ਰਿ ਮਿਹਰ ਬਰਛੀ ਲਈ, ਢਾਲ ਸੇਵ ਕਰਾਹੀ।
ਤਿਆਗ ਘੋੜਾ ਅਸਬਾਬੁ ਜ਼ੀਨੁ, ਨਿਰਮਲੁ ਪੀੜਾਹੀ।
ਤਿਤੁ ਹੋਆ ਅਸਵਾਰੁ ਬਿਬੇਕੁ, ਮੈਦਾਨਿ ਫਿਰਾਹੀ।
ਸੈਨਾ ਲਈ ਬਿਬੇਕ ਨਾਲਿ, ਲਸਕਰੁ ਚੜ੍ਹਾਹੀ।
ਬ੍ਰਹਮ-ਗਿਆਨੁ ਧਾਰਣ ਧਿਆਨੁ, ਸੁਕ੍ਰਿਤ ਕਮਾਹੀ।
ਭਲੇ ਸੁਮਾਰਗ ਚਲਦੇ, ਮਗਿ ਬੁਰੈ[3] ਨ ਪਾਹੀ॥੨੧॥

ਉਪ੍ਰਤਿ[4] ਪ੍ਰਿਥੀ ਤਤ ਕਾ, ਸੁਤੁ ਸਿਵ ਵੇਚਾਰੀ।
ਸੁਭਾਉ ਸ਼ਾਂਤਕੀ ਹਰਿ ਕਿਸੈ, ਨੇਤ੍ਰ ਵਾਸੁ ਨਿਆਰੀ।
ਚਲਾਵਾ ਕੁਦਰਤਿ ਜਿਸੁ ਦਾ, ਦੇਖੈ ਵੀਚਾਰੀ।
ਫਲੁ ਖਾਣਾ ਕਰਮ ਰਹਤੁ, ਨਿਹਕਰਮੁ[5] ਅਹਾਰੀ।
ਕਪੜੁ ਅੰਗਿ ਬਣਾਇਆ, ਬਿਨਸੀ ਅਪਧਾਰੀ[6]।
ਸਤਿ ਮੰਨੇ ਗੁਰ ਆਗਿਆ, ਗਲਿ ਅੰਗੀ ਭਾਰੀ।
ਸ਼ਕਤੀ ਪਕੜੈ ਤੇਗ ਹਥਿ, ਗੁਰਬਾਣੀ ਸਾਰੀ।
ਧਣਖੁ ਚੜ੍ਹਾਏ ਗੁਰ ਬੰਦਨਾ, ਨਿਤ ਪੂਜਾਚਾਰੀ।

1. ਪਰੋਪਕਾਰ ਕਰੇ; 2. ਭੋਜਨ; 3. ਮੰਦੇ ਰਾਹ; 4. ਉਪਰਤਿ, ਉਪਰਾਮਤਾ; 5. ਨਿਸ਼ਕਾਮਤਾ; 6. ਮਾੜੀ ਨੀਅਤ।

ਤੀਰ ਲਏ ਮਨੁ ਅਰਪਿ ਦੇ, ਨਾਮਿ ਅਰਥ ਮੁਰਾਰੀ।
ਅਡੋਲੁ ਰਹੈ ਬਰਛੀ ਲਏ, ਤ੍ਰਿਖੀ ਅਣੀਆਰੀ।
ਕਿਰਪਾ ਸ਼ਕਤੀ ਢਾਲ ਓਟ, ਬਚਾਵਣਹਾਰੀ।
ਪਉਣ ਘੋੜਾ ਅਸਬਾਬੁ ਜ਼ੀਨ, ਮਿਥਿਆ ਸਚਿਆਰੀ।
ਸ਼ਾਂਤਿ ਪੀੜਾਇ ਅਣਾਇਆ, ਹੋਈ ਅਸਵਾਰੀ।
ਲਸ਼ਕਰੁ ਪੰਜਿ ਚੜ੍ਹਾਇਆ ਸੁ, ਨਾਲੁ ਫਉਜੁ ਕਰਾਰੀ।
ਦੈਆ ਭਾਉ ਤੈ ਸਮਝਣਾ, ਨੇਮ ਭਗਤਿ ਪਿਆਰੀ॥੨੨॥

ਦੁਹਾਂ ਦਲਾਂ ਮੁਕਾਬਲਾ, ਮਨ ਉਤੈ ਭਾਈ।
ਡਹੇ ਕਾਮ ਜਤ ਦੁਇ ਜਣੇ, ਪਹਿਲੀ ਲੜਾਈ।
ਊਂਘ ਆਲਸੁ ਤੈ ਲਾਲਸਾ, ਪਿੜ[1] ਬੰਨ੍ਹਣ ਦਾਈ।
ਮਸਤੀ ਦੇਖਨਿ ਕਾਮ-ਦਿਸਟਿ, ਰਣਿ ਧੁੰਮ ਮਚਾਈ।
ਜੂਝਨਿ ਤਿਨਾਂ ਸਾਮ੍ਹਣੇ, ਫਉਜ ਜਤ ਦੀ ਆਈ।
ਹਠਿ ਆਲਕੁ[2] ਜਪਿ ਜਾਗਣਾ, ਊਂਘ ਮਾਰਿ ਭਜਾਈ।
ਤਪਿ ਮਾਰੀ ਸ਼ੈਤਾਨਗੀ, ਨਿਗ੍ਰਹਿ[3] ਮਸਤਾਈ।
ਦੇਖਣੁ ਸੀਲਿ ਨਿਵਾਰਿਆ, ਕਾਮ-ਦਿਸਟਿ ਮਿਟਾਈ।
ਦ੍ਰਿੜ੍ਹ ਬਰਛੀ ਤਨੁ ਲਾਈਅਸੁ, ਚੋਟ ਭਲੀ ਫਬਾਈ।
ਮਾਰਿ ਲਿਆ ਜਤਿ ਕਾਮਦੇਉ, ਵੱਡਾ ਵੈਰਾਈ॥੨੩॥

ਕਾਮਿ ਮਾਰਿਐ ਕ੍ਰੋਧੁ ਤਮ, ਕਿਆ ਸ਼ੇਰ ਜੇਹੇ ਬਗੇ।
ਸੰਤਾਂ ਖਿਮਾ ਪਠਲੀਆ, ਕ੍ਰੋਧ ਤਿਸੁ ਤੇ ਭਗੇ।
ਕ੍ਰੋਧ ਖਿਮਾ ਦੁਇ ਓਰੜੇ[4], ਰਣਿ ਜੂਝਣ ਲਗੇ।
ਫਉਜ ਲੜਾਈ ਕ੍ਰੋਧ ਦੀ ਕ੍ਰੋਪੁ ਨਿੰਦਾ ਜਗੇ।
ਖੁਣਸ ਕਲਪਣਾ ਅਰਨਤਾ, ਰੂਪ ਜੇਹੇ ਅਗੇ।
ਚਾਕਰ ਲੜਦੇ ਖਿਮਾ ਦੇ, ਰਣਿ ਮੂਲਿ ਨ ਭਗੇ।
ਦਇਆ ਮਿਟਾਈ ਖੁਣਸ ਮਾਰਿ, ਕ੍ਰੋਧੁ ਸਿਉਂ ਭਾਉ ਤਗੇ।
ਪਰਹਾਰੀ ਨਿੰਦਾ ਭਗਤਿ ਕਰ, ਜਸੁ ਹੋਆ ਜਗੇ।
ਮਾਰਿ ਗਵਾਈ ਕਲਪਣਾ[5], ਸਮਝਣ ਕੈ ਮਗੇ।
ਨੇਮਿ ਮਿਟਾਈ ਅਰਨਤਾ, ਸੰਤਾਂ ਉਸਰਗੇ।
ਫ਼ਉਜ ਭੰਨੀ[6] ਹੈ ਕ੍ਰੋਧ ਦੀ, ਕੋ ਕਿਸੈ ਨ ਸਗੇ।
ਖਿਮਾ ਕ੍ਰੋਧੁ ਪਰਹਾਰਿਆ, ਧਰਮੈ ਕੇ ਖਗੇ[7]॥੨੪॥

ਕ੍ਰੋਧਹੁ ਪਿਛੈ ਲੋਭ ਦੇ, ਸਿਰਿ ਦਾਵਾ ਸਾਰਾ।
ਬੀੜਾ ਮਿਲਿਆ ਸੰਤੋਖ ਨੂੰ, ਲੋਭ ਮਾਰਣਹਾਰਾ।
ਜੁਟੇ ਲੋਭੁ ਸੰਤੋਖ ਦੁਇ, ਧ੍ਰਗ ਘੁਰੇ ਨਗਾਰਾ।
ਫਉਜਾਂ ਦੁਹੀਂ ਲੜਾਈਆਂ, ਵੇਖਨਿ ਨਿਦਾਰਾ।
ਫਉਜ ਡਹੀ ਹੈ ਕ੍ਰੋਧ ਦੀ, ਕਰਿ ਬਲੁ ਬਿਸੀਆਰਾ[8]।

---

1. ਰਣਭੂਮੀ; 2. ਆਲਸ; 3. ਸ੍ਵੈ-ਕਾਬੂ; 4. ਉਲਰ ਕੇ; 5. ਬੇਚੈਨੀ; 6. ਭੱਜੀ; 7. ਖੜਗ; 8. ਬਹੁਤਾ।

ਦੁਵਿਧਾ ਤੈ ਜਾ ਚੰਡਿਆ, ਬਿਸਰਾਮ ਅਧਾਰਾ।
ਲਪਟਿ ਪਾਣੁ ਤੈ ਭਰਮਣਾ, ਹੋਏ ਹੁਸ਼ੀਆਰਾ।
ਸਉਂਹਾਂ[1] ਹੋਆ ਦਲ ਸੰਤੋਖ ਦਾ, ਵੱਡੇ ਜ਼ੋਰਦਾਰਾ।
ਦੁਬਿਧਾ ਮਾਰੀ ਮਿਹਰ ਪੈ, ਰਣ ਵਿਚਿ ਕੰਧਾਰਾ।
ਮਿਹਨਤ ਸਿਉਂ ਜਾ ਚੰਡਿਆ, ਹਤਿ ਆਗਿਆ ਸਰਮੁ ਬਿਸਾਰਾ।
ਲਪਟਿ ਪਾਣੁ ਮਾਰਿਆ ਦੀਨਤਾ, ਭਰਮਣ ਦ੍ਰਿੜੁ ਤਾਰਾ।
ਫਉਜ ਲਈ ਮਾਰਿ ਲੋਭ ਦੀ, ਭੰਨੀ[2] ਇਕ ਵਾਰਾ।
ਸਚੁ ਖੰਡਾ ਸੰਤੋਖਿ ਧੂਹਿ, ਲੋਭੁ ਮਾਰਿ ਬਿਦਾਰਾ॥੨੫॥

ਲੋਭ ਮੁਏ ਮੋਹੁ ਗਰਬਿਆ, ਜੋਰਿ ਬਹੁਤੁ ਗੁਮਾਨਿ।
ਸਾਧਾਂ ਕੀਆ ਬਿਬੇਕ, ਥਾਪਿ ਅਮਿਤੈ ਤਾਣਿ।
ਮੋਹੁ ਬਿਬੇਕੁ ਦੁਵੈਂ ਡਹੇ, ਰਣਿ ਵਡੇ ਮੈਦਾਨਿ।
ਲਸ਼ਕਰ ਲੜਦੇ ਮੋਹ ਦੇ, ਦਲਿਓ ਥਕਿ ਪਾਨਿ।
ਦੇਖਣੁ ਸਰਮੁ ਕੁਮਤਿ ਹੇਤੁ, ਨਿਡਰ ਨਾ ਸੰਗਾਨਿ।
ਤਿਨ੍ਹਾ ਨਾਲਿ ਬਿਬੇਕ ਦੇ, ਲਸ਼ਕਰ ਲੁਝਾਨਿ[3]।
ਬ੍ਰਹਮ ਗਿਆਨੁ ਧਾਰਣ ਧਿਆਨੁ, ਲੜਦੇ ਸਣੁ ਗਿਆਨਿ।
ਸੁਕ੍ਰਿਤੁ ਭਲਾ ਸੁਮਾਰਗੋ, ਰਣਿ ਕਮੀ ਨਾ ਖਾਨਿ।
ਬ੍ਰਹਮ ਗਿਆਨਿ ਮਾਰੀ ਸ਼ਰਮ, ਕੁਮਤਿ ਗਿਆਨਿ।
ਧਾਰਣੁ ਹੇਤੁ ਨਿਵਾਰਿਆ, ਦੇਖਣੁ ਸੁਭ ਧਿਆਨਿ।
ਸੁਮਾਰਗਿ ਭਉ ਪਰਹਾਰਿਆ[4], ਓੜਕਿ ਅਵਸਾਨਿ[5]।
ਲਈ ਮਿਹਰ ਦੀ ਸੈਹਥੀ, ਮਾਰਿ ਰਖਿਆ ਥਾਨਿ।
ਮੋਹੁ ਲਿਆ ਬਿਬੇਕਿ ਝੜਿ, ਦਲ ਵਿਚਿ ਨਿਦਾਨਿ॥੨੬॥

ਸਭਨੀ ਹੂ ਅਹੰਕਾਰੁ ਜੋਰਿ, ਕੋ ਚਿਤਿ ਨ ਪਾਏ।
ਭਗਤ ਭੇਜਨਿ ਅਹੰਕਾਰ ਨੂੰ, ਸਿਵ[6] ਸਉਂਹੇ ਜਾਏ।
ਸਿਵ ਅਹੰਕਾਰ ਦੋਵੈਂ ਡਹੇ, ਨੀਸਾਨੁ[7] ਵਜਾਏ।
ਫਉਜ ਜੋਰਿ ਅਹੰਕਾਰ ਦੀ, ਲੜਦੇ ਬਫਾਏ।
ਅਗਾਸ ਚਾਰੀ ਤੈ ਨਿਰਦੈਆ, ਮੈਮੱਤੁ ਜੁਝਾਏ।
ਮਨੁ ਲੜੈ ਅਭਿਮਾਨ ਸਣੁ, ਘਤੈ ਜਗੁ ਆਏ।
ਹੋਆ ਤਿਨ੍ਹਾਂ ਸਾਮ੍ਹਣਾ, ਦਲੁ ਸਿਵ ਦਾ ਜਾਏ।
ਗੋਸਟਿ ਸਬਦੁ ਸੁਰਤਿ ਧਿਆਨੁ ਨਿਜ ਪਦਿ ਠਹਰਾਏ।
ਅਕਾਸਚਾਰੀ[8] ਪਿੜ ਰਖਿਓਸੁ, ਮਾਰਿ ਗੋਸ਼ਟੀ ਥਾਂਏ।
ਸ਼ਬਦ ਮਾਰੀ ਹੈ ਨਿਰਦਇਆ, ਮਨਿ ਦਇਆ ਵਸਾਏ।
ਮਾਨਿ ਸੁਰਤਿ ਪ੍ਰਹਾਰਿਆ, ਦਿਤਾ ਗਿਰਾਏ।
ਨਿਜ ਪਦ ਮਮਤਾ ਸਭ ਹਤੀ, ਹਰਿ ਸਿਉ ਲਿਵ ਲਾਏ।

---

1. ਸਾਮ੍ਹਣੇ; 2. ਭਜਾ ਦਿੱਤੀ; 3. ਲੜਦੇ; 4. ਮਾਰਿਆ; 5. ਅੰਤ ਨੂੰ; 6. ਰੱਬੀ ਜੋਤਿ; 7. ਨਗਾਰਾ;
8. ਫੁਰਨਾ।

ਧਿਆਨਿ ਕੀਤਾ ਬਹੁ ਮਾਣ ਦੂਰਿ, ਰਣਿ ਮਾਰਿ ਮਿਟਾਏ।
ਬਾਣੀ ਖੜਗੁ ਸਮਾਲਿਓਸੁ, ਹੋਈ ਸੁਭਾਏ।
ਝਾੜਿ ਓਸੁ ਸਿਰੁ ਅਹੰਕਾਰ ਦਾ, ਦਿਤੇ ਸੁ ਲੁੜਾਏ[1]।
ਸਿਵ ਅਹੰਕਾਰੁ ਨਿਵਾਰਿਆ, ਸੁਖਿ ਦੇਸੁ ਵਸਾਏ।
ਨੇਜੇ ਢਠੇ ਬੁਰੇ ਦੇ, ਚਲੇ ਹਰਾਏ।
ਭਗਤਾਂ ਲੀਆ ਅਜਿਤ ਗੜ੍ਹ, ਹਰਿ ਮੰਗਲ ਗਾਏ॥੨੭॥

ਜਿਵ ਭਾਵੈ ਤਿਉ ਰਖੁ ਤੂ, ਤੇਰੀ ਸਰਣਾਈ।
ਐਥੇ ਓਥੇ ਆਦਿ ਅੰਤਿ, ਹੋਵਹੁ ਸਹਾਈ।
ਬਾਹਲਾ ਆਖਣ ਬਾਦਿ[2] ਹੈ, ਤੁਧ ਭਾਵੈ ਸਾਈ।
ਭੇਖੁ[3] ਤੇਰਾ ਜਗਿ ਆਖੀਐ, ਤੇਰੀ ਵਡਿਆਈ।
ਢਾਡੀ ਗਾਵਿ ਸੁਣਾਇੰਦਾ, ਗੁਰ ਦਰਸ਼ਨ ਤਾਈਂ।
'ਜਨ ਨਾਨਕ'[4] ਗੁਰਦੇਵ ਪਹਿ, ਕਹਿ ਬਿਨਉਂ ਸੁਣਾਈ।
ਦਾਨੁ ਮਿਲੈ ਅਣਮੰਗਿਆ, ਸੱਦਿ ਮਹਲਿ ਬੁਲਾਈ॥੨੮॥

---

1. ਰੋੜ੍ਹ ਦਿੱਤੇ; 2. ਫ਼ਜ਼ੂਲ; 3. ਨਾਨਕ-ਪੰਥ; 4. ਸੋਢੀ ਹਰਿ ਜੀ ਗੁਰਗੱਦੀ ਦਾ ਦਾਅਵੇਦਾਰ ਹੋਣ ਦੇ ਨਾਤੇ 'ਨਾਨਕ' ਪਦ ਦਾ ਪ੍ਰਯੋਗ ਕਰਦਾ ਹੈ ਤਾਂ ਕਿ ਸਿੱਖ ਉਸ ਦੀ ਰਚਨਾ ਨੂੰ 'ਗੁਰਬਾਣੀ' ਹੀ ਸਮਝਣ।

ਅਗਿਆਤ ਕਵੀ—

# (੧੦) ਵਾਰ ਗਿਆਨ ਅਗਿਆਨ ਕੀ (ਮਾਰੂ)

ਇਹ ਵਾਰ ਵੀ ਨੇਕੀ ਤੇ ਬਦੀ ਦੇ ਸੰਗਰਾਮ ਨੂੰ ਵਿਸਤਾਰ ਨਾਲ ਸੋਹਣੀ ਤਰ੍ਹਾਂ ਪੇਸ਼ ਕਰਦੀ ਹੈ। ਇਕ ਪਾਸੇ ਗਿਆਨ ਰਾਜੇ ਦੀ ਸੈਨਾ ਹੈ, ਦੂਜੇ ਪਾਸੇ ਅਗਿਆਨ ਦੀ। ਗਿਆਨ ਦੀ ਸੈਨਾ ਵਿਚ ਸਤਿ, ਸੰਤੋਖ, ਬਿਬੇਕ, ਬੈਰਾਗ ਆਦਿ ਸੂਰਬੀਰ ਹਨ ਤੇ ਅਗਿਆਨ ਦੀ ਸੈਨਾ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਲੜਾਕੇ ਵਿਕਾਰ ਹਨ। ਅਗਿਆਨ ਦੇ ਅੱਤਿਆਚਾਰਾਂ ਤੋਂ ਤੰਗ ਆਇਆ ਸੰਸਾਰ, ਪਰਮੇਸ਼ਰ ਪਾਸ ਅਰਜ਼ ਕਰਦਾ ਹੈ ਕਿ ਸਾਨੂੰ ਕਿਵੇਂ ਇਨ੍ਹਾਂ ਪੰਜ ਦੋਖੀਆਂ ਤੋਂ ਬਚਾਇਆ ਜਾਵੇ। ਇਹ ਬੇਨਤੀ ਸੁਣ ਕੇ ਪ੍ਰਭੂ ਗੁਰੂ ਨਾਨਕ ਸਾਹਿਬ ਨੂੰ ਧਰਤੀ ਉੱਤੇ ਭੇਜਦਾ ਹੈ; ਉਹ ਗਿਆਨ ਨੂੰ ਰਾਜ ਤਿਲਕ ਦੇ ਕੇ ਸਾਵਧਾਨ ਕਰਦੇ ਤੇ ਉਸ ਦੇ ਲਸ਼ਕਰ ਸਤਿ, ਸੰਤੋਖ ਤੇ ਬਿਬੇਕ ਆਦਿ ਨੂੰ ਹੱਲਾ-ਸ਼ੇਰੀ ਦਿੰਦੇ ਹਨ। ਦੂਜੇ ਪਾਸੇ ਅਗਿਆਨ ਦੇ ਸੂਰਮੇ ਕਾਮ—ਰਤਿ, ਕ੍ਰੋਧ—ਹਿੰਸਾ, ਲੋਭ—ਤ੍ਰਿਸ਼ਨਾ, ਮੋਹ—ਮੂਰਛਾ ਤੇ ਅਹੰਕਾਰ—ਮਮਤਾ ਆਦਿ ਆਪਣੇ ਪਰਿਵਾਰ ਸਮੇਤ ਚੜ੍ਹ ਕੇ ਆਏ ਹੋਏ ਹਨ, ਪਰ ਸਤਿਗੁਰਾਂ ਦੀ ਥਾਪਨਾ ਸਦਕਾ ਗਿਆਨ ਦੀ ਸੈਨਾ ਜ਼ੋਰਾਵਰ ਸਿੱਧ ਹੁੰਦੀ ਹੈ ਤੇ ਇਨ੍ਹਾਂ ਸਭਨਾਂ ਨੂੰ ਭਜਾ ਦਿੰਦੀ ਹੈ। ਫਿਰ ਕਵੀ ਦੱਸਦਾ ਹੈ ਕਿ ਕਿਵੇਂ ਗੁਰੂ ਨਾਨਕ ਤੋਂ ਪਿੱਛੋਂ ਸੱਤ ਗੁਰੂਆਂ ਨੇ ਨੇਕੀ ਦੀ ਸ਼ਕਤੀ ਨੂੰ ਹੋਰ ਬਲਵਾਨ ਕੀਤਾ। ਇਸ ਵਾਰ ਅੰਦਰ ਅੱਠ ਗੁਰੂਆਂ ਦਾ ਜ਼ਿਕਰ ਹੈ ਤੇ ਨਾਲ ਉਨ੍ਹਾਂ ਦੇ ਦੇਹਾਂਤ ਦੀਆਂ ਤਿੱਥਾਂ ਤੇ ਸੰਮਤ ਵੀ ਦਿੱਤੇ ਹਨ।

ਅੰਤ ਵਿਚ ਬਾਬਾ ਰਾਮ ਰਾਇ ਦੇ ਚਲਾਣੇ ਦੀ ਤਾਰੀਖ਼ ਤੇ ਸਾਲ 1744 ਭਾਦੋਂ ਸੁਦੀ ਅਸ਼ਟਮੀ ਵੀ ਦਿੱਤਾ ਹੈ। ਗੁਰੂ ਤੇਗ਼ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਵਰਣਨ ਹੈ ਨਹੀਂ। ਇਸ ਤੋਂ ਜ਼ਾਹਰ ਹੈ ਕਿ ਰਚਨਾ ਦਾ ਸਮਾਂ ਗੁਰੂ ਗੋਬਿੰਦ ਸਿੰਘ ਜੀ ਦਾ ਹੈ। ਇਸ ਗੱਲ ਦੀ ਪੁਸ਼ਟੀ ਏਸ ਕਰਕੇ ਵੀ ਹੁੰਦੀ ਹੈ ਕਿ ਜਿਸ ਹੱਥ-ਲਿਖਤ ਖਰੜੇ ਵਿਚ ਇਸ ਦੀ ਨਕਲ ਮੌਜੂਦ ਹੈ, ਉਸ ਖਰੜੇ ਦੇ ਲਿਖਣ ਦਾ ਸਮਾਂ ਸੰਮਤ 1765 ਬਿ: ਫੱਗਣ ਸੁਦੀ ਐਤਵਾਰ, ਹੋਲੀ ਵਾਲਾ ਦਿਨ ਦਿੱਤਾ ਹੋਇਆ ਹੈ। ਇਹ ਖਰੜਾ ਸੈ.ਪ.ਲਾ. ਪਟਿਆਲਾ ਦੇ 2880 ਨੰਬਰ 'ਤੇ ਸੁਰੱਖਿਅਤ ਹੈ :

ਵਾਰ ਗਿਆਨ ਅਗਿਆਨ ਕੀ
ਰਾਗ ਮਾਰੂ

ਸਲੋਕ— ਸਤਿਗੁਰ ਪੁਰਖੁ ਮਨਾਇਓ, ਚਰਨ ਕਵਲ ਅਭਿਆਸ।
ਬਿਬਿ[1] ਰਾਜਾ ਕੇ ਜੁਧ ਕੋ, ਰਚਿਓ ਜੁਧ ਬਿਲਾਸ॥੧॥

1. ਦੋ ਰਾਜਿਆਂ।

ਕੁਨਪ ਨਗਰ ਰਾਜਾ ਬਲੀ, ਅਲਖ ਰੂਪ ਨਿਰਬਾਨ।
ਰਾਜ ਛੋਡਿ ਬੈਰਾਗੁ ਗਹਿ, ਸੁ ਸਰੂਪ ਗ਼ਲਤਾਨ॥੨॥

ਪਉੜੀ— ਤਾਂਕੇ ਦੁਇ ਸੁਤ[1] ਮਹਾਂਬਲੀ, ਜੋਧਾ ਬਲਕਾਰੀ।
ਪਰਗਟ ਸੂਰ ਸੰਸਾਰ ਮੈਂ, ਦੋਨੋਂ ਬਲਧਾਰੀ।
ਜੇਸ਼ਟ[2] ਗਿਆਨ ਸਰੂਪ ਹੈ, ਗਿਆਨੀ ਗੁਣਕਾਰੀ।
ਅਨੁਜ[3] ਅਨੋਖਾ ਦੁਖਦਾ, ਯੋਧਾ ਬੇਕਾਰੀ।
ਸੋ ਦੁਸਟਾਂ ਸੈਨਾ ਜੋਰ ਕੈ, ਭਇਆ ਰਾਜ-ਅਧਿਕਾਰੀ॥੧॥

ਸਲੋਕ— ਜੇਸ਼ਟ ਸਰੇਸ਼ਟ ਧਿਆਨ ਧਰਿ, ਨਿਤ ਆਪਾ ਧੋਵੈ।
ਕਲੀਕਾਲ ਜੰਜਾਲ ਮਹਿ, ਆਪਾ ਨਹਿ ਖੋਵੈ॥੧॥
ਜਗ ਕੀ ਓਰ ਸੂਤਾ ਰਹੈ, ਆਪਿ ਆਪੁ ਬਿਚਾਰੈ।
ਤਾਤ[4] ਸੰਗ ਰਾਤਾ ਰਹੈ, ਸਰਨਾਗਤ ਤਾਰੈ॥੨॥

ਪਉੜੀ— ਹੋਇ ਗਰੀਬੁ ਜਗ ਮੈਂ ਰਹਿਓ ਤਿਸੁ ਕੋਇ ਨ ਜਾਣੈ।
ਦੇਵ-ਭੂਮਿ ਅਸੁਰਨ ਜਿਤੀ, ਕੋ ਧਰਮੁ ਪਛਾਣੈ।
ਚਾਰੇ ਚੱਕ ਨਿਵਾਇਆ, ਦੁਸ਼ਟਾਂ ਮਨ ਭਾਣੈ।
ਰਾਜ ਚਲਾਇਆ ਮਹਾਂਬਲੀ, ਅਗਿਆਨ ਬਿਗਾਨੈ।
ਅੰਧ ਧੁੰਦ ਦੋਹੀ[5] ਫਿਰੈ, ਕਵਿ ਪ੍ਰਗਟੁ ਬਖਾਨੈ॥੨॥

ਸਲੋਕ— ਕੁਬੁਧਿ ਤ੍ਰੀਆ ਅਗਿਆਨ ਕੀ, ਪਟਰਾਨੀ ਸਭ ਮਾਹਿੰ।
ਨਾਰਿ ਪੁਰਖ ਮਿਲ ਜਗਤ ਕੋ, ਪਾਪ ਕੈ ਪੰਥ ਚਲਾਹਿੰ॥੧॥
ਧਰਮ ਅਰਥ ਅਰ ਕਾਮ ਮੋਖ, ਜੋ ਸਹਿਜੇ ਚਲੇ ਬਿਲਾਇ[6]।
ਪਾਪ ਪੰਥ ਜਗ ਪਰਗਟਿਉ, ਹਰਿ ਜਨ ਰਹੇ ਦੁਰਾਇ[7]॥੨॥

ਪਉੜੀ— ਕਾਮ ਕ੍ਰੋਧ ਅਰੁ ਲੋਭੁ ਮੋਹੁ, ਜਗਿ ਪਰਗਟ ਹੂਆ।
ਹਰਿ ਗੁਰ ਤੇ ਬੇਮੁਖ ਹੋਇ ਕਰਿ, ਭਾਉ ਲੀਆ ਦੂਆ[8]।
ਸੁਤ ਬਿਤ ਬਨਿਤਾ ਨੇਹੁ ਕਰ, ਪਾਪ ਪੋਟ[9] ਬੰਧੂਆ।
ਜਨਮੁ ਅਮੋਲਕੁ ਹਾਰਹੀ, ਖੇਲ ਪੰਜਾਂ ਜੂਆ।
ਆਪੇ ਆਪ ਬੰਧਾਵਹੀ, ਜਿਉ ਨਲਨੀ ਸੂਆ[10]॥੩॥

ਅਗਿਆਨ ਆਪਣੇ ਲਸ਼ਕਰ ਕਾ ਮਹਲਾ ਲੈਣ ਲਗਾ।
ਕਾਮਦੇਵ ਨੇ ਮਹਲਾ ਆਇ ਦੀਆ।

ਸਲੋਕ— ਕਾਮੁ ਕਟਕੁ ਕਰਿ ਆਇਆ[11], ਦੀਆ ਮਹਲਾ ਆਇ[12]।
ਪੰਚ ਮਹਾਂ ਸਰ ਸਧਾਏ, ਕੋ ਆਗੈ ਠਹਿਰਾਇ॥੧॥
ਰਿਤ ਬ੍ਰਿਤ ਨਾ ਤ੍ਰੀਆ ਪਤਿਬ੍ਰਤਾ, ਸਦਾ ਰਹੈ ਪੀਅ ਸੰਗ।
ਨਰ ਨਾਰੀ ਮੋਹਤ ਕਰੈ, ਜਪ ਤਪ ਕਰਦੇ ਭੰਗ॥੨॥

---

1. ਪੁੱਤ; 2. ਵੱਡਾ; 3. ਛੋਟਾ ਦੁਖਦਾਈ ਹੋਇਆ; 4. ਪਿਤਾ; 5, ਡੌਂਡੀ (ਧਾਂਕ) 6. ਮਿਟ ਚਲੇ; 7. ਛੁਪ ਗਏ; 8. ਦ੍ਵੈਤ-ਭਾਵ; 9. ਪੰਡ; 10. ਤੋਤਾ; 11. ਫ਼ੌਜ ਚੜ੍ਹਾ ਲਿਆਇਆ; 12. ਫ਼ੌਜ ਉਤਾਰੀ।

ਪਉੜੀ— ਕਾਮਦੇਉ ਜੋਧਾ ਬਲੀ, ਤਿਸੁ ਸਭੁ ਕੋ ਜਾਨੈ।
ਸੁਰਿਨਰ ਮੁਨਿਜਨ ਸਾਧ ਜਨ, ਆਣ ਤਿਸ ਕੀ ਮਾਨੈ।
ਜੋਗੀ ਜਤੀ ਦਿਗੰਬਰਾ[1], ਨਹਿੰ ਧੀਰਜ ਠਾਨੈ।
ਰਤਿ ਬ੍ਰਿਤਿ[2] ਕੇ, ਮਾਰੇ ਮਰ ਗਏ, ਖੋਇ ਗਿਆਨ ਧਿਆਨੈ ॥੪॥

ਕ੍ਰੋਧ ਕਾ ਮਹਲਾ

ਸਲੋਕ— ਕ੍ਰੋਧ ਅਸੋਧੁ ਅਮੋਘ ਇਹੁ, ਜਗ ਕੋ ਜੀਤਨਹਾਰ।
ਕਉਨੁ ਸੂਰੁ ਜਗ ਮਹਿ ਬਲੀ, ਜੋ ਇਸ ਕੋ ਸਹੈ ਪ੍ਰਹਾਰੁ ॥੧॥
ਹਿੰਸਾ ਤ੍ਰੀਆ ਕਰੋਧ ਕੀ, ਮਹਾਂ ਬਿਕਰਾਲ ਸਰੂਪ।
ਜਾਂ ਕਉ ਬਾਣ ਇਸ ਕਾ ਲਗੈ, ਖਿਨ ਮੈਂ ਕਰੈ ਕੁਰੂਪ ॥੨॥

ਪਉੜੀ— ਕ੍ਰੋਧ ਜੁ ਹਿੰਸਾ ਸਹਤ ਹੀ, ਆਣਿ ਦੀਆ ਮਹਲਾ।
ਜਪ ਤਪ ਜੁਗਤਿ ਜਤਨ ਮੈਂ, ਪਰਿਓ ਬਰਥਲਾ।
ਧਰਮੁ ਨੇਮੁ ਤਪਸਿਆ ਹਿਰੀ, ਜੀਉ ਦੋਜ਼ਕ ਚਲਾ।
ਬੇਦ ਕਤੇਬ ਸਭ ਬੀਸਰੇ, ਚਲੈ ਚਾਲ ਅਵਲਾ[3]।
ਜਿਸ ਕ੍ਰੋਧ ਪਕੜ ਝੰਜੋੜਈ, ਤਿਸੁ ਦੋਜਕ ਘਲਾ ॥੫॥

ਲੋਭ ਕਾ ਮਹਲਾ

ਸਲੋਕ— ਲੋਭ ਲਹਰ ਕਉ ਸਹਿ ਸਕੈ, ਐਸਾ ਜੋਧਾ ਕਉਨ।
ਗਿਰਹੀ ਜੋਗੀ ਸਤਿਬ੍ਰਿਤੀ, ਤਿਨ ਜੀਤੇ ਚਉਦਹ ਭਉਨ ॥੧॥
ਤ੍ਰਿਸ਼ਨਾ ਤਾਂਕੀ ਪਤਿਬ੍ਰਤਾ, ਅਰਧੰਗੀ[4] ਪਤਿ ਸੰਗ।
ਆਇ ਮਹਲਾ ਤਿਨ ਦੀਆ, ਮਨ ਮੁਨਿਜਨ ਕਾ ਭਇਓ ਭੰਗ ॥੨॥

ਪਉੜੀ— ਪਾਪੀ ਲੋਭੁ ਨ ਜਾਨਈ, ਅਪੁਨੀ ਅਉ ਪਰਾਈ।
ਲਖ ਗੁਣਵੰਤਾਂ ਜਉ ਥੀਐ, ਸਭੁ ਦੇਇ ਬਹਾਈ।
ਗਿਆਨੁ ਧਿਆਨੁ ਸਤ ਬਰਖ ਕਾ, ਛਿਨ ਮਾਹਿ ਲੁਟਾਈ[5]।
ਲੋਭ ਲਹਿਰ ਜਬ ਮਨ ਉਠੈ, ਅੰਧਾ ਹੋਇ ਜਾਈ।
ਗੁਰੁ ਪਰਮੇਸਰੁ ਨਾ ਸੁਝੈ, ਨਾ ਭੈਣੁ ਨਾ ਭਾਈ ॥੬॥

ਮੋਹ ਕਾ ਮਹਲਾ

ਸਲੋਕ— ਮੋਹੁ ਛੋਹ[6] ਭਇਓ ਉਠਿਓ, ਦੀਓ ਦਮਾਮਾ ਆਇ।
ਤੀਨ ਭਵਨ ਮੂਰਛਤ ਕੀਏ, ਕਲਿਜੁਗ ਕੈ ਪਰਥਾਇ ॥੧॥
ਮੂਰਛਾ[7] ਤਾਂਕੀ ਤ੍ਰੀਆ ਬਲੀ, ਜਿਨ ਜੀਤਿਓ ਸਗਲ ਜਹਾਨ।
ਸਤਿਗੁਰ ਕੇ ਪਰਤਾਪ ਤੇ, ਕੋ ਗੁਰਮੁਖੁ ਬਚੈ ਨਿਦਾਨ ॥੨॥

ਪਉੜੀ— ਮੋਹੈ ਮੋਹੀ ਪ੍ਰਿਥਮੀ, ਨਹੀ ਆਪੁ ਪਛਾਣੈ।
ਜਾਨੈ ਬੂਝੇ ਸਮਝ ਹੀ, ਫਿਰਿ ਬਿਖੁ ਮਨੁ ਮਾਨੈ।

---

1. ਜੈਨੀ ਸਾਧੂ; 2. ਲਗਾਉ; 3. ਪੁੱਠੀ; 4. ਘਰ ਵਾਲੀ; 5. ਸੌ ਸਾਲ ਦਾ; 6. ਗੁੱਸਾ; 7. ਬੇਹੋਸ਼ੀ।

ਘਟਿ ਮਹਿ ਅੰਮ੍ਰਿਤੁ ਨਾਮੁ ਤਜਿ, ਬਿਖਿਆ ਰਸ[1] ਛਾਨੈ।
ਸਤਿਗੁਰ ਅਖਰੁ ਜੋ ਕਹੈ, ਸੁਣੀਐ ਨਹੀ ਕਾਨੈ।
ਅੰਧੈ ਦੋਜਕ ਪਾਇਆ, ਮੋਹੈ ਸੁਲਤਾਨੈ ॥੭॥

ਅਹੰਕਾਰ ਕਾ ਮਹਲਾ

ਸਲੋਕ— ਨੌਬਤ ਬਜੀ ਅਹੰਕਾਰ ਕੀ, ਘੁਰ ਆਏ ਨੀਸਾਨ।
ਭਾਗਿਓ ਛੂਛਾ ਜਪ ਤਪੋ, ਜਿਉ ਪਉਨੇ ਸੂਕੇ ਪਾਨ[2] ॥੧॥
ਮਮਤਾ ਪਤਨੀ ਤਾਸ ਕੀ, ਲਪਟ ਰਹੀ ਸਭ ਅੰਗ।
ਸਭੁ ਜਗੁ ਤਾ ਮਹਿ ਪਚਿ ਮਰਤ, ਜਿਉਂ ਦੀਪਕ ਜਰਤ ਪਤੰਗ ॥੨॥

ਪਉੜੀ— ਅਬ ਅਗਿਆਨੁ ਅਹੰਕਾਰ ਕਾ ਜੋ ਲੇਤ ਮਹਲਾ।
ਰੋਮ ਰੋਮ ਹਰਖਤ ਭਇਓ, ਦੇਖ ਜੋਧਾ ਭਲਾ।
ਸੁਰਗ ਮ੍ਰਿਤ[3] ਪਾਤਾਲ ਕਉ, ਇਹੁ ਜਿਤੈ ਇਕੱਲਾ।
ਤਾਂਕੀ ਧਾਂਕ ਮਹਾਂਬਲੀ, ਤ੍ਰਿਭਵਨ ਥਰਥਲਾ।
ਸੁਰਿ ਨਰ ਮੁਨਿ ਜਨ ਸਾਧ ਜਨ, ਚਲੈ ਚਾਲ ਅਵੱਲਾ ॥੮॥

ਏ ਪਾਂਚੋ ਇਕੱਠੇ ਹੋਇ ਕਰ ਸਲਾਮ ਕਰ ਕੈ ਅਰਜ਼ ਕਰੀ,
ਜੋ ਹੁਕਮੁ ਹੋਇ ਸੁ ਕਰਹਿੰ।

ਸਲੋਕ— ਪਾਂਚੋ ਸੂਰ ਸੰਗ੍ਰਾਮ ਜਿਤ, ਜੁਰ ਆਇ ਕਰੀ ਸਲਾਮ।
ਜੋ ਆਗਿਆ ਗੁਰੂ ਅਗਿਆਨ ਦੇ, ਸੋਈ ਕਰਹੈਂ ਕਾਮ ॥੧॥
ਕਰਨਹਾਰ ਸਭ ਜਗਤ ਕੋ, ਅਉ ਪਾਲਨ ਕਰਨ ਸੰਘਾਰ।
ਬਿਨ ਅਗਿਆਨ ਨ ਅਉਰ ਕੋ, ਬੁਧਿਜਨ ਕਹਤ ਬਿਚਾਰ ॥੨॥

ਪਉੜੀ— ਰਜੋ ਗੁਣ ਤੁਮਰਾ ਰੂਪ ਹੈ, ਜੋ ਸ੍ਰਿਸਟਿ ਉਪਾਵਾ।
ਬਿਸ਼ਨ ਰੂਪ ਤੁਮ ਹੀ ਬਣੈ, ਸਤੁ ਗੁਣੀ ਕਹਾਵਾ।
ਰੁਦ੍ਰ[4] ਤੁਮਾਰਾ ਰੂਪ ਧਰ, ਤਾਮਸ ਮਨ ਭਾਵਾ।
ਕੋਟਿ ਤੇਤੀਸੇ ਦੇਵਤਾ, ਅਹੰਕਾਰ ਕਰਾਵਾ।
ਬਿਨੁ ਅਹੰਕਾਰ ਸੰਸਾਰ ਮੋਂ ਕੋਊ ਦ੍ਰਿਸਟਿ ਨ ਆਵਾ ॥੯॥

ਅਬ ਅਗਿਆਨ ਆਗਿਆ ਕੀਨੀ

ਸਲੋਕ— ਗੁਰ ਅਗਿਆਨ ਆਗਿਆ ਦਈ, ਸਭੁ ਜਗੁ ਬਸ ਕਰਿ ਲੇਹੁ।
ਮਾਰ ਕੂਟ ਝਕਝੋਰ ਕੈ[5], ਜਮਪੁਰ ਪਠਏ ਦੇਹੁ ॥੧॥
ਜੋ ਤੁਮਰੀ ਆਗਿਆ ਮੈਂ ਚਲੈ, ਤਾਂ ਕੋ ਦੇਸ ਬਸਾਉ।
ਹਰਹਟ ਕੇਰੀ[6] ਟਿੰਡ ਜਿਉਂ, ਸਹਜੇ ਆਵਉ ਜਾਉ ॥੨॥

ਪਉੜੀ— ਜੋਗ ਜੱਗ ਜਪ ਧਰਮ ਕਉ, ਜਗ ਕਰੈ ਨ ਕੋਈ।
ਤੁਮ ਸਭ ਤਿਸੈ ਲੁਟਾਇ ਦੇਹੁ, ਅੰਤਰਿ ਤਿਨੁ ਹੋਈ।
ਗਿਆਨ ਧਿਆਨ ਇਸਨਾਨ ਕਉ, ਹਿੰਸਾ ਬਿਨ ਸੋਈ।

---

1. ਵਿਸ਼ੇ-ਵਿਕਾਰ; 2. ਪੱਤੇ; 3. ਮਾਤ ਲੋਕ; 4. ਸ਼ਿਵ ਜੀ; 5. ਝੰਜੋੜ ਕੇ; 6. ਹਲਟ ਦੀ।

ਮਮਤਾ ਫਾਸੀ[1] ਡਾਇ ਗਰ, ਭਰਮਾਵੈ ਸੋਈ।
ਅਬਚਲ ਰਾਜੁ ਮਮ ਜਗਤ ਮੈਂ, ਜਾਨੈ ਸਭ ਕੋਈ॥੧੦॥

ਅਗਿਆਨ ਕੀ ਆਗਿਆ ਤੇ ਸਭੇ ਉਠ ਦਉੜੇ

ਸਲੋਕ— ਮਹਾਂ ਮੋਹੁ ਉਠ ਦਉਰਿਓ, ਲੀਓ ਤ੍ਰਿਭਵਣ ਛਾਇ।
ਤਾਂ ਤੇ ਕੋਇ ਨ ਬਚਿ ਰਹਿਓ, ਸਭੁ ਜਗੁ ਦੀਓ ਲੁਟਾਇ॥੧॥
ਮੂਰਛਾ ਬਸ ਨਰਕਹਿ ਪਰਹਿ, ਭ੍ਰਮਹਿ ਚਉਰਾਸੀ ਫੇਰ।
ਮੁਸਕ ਮੁਸਕ ਸਿਰ ਫੇਰਹੀ, ਹਰਿ ਜਨ ਤਿਨ ਕਉ ਹੇਰ॥੨॥

ਪਉੜੀ— ਮਹਾਂ ਮੋਹੁ ਜੋਧਾ ਬਲੀ, ਜਿਨ ਜਗ ਭਰਮਾਇਆ।
ਬਸਿਸਟ ਆਦਿ ਮੁਨਿ ਜਨ ਛਲੈ, ਸਰਿਤਾ[2] ਡੋਬਾਇਆ।
ਬੇਦ ਬਿਆਸ ਸਰਬਗਿ ਥਾ, ਪਰੁ ਮੋਹਿਆ ਮਾਇਆ।
ਮੋਹਿਓ ਦਹਸਿਰੁ ਬੀਸ ਅਛ ਸਿਉ[3], ਸੀਤਾ ਘਰਿ ਲਿਆਇਆ।
ਸ੍ਰੀ ਰਾਮਚੰਦ ਮੋਹਿਤ ਕੀਓ, ਸੀਤਾ ਢੂੰਢਾਇਆ॥੧੧॥

ਸਲੋਕ— ਕ੍ਰੋਧ ਖੁਆਈ ਪ੍ਰਿਥਮੀ, ਜੋ ਜਲਈ ਬਿਨ ਆਗ।
ਜਪ ਤਪ ਕਰ ਬੋਝਾਈਐ, ਤਿਵ ਤਿਵ ਬਢੈ ਬਜਾਗ॥੧॥
ਮਨ ਕਰੋਧੀ ਚਿਤਿ ਕਰੋਧ ਜੋ, ਸੁਲਗ ਸੁਲਗ ਦੁਖ ਦੇਤ।
ਕਾਂਕੀ ਓਟ ਗਹਿ ਜੀਜੀਐ, ਜੁ ਘਰਿ ਮਹਿ ਦੋਖੀ ਹੇਤ॥੨॥

ਪਉੜੀ— ਕਰੋਧ ਮਹਾਂ ਚੰਡਾਲ ਇਹੁ, ਜਪ ਤਪ ਕਉ ਜਾਰੈ।
ਮਿਤ੍ਰ ਸ਼ਤ੍ਰ ਨਹਿੰ ਬੂਝਈ, ਹਿੰਮਤ ਨਹੀਂ ਹਾਰੈ।
ਸਭ ਘਟ ਅੰਤਰ ਬ੍ਰਹਿਮੁ ਇਕ, ਤਿਸੁ ਨਾਂਹ ਬਿਚਾਰੈ।
ਮਾਤ ਪਿਤਾ ਸੁਤ ਬੰਧਪਾ, ਤਿਨ ਨਾਹਿ ਨਿਹਾਰੈ।
ਨੈਨ ਅਛਤ ਹੀ ਅੰਧ ਹੋਇ, ਆਪੁ ਦੋਜਕ ਡਾਰੈ॥੧੨॥

ਸਲੋਕ— ਲੋਭ ਨਿਵਾਈ ਪ੍ਰਜਾ ਸਭ, ਬੂਝੈ ਨਾਹਿ ਅਚੇਤ।
ਬੀਜੁ ਬੀਜ ਕੈ ਕਿਆ ਲੁਣਹਿ[4], ਜਉ ਚਿੜੀਆ ਖਾਵੈ ਖੇਤ॥੧॥
ਲੋਭ ਲਹਿਰ ਮਨ ਮੈਂ ਉਠੈ, ਨੈਨਾਂ ਪਰਈ ਧੂਰਿ।
ਅਰਥ ਅਨਰਥ ਨ ਸੂਝਈ, ਸਭ ਗੁਣ ਹੋਵਹਿ ਕੂਰ[5]॥੨॥

ਪਉੜੀ— ਲੋਭੈ ਲੋਭੀ ਪ੍ਰਿਥਮੀ, ਅੰਧੇ ਹੋਇ ਜਾਹੀ।
ਲਜਾ ਬਡਾਈ ਪਰਹਰੈ, ਨ ਮਨ ਸੁਕਚਾਹੀ।
ਜਉ ਗੱਥ[6] ਹੱਥ ਨਿ ਆਵਈ, ਚੋਰਾਇ ਲੇ ਆਹੀ।
ਦੇਵੀ ਦੇਵ ਨ ਦੇ ਸਕੈ, ਨ ਗੁਰ ਪੀਰੁ ਮਨਾਹੀ।
ਮਾਤ ਪਿਤਾ ਸੁਤ ਬੰਧ ਤੇ, ਚੋਰਾਇ ਜੁ ਖਾਹੀ॥੧੩॥

ਸਲੋਕ— ਅਹੰ ਫਾਸ ਸਿਉ ਜਗੁ ਫਸਿਓ, ਛੂਟਨੁ ਪਾਵੈ ਕਉਣੁ।
ਕੋ ਗੁਰਪਰਸਾਦੀ ਉਬਰੈ, ਆਪਾ ਖੋਵੈ ਜਉਣੁ॥੧॥

---

1. ਮੋਹ ਦੀ ਫਾਹੀ; 2. ਨਦੀ; 3. ਵੀਹ ਅੱਖਾਂ ਹੁੰਦਿਆਂ; 4. ਵੱਢੇਗਾ; 5. ਝੂਠ, ਨਿਰਮੂਲ; 6. ਚੀਜ਼।

ਮਮਤਾ ਜੇਵਰੀ[1] ਗਲ ਪਰੀ, ਛੂਟਨ ਕੀ ਬਿਧਿ ਨਾਂਹਿ।
ਲਖ ਚਉਰਾਸੀ ਫੇਰ ਮੈਂ, ਭਰਮਾਵਤ ਜਗ ਮਾਂਹਿ॥੨॥

ਪਉੜੀ— ਅਹੰ ਭਾਉ ਕਿਉਂ ਛੂਟਈ, ਭਰਮਾਵਣਹਾਰਾ।
ਸਭੁ ਜਗੁ ਅਪੁਨੈ ਬਸ ਕੀਆ, ਆਪੇ ਸਿਕਦਾਰਾ।
ਅਹੰ ਭਾਵ ਕੇ ਮਨ ਬਸ, ਮਰ ਜੰਮੈ ਗਵਾਰਾ।
ਕਾਲੁ ਕਰਾਲੁ ਤਿਸੁ ਖੁਆਰੁ ਕਰਿ, ਡਹਕਾਵਨਹਾਰਾ।
ਬਿਨ ਗੁਰ ਗਿਆਨ ਨ ਸੁਝਈ, ਅੰਧੇ ਅੰਧਿਆਰਾ॥੧੪॥

ਸਲੋਕ— ਸੁਰਨਰ ਮੁਨਿਜਨ ਕਾਮ ਬਸ, ਛੂਟਹਿ ਕਵਨੈ ਭਾਂਤ।
ਜਿਉਂ ਜਿਉਂ ਕਾਮ ਕਮਾਵਹੀ, ਤਿਉਂ ਤਿਉਂ ਲਹੈ ਨ ਸ਼ਾਂਤ॥੧॥
ਕਾਮ ਬੇਗ ਅਤ ਸੂਰ ਹੈ, ਕਾਂ ਪੈ ਸਹਿਓ ਜਾਇ।
ਸਹਜ ਸੀਲੁ ਕੋਈ ਸਾਧ ਜਨੁ, ਸਤਿਗੁਰ ਕੀ ਸਰਣਾਇ॥੨॥

ਪਉੜੀ— ਕਾਮੁ ਕਰੋਰੀ[2] ਜਗਤ ਕਾ, ਚਲਿ ਦੀਓ ਦਮਾਮਾ।
ਧੂੰਮਾਂ ਪਯਾਂ ਦਸੋ ਦਿਸਾ, ਘੁਰਿਆ ਨੀਸਾਨਾ।
ਪਾਂਚੋ ਸਰ ਸਿਉ ਬੇਧਈ, ਬਾਬੂ ਅਰੁ ਬਾਮਾ[3]।
ਹਾਸਲੁ ਲੇਅ ਨ ਛੋਡਈ, ਬੰਧ ਆਠੋ ਜਾਮਾ।
ਤਿਸਤੇ ਸੋਈ ਬਚ ਰਹੈ, ਪਵੈ ਸਤਿਗੁਰ ਸਾਮਾ[4]॥੧੫॥

ਸਲੋਕ— ਕਾਮ ਕ੍ਰੋਧ ਲੋਭ ਮੋਹ ਬਸ, ਸਭ ਕੋ ਪਾਪੁ ਕਮਾਇ।
ਤਾ ਪਾਪੈ ਕੇ ਭਾਰ ਤੇ, ਧਰਨੀ ਅਤਿ ਦੁਖ ਪਾਇ॥੧॥
ਸਰਤ[5] ਸਮੁੰਦ ਪਹਾਰ ਭਾਰ ਤੇ, ਧਰਤਿ ਨ ਭਾਰੀ ਹੋਇ।
ਜਹਿ ਜਹਿ ਪਾਪੀ ਪਗੁ ਧਰੈ, ਤਹਿ ਤਹਿ ਅਤਿ ਦੁਖੁ ਹੋਇ॥੨॥

ਪਉੜੀ— ਕਲਿ ਅਤਿ ਪਾਪੁ ਜੁ ਪ੍ਰਗਟਿਆ, ਭੂਮਿ ਹੋਈ ਭਾਰੀ।
ਥਰ ਥਰ ਕੰਪੈ ਰਾਤ ਦਿਨ, ਕਿਆ ਕਰੈ ਬਿਚਾਰੀ।
ਸੋ ਬ੍ਰਹਿਮਾ ਪੈ ਜਾਇ ਕੈ, ਬਹੁ ਰੋਇ ਪੁਕਾਰੀ।
ਇਨ ਅਗਿਆਨ ਬਿਕਾਰੀਐ, ਸਭ ਪਰਜ ਬਿਗਾਰੀ।
ਪਾਪ ਭਾਰ ਬਹੁ ਦੁਖਤ ਹਉਂ, ਸਾਰ ਕਰਹੁ ਹਮਾਰੀ॥੧੬॥

ਸਲੋਕ— ਬ੍ਰਹਿਮਾ ਮਨ ਸੁਕਚਾਇਕੈ, ਚਲਿ ਆਇਓ ਕਵਲਾਸ।
ਪੁਹਪੀ[6] ਕੋਰੇ ਦੂਖ ਕੀ, ਬਿਨਉ ਕਰੀ ਸ਼ਿਵ ਪਾਸ॥੧॥
ਸ਼ਿਵ ਦੇਵੀ ਦੇਵ ਇਕਤ੍ਰ ਕਰਿ, ਜਹਿ ਬਿਸ਼ਨ ਰੂਪ ਭਗਵਾਨ।
ਆਇ ਸਭਉਂ ਬਿਨਤੀ ਕਰੀ, ਦਰਿ ਜਸੁ ਕੀਓ ਬਖਿਆਨੁ॥੨॥

ਪਉੜੀ— ਨਿਰਬਿਕਾਰ ਨਿਰੰਕਾਰ ਪਹਿ, ਮਿਲਿ ਕਰੈ ਬਿਨੰਤੀ।
ਤੁਮ ਸੇ ਠਾਕਰ ਅਛਤ ਹੀ[7] ਇੰਵ ਅਨੀਤ ਹੋਵੰਤੀ।
ਪਾਪੁ ਬਢਿਓ ਹੈ ਸ੍ਰਿਸਟਿ ਮੈਂ, ਕੋ ਸੁਖ ਨ ਸਵੰਤੀ।

---

1. ਰੱਸੀ; 2. ਮੁਖੀ, ਹਾਕਮ; 3. ਮਾਈ ਭਾਈ ਸਭ ਨੂੰ; 4. ਸ਼ਰਣ; 5. ਨਦੀ; 6. ਧਰਤੀ; 7. ਹੁੰਦਿਆਂ।

ਧਰਨੀ ਅਧਿਕ ਅਧੀਨ ਹੈ, ਪਾਪ ਭਾਰ ਦੁਖੰਤੀ।
ਕਰਿ ਕ੍ਰਿਪਾ ਦੁਖੁ ਨਿਵਾਰੀਐ, ਭਗਵਾਨ ਅਨੰਤੀ ॥੧੭॥

ਸਲੋਕ— ਅੰਤਰਜਾਮੀ ਪਾਰਬ੍ਰਹਿਮ, ਦੀਨ ਦਇਆਲ ਕ੍ਰਿਪਾਲੁ।
ਭਗਤ ਵਛਲ ਹਰਿ ਦਯਾ ਕਰ, ਉਚਰੇ ਸ਼ਬਦ ਰਿਸਾਲ[1] ॥੧॥
ਮੈਂ ਪਹਿਲੇ ਹੀ ਦੁਖ ਧਰਨਿ ਕੋ ਜਾਨਿ ਪਠਿਓ[2] ਇਕ ਸਾਧੁ।
ਪੂਰਨ ਪੁਰਖੁ ਪ੍ਰਮਾਤਮਾ, ਗੁਰ ਨਾਨਕ ਅਗਮ ਅਗਾਧੁ ॥੨॥

ਪਉੜੀ— ਗੁਰ ਨਾਨਕੁ ਮੇਰਾ ਰੂਪੁ ਹੈ, ਦੇਖਹੁ ਦਰਸਨ ਜਾਏ।
ਜਪ ਤਪ ਸੰਜਮ ਜੁਗਤਿ ਜਤੁ, ਪੂਰਨ ਪਰਥਾਏ।
ਕਲਿਜੁਗ ਧੂੰਆਂਧਾਰ ਹੈ, ਚਾਨਣ ਕਰਵਾਏ।
ਸਤਿ ਸੰਤੋਖ ਦਇਆ ਧਰਮ, ਜਗ ਮਾਂਹਿ ਵਧਾਏ।
ਅਗਿਆਨ ਅੰਧੇਰ ਬਿਨਾਸਈ, ਜਾਇ ਗਿਆਨ ਜਗਾਏ ॥੧੮॥

ਸਲੋਕ— ਤੁਮ ਸਭ ਅਬ ਧੀਰਜ ਧਰਹੁ, ਜਾਇ ਕਰਹੁ ਬਿਸਰਾਮ।
ਸਹਿਜੇ ਸਹਿਜੇ ਹੋਇਗਾ, ਸਭ ਜੀਵਨ ਆਰਾਮੁ ॥੧॥
ਦਰਸਨ ਪਰਸਨ ਸਾਧ ਕੈ, ਸੰਭਾਖਨ[3] ਅਉ ਸੇਉ।
ਪ੍ਰੇਮ ਪਦਾਰਥੁ ਪਾਈਐ, ਘਟਿ ਪ੍ਰਗਟੈ ਹਰਿ ਦੇਉ ॥੨॥

ਪਉੜੀ— ਜੈ ਜੈਕਾਰ ਉਚਾਰ ਕੈ, ਸਭ ਗੁਰ ਪੈ ਆਏ।
ਹਾਥ ਜੋਰ ਪਰਵਾਨ ਕਰਿ, ਸਭਉਂ ਸੀਸ ਨਿਵਾਏ।
ਮਨ ਕੀਆ ਇਛਾਂ ਪੂਰੀਆਂ, ਗੁਰਦਰਸਨ ਪਾਏ।
ਰੋਗ ਸੋਗ ਸਭ ਮਿਟ ਗਏ, ਹਰਿ ਅਉਖਦ[4] ਖਾਏ।
ਸਤਿਗੁਰ ਕੇ ਪ੍ਰਸਾਦਿ ਤੇ, ਸੁਖ ਕੇ ਘਰਿ ਆਏ ॥੧੯॥

ਸਲੋਕ— ਅੰਤਰਜਾਮੀ ਸਤਿਗੁਰੂ, ਜੀਅ ਕੀ ਜਾਨਣਹਾਰੁ।
ਕਲੀਕਾਲ ਅਉਤਾਰ ਲੇ, ਜਗਤ ਉਧਾਰਣਹਾਰੁ ॥੧॥
ਬਿਗਿਆਨ ਜੁ ਸੂਤਾ ਜਗਤ ਮਹਿੰ, ਤਿਸ ਕਉ ਦੀਆ ਜਗਾਇ।
ਸਤੁ ਸੰਤੋਖੁ ਦਯਾ ਧਰਮ ਸਹਜੇ ਮਿਲਏ ਆਇ ॥੨॥

ਪਉੜੀ— ਸਤਿਗੁਰੁ ਪੂਰਨ ਪੁਰਖ ਨੇ, ਪ੍ਰਗਿਆਨ[5] ਜਗਾਇਆ।
ਇਹੁ ਰਾਜੁ ਭਾਗੁ ਤੇਰਾ ਅਹੈ, ਇਉਂ ਕਹਿ ਸਮਝਾਇਆ।
ਰਾਜ ਤਿਲਕੁ ਤਿਸੁ ਦੇਇ ਕੈ, ਅਵਖੇਕੁ[6] ਕਰਾਇਆ।
ਸਤ, ਸੰਤੋਖ, ਬਿਬੇਕ, ਧਰਮ, ਆਣਿ ਪੈਰੀਂ ਪਾਇਆ।
ਸਭ ਦੇਵਤਨ ਹਰਖ[7] ਬਢਾਇਆ, ਪੁਨਿ ਵਿਦਾ ਕਰਾਇਆ ॥੨੦॥

ਸਲੋਕ— ਬਿਗਿਆਨੁ ਗੁਰੂ ਜਬ ਜਾਗਿਆ, ਦਲ ਕੀ ਕਰੀ ਸਮਾਰ[8]।
ਜੁਰਿ ਆਏ ਸਭ ਸੂਰਮਾ, ਤਾਂ ਮਹਿ ਲਗੀ ਨ ਬਾਰ[9] ॥੧॥

---

1. ਸੁੰਦਰ; 2. ਭੇਜਿਆ; 3. ਬੋਲ-ਚਾਲ; 4. ਦਵਾਈ; 5. ਸ੍ਰੇਸ਼ਟ ਸੋਝੀ; 6. ਗੱਦੀ ਨਸ਼ੀਨੀ; 7. ਖ਼ੁਸ਼ੀ; 8. ਸੰਭਾਲ; 9. ਦੇਰ।

ਜਤ ਤ੍ਰੀਆ ਲਜਾ ਲੀਏ, ਸੁ ਬੀਚਾਰੁ ਬੈਰਾਗੁ।
ਸਭ ਸੁਖਦਾਇਕ ਸੰਪਦਾ, ਚਰਨ ਕਵਲ ਅਨੁਰਾਗੁ ॥੨॥

ਪਉੜੀ— ਪਹਿਲੈ ਜਤੁ ਲਜਾ ਲੀਏ, ਆਨਿ ਕੀਆ ਸਲਾਮ।
ਸੁਬਿਚਾਰ, ਬਿਬੇਕ ਜੁਤ, ਥਿਰ ਆਠੋ ਜਾਮ।
ਭਾਉ ਭਗਤਿ ਭਗਵਾਨ ਕੀ, ਸਭ ਪੂਰਨ ਕਾਮ।
ਸਭ ਮਿਲ ਆਨਿ ਇਕਤਰ ਹੋਇ, ਕਰਤੇ ਪ੍ਰਣਾਮ।
ਆਠ ਪਹਰ ਆਰਾਧੀਐ, ਹਰਿ ਸਤਿਗੁਰ ਨਾਮ ॥੨੧॥

ਸਲੋਕ— ਬੈਰਾਗ ਲਾਗ ਭਵਸਿੰਧੁ ਕਉ, ਮਾਨਵ ਤਰੇ ਅਨੇਕ।
ਪਾਰ ਅਪਾਰ ਅਬਿਕਾਰ ਸਿਉ, ਭੇਟੇ ਬੁਧਿ ਬਿਬੇਕ ॥੧॥
ਤਰਕ ਤ੍ਰੀਆ ਪਰਧਾਨ ਤਿਸ, ਜਗ ਕਉ ਲਖਿਓ ਅਧਾਰ।
ਛੋਡ ਛੀਆ ਕਰ ਜਗਤ ਸੁਖ, ਪੁਨਿ ਬਿਖਿਉ ਨ ਦੂਸਰ ਬਾਰ ॥੨॥

ਪਉੜੀ— ਬਿਖੈ ਸੁਖ ਬੈਕੁੰਠ ਲਉ, ਜਿਨ ਨੀਕੇ[1] ਜਾਨੇ।
ਚਰਨ ਕਵਲ ਗੁਰ ਗਿਆਨ ਕੇ, ਆਨਿ ਹਿਰਦੇ ਠਾਨੇ।
ਸਾਸ ਗਿਰਾਸ ਨ ਬੀਸਰੈ, ਜਪਿ ਨਾਮ ਅਘਾਨੇ।
ਦੁਤੀਆ ਭਾਉ[2] ਨ ਦਰਸਈ, ਹਰਿ ਸਿਉ ਮਨੁ ਮਾਨੇ।
ਧਨ ਬੈਰਾਗੁ ਸੁਲਖਨੇ, ਗਿਆਨ ਧਿਆਨੈ ਸਾਨੇ ॥੨੨॥

ਸਲੋਕ— ਭਗਤਿ ਭਾਉ ਅਰੁ ਪ੍ਰੇਮ ਰਸ, ਹਿਰਦੈ ਬਸਿਓ ਆਇ।
ਸਹਜੇ ਹੀ ਗੁਰ ਗਿਆਨ ਤੇ, ਅਭਿਲਾਖਾ[3] ਰਹੀ ਨ ਕਾਇ ॥੧॥
ਐਸੀ ਭਗਤਿ ਭਗਵਾਨ ਕੀ, ਆਪਾ ਦੇਤ ਦਿਖਾਇ।
ਦੂਜਾ ਭਾਉ ਨ ਦਰਸਈ, ਇਤ ਉਤ ਆਪ ਸੁਹਾਇ ॥੨॥

ਪਉੜੀ— ਭਾਉ ਭਗਤਿ[4] ਭਗਵਾਨ ਕੀ, ਆਨ ਕੀਆ ਬਸੇਰਾ।
ਗੁਰਮੁਖ ਗਿਆਨ ਪ੍ਰਗਾਸਿਆ, ਮਿਟਿਆ ਅੰਧੇਰਾ।
ਸਾਰ ਅਸਾਰ ਬਿਚਾਰ ਕਾ, ਰਹਿਆ ਉਰ ਡੇਰਾ।
ਆਪਾ ਪਰ ਨਹਿ ਸੂਝਈ, ਕੋ ਮੇਰਾ ਤੇਰਾ।
ਗੁਰੂ ਨਾਨਕ ਕੀ ਕ੍ਰਿਪਾ ਤੇ ਜਪੁ ਸਾਂਝ ਸਵੇਰਾ ॥੨੩॥

ਸਲੋਕ— ਸੰਤੋਖ ਸ਼ਾਂਤ ਘਟ[5] ਮੈਂ ਬਸੈ, ਮੈਂ ਮੇਰੀ ਗਈ ਬਿਲਾਇ।
ਗੁਰ ਸਤਿਗੁਰ ਨਾਨਕ ਚਰਨ ਗਹਿ, ਕੋ ਆਵੈ ਜਾਇ ॥੧॥
ਸਿਰੁ ਦੀਏ ਸਿਰੁ ਪਾਇਆ, ਕੋਟਕ ਗਣਤ ਨ ਅੰਤ।
ਗੁਰ ਨਾਨਕ ਕੀ ਕ੍ਰਿਪਾ ਤੇ ਆਪਾ ਪਰ ਭਗਵੰਤ ॥੨॥

ਪਉੜੀ— ਸੰਤੋਖ ਸ਼ਾਂਤ ਕਉ ਲੀਏ ਹੀ, ਆਇ ਕੀਆ ਪ੍ਰਣਾਮ।
ਧਰਮੁ ਧੀਰਜ ਮਤਿ ਉਤਮਾ ਇਸਥਿਰ[6] ਰਿਦ ਧਾਮ।
ਦੁਬਿਧਾ ਦੁੰਦ[7] ਨ ਬਿਆਪਈ, ਸਭ ਪੂਰਨ ਕਾਮ।

---

1. ਚੰਗੇ; 2. ਬੇਗਾਨਗੀ; 3. ਇੱਛਾ, ਚਾਹ; 4. ਪ੍ਰੇਮਾ-ਭਗਤੀ; 5. ਦਿਲ; 6. ਟਿਕਾਉ; 7. ਝਗੜਾ।

ਬੈਰੀ ਮਿਤਰ ਨ ਦੀਸਈ, ਸੁਖ ਕਉ ਬਿਸਰਾਮ।
ਆਵਣ ਜਾਣਾ ਮਿਟ ਗਇਆ, ਗੁਰ ਨਾਨਕ ਸਾਮ ॥੨੪॥

ਸਲੋਕ— ਸਭ ਸੂਰੇ ਪ੍ਰਗਿਆਨ ਕੇ, ਜੁਰ ਆਏ ਜੁਧ ਕਾਜ।
ਅਗਿਆਨ ਭਜਾਵਨ ਕਾਰਣੇ, ਸਾਜਹਿ ਭਗਤ ਸਮਾਜ ॥੧॥
ਆਗਿਆ ਲੇਇ ਪ੍ਰਗਿਆਨ ਕੀ, ਸੁਖ ਸਿਉ ਕੀਓ ਪਯਾਨੁ।
ਖਲਹਲ ਪਰਿਓ ਅਗਿਆਨ ਘਟ, ਛੂਟਨ ਲਾਗੇ ਪ੍ਰਾਨ ॥੨॥

ਪਉੜੀ— ਸੈਨਾ ਬਹੁਤ ਇਕਤਰ ਕਰ, ਪ੍ਰਗਿਆਨ ਚਲਾਈ।
ਬਜਤ ਨਿਸ਼ਾਨੇ ਭੇਰਈ, ਚਲ ਧੂੜ ਧੁਮਾਈ।
ਘੇਰਿਓ ਗੜ੍ਹ ਅਗਿਆਨ ਕਾ, ਕਤ ਭਾਜੇ ਜਾਈ।
ਕਾਂਕੀ ਸਰਨ ਪੈ ਜੀਜੀਐ[1], ਬੁਧਿ ਰਹੀ ਨ ਕਾਈ।
ਜੀਵਨ ਕੋ ਸੰਸਾ ਪਰਿਉ, ਮਉਤ ਨੇਰੇ ਆਈ ॥੨੫॥

ਸਲੋਕ— ਅਗਿਆਨ ਪ੍ਰਤਾਪੁ ਪ੍ਰਗਿਆਨ ਕੋ, ਸੁਨ ਮਨ ਬਢਿਓ ਸੋਗ।
ਅਬਲ ਬਲੁ ਦਿਖ ਅਪਨਾ, ਬਿਸਰੇ ਸਗਲੇ ਭੋਗ ॥੧॥
ਜੁੱਧ ਮਚਿਓ ਚਹੂੰ ਓਰ ਤੇ, ਜੂਝਹਿ ਸੂਰ ਸੁਜਾਨ।
ਭਾਜਹਿ ਸੂਰ ਬਾਣਾ ਲੀਏ, ਮੱਲ ਖੇਤੁ ਰਖਹਿ ਪ੍ਰਧਾਨ ॥੨॥

ਪਉੜੀ— ਅਗਿਆਨ ਪ੍ਰਤਾਪੁ ਪ੍ਰਗਿਆਨ ਕਾ, ਜਬ ਕੰਨੀਂ ਸੁਣਿਆ।
ਚਿੰਤਾ ਮਨ ਸਭ ਵੀਸਰੇ, ਨੈਨ ਨੀਂਦ ਨ ਬਣਿਆ।
ਭਾਗਨ ਕੋ ਸੰਸਾ ਪਰਿਓ, ਜੀਵਨ ਗ੍ਰਹਿ[2] ਗਿਣਿਆ।
ਚੀਰ ਕਹਾਂ ਤੇ ਊਪਜੈ, ਕੂੜ ਤਾਣਾ ਤਣਿਆ ॥੨੬॥

ਸਲੋਕ— ਕਾਮਦੇਵ ਅਰੁ ਜਤੁ ਕਾ, ਆਣਿ ਬਣਿਓ ਸੰਗ੍ਰਾਮ।
ਕੋ ਜੀਤੈ ਕੋ ਹਾਰਈ, ਦੇਖੈ ਲੋਕੁ ਅਭਿਰਾਮੁ ॥੧॥
ਜਾਂ ਕੈ ਸਤਿਗੁਰ ਵਲ ਹੈਂ, ਤਾਂ ਕੋ ਜੀਤਨ ਹੋਗੁ।
ਜੋ ਹਰਿਗੁਰ ਤੇ ਬੇਮੁਖ ਅਸੁਰ ਸੁਰ, ਸੋ ਜਨਮ ਅਕਾਰਥ ਖੋਗੁ ॥੨॥

ਪਉੜੀ— ਕਾਮ ਮੋਰਚਾ ਦ੍ਰਿੜ੍ਹ ਕੀਆ, ਰਿਤੁ ਭੜਥੂ ਪਾਇਆ।
ਉਪ ਸਤ ਤੋਪ ਸਨਮੁਖ ਕਰੀ, ਜਤ ਕਉ ਡਰਪਾਇਆ।
ਜਤ ਜ਼ੋਰਾਵਰ ਧੀਰਜੁ ਲੀਐ, ਲਸ਼ਕਰੁ ਮੇਲਾਇਆ।
ਕਾਮ ਮੋਰਚੇ ਵਿਚ ਹੀ, ਮਾਰ ਧੂੜਿ ਮੇਲਾਇਆ।
ਰਿਤ ਸਿਰ ਮੂੰਡਿ ਮੁਖ ਸਿਆਮ ਕਰ[3], ਜਗ ਮੈਂ ਭਰਮਾਇਆ ॥੨੭॥

ਸਲੋਕ— ਅਬ ਬਿਬੇਕ ਅਰੁ ਕਰੋਧ ਕਾ, ਮਚਿਓ ਜੁਧ ਅਪਾਰ।
ਬਹੁ ਜੋਧਾ ਰਣ ਮੈਂ ਗਿਰੇ, ਦੋਨੋਂ ਓਰ ਪ੍ਰਹਾਰ[4] ॥੧॥
ਕ੍ਰੋਧ ਚੰਡਾਲੁ ਜਬ ਰਿਦ ਬਸੈਂ, ਹਿੰਸਾ ਕਰਿ ਮੈਂ ਹੋਇ।
ਜਪ ਤਪ ਤੀਰਥ ਪੁੰਨ ਦਾਨ, ਤਾਂ ਛਿਨ ਰਹੈ ਨ ਕੋਇ ॥੨॥

---

1. ਜੀਵੀਏ; 2. ਭਾਵ ਕਸ਼ਟ; 3. ਮੂੰਹ ਸਿਰ ਕਾਲਾ ਕਰ ਕੇ; 4. ਮਾਰ ਕੇ।

ਪਉੜੀ— ਕ੍ਰੋਧ ਜੁ ਨੈਨਾਂ ਛੋਭ ਕਰ, ਰੰਗੁ ਲਾਲੁ ਬਣਾਇਆ।
ਹਿੰਸਾ ਧਨੁਖ ਜੁ ਕਰ ਲੀਏ, ਇਕ ਬਾਣੁ ਚਲਾਇਆ।
ਬਿਬੇਕ ਟੇਕ ਸਤਿਗੁਰੂ ਕੀ, ਤਿਸੁ ਨੇੜਿ ਨਿਆਇਆ।
ਕਰੋਧੁ ਕਿਤੈ ਵਲਿ ਭਜ ਗਇਆ, ਹਿੰਸਾ ਪ੍ਰਾਣ ਤਜਾਇਆ।
ਧੰਨ ਬਿਬੇਕ ਸੁਲਖਣੇ, ਜਿਨ ਕ੍ਰੋਧ ਭਜਾਇਆ ॥੨੮॥

ਸਲੋਕ— ਲੋਭ ਲਹਰ ਰਿਦ ਜਲਧਰੈ[1], ਉਠ ਉਠ ਕਰਤ ਕਲੋਲ।
ਜਿਹਬਾ ਕਾਤੀ ਖਾਂਡ ਕੀ, ਕਾਟਤ ਮੀਠਾ ਬੋਲ ॥੧॥
ਸੰਤੋਖੁ ਲੋਭੁ ਦੋਨੋ ਜੁਟੇ, ਹੋਤ ਜੁਧ ਨਿਰਧਾਰ।
ਰਣ ਮਾਹੀ ਬਿਬ[2] ਸੂਰਮਾ, ਬਲ ਸਿਉਂ ਕਰਤ ਪ੍ਰਹਾਰ ॥੨॥

ਪਉੜੀ— ਲੋਭ ਹਿਰਦੇ ਮੈਂ ਮੋਰਚਾ, ਅਤਿ ਦ੍ਰਿੜ ਕਰਿ ਬੰਧਾ।
ਤ੍ਰਿਸਨਾ ਮਨ ਮੈਂ ਰਵ ਰਹੀ, ਕਰਿ ਲੀਏ ਫੰਧਾ।
ਸੰਤੋਖ ਸੂਰ ਸੰਗ੍ਰਾਮ ਜਿਤ, ਤਿਸੁ ਬਾਣੁ ਇਕ ਸੰਧਾ[3]।
ਇਕਤੈ ਚੋਟ ਦੋਊ ਬਿਧੇ, ਮਰ ਗਏ ਸੁ ਅੰਧਾ।
ਨੌਬਤ ਬਜੀ ਪ੍ਰਗਿਆਨ ਕੀ, ਮਿਟਿਆ ਜਗ ਧੰਧਾ ॥੨੯॥

ਸਲੋਕ— ਮੋਹ ਮੁਹਾਕਾ[4] ਜੀਅ ਕਾ, ਰੋਮ ਰੋਮ ਰਹਿਓ ਛਾਇ।
ਬਿਨੁ ਬਿਬੇਕ ਗੁਰ ਗਿਆਨ ਕੇ, ਜੀਤਿਓ ਕਾ ਪਹਿ ਜਾਇ ॥੧॥
ਮੋਹੁ ਬਿਬੇਕ ਦੋਊ ਭਿੜਹਿ, ਦੋਊ ਰਣ ਮਹਿ ਆਇ।
ਤਲੈ ਊਪਰ ਊਪਰਿ ਤਲੈ, ਕੋਊ ਆਵੈ ਕੋਊ ਜਾਇ ॥੨॥

ਪਉੜੀ— ਜਗਤੁ ਮੂਰਛਾ ਮੋਹ ਬਸ, ਹਰਿ ਗੁਰ ਤੇ ਭੂਲਾ।
ਅਬ ਬਿਬੇਕ ਸੁਬਧਿ ਜੁਤ, ਆਇ ਤਾਂ ਸਿਰ ਝੂਲਾ।
ਸੁਬਿਚਾਰੁ ਅਨਭਉ ਲੀਏ, ਰਿਦ ਪੰਕਜ[5] ਫੂਲਾ।
ਜਿਉ ਤਿਮਰੁ ਸੂਰ ਤੇ ਬਿਨਸਿਓ, ਮੋਹੁ ਸੂਛਮ ਥੂਲਾ।
ਗੁਰ ਨਾਨਕ ਕੀ ਕ੍ਰਿਪਾ ਤੇ, ਭਇਓ ਰੰਗ ਚਲੂਲਾ[6] ॥੩੦॥

ਸਲੋਕ— ਕਾਮ ਕਰੋਧੁ ਅਰ ਲੋਭੁ ਮੋਹੁ, ਜਿਤ ਗੜਹਿ ਦੁਹਾਈ ਫੇਰ।
ਇਕ ਅਹੰਕਾਰ ਨ ਜਿਤ ਸਕਿਓ, ਜਿਨ ਰਖਿਓ ਅਗਿਆਨੈ ਘੇਰ ॥੧॥
ਪੁਨਿ ਅਹੰਕਾਰ ਸਿਉ ਸਭ ਮਿਲੇ, ਜਤ ਸਤ ਆਦਿ ਜੇ ਸੂਰ।
ਬਿਨ ਪ੍ਰਗਾਸ ਪ੍ਰਗਿਆਨ ਕੇ, ਭਗਣੁ[7] ਅਗਿਆਨੈ ਕਰ ॥੨॥

ਪਉੜੀ— ਅਨਭਉ ਗਿਆਨ ਪ੍ਰਗਿਆਨ ਮਿਲ, ਜਾਇ ਗੜ੍ਹ ਕਉ ਲੀਆ।
ਅਹੰਕਾਰ ਅਗਿਆਨ ਸਿਉ, ਮਿਲ ਮਸਲਤਿ ਕੀਆ।
ਅਬ ਭਾਜੇ ਨਹਿੰ ਛੁਟੀਐ, ਰਹਿ ਭਾਉ ਨ ਬੀਆ।
ਸਰਨ ਪਏ ਨਹਿੰ ਰਾਂਖਈ, ਧ੍ਰਿਗੁ ਜੀਵਣੁ ਥੀਆ।
ਜਿਉ ਰਜਨੀ ਰਵਿ ਪ੍ਰਗਾਸ ਤੇ[8], ਸਹਜੈ ਬਿਨਸੀਆ ॥੩੧॥

1. ਬੱਦਲ; 2. ਦੋਵੇਂ; 3. ਸਿੰਨ੍ਹਿਆ; 4. ਚੋਰ; 5. ਹਿਰਦਾ ਕੰਵਲ; 6. ਗੂੜ੍ਹਾ ਲਾਲ; 7. ਭੱਜਣਾ; 8. ਰਾਤ, ਸੂਰਜ ਚੜ੍ਹਨ 'ਤੇ।

ਸਲੋਕ— ਖੋੜਸ ਸੈ ਤੇ ਤੱਤ ਘਟ[1], ਅਸੁਨ ਦਸੰ ਗਤ ਜਾਨ।
ਗੁਰ ਨਾਨਕ ਸਤਿਗੁਰ ਦੈਆਨਿਧ, ਚਹਿਓ ਕਰਨ ਪਿਆਨ॥੧॥
ਤਬ ਪ੍ਰਗਿਆਨ ਨਿਦਾਨ ਜਾਨ ਕਰ, ਬਿਬ ਜੋਰੇ ਬਿਨਉ ਸੁਨਾਇ।
ਬਿਨ ਸਹਾਇਕ ਸਾਧ ਕੇ, ਮੋ ਪੈ ਜੀਉ ਨ ਜਾਇ॥੨॥

ਪਉੜੀ— ਪੂਰੇ ਸਤਗੁਰ ਦੈਆ ਕਰ, ਲਹਣਾ ਲਹ ਲੀਨਾ।
ਅਪਨੀ ਜੋਤਿ ਤਾ ਮਹਿ ਧਰੀ, ਪੂਰਨ ਪਦੁ ਚੀਨਾ।
ਗੁਰ ਅੰਗਦ ਅੰਗਹੁ ਤੇ ਭਇਓ, ਦੀਪੁ ਦੀਪਹੁ ਕੀਨਾ।
ਚਰਨ ਗਹਾਇ ਪ੍ਰਗਿਆਨ ਕਉ, ਕੀਉ ਸੀਤਲ ਸੀਨਾ॥੩੨॥

ਸਲੋਕ— ਖੋੜਸ ਸਤ ਤੇ ਨਉਂ ਭਏ, ਚੇਤ ਚਉਥ ਸਿਤ ਪਖ।
ਮਹਲ ਦੂਸਰੇ ਪੈ ਬਿਨਿਉ, ਕਰਨ ਪਿਆਨੋ ਲਖ॥੧॥
ਪ੍ਰਗਿਆਨ ਕਹੈ ਸਤਿਗੁਰੂ ਪੈ, ਮੇਰੋ ਕਵਨੁ ਹਵਾਲੁ।
ਰਹਹੁ ਭਰੋਸੈ ਕਉਨ ਕੈ ਜੀ, ਤਬੁ ਹੋਇ ਦਯਾਲ॥੨॥

ਪਉੜੀ— ਮਹਲੁ ਤੀਸਰਾ ਅਮਰ ਦਾਸੁ, ਗੁਰ ਅਮਰੁ ਅਡੋਲ।
ਤਾਂ ਕਉ ਚਰਨ ਗਹਾਇਕੈ, ਕੀਆ ਗਿਆਨੁ ਅਮੋਲੁ।
ਮਿਲ ਸਾਧ ਸੰਗਤਿ ਨਮਸਕਾਰਿਆ, ਗੁਰੁ ਅਟੁਲੁ ਅਤੋਲੁ।
ਤਿਸ ਤੇ ਬੀਸ ਇਕ ਪੀੜੀਆ, ਚਲੀਆ ਕਲਿ ਰੋਲ।
ਵਾਹਿਗੁਰੂ ਸਭੁ ਉਚਰੈ, ਮਨ ਤਨ ਮਿਠ ਬੋਲ॥੩੩॥

ਸਲੋਕ— ਏਕ ਖਸਟ ਗੁਣ ਏਕ ਕਉ[2] ਭਾਦਉਂ ਪੂਰਨਮਾਸਿ।
ਅਮਰ ਗੁਰੂ ਸਚਖੰਡ ਕਉ, ਤਾਂ ਦਿਨ ਭਏ ਉਦਾਸ॥੧॥
ਬਹੁਰ ਆਇ ਬਿਨਤੀ ਕਰੀ, ਪ੍ਰਗਿਆਨ ਜੁ ਭਾਨ ਸਮਾਨ।
ਬਿਨ ਰੱਛਕ ਮਮ ਜੀਵਨਾ, ਕਿਹ ਬਿਧਿ ਹੋਇ ਸੁਜਾਨ॥੨॥

ਪਉੜੀ— ਤਤੁ ਗਿਆਨ ਗੁਰੂ ਪੈ ਠਾਹਰੈ, ਸਚੁ ਆਖਿ ਬਖਾਨੈ।
ਸਤਿਗੁਰ ਪੂਰਾ ਰਾਮਦਾਸੁ, ਤਿਸੁ ਸਭ ਕੋ ਜਾਨੈ।
ਜਪੁ ਤਪੁ ਸੰਜਮ ਅਟੱਲ ਲਿਵ, ਪੁਰ ਗਿਆਨ ਧਿਆਨੈ।
ਦਰਸਨ ਦੇਖ ਨਿਹਾਲ ਹੋਹਿ, ਸੁਰਨਰ ਮਨੁ ਮਾਨੈ।
ਪ੍ਰਗਿਆਨ ਜੁ ਰਿਦੈ ਬਸਾਇਆ, ਸੋਢੀ ਸੁਲਤਾਨੈ॥੩੪॥

ਸਲੋਕ— ਖੋੜਸ ਗੁਣ ਅਠ ਭੀਤਰੇ[3], ਭਾਦਉ ਸੁਕਲਾ ਤੀਜ।
ਸਤਿਗੁਰ ਨਿਜ ਘਰੁ ਸੰਭਲਿਓ, ਜਾਨਤ ਬ੍ਰਹਿਮ ਬ੍ਰਤੀਜ॥੧॥
ਤਾ ਛਿਨਿ ਰਛਕ ਕਾਰਣੇ, ਬਿਨਿਓ ਉਤਮ ਗਿਆਨ।
ਗੁਰ ਅਰਜਨ ਕੈ ਪਗ ਪਾਇਕੇ, ਕੀਨੋ ਬਹੁ ਸਨਮਾਨ॥੨॥

ਪਉੜੀ— ਮਹਲੁ ਪਾਂਚਵਾਂ ਅਰਜਨ ਗੁਰੂ, ਗੁਰੂ ਸਤਿਗੁਰ ਪੂਰਾ।
ਜੋ ਸਿਖ ਆਇ ਚਰਨੀ ਲਗੈ, ਸੋ ਰਹੈ ਨ ਊਰਾ।

1. 1595 ਬਿ.; 2. 1631 ਬਿ. ਦੇਹਾਂਤ; 3. 1638 ਬਿ. ਭਾਦੋਂ ਸੁਦੀ 3.

ਬਾਣੀ ਕੋ ਬੰਧੇਜ ਕਰਿ, ਗਿਰੰਥੁ ਕੀਓ ਸਮੂਰਾ।
ਵਾਂ ਕਉ ਜੋ ਗੁਰਮੁਖ ਪੜ੍ਹੈ, ਸੁਣੈ ਹੋਇ ਠਰੂਰਾ[1]।
ਹੋਰ ਬਾਣੀ ਚਿਤ ਨ ਲਿਆਵਈ, ਸੋਈ ਸਿਰ ਸੂਰਾ ॥੩੫॥

ਸਲੋਕ— ਖੋਸਟ ਖਸ਼ਟ ਗੁਣ ਅੰਤਰੇ, ਜੇਠ ਚਉਦਹੇ ਸੁਧ[2]।
ਸਚਖੰਡ ਸਤਿਗੁਰ ਚਲੇ ਜਾਨਤ ਉਤਮ ਬੁਧਿ ॥੧॥
ਗੁਰ ਸਤਿਗੁਰ ਹਰਿਗੋਬਿੰਦ ਨੇ, ਗਹੀ ਬਾਂਹ ਪ੍ਰਗਿਆਨ।
ਸਤਿਗੁਰ ਪੂਰੇ ਜੋ ਮਿਲੈ, ਸੁ ਹੋਵੈ ਪਰਮ ਨਿਧਾਨ ॥੨॥

ਪਉੜੀ— ਬਾਬੇ ਗੁਰਦਿਤੇ ਪੁਰਖ ਕਉ, ਜੋਈ ਸਿਖ ਮਿਲਿਆ।
ਤਿਸੁ ਅੰਤਰ ਕਵਲੁ ਪਰਗਾਸਿਆ, ਉਧੇ ਤੇ ਖਿਲਿਆ।
ਬਾਣੀ ਬ੍ਰਹਿਮ ਪ੍ਰਕਾਸਿਆ, ਪੜ੍ਹਿ ਗੁਣਿ ਗੁਣਿ ਹਿਲਿਆ।
ਗੁਰਸਿਖ ਭੇਦ ਨ ਕਿਛੁ ਰਹਿਆ, ਜੋਤ ਜੋਤੀ ਰਲਿਆ।
ਖੋੜਸ ਦਰ ਤਤ ਨਿਰਮਲੈ[3], ਚੇਤ ਦਸਮੀ ਚਲਿਆ ॥੩੬॥

ਸਲੋਕ— ਏਕ ਸਪਤ ਸਤ ਊਪਰੇ, ਏਕੰਕਾਰ ਨਿਦਾਨ।
ਚੇਤ ਉਜਲੀ ਪੰਚਮੀ, ਗੁਰ ਹੋਏ ਅੰਤਰ ਧਿਆਨ ॥੧॥
ਪਰਮ ਗਿਆਨੁ ਜਾ ਆਸਰੈ, ਹਰਿਰਾਇ ਗੁਰੂ ਨਿਰਧਾਰ।
ਨੀਰ ਖੀਰ[4] ਨਿਆਰੇ ਕੀਏ, ਹੰਸ ਰੂਪ ਕਉ ਧਾਰ ॥੨॥

ਪਉੜੀ— ਲੈ ਕਸਵੱਟੀ ਅਮਰ ਕੀ, ਸਿਖ ਕਸੇ ਕਸਾਏ।
ਖੋਟੇ ਬਾਹਰਿ ਸੁਟਿਅਨੁ, ਫਿਰ ਦਰਬਾਰ ਨਿਆਏ।
ਥਾਨ ਮੁਕਾਮ ਬਹੁਤੇ ਕੀਏ, ਕਿਉਂ ਜਾਇ ਗਿਣਾਏ।
ਬੀਰਜ ਮਾਤ੍ਰ ਰਖ ਕੈ, ਗੁਰਚਰਨੀਂ ਲਾਏ।
ਕਰਤਾ ਪੁਰਖ ਅਲਖ ਕਉ, ਜੋ ਰਖੈ ਲਖਾਏ ॥੩੭॥

ਸਲੋਕ— ਏਕ ਸਪਤ ਇਕ ਆਠਵੇ, ਕਾਤਕ ਨਵਹ ਅੰਧੇਰ[5]।
ਅੰਧਿਆਰੈ ਮੈਂ ਕਿਆ ਸੂਝਈ, ਸਕੈਂ ਨ ਸਤਿਗੁਰੁ ਹੇਰ ॥੧॥
ਮਹਲੁ ਅੱਠਵਾਂ ਤਜਿ ਗਇਓ, ਸਿਖਨ ਖੋਟੇ ਜਾਣ।
ਗੁਰੂ ਗਰੀਬੁ ਹੋਇ ਬਹਿ ਰਹਿਓ, ਕਿਉਂ ਕਰਿ ਸਕੈਂ ਪਛਾਨ ॥੨॥

ਪਉੜੀ— ਸਤਿਗੁਰ ਪੂਰਾ ਜੋ ਕੀਆ, ਸੋਈ ਹੈ ਪੂਰਾ।
ਆਵੈ ਜਾਇ ਭਵਾਈਐ, ਜੋ ਪ੍ਰਾਨੀ ਊਰਾ[6]।
ਦੇਇ ਬੁਹਾਰੀ ਸੁਟਿਆ, ਜਿਉ ਘਰ ਕਾ ਕੂਰਾ।
ਭੰਭਲ ਭੂਸੇ ਖਾਵਹੀ ਬਿਨ ਜੀਵਨ ਮੂਰਾ।
ਏਕ ਸਪਤ ਚਹੁ ਚਾਰ ਮੈਂ[7], ਗੁਰ ਗਇਓ ਜੁ ਦੂਰਾ।
ਭਾਦਉ ਸ਼ੁਕਲਾ ਅਸਟਮੀ, ਰਵਿਵਾਰ ਕਰੂਰਾ ॥੩੮॥

---

1. ਸ਼ਾਂਤ; 2. 1663 ਬਿ., 14 ਜੇਠ; 3. 1695 ਬਿ. ਦੇਹਾਂਤ ਗੁਰਦਿੱਤਾ ਜੀ; 4. ਪਾਣੀ ਦੁੱਧ; 5. 1718 ਕੱਤਕ ਵਦੀ 9; 6. ਊਣਾ; 7. 1744 ਬਿ. ਭਾਦੋਂ ਸੁਦੀ 8, ਬਾਬਾ ਰਾਮ ਰਾਇ ਦਾ ਦੇਹਾਂਤ ਹੈ।

ਸਲੋਕ— ਜਿਨ ਸੁਖ ਈਹਾਂ ਚਾਹਿਆ, ਮੋਹ ਮਾਇਆ ਸਿਉਂ ਲਪਟਾਇ।
ਸੋ ਮੂਰਖੁ ਅਗਿਆਨੀ ਬਾਪੁਰਾ, ਸਹਜ ਹੀ ਨਰਕਹਿ ਜਾਇ॥੧॥
ਜਿਨਏ ਬਿਖੈ ਸੁਖ ਤਜਿ ਦਏ, ਮਾਨੀ ਸਤਿਗੁਰ ਸੇਉ।
ਤਿਸ ਦੋਵੈ ਧਿਰਾਂ ਸਵੱਲੀਆ, ਸੁਖ ਸਿਉ ਬ੍ਰਹਿਮ ਰਲੇਉ॥੨॥

ਪਉੜੀ— ਏ ਦੁਇ ਰਾਜਾ ਮਿਸ ਕਹੇ[1], ਦੁਇ ਮਾਰਗ ਦਸੇ।
ਦੁਹੂ ਮਗਾਂ ਕੀ ਸੰਪਦਾ, ਦੁਹੀਂ ਮਾਰਗ ਬਸੇ।
ਇਕੁ ਮਾਰਗੁ ਆਹਿ ਬੈਕੁੰਠ ਕਾ, ਦੂਜਾ ਨਰਕ ਸੇ।
ਜਿਤੁ ਜਿਤੁ ਭਾਵੈ ਤਿਤੁ ਤਿਤੁ ਲਗੈ, ਸੋਈ ਸੰਪਦ ਅਸੇ।
ਗੁਰ ਨਾਨਕ ਕੀ ਕ੍ਰਿਪਾ ਤੇ, ਬੋਧ ਬਾਕ ਬਿਗਸੇ॥੩੯॥

1. ਦੋ ਰਾਜਿਆਂ ਦੇ ਬਹਾਨੇ ਨੇਕੀ ਬਦੀ ਦੇ ਮਾਰਗਾਂ ਦੀ ਚਰਚਾ ਕੀਤੀ ਹੈ।

# (੧੧) ਵਾਰ ਗਉੜੀ ਬਲਿ ਰਾਜੇ ਕੀ

ਭਗਤ ਮਹਾਂ ਦਾਸ ਨੂੰ 17ਵੀਂ ਸਦੀ ਤੋਂ ਅੱਗੇ ਨਹੀਂ ਲਿਜਾਇਆ ਜਾ ਸਕਦਾ, ਕਿਉਂਕਿ ਇਸ ਦੀ ਕੁੱਝ ਬਾਣੀ ਅਜੇਹੇ ਪੁਰਾਤਨ ਖਰੜੇ ਵਿਚ ਮੌਜੂਦ ਹੈ, ਜਿਸ ਵਿਚ ਕੰਨੇ ਦੀ ਥਾਂ ਬਿੰਦੀ ਵਾਲੇ ਨੁਕਤੇ ਦਾ ਪ੍ਰਯੋਗ ਹੈ। ਇਹ ਸ਼ਾਇਦ ਪੰਚਮ ਗੁਰੂ ਦਾ ਸਿੱਖ ਸੀ। ਗੁਰੂ ਦੀ ਮਹਿਮਾ ਕਰਦਾ ਲਿਖਦਾ ਹੈ:

ਬੰਧਨ ਕਾਟਿ ਕੀਏ ਗੁਰ ਮੁਕਤੇ, ਸੰਤਾਂ ਮੰਗਲ ਗਾਵਾਂ।
ਮਹਾਂ ਦਾਸ ਮਾਣਹੁ ਸੁਖ ਰਲੀਆਂ, ਮੇਰਾ ਅਟਲ ਸੁਹਾਗ ਸੁਹਾਵਾਂ।
ਤੂ ਰਾਮਚੰਦ ਕਾ ਰੂਪ ਭਯਾ, ਤੇ ਲਛਮਣ ਆਗੈ ਸੰਗਿ ਲੀਆ।
ਰਿਪੁ ਮਾਰਿ ਬਿਭੀਛਨ ਰਾਜ ਦੀਆ, ਤੂ ਗੁਰੂਅਨ ਕਾ ਗੁਰੂ ਨਾਨਕ ਜੀ।

ਭਾਈ ਗੁਰਦਾਸ ਜੀ ਦੀ ਗਿਆਰ੍ਹਵੀਂ ਵਾਰ ਵਿਚ 'ਮਹਾਂ ਪੁਰਖ ਹੈ ਮਹਾਂ ਨੰਦ' ਕਹਿ ਕੇ ਮਹਾਂ ਨੰਦ ਨਾਮੀ ਸਿੱਖ ਦੀ ਸ਼ਲਾਘਾ ਕੀਤੀ ਗਈ ਹੈ। ਸੰਭਵ ਹੈ ਇਹੋ ਭਗਤ ਮਹਾਂ ਦਾਸ ਹੀ ਮਹਾਂ ਨੰਦ ਹੋਵੇ ਪਰ ਇਹ ਅਨੁਮਾਨ ਹੀ ਹੈ ਤੇ ਇਸ ਬਾਰੇ ਹੋਰ ਖੋਜ ਦੀ ਲੋੜ ਹੈ। ਮਹਾਂ ਦਾਸ ਦੇ ਰਾਗਾਂ ਵਿਚ ਲਿਖੇ ਕੁੱਝ ਸ਼ਬਦ ਵੀ ਮਿਲਦੇ ਹਨ।

ਇਹ ਵਾਰ ਬਲਿ ਰਾਜੇ ਦੇ ਦਾਨ ਤੇ ਭਗਤ ਵਛਲ ਭਗਵਾਨ ਦੀ ਪੁਰਾਣਕ ਕਥਾ ਨੂੰ ਪਉੜੀਆਂ ਵਿਚ ਗੁੰਦ ਕੇ ਪੇਸ਼ ਕਰਦੀ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਬੀਰ ਕਥਾ ਦੇ ਨਾਲ-ਨਾਲ ਹੋਰ ਧਾਰਮਿਕ ਕਥਾਵਾਂ ਨੂੰ ਵਾਰ ਕਾਵਿ-ਰੂਪ ਵਿਚ ਬੰਨ੍ਹਿਆ ਜਾਣ ਲੱਗ ਪਿਆ ਸੀ। ਇਸ ਦਾ ਪਾਠ ਸੈ. ਪ. ਲ. ਪਟਿਆਲਾ ਦੇ 499 ਨੰਬਰ 'ਤੇ ਮੋਤੀ ਬਾਗ਼ ਪੁਸਤਕਾਲੇ ਦੇ 77 ਨੰਬਰ ਖਰੜੇ ਵਿਚ ਮੌਜੂਦ ਹੈ:

## ਵਾਰ ਗਉੜੀ ਬਲਿ ਰਾਜੇ ਕੀ

ਸੁਰ ਮਾਤਾ ਹਿਤ ਕਾਰਣੇ, ਬਾਵਨ ਬਪੁ ਧਾਰੀ।
ਭਗਤਾਂ ਮਾਣ ਵਧਾਵਣਾ, ਪ੍ਰਭੁ ਗਰਬ ਪ੍ਹਾਰੀ।
ਬਲਿ ਰਾਜਾ ਕੇ ਦੁਆਰ ਮਹਿੰ, ਠਾਂਢੇ ਬਨਵਾਰੀ।
ਖਬਰਿ ਭਈ ਰਾਜਾਨ ਕਉ, ਕੋਈ ਖੜਉ ਭਿਖਾਰੀ।
ਲੇ ਆਵਹੁ ਭੀਤਰਿ ਤਿਸੈ, ਗਤਿ ਕਰੈ ਹਮਾਰੀ।
ਬਲਿ ਰਾਜਾ ਚਰਣੀਂ ਲੱਗਾ, ਆਏ ਬਲਿਹਾਰੀ॥੧॥

ਚਾਰਿ ਬੇਦ ਰਸਨਾ ਰਟੈ, ਮੁਖਿ ਅੰਮ੍ਰਿਤ ਬਾਣੀ।
ਅਤਿਭੁਤ ਰੂਪ ਅਨੂਪ ਹੈ, ਦੇਖਿ ਸਗਲਿ ਹੈਰਾਣੀ।
ਬਲਿ ਰਾਜਾ ਬਿਹਬਲ ਭਯਾ, ਮੂਰਤਿ ਮਨਿ ਭਾਣੀ।

ਜੋ ਮਾਂਗਹਿ ਸੋ ਦੇਤ ਹਾਂ, ਪਲ ਢੀਲ ਨ ਲਾਣੀ।
ਪ੍ਰਭੁ ਕੇ ਖੇਲ ਅਪਾਰ ਹੈਂ, ਗਤਿ ਜਾਇ ਨ ਜਾਣੀ॥੨॥

ਤਬਿ ਬਾਵਨ ਪ੍ਰਭੁ ਬੋਲਿਆ, ਸੁਣਿਅਹੁ ਬਲਿ ਰਾਇਆ।
ਤੀਨ ਚਰਣ ਤੁਮਰੈ ਮਹੀ, ਮੈਂ ਮਾਂਗਣ ਆਇਆ।
ਬੈਠਿ ਜਹਾਂ ਜਪ ਤਪ ਕਰਉਂ, ਕਰਿ ਤਿਣੁ ਕੀ ਛਾਇਆ।
ਆਦਿ ਅੰਤਿ ਮਧਿ ਪੂਰਿਆ, ਸਭ ਮਾਹਿ ਸਮਾਇਆ।
ਪ੍ਰਭੁ ਅਬਿਨਾਸੀ ਦੁਖ ਭੰਜਨਾ, ਇਉਂ ਭਾਖਿ ਸੁਣਾਇਆ॥੩॥

ਸੁਕਰ ਜਤੀ ਤਬਿ ਬੋਲਿਆ, ਹਮ ਇਸੈਂ ਪਛਾਨੈ।
ਸੁਣ ਰਾਜਾ ਪ੍ਰਭੁ ਆਪਿ ਹੀ, ਬਾਵਨ ਮਤੁ ਜਾਨੈ।
ਮਾਂਗੈ ਦਾਨੁ ਧਰਤਿ ਤੂ ਮਤ ਚਿਤਿ ਆਨੈ।
ਤੂ ਮੇਰਾ ਜਜਮਾਨ ਹੈਂ, ਤਾਂ ਬਾਤ ਬਖਾਣੈ।
ਏਕ ਅੰਧ ਜੁਗ ਬਿਆਪਿਆ, ਇਸ ਹੀ ਕੈ ਤਾਣੈ।
ਦੇਵਾਂ ਛਲਣ ਪਠਾਇਆ, ਬਾਵਨ ਕੈ ਬਾਣੈ॥੪॥

ਬਲਿ ਰਾਜਾ ਤਬਿ ਬੋਲਿਆ, ਸੁਣ ਗੁਰੂ ਹਮਾਰੇ।
ਬਾਣ ਰੂਪ ਹੁਇ ਲਾ ਗਿਆ, ਏ ਬਚਨ ਤੁਮ੍ਹਾਰੈ।
ਕਰਿ ਕ੍ਰਿਪਾ ਪ੍ਰਭੁ ਅਪਣੀ, ਹਮ ਪਾਰਿ ਉਤਾਰੈ।
ਨਾਮ ਲੇਤ ਨਿਰੰਕਾਰ ਕਾ, ਕੋਟਿ ਪਤਿਤ ਉਧਾਰੈ।
ਦੇਣਹਾਰ ਜਾਚਕ ਭਇਆ, ਅਬ ਸਮਾ ਸੰਭਾਰੈ॥੫॥

ਸ਼ੁਕਰ ਨਿਹਾਰਤ ਹੀ ਕਹਿਆ, ਬਲਿ ਮਜਨ ਕੀਆ।
ਸਿਖਾ ਸੂਤ ਕਰਿ ਆਚਮਨ, ਜਲ ਕਰ ਧਰਿ ਲੀਆ।
ਕ੍ਰਿਸਨਾਰਪਾਣ ਦਾਨੁ ਭੂਮਿ, ਬਾਵਨ ਕਉ ਦੀਆ।
ਨਾਤੀ ਜਨ ਪ੍ਰਹਿਲਾਦ ਕਾ, ਊਤਮ ਜਿਸ ਹੀਆ।
ਰਾਜ ਬਿਖਾਈ ਛਾਡ ਕੈ, ਬਲਿ ਅੰਮ੍ਰਿਤ ਪੀਆ॥੬॥

ਪਰਮ ਅਚਿੰਤ ਨਿਰੰਜਨਾ, ਪ੍ਰਭੁ ਦੇਹਿ ਪਸਾਰੀ।
ਏਕ ਚਰਣ ਕਰਿ ਮਾਪੀਆ, ਬਸੁਧਾ ਪਰ ਸਾਰੀ।
ਬ੍ਰਹਮ ਲੋਕ ਪਗ ਦੂਸਰਾ, ਲੇ ਧਰਿਆ ਮੁਰਾਰੀ।
ਬ੍ਰਹਮਾ ਹਰਖ ਨ ਮਾਵਈ, ਧੰਨ ਪੁਰੀ ਹਮਾਰੀ।
ਭਾਗ ਸਾਲਾਹੇ ਆਪਣੇ, ਪ੍ਰਭੁ ਕ੍ਰਿਪਾ ਧਾਰੀ॥੭॥

ਬ੍ਰਹਮੈ ਚਰਨ ਪਖਾਲਿਆ, ਤਬਿ ਗੰਗਾ ਹੋਈ।
ਤੀਨਿ ਲੋਕ ਨਿਸਤਾਰਨੀ, ਅਪਦਾ ਸਭ ਖੋਈ।
ਦਾਨ ਪਾਨ ਇਸਨਾਨ ਤੇ, ਆਪ ਰਹੇ ਨ ਕੋਈ।
ਜਾ ਪਰ ਰਾਮ ਕ੍ਰਿਪਾ ਕਰੈਂ, ਜਲ ਪਰਸੈ ਸੋਈ।
ਜੇਤੀ ਸੈਨਾ ਪਾਪ ਕੀ, ਭਰਿ ਅੰਝੂ ਰੋਈ॥੮॥

ਪ੍ਰਭੁ ਮਾਂਗੈ ਪਗ ਤੀਸਰਾ, ਬਲਿ ਬਿਸਮੈ ਹੋਇਆ।
ਨਾਗ ਫਾਸਿ ਸਿਉਂ ਬਾਂਧਿਆ, ਹੋਇ ਦੀਨ ਖੜੋਇਆ।
ਚਰਣ ਕਮਲ ਗੋਪਾਲ ਕੇ, ਘਟਿ ਮਾਹਿ ਪਰੋਇਆ।
ਪੂਰਣ ਬ੍ਰਹਮ ਪਛਾਣ ਕੈ, ਨਿਰਭਉ ਹੋਇ ਸੋਇਆ॥੯॥

ਕੰਤ ਛਡਾਵਣ ਕਾਰਣੇ, ਪਗ ਲਾਗੀ ਨਾਰੀ।
ਨਾਰੀ ਭੂਮਿ ਸਮਾਨ ਹੈ, ਲੇਹੁ ਦੇਹਿ ਹਮਾਰੀ।
ਦੀਨ ਦਯਾਲ ਤੇਰਾ ਨਾਮ ਹੈ, ਅਰ ਗਰਬ ਪ੍ਰਹਾਰੀ।
ਅਵਰਿ ਨ ਸਿਰਜਨਹਾਰ ਹੈ, ਧਰ ਤੁਝੈ ਸਵਾਰੀ।
ਜੇਤੀ ਕੀਨੀ ਸੋ ਲਈ, ਮਨਿ ਦੇਖਿ ਬੀਚਾਰੀ॥੧੦॥

ਪ੍ਰਭੁ ਮੁਸਕਾਣੇ ਕਰਿ ਦਯਾ, ਉਸਰ ਦੂਖ ਮਿਟਾਇਆ।
ਚਰਣ ਕਵਲ ਗੋਪਾਲ ਕੇ, ਬਲਿ ਸੀਸ ਛੁਹਾਇਆ।
ਦੇਵ ਪੁਹਪ ਬਰਖਾ ਕਰੀ, ਸਭ ਮੰਗਲ ਗਾਇਆ।
ਨਾਨਾ ਭਾਂਤ ਬਿਬਾਣ ਸਿਉਂ, ਨਭ ਮੰਡਲ ਛਾਇਆ।
ਕਰਿ ਕ੍ਰਿਪਾ ਨਾਰਾਇਣੈ, ਪਾਤਾਲ ਪਠਾਇਆ॥੧੧॥

ਤਬਿ ਬਾਵਨ ਪ੍ਰਭੁ ਬੋਲਿਆ, ਸੁਣ ਹਮਰੀ ਬਾਤਾ।
ਹਮ ਦੇਵਹਿਂ ਸੰਸਾਰ ਕਉ, ਤੂ ਹਮਰਾ ਦਾਤਾ।
ਜੋ ਮਾਂਗਹਿ ਸੋ ਦੇਤ ਹਾਂ, ਪੂਛਹਿ ਪਿਤ ਮਾਤਾ।
ਤਾਂ ਕੋ ਮੈਂ ਅਧੀਨ ਹਾਂ, ਜਿਨਿ ਹਮ ਸੰਗਿ ਨਾਤਾ।
ਬਲਿ ਮਨਿ ਅਵਰਿ ਨ ਆਵਈ, ਹਰਿ ਕੈ ਰੰਗਿ ਰਾਤਾ॥੧੨॥

ਬਲਿ ਰਾਜੈ ਕਰ ਜੋੜ ਕੈ, ਇਕ ਬਚਨੁ ਸੁਣਾਇਆ।
ਕਰ੍ਹੁ ਹਮਾਰੇ ਸੀਸ ਪਰਿ, ਚਰਣਹੁੰ ਕੀ ਛਾਇਆ।
ਸਦਾ ਤੁਝੈ ਨਿਰਖਤ ਰਹਉਂ, ਦਰਸ਼ਨ ਮਨ ਭਾਇਆ।
ਦੁਆਰਪਾਲ ਬਲਿ ਕੇ ਭਏ, ਤ੍ਰਿਭਵਣ ਕੇ ਰਾਇਆ।
ਬਲਿ ਕਉ ਛਲਣੇ ਆਇਆ, ਪ੍ਰਭੁ ਆਪਿ ਛਲਾਇਆ।
ਪ੍ਰਭੁ ਪਹਿ ਤਰੀ ਨ ਜਾਤ ਹੈ, ਸੰਤਨ ਕੀ ਮਾਇਆ।
ਮਹਾਂ ਦਾਸ ਤ੍ਰਿਭੰਗੀ ਲਾਲ ਭਜ, ਇਉਂ ਆਖਿ ਸੁਣਾਇਆ॥੧੩॥

# (੧੨) ਵਾਰ ਪੂਤਨਾ ਕੀ

ਭਾਈ ਸਾਧੂ ਜਨ ਮਾਲਵੇ ਦਾ ਜੰਮਪਲ ਸੰਤ ਕਵੀ ਸੀ ਜੋ ਗੁਰੂ ਹਰਿਗੋਬਿੰਦ ਜੀ ਦੀ ਸੁਪੱਤਰੀ ਬੀਬੋ ਵੀਰੋ ਨਾਲ ਵਿਆਹਿਆ ਗਿਆ ਸੀ। ਇਸਨੇ ਪੰਜ ਗੁਰੂਆਂ ਦੇ ਦਰਸ਼ਨਾਂ ਨਾਲ ਆਪਣੇ ਆਪ ਨੂੰ ਸੁਭਾਗਾ ਬਣਾਇਆ। ਇਹ ਚੰਗਾ ਪੜ੍ਹਿਆ ਲਿਖਿਆ ਵਿਦਵਾਨ ਕਵੀ ਸੀ। ਇਸਨੇ ਪੁਰਾਤਨ ਕਈ ਭਗਤ-ਕਥਾਵਾਂ ਛੰਦ-ਬੱਧ ਕੀਤੀਆਂ ਤੇ ਮਹਾਂ ਭਾਰਤ ਦਾ ਵੀ ਸੁਤੰਤਰ ਅਨੁਵਾਦ ਕੀਤਾ। ਇਸ ਤੋਂ ਇਲਾਵਾ 30-32 ਰਾਗਾਂ ਵਿਚ ਜੋ ਬਾਣੀ ਰਚੀ ਉਹ ਕਮਾਲ ਦੀ ਹੈ, ਵਿਸਤਾਰ ਲਈ ਮੇਰੀ ਪੁਸਤਕ *ਬਾਬਾ ਸਾਧੂ ਜਨ* (1977) ਦੇਖੀ ਜਾ ਸਕਦੀ ਹੈ। ਇਸਦਾ ਵਿਸ਼ਾਲ ਅਨੁਭਵ ਤੇ ਸ਼ਬਦ-ਭੰਡਾਰ ਆਪਣੀ ਮਿਸਾਲ ਆਪ ਹੈ। ਭਾਈ ਗੁਰਦਾਸ ਜੀ ਨੇ ਤਾਂ ਕੇਵਲ ਵਾਰ ਕਾਵਿ-ਰੂਪ ਹੀ ਅਪਣਾਇਆ, ਲੇਕਿਨ ਬਾਬਾ ਸਾਧੂ ਜਨ ਨੇ ਸ਼ਬਦ, ਸਲੋਕ, ਸਾਖੀ, ਸਿਖਾਂ, ਛੁਨਹੇ, ਬਾਵਨ ਅੱਖਰੀ ਤੇ ਕਿੱਸਾਕਾਰੀ ਦੇ ਰੂਪ ਨੂੰ ਵੀ ਪ੍ਰਯੋਗ ਵਿਚ ਲਿਆਂਦਾ ਹੈ।

ਇਸ ਨੇ ਦਰਜਨ ਦੇ ਲਗਭਗ ਵਾਰਾਂ ਲਿਖੀਆਂ ਜੋ ਵਧੇਰੇ ਪ੍ਰਭੂ-ਮਹਿਮਾ, ਗੁਰੂ ਉਸਤਤਿ ਤੇ ਸੰਸਾਰਕ ਪਦਾਰਥਾਂ ਦੀ ਨਾਸ਼ਮਾਨਤਾ ਦਾ ਚਰਚਾ ਕਰਦੀਆਂ ਹਨ। ਇਹ 'ਵਾਰ ਪੂਤਨਾ ਕੀ' ਸ੍ਰੀ ਕ੍ਰਿਸ਼ਨ ਜੀ ਦੇ ਉਸ ਮਹਾਨ ਵਿਅਕਤਿਤਵ ਨੂੰ ਸੰਖੇਪ ਰੂਪ ਵਿਚ ਚਿਤ੍ਰਤ ਕਰਦੀ ਹੈ ਜੋ ਬੁਰੇ ਕੰਮ ਕਰਨ ਵਾਲਿਆਂ ਦੁਸ਼ਟਾਂ ਦੋਖੀਆਂ ਨੂੰ ਖੈ ਕਰਨ ਦੇ ਸਮਰੱਥ ਹੈ, ਚਾਹੇ ਉਹ ਪੂਤਨਾ ਦਾਈ ਹੋਵੇ, ਚਾਹੇ ਚੰਡੂਰ ਜਾਂ ਕੇਸੀ ਵਰਗਾ ਕੋਈ ਦੈਂਤ। ਪ੍ਰਾਣ ਤਿਆਗਦੀ ਪੂਤਨਾ ਦੀ ਕਿਲਕਾਰ ਕਵੀ ਦੀ ਕਲਾਕਾਰੀ ਪ੍ਰਗਟਾਉਂਦੀ ਹੈ :

ਉਸ ਮਰਦੀ ਹੋਈ ਆਖਿਆ, 'ਬੂ ਖਾਧੀ ਬਿਸੀਅਰ ਕਾਲੇ'।

## ਵਾਰ ਪੂਤਨਾ ਕੀ ਲਿਖੀ

ਬੋਲਣਾ ਸਾਧੂਜਨ ਕਾ

ਬੀੜਾ ਲੀਤਾ ਪੂਤਨਾ ਦ੍ਰਿਗ ਡਾਕਨਿ ਵਾਂਙ ਵਿਹਾਰੇ[1]।
ਵਿਹੁ ਦਾ ਗੰਢਾ ਰਗੜਕੇ ਥਣ ਊਪਰਿ ਚੰਦ੍ਰੀ ਢਾਲੇ।
ਉਸ ਨੀਂਗਰ ਸਭ ਖਪਾਇਓਨੁ, ਗੜ੍ਹ ਮਥਰਾ ਨਗਰ ਦੁਆਲੇ।
ਆਇ ਵੜੀ ਵਿਚਿ ਗੋਕੁਲੇ, ਜਿਸ ਆਗੈ ਕਾਨ੍ਹ ਸਮਾਲੇ।
ਜਨਨੀ ਸੁੰਦਰਿ ਸਿਆਮ ਦੀ, ਡਾਹਿ ਪੀੜ੍ਹਾ ਆਣਿ ਬਹਾਲੇ।
ਦੈਤੇਟੀ ਵੈਣ ਅਲਾਇਆ, ਜਿਸ ਅੰਦਰਿ ਖੋਟੁ ਹਿਆਲੇ।
ਨੀਂਗਰ ਸੁਣ ਕੈ ਜੰਮਿਆ, ਮੈਂ ਆਈ ਉਛਲ ਛਾਲੇ।

1. ਡੈਣ ਵਾਂਙ ਝਾਕਦੀ ਹੈ।

ਕੁੱਛੜ ਮੇਰੇ ਦੇਹਿ ਤੂ, ਮੁਹਿ ਦੇਖਨਿ ਨੋ ਜੀਉ ਭਾਲੇ।
ਕੁਛੜ ਲੈ ਕਰਿ ਸਿਆਮ ਨੋ, ਜਨਨੀ ਨੋ ਪਾਸਹੁੰ ਟਾਲੇ।
ਪੋਤੜਿਆਂ ਵਿਚ ਬਾਲਕਾ ਵੇਖ ਹੱਸੈ ਚਲਿਤ ਵਿਖਾਲੇ।
ਦੁਹੱਥੜਿ ਮੰਮਾ ਪਕੜ ਕੈ, ਮੁਖ ਅੰਦਰਿ ਸਿਆਮ ਪਖਾਲੇ[1]।
ਪ੍ਰਾਣ ਧਰੂਹ ਸਰੀਰਹੁੰ ਕੱਢਿਅਨ ਜਣੁ ਮਛੁ ਫਹਾਏ ਜਾਲੇ।
ਸਿਰ ਪਰਨੇ ਢੱਠੀ ਪੂਤਨਾ, ਥਰਥੱਲਾ ਜਿਉਂ ਭੁੰਚਾਲੇ।
ਉਸ ਮਰਦੀ ਹੋਈ ਆਖਿਆ, 'ਬ੍ਰ ਖਾਧੀ ਬਿਸੀਆਰ ਕਾਲੇ'।
ਚੜ੍ਹ ਬੈਠਾ ਉਪਰਿ ਹਿਕ ਦੇ, ਮਨਮੋਹਨ ਦੰਤਾ ਨੋ ਗਾਲੇ।
ਚੋਟ ਪਹਿਲੀ ਲਾਈਅਨੁ ਬਾਲੇ[2] ॥੧॥

ਪ੍ਰੋਹਤ ਰਾਜੇ ਕੰਸ ਕਾ ਲੈ ਬੀੜਾ ਗੋਕੁਲ ਆਇਆ।
ਜਨਨੀ ਚਰਨੀਂ ਲਗ ਕੈ, ਬਮਣੇਟਾ ਬਹੁਤੁ ਮਨਾਇਆ।
ਕੁਛ ਇਛਾ, ਭੋਜਨ ਦੇਹਿ ਤੂ, ਬਮਣੇਟੇ ਵੈਣ ਅਲਾਇਆ।
ਤਾਜਾ ਗੋਹਾ ਆਣ ਕੈ, ਬਮਣੇਟੇ ਚਉਂਕਾ ਪਾਇਆ।
ਲੱਕੜੀਆਂ ਧੋਇ ਚਾੜ੍ਹੀਆਂ, ਦੇਖ ਕਪਟੀ ਕਪਟ ਰਚਾਇਆ।
ਵਲਟੋਹਾ ਦੁਧ ਭਰਾਇਕੈ, ਆਪਿ ਹੱਥੀਂ ਚੁਲ੍ਹ ਚੜ੍ਹਾਇਆ।
ਬਾਮ੍ਹਣ ਲਗਾ ਪਾਕਸਾਲ[3] ਕਰਿ, ਚਉਂਕਾ ਜੁਗਤਿ ਬਣਾਇਆ।
ਭਰਿ ਪਾਣੀ ਤੂ ਹੀ ਲਿਆਉ ਤੂ ਕਰ ਦਾਨ ਜਿਸੋਦਾ ਮਾਇਆ।
ਮਾਤਾ ਆਗਿਆ ਮੰਨ ਕੈ, ਸਿਰ ਉਪਰਿ ਕੁੰਭ[4] ਉਠਾਇਆ।
ਉਥਹੁੰ ਬਾਮਣ ਉਠ ਕੈ, ਸਿਆਮ ਸੁੰਦਰ ਸਿਧਾ ਧਾਇਆ।
ਉਸ ਲੋਭੀ ਹਥ ਵਗਾਇਆ; ਮੋਹ ਮਾਇਆ ਦੈ ਭਰਮਾਇਆ।
ਗਲ-ਹੱਥਾ ਦੇ ਕਰਿ ਸਟਿਓਨ, ਭੁਇੰ ਉਪਰਿ ਬਾਮ੍ਹਣ ਪਾਇਆ।
ਉਸ ਦੇ ਦੰਤ ਬਤੀਹੇ ਭੰਨਿਆ, ਜਾਣੁ ਮੋਹਲੇ ਧਾਨ ਛੜਾਇਆ।
ਮੂਹ ਉਪਰਿ ਖੀਰ ਪਲਟਿਓਨੁ, ਖਾਹਿ ਸੁਆਮੀ ਕੰਸ ਪਠਾਇਆ।
ਪੋਤਰਿਆਂ ਵਿਚਿ ਬਾਲਕਾ ਵਾਰਿ ਦੂਈ ਚਲਿਤੁ[5] ਦਿਖਾਇਆ।
ਦੇਖਿ ਬਾਮ੍ਹਣ ਰਾਜ ਵੰਡਾਇਆ ॥੨॥

ਘੜੀ ਕੁ ਸਾਬਤ ਹੋਇਕੈ, ਬਮਣੇਟੇ ਸੁਰਤਿ ਸੰਮਾਲੀ।
ਉਸ ਕਰਨਾ ਕਛੂ ਨ ਆਵਈ, ਜੀਆ ਮਿਲਿਆਸੂ ਕੁਝ ਭਵਾਲੀ[6]।
ਤਦਿ ਲੈਣ ਅਲਾਇਆ ਸਯਾਮਰੇ, ਸੁੰਦਰ ਸੋ ਬਨਵਾਲੀ।
ਜਾਹਿ ਸੁਆਮੀ ਘਰਿ ਆਪਣੇ, ਗਲਿ ਤੇਰੀ ਡਿਠੀ ਭਾਲੀ।
ਕਲਿੰਦ੍ਰੀ[7] ਦੇ ਤਟ ਆਇਕੈ; ਜਲ ਅੰਦਰਿ ਦੇਹੀ ਪਖਾਲੀ।
ਸੁਇਨ ਮੱਛ ਸਰੂਪ ਹੋਇ, ਪ੍ਰਭੁ ਦਿਤੀ ਆਇ ਵਿਖਾਲੀ।
ਉਸ ਲੋਭੀ ਹੱਥ ਚਲਾਇਆ, ਜਿਸ ਅੰਦਰਿ ਖੋਟ ਹਿਆਲੀ[8]।
ਪ੍ਰਭੁ ਪਉਂਚਾ ਕਟਿ ਉਤਾਰਿਆ, ਜਣੁ ਰੁੱਖਹੁੰ ਤੁਟੀ ਡਾਲੀ।
ਸਿਰਿ ਇੱਲਾਂ ਦੇਖਿ ਭਵੰਦੀਆ, ਬਮਣੇਟੀ ਝੰਗੀ ਜਾਲੀ।

---

1. ਚੁੰਘਦਾ; 2. ਬਾਲਕ ਕਾਨ੍ਹ ਨੇ; 3. ਰਸੋਈ; 4. ਘੜਾ; 5. ਕੌਤਕ; 6. ਚੱਕ੍ਰ; 7. ਜਮਨਾ; 8. ਸੀਨੇ।

ਗੜ੍ਹ ਮਥਰਾ ਅੰਦਰਿ ਆਇਆ, ਕਰਿ ਛੁੱਟਾ ਕੁੱਟਿ ਪਰਾਲੀ।
ਸਨਮੁਖ ਆਈ ਬਾਮ੍ਹਣੀ, ਜਣੁ ਹਸਤਿ ਚਲੇ ਮਤਵਾਲੀ।
ਪੁਛਣਿ ਲਗੀ ਬਾਮ੍ਹਣੀ, ਬਮਣੇਟੀ ਤੇਰਾਂ-ਤਾਲੀ।
ਕੁਛ ਆਂਦਾ ਹੀ ਤਾਂ ਦੇਹਿ ਮੋਹ, ਮੈਂ ਹੋਵਾ ਖਰੀ ਸੁਖਾਲੀ।
ਕਰਿ ਤੁੰਡਾ[1] ਹਥ ਵਿਖਾਲਿਆਂ, ਵੰਡ ਰਾਜੇ ਲੈ ਭਿਆਲੀ।
ਅਹੰਕਾਰ ਕਰੇ ਪੈਮਾਲੀ[2] ॥੩॥

ਖਬਰ ਹੋਈ ਰਾਜੇ ਕੰਸ ਨੋ, ਬਮਣੇਟਾ ਮੁਹਿ ਕੁਮਲਾਣੇ।
ਪ੍ਰੋਹਤ ਰਾਜੇ ਕੰਸ ਪਾਸਿ ਮੁਹ ਭੰਨੇ ਵੈਣ ਵਖਾਣੇ।
ਰਾਜਾ ਨੀਂਗਰ ਨਾਹਿ ਉਹ ਮਤ ਕੋਈ ਤਿਸ ਰਵਾਣੇ।
ਬੀੜਾ ਲਾਇਆ ਤ੍ਰਿਣਾਵਰਤਿ[3], ਅਰ ਗਹਣੇ ਦੰਤ ਸਰਾਣੇ।
ਆਇ ਵੜਿਆ ਵਿਚਿ ਗੋਕੁਲੇ, ਗੜ੍ਹ ਨੰਦ ਮਹਰ ਦੇ ਠਾਣੇ।
ਉਨ ਪਹਿਲੋਂ ਦੇ ਝਖੜ ਛਡ ਕੈ, ਕਰ ਭੁਗਲ[4] ਅਨ੍ਹੇਰੀ ਆਣੇ।
ਕੁਛੜ ਲੈ ਕੇ ਸ਼ਯਾਮ ਨੋ ਦੈਂਤ ਚੜ੍ਹਿਆ ਅੱਧ ਅਸਮਾਣੇ।
ਅਗੈ ਸੁੰਦਰ ਸਿਆਮਰਾ ਸਭ ਜੀਆਂ ਦੀ ਬਿਧਿ ਜਾਣੇ।
ਗਲ-ਹੱਥਾ ਦੇ ਕਰਿ ਸਟਿਅਨੁ, ਦੈਂਤ ਢੱਠਾ ਸਿਰ ਤਲਵਾਣੇ।
ਦੀਪਕ ਦੇਖਿ ਪਤੰਗ ਜਿਉਂ ਦੈਂਤ ਲਗੇ ਮਰਨ ਧਿਙਾਣੇ।
ਸਾਧੂਜਨ ਸਦ ਕੁਰਬਾਣੇ ॥੪॥

ਭੇਜ ਸੰਦੇਸਾ ਕੰਸ ਨੇ ਗੋਕੁਲ ਤੇ ਨੰਦ ਸਦਾਇਆ।
'ਕਉਲ ਫੁਲ ਦੇ ਆਣ ਕੈ', ਇਹ ਰਾਜੇ ਆਖਿ ਸੁਣਾਇਆ।
ਨਿਮੋਝਾਣਾ ਹੋਇਕੈ ਨੰਦ ਗੋਕਲ ਅੰਦਰਿ ਆਇਆ।
ਰਾਜਾ ਮੰਗੈ ਕਉਲ ਫੁਲ, ਕਿਆ ਕੀਜੈ ਸੁੰਦਰ ਰਾਇਆ।
ਮੈਂ ਕਵਲਾਲੀ[5] ਲਿਆਵਸਾਂ ਮਨ ਅੰਦਰਿ ਕਰਹੁ ਨ ਕਾਇਆ।
ਟੁੱਭੀ ਮਾਰੀ ਸਿਆਮਰੇ, ਜਲ ਅੰਦਰਿ ਸੀਸੁ ਲੁਕਾਇਆ।
ਕਾਲੀ ਸਨਮੁਖ ਹੋਇਕੈ, ਪ੍ਰਭ ਸਿਧੈ ਫੂਕ ਚਲਾਇਆ।
ਓਤੇ ਥਾਂਇ ਹੋਇਆ ਸਿਆਮਰਾ, ਪ੍ਰਭ ਦੇਹੀ ਰੰਗਿ ਵਟਾਇਆ।
ਚੜਿ ਉਪਰਿ ਨਿਰਤ[6] ਅਰੰਭਿਆਸੁ, ਪਗ ਨੂਪਰ[7] ਝੁਰਮਟ ਲਾਇਆ।
ਕਾਲੀ ਮਨ ਅੰਦਰਿ ਸਮਝ ਕੈ, ਉਠਿ ਚਰਨਨ ਸਿਉਂ ਲਪਟਾਇਆ।
ਕਢਿ ਦਿਤੋਸੁ ਫੁਲ ਕਵਲ ਦੇ ਸਰ ਸਾਗਰ ਸਾਰਾ ਛਾਇਆ।
ਕੀਤਾ ਲੋੜੇ ਸੋ ਕਰਹਿ ਤਿਸ ਨਾਲਿ ਨ ਚਲੈ ਕਾਇਆ।
ਕਵਲਾਲੀ ਪਿਆਲੋਂ[8] ਲਿਆਇਆ ॥੫॥

ਛਿੰਝ ਪਵਾਇਅਨਿ ਕੰਸ ਨੇ ਗੋਕਲ ਤੇ ਸਿਆਮ ਸਦਾਇਆ।
ਬਲਭਦ੍ਰ ਸੁੰਦ੍ਰ ਸਿਆਮਰਾ, ਉਠਿ ਦੋਵੈਂ ਭਾਈ ਧਾਇਆ।
ਕਟਿ ਸੁੰਦਰ ਕੀਚ ਸੁਹਾਵਨੀ, ਪ੍ਰਭੁ ਨਾਨਾ ਰੂਪ ਬਣਾਇਆ।

1. ਟੁੰਡਾ; 2. ਨਾਸ; 3. ਭਾਜੜ; 4. ਇਕ ਵਾਵਰੋਲਾ ਦੈਂਤ; 5. ਕੰਵਲਾਂ ਦੀ ਲੜੀ (ਹਾਰ); 6. ਨਾਚ; 7. ਝਾਂਜਰ; 8. ਪਤਾਲੋਂ, ਭਾਵ ਡੂੰਘੇ ਪਾਣੀ ਵਿੱਚੋਂ।

ਵਿਚਿ ਫਿਰਦੇ ਮਾਲਰ ਘੱਤਦੇ[1], ਪਰਚੰਡ ਚੰਡੂਰੇ ਛਾਇਆ।
ਛੋਡਿ ਦੁਮਾਲਾ ਸਿਆਮ ਜੀ, ਪਿੜ ਅੰਦਰਿ ਭੜਥੂ ਪਾਇਆ।
ਦੇਖਿ ਦਰਸਨ ਸੁੰਦਰ ਸਿਆਮ ਦਾ, ਨਰ ਨਾਰੀ ਧਿਆਨ ਲਗਾਇਆ।
ਜੜ ਜਾਊ ਰਾਜੇ ਕੰਸ ਦੀ, ਦੇਖ ਕੇਹਾ ਬਾਲ ਅਣਾਇਆ।
ਦੇਖਿ ਉਠਿ ਪਿਛਾਹਾ ਚਲਿਆ, ਰਾਜੇ ਨੋ ਕਾਲ ਦਿਖਾਇਆ।
ਪ੍ਰਭੁ ਲੰਮਾ ਹਥ ਪਸਾਰ ਕੈ ਗਹਿ ਕੇਸਹੁੰ ਲੈ ਪਟਕਾਇਆ।
ਰਾਜ ਮਿਲਿਆ ਉਗ੍ਰਸੈਨ ਨੋ, ਦੈਂਤਾਂ ਦਾ ਵੰਸ ਗਵਾਇਆ।
ਵਿਚਿ ਗੋਕਲ ਮਿਲਨ ਵਧਾਈਆਂ, ਜਿਸਦਾ[2] ਘਰਿ ਮੰਗਲ ਗਾਇਆ।
ਸਿਰ ਉਪਰਿ ਲੈ ਲੈ ਵਾਰਨੇ, ਨੰਦ ਬਹੁ ਦਰਬੁ ਲੁਟਾਇਆ।
ਸਾਧੂਜਨ ਹਰਿ ਜਸੁ ਗਾਇਆ॥੬॥

1. ਘੁੰਮਰ ਪਾਉਂਦੇ; 2. ਜਸੋਧਾ ਮਾਤਾ।

# (੧੩) ਵਾਰ ਮਾਰੂ ਸੁਥਰੇ ਸ਼ਾਹ ਕੀ

ਸੁਥਰੇ ਸ਼ਾਹ (1625—1681 ਈ:) ਗੁਰੂ ਹਰਿਗੋਬਿੰਦ ਸਾਹਿਬ ਤੇ ਗੁਰੂ ਹਰਿਰਾਇ ਸਾਹਿਬ ਜੀ ਦਾ ਸ਼ਰਧਾਲੂ ਮਲੰਗ ਫ਼ਕੀਰ ਸੀ ਜੋ ਧਰਮ ਤੇ ਸਮਾਜ ਦੇ ਕੂੜੇ ਰਸਮਾਂ-ਰੀਤਾਂ ’ਤੇ ਕਟਾਖ ਕਰਨੋਂ ਸੰਕੋਚ ਨਹੀਂ ਸੀ ਕਰਦਾ। ਇਹ ਜ਼ਿਲ੍ਹਾ ਸਿਆਲਕੋਟ ਵਿਚ ਬਹਿਰਾਮਪੁਰ ਨੰਦੇ ਖੱਤਰੀ ਦੇ ਘਰ ਪੈਦਾ ਹੋਇਆ ਤੇ ਗੁਰੂ-ਘਰ ਦੇ ਸਨੇਹ ਅਤੇ ਫ਼ਕੀਰਾਂ ਦੀ ਸੰਗਤ ਸਦਕਾ ਉੱਚੇ ਰੰਗਾਂ ਵਿਚ ਖੇਡਣ ਲੱਗਾ ਤੇ ਇਸ ਦੇ ਸ਼ਰਧਾਲੂ ‘ਸੁਥਰੇ ਸ਼ਾਹੀ’ ਕਹਾਉਂਦੇ ਤੇ ‘ਸਤਿਗੁਰ ਬਾਬਾ ਨਾਨਕ ਸ਼ਾਹ, ਹਰਦਮ ਬੇੜਾ ਬੰਨੇ ਲਾ’ ਡੰਡੇ ਵਜਾ ਕੇ ਗਾਉਂਦੇ ਦੇਖੇ ਜਾਂਦੇ ਹਨ। ਇਨ੍ਹਾਂ ਦੀ ਗੱਦੀ ਸਿਆਲਕੋਟ ਰਹੀ ਹੈ।

ਸੁਥਰੇ ਸ਼ਾਹ ਦੇ ਸਲੋਕ ਤੇ ਰਾਗਾਂ ਵਿਚ ਸ਼ਬਦ ਵੀ ਰਚੇ ਹੋਏ ਹਨ[1]। ਇਹ ਛੋਟੀ ਜੇਹੀ ਵਾਰ ‘ਸਬਦ ਸਲੋਕ ਭਗਤਾਂ ਕੇ’ ਗ੍ਰੰਥ ਵਿਚ ਛਪੀ ਮਿਲਦੀ ਹੈ। ਇਸ ਦਾ ਮਜ਼ਮੂਨ ਤਾਂ ਪਰਮੇਸ਼ਰ ਦੀ ਮਹਿਮਾ ਹੀ ਹੈ, ਜਿਸ ਨੇ ਇਹ ਸ੍ਰਿਸ਼ਟੀ ਦਾ ਦਰਿਆ ਵਗਾਉਣ ਦਾ ਅਚਰਜ ਕੌਤਕ ਕੀਤਾ ਹੈ। ਫ਼ਕੀਰ ਨਾਮ ਦੀ ਮਹਿਮਾ ਦੱਸਦਾ, ਦੇਵੀ ਦੇਵਤਿਆਂ ਤੇ ਸਿੱਧਾਂ ਦੀ ਮਾਨਤਾ ਨੂੰ ਅਪਰਵਾਣ ਕਰਦਾ ਹੈ ਤੇ ਰੱਬ ਨੂੰ ਮਹਾਨ ਯੋਧੇ ਦੇ ਰੂਪ ਵਿਚ ਚਿਤਰਦਾ ਤੇ ਆਪ ਉਸਦਾ ਢਾਡੀ ਬਣ ਕੇ ਸਦਾ ਜੱਸ ਗਾਉਣ ਦਾ ਦਾਨ ਮੰਗਦਾ ਹੈ।

## ਵਾਰ ਮਾਰੂ ਸੁਥਰੇ ਸ਼ਾਹ ਕੀ

ਸਿਮਰਉਂ ਸੱਚੇ ਸਾਹਿਬੈ, ਮਉਜੈ ਦਰੀਆਵੈ।
ਲਖ ਚਉਰਾਸੀਹ ਜੀਅ ਜੰਤ, ਸਭ ਤੁਧਨੋ ਧਿਆਵੈ।
ਬ੍ਰਹਮਾ ਥਾਕਾ ਨਿਗਮ ਥਕੇ, ਕਛੁ ਪਾਰਿ ਨ ਪਾਵੈ।
ਪਾਰਿ ਨ ਪਾਵੈ ਸ਼ੰਕਰਾ, ਬਹੁ ਧਿਆਨ ਲਗਾਵੈ।
ਤੂ ਬੇਅੰਤ ਬੇਪ੍ਰਵਾਹ ਜੀ, ਤੇਰਾ ਅੰਤ ਨ ਪਾਵੈ।
‘ਵਾਹੁ ਵਾਹੁ ਜੀ’ ਕੇਤੀ ਮੁਖ ਗਾਵੈ॥੧॥

ਸਿਮਰਹੁ ਆਦਿ ਨਿਰੰਜਨਾ, ਜਿਨਿ ਦੇਹਿ ਬਣਾਇਆ।
ਲਖ ਚਉਰਾਸੀਹ ਭ੍ਰਮਦਿਆਂ, ਨਰ ਦੇਹੀ ਪਾਇਆ।
ਕਾਮ ਕ੍ਰੋਧ ਲੋਭ ਮੋਹ ਮਹਿੰ, ਬਹੁ ਜਨਮ ਗਵਾਇਆ।

---

1. ਸੁਥਰਿਆ ਲੋਕਾਂ ਦੀਆਂ ਕਹਾਣੀਆਂ, ਸਾਰੇ ਕੰਮ ਨ ਕੋਇ।
ਜੇ ਤੈਂ ਕੰਮ ਸਵਾਰਨਾ, ਸਿਮਰ ਸਵੇਰੇ ਸੋਇ।
ਜੰਵ ਦੁਆਰੈ ਆਈਆਂ, ਜਿਉਂ ਲੁੱਟਣ ਨੋ ਧਾੜ।
ਅੰਧੇ ਸੋਝੀ ਨ ਪਈ, ਲੀਤੀ ਅੰਦਰਿ ਵਾੜ।

ਅਉਸਰ ਗਇਆ ਵਿਹਾਇ ਕੈ ਫਿਰਿ ਪਛੋਤਾਇਆ।
ਨਾਮ ਵਿਹੂਣਾ ਪ੍ਰਾਣੀਆ, ਜਮ ਬੰਧਿ ਚਲਾਇਆ।
ਉਹ ਦੇਖੋ ਜੀ ਪਤ ਬਿਨ ਆਇਆ॥੨॥

ਉਥੈ ਤੀਮਤ ਰਹੀ ਖੜੋਤੀਆ, ਪੁਤ੍ਰ ਸਣ ਭਾਈ।
ਹਸਤੀ ਘੋੜੇ ਮਾਲ ਧਨ, ਕਛੁ ਨਾਲਿ ਨ ਜਾਈ।
ਤਦਹੁ ਸਿਮਰਿਆ ਦੇਵੀ ਦੇਵਤਾ, ਕਉਣ ਹੋਇ ਸਹਾਈ।
ਤਦ ਨ ਸੁਵੇਰੈ ਚੇਤਿਓ, ਹੁਣ ਬਣੇ ਨ ਕਾਈ।
ਦੇਖੋ ਜੀ ਮਨਮੁਖਿ ਮਾਰੀਅਨਿ, ਬਹੁ ਲਹੈਂ ਸਜ਼ਾਈ॥੩॥

ਜਿਥੈ ਲੇਖਾ ਮੰਗੀਐ, ਖੜਿ ਉਥੈ ਪਹੁੰਚਾਇਆ।
ਅਗੋਂ ਕਾਗਦ ਕਢਿਆ ਕਾਗਦੀ, ਮੂੰਹ ਮੁਗਧ ਛਪਾਇਆ।
ਉਸ ਦਰ ਮੂੰਹੇ ਮੂੰਹ ਮਾਰੀਐ, ਮਨ ਮਹਿਂ ਪਛੁਤਾਇਆ।
ਉਥੇ ਦੇਵੀ ਸਿਧ ਨ ਮੰਨੀਐ, ਨਹੀਂ ਲੈਨਿ ਛੁਡਾਇਆ।
ਵਾਹੁ ਵਾਹੁ ਜੀਉ ਚਉਰਾਸੀਹ ਭ੍ਰਮਾਇਆ॥੪॥

ਜਿਨਾਂ ਸਤਿਗੁਰ ਸਿਮਰਿਆ, ਸੁਣ ਤਿਨ ਦੀ ਵਡਿਆਈ।
ਮੂੰਹ ਛੋਟਾ ਗੁਣ ਅਗਲਾ, ਮੈਂ ਕਿਤਨ ਕੁ ਗਾਈ।
ਉਨ ਦੇਵੀ ਸਿਧ ਨ ਜਾਨਿਆ, ਲਿਵ ਇਕੋ ਲਾਈ।
ਆਵਗਉਣ ਥੀ ਰਹੇ, ਜੋਤਿ ਜੋਤਿ ਸਮਾਈ।
ਦੇਖੋ ਜੀ, ਨਾਮੈ ਦੀ ਵਡਿਆਈ॥੫॥

ਉਹ ਚਾਕਰ ਵਡੀ ਠਉਰ ਦਾ ਕਰਨੀ ਦਾ ਪੂਰਾ।
ਘੋੜਾ ਉਸਦਾ ਲੱਖ ਦਾ, ਹਥਿਆਰੀਂ ਸੂਰਾ।
ਘਾਉ ਨ ਖਾਇ ਮਗਰ ਵਿਚਿ ਸਨਮੁਖ ਮਗ਼ਰੂਰਾ।
ਖਵਈਆ ਗਾੜ੍ਹੇ ਦੁਧ ਦਾ, ਕਦੇ ਖਾਇ ਨ ਕੂਰਾ।
ਸਭੇ ਗੱਲਾਂ ਊਣੀਆਂ, ਨਾਉਂ ਤੇਰਾ ਪੂਰਾ॥੬॥

ਉਸਤਤਿ ਹਰਿ ਕੇ ਨਾਮ ਕੀ ਮੁਖ ਕਹਾਂ ਬਖਾਨਾ।
ਸਤਿਗੁਰ ਸਰਣੀਂ ਆਇਕੈ, ਮਿਟ ਗਇਆ ਆਵਣ ਜਾਣਾ।
ਦੁਖ ਸੁਖ ਕਦੇ ਨ ਬਿਆਪਈ, ਮੇਟੀ ਜਮ ਕਾਣਾ।
ਨਰਕ ਸੁਰਗ ਬੈਕੁੰਠ ਤਜਿ, ਨਿਰਭਉ ਪੁਰਿ ਜਾਣਾ।
ਜਿਥੇ ਵਸਨਿ ਨਿਰੰਜਨਾ, ਉਹ ਦਿਤੋਸੁ ਥਾਨਾ॥੭॥

ਸੰਤ ਜਨਾਂ ਕੇ ਚਰਨ ਕਾ, ਮੈਂ ਕੀਟ ਕਹਾਵਾਂ।
ਹਉਂ ਢਾਡੀ ਪਰਵਦਗਾਰ ਦਾ ਤਿਸਦਾ ਜਸ ਗਾਵਾਂ।
ਤੂੰ ਗੁਣੀ ਬਿਅੰਤ ਅਥਾਹ, ਜੀ ਕਿਆ ਆਖਿ ਸੁਣਾਵਾਂ।
ਏਕੋ ਨਾਮ ਧਿਆਵਹਾਂ, ਦੂਜਾ ਨਹੀਂ ਭਾਵਾਂ।
ਸੁਥਰਿਆ ਇਕੁ ਧਿਆਇ ਨਾਨਕ ਨੋ, ਜਮ ਤ੍ਰਾਸ ਨ ਪਾਵਾਂ॥੮॥

ਨਿਆਮਤ ਖ਼ਾਂ ਜਾਨ—

# (੧੪) ਪੈੜੀ ਦੀਵਾਨ ਅਲਿਫ਼ ਖ਼ਾਂ ਕੀ

'ਜਾਨ' ਕਵੀ ਰਚਿਤ 'ਸ੍ਰੀ ਅਲਿਫ਼ ਖ਼ਾਂ ਕੀ ਪੈੜੀ' ਯਾ 'ਦੀਵਾਨ ਅਲਿਫ਼ ਖ਼ਾਂ ਕੀ ਵਾਰ' ਜਹਾਂਗੀਰ-ਕਾਲ ਦੀ ਪੰਜਾਬੀ ਰਚਨਾ ਹੈ ਤੇ ਬੀਰ ਰਸੀ ਵਾਰ ਦਾ ਉੱਤਮ ਨਮੂਨਾ ਹੈ। ਜਾਨ, ਇਸ ਵਾਰ ਦੇ ਨਾਇਕ-ਦੀਵਾਨ ਅਲਿਫ਼ ਖ਼ਾਂ (ਫ਼ਤਹਪੁਰ) ਦਾ ਹੀ ਪੁੱਤਰ ਸੀ। ਦੀਵਾਨ ਅਲਿਫ਼ ਖ਼ਾਂ ਦੇ ਪੰਜ ਪੁੱਤਰ ਸਨ—ਦੌਲਤ ਖ਼ਾਂ, ਨਿਆਮਤ ਖ਼ਾਂ, ਸ਼ਰੀਫ਼ ਖ਼ਾਂ, ਜ਼ਰੀਫ਼ ਖ਼ਾਂ ਤੇ ਫ਼ਕੀਰ ਖ਼ਾਂ। ਇਨ੍ਹਾਂ ਵਿੱਚੋਂ ਨਿਆਮਤ ਖ਼ਾਂ ਮਹਾਨ ਕਵੀ ਹੋਇਆ ਜੋ ਕਿ 'ਜਾਨ' ਤੁਖ਼ੱਲਸ ਕਰਦਾ ਸੀ। ਇਹ ਫ਼ਾਰਸੀ, ਅਰਬੀ, ਸੰਸਕ੍ਰਿਤ ਤੇ ਹਿੰਦੀ ਦਾ ਚੰਗਾ ਵਿਦਵਾਨ ਸੀ ਤੇ ਇਸ ਦੀਆਂ ਹੁਣ ਤਕ 75 ਰਚਨਾਵਾਂ ਪ੍ਰਾਪਤ ਹੋ ਚੁੱਕੀਆਂ ਹਨ, ਜੋ ਕਿ 'ਹਿੰਦੁਸਤਾਨੀ ਇਕਾਡਮੀ ਇਲਾਹਾਬਾਦ' ਪਾਸ ਸੁਰੱਖਿਅਤ ਹਨ।

'ਕਾਇਮ ਰਾਸੋ' ਤੇ 'ਬੁਧਿ ਸਾਗਰ' ਦੋ ਵੱਡੇ ਗ੍ਰੰਥ ਹਨ, ਬਾਕੀ ਜ਼ਿਆਦਾ ਪ੍ਰੇਮ-ਕਥਾਵਾਂ ਤੇ ਛੋਟੀਆਂ-ਛੋਟੀਆਂ ਰਚਨਾਵਾਂ ਹਨ। ਵਿਦਵਾਨਾਂ ਨੇ 'ਜਾਨ' ਦਾ ਰਚਨਾ-ਕਾਲ 1671 ਬਿ. ਤੋਂ 1721 ਬਿ. ਤਕ ਮੰਨਿਆ ਹੈ। 'ਕਾਇਮ ਰਾਸੋ' ਜਿਸ ਦਾ ਪੂਰਾ ਨਾਂ 'ਰਾਸਾ ਸ੍ਰੀ ਦੀਵਾਨ ਅਲਿਫ਼ ਖ਼ਾਂ ਕਾ' ਹੈ, ਇਕ ਇਤਿਹਾਸਕ ਕਾਵਿ ਹੈ, ਜਿਸ ਵਿਚ ਕਵੀ ਨੇ ਆਪਣੇ ਖ਼ਾਨਦਾਨ ਤੇ ਵਿਸ਼ੇਸ਼ ਕਰਕੇ ਆਪਣੇ ਪਿਤਾ ਦੀਵਾਨ ਅਲਿਫ਼ ਖ਼ਾਂ (1621—1683 ਬਿ.) ਦਾ ਜੀਵਨ-ਸਮਾਚਾਰ ਲਿਖਿਆ ਹੈ। ਇਹ ਰਚਨਾ 1691 ਬਿ. ਵਿਚ ਸਮਾਪਤ ਹੋਈ, ਪਰ ਪਿੱਛੋਂ ਕਵੀ ਨੇ 1711 ਬਿ. ਤਕ ਦੇ ਹਾਲਾਤ ਵੀ ਨਾਲ ਜੋੜ ਦਿੱਤੇ ਜਾਪਦੇ ਹਨ।

ਕਵੀ ਲਿਖਦਾ ਹੈ:

ਕਹਤ ਜਾਨ ਅਬ ਬਰਨਹੋਂ, ਅਲਿਫ਼ ਖ਼ਾਨ ਕੀ ਜ਼ਾਤ।
ਪਿਤਾ ਜਾਨਿ ਬਢਿ ਨ ਕਹੋਂ, ਭਾਖੋਂ ਸਾਚੀ ਬਾਤ॥੪॥

ਅਲਿਫ਼ ਖ਼ਾਨ ਦੀਵਾਨ ਕੋ, ਬਹੁਤ ਬੜੋ ਹੈ ਗੋਤ।
ਚਹੁਵਾਨ ਕੀ ਜੋੜਿ ਕੌਂ, ਔਰ ਨਾ ਜਗ ਮੇਂ ਹੋਤ॥੫॥

ਅਲਿਫ਼ ਖ਼ਾਨ ਕੀ ਬੰਸ ਮੈਂ, ਭਏ ਬੜੇ ਰਾਜਾਨ।
ਕਹਤ 'ਜਾਨ' ਕੁਛ ਯੇ ਕਹੇ, ਸਭ ਕੋ ਕਰੌਂ ਬਖਾਨ॥੬॥

ਸੋਰਹ ਸੈ ਇਕਆਨਵੇ, ਗ੍ਰੰਥ ਕੀਓ ਇਹ ਜਾਨ।
ਕਬਿਤ ਪੁਰਾਤਨ ਮੇਂ ਸੁਨਯੋ, ਤਿਹ ਬਿਧਿ ਕਰਯੋ ਬਖਾਨ।

ਇਸ ਗ੍ਰੰਥ ਤੇ ਵਾਰ ਵਿਚ ਵੀ ਜਾਨ ਕਵੀ ਨੇ ਮੁਸਲਮਾਨ ਹੋਣ ਦੇ ਬਾਵਜੂਦ ਚੌਹਾਨ ਰਾਜਪੂਤ ਹੋਣ 'ਤੇ ਵਧੇਰੇ ਫ਼ਖ਼ਰ ਕੀਤਾ ਹੈ।

'ਕਾਇਮ ਰਾਸੋ' ਦੇ ਆਧਾਰ 'ਤੇ ਦੀਵਾਨ ਅਲਿਫ਼ ਖ਼ਾਂ ਦੇ ਬਜ਼ੁਰਗਾਂ ਤੇ ਉਸ ਦਾ ਕੁਛ

ਹਾਲ ਇਥੇ ਦਿੱਤਾ ਜਾਂਦਾ ਹੈ। ਜਾਨ ਕਵੀ ਲਿਖਦਾ ਹੈ ਕਿ ਚੌਹਾਨਾਂ ਦੀ ਸ਼ਾਨ ਇਸੇ ਗੱਲ ਤੋਂ ਪ੍ਰਗਟ ਹੈ ਕਿ ਉਨ੍ਹਾਂ ਦੀ ਸਾਂਭਰ ਦਾ ਲੂਣ ਹਰ ਕੋਈ ਖਾਂਦਾ ਹੈ। ਬੀਸਲ, ਆਲ੍ਹਾ, ਹਮੀਰ ਤੇ ਪ੍ਰਿਥਵੀਰਾਜ ਜੇਹੇ ਸੂਰਮੇ ਕਿਸ ਨੂੰ ਭੁੱਲੇ ਹੋਏ ਹਨ, ਇਹ ਸਭ ਚੌਹਾਨ-ਬੰਸ ਦੇ ਰਤਨ ਸਨ। ਫ਼ਤਹਪੁਰ ਦੇ ਨਵਾਬਾਂ ਦਾ ਖ਼ਾਨਦਾਨ ਚੌਹਾਨ ਰਾਜਪੂਤਾਂ ਨਾਲ ਜਾ ਮਿਲਦਾ ਹੈ। ਇਨ੍ਹਾਂ ਦਾ ਪਹਿਲਾ ਬਜ਼ੁਰਗ ਕਰਮ ਚੰਦ, ਦਿਲੀਪਤਿ ਮੁਸਲਮ ਬਾਦਸ਼ਾਹ ਦੇ ਪ੍ਰਭਾਵ ਹੇਠ ਮੁਸਲਮਾਨ ਹੋਇਆ ਤੇ ਇਸ ਦਾ ਨਾਂ ਕਿਆਮ ਖ਼ਾਂ ਪਿਆ। ਇਸੇ ਦੇ ਨਾਂ 'ਤੇ ਖ਼ਾਨਦਾਨ ਦਾ ਨਾਮ 'ਕਿਆਮ ਖ਼ਾਨੀ ਬੰਸ' ਮਸ਼ਹੂਰ ਹੋਇਆ। ਇਹ ਚੰਗਾ ਜ਼ੋਰ ਵਾਲਾ ਆਦਮੀ ਸੀ, ਇਸ ਦੀ ਰਾਜਧਾਨੀ ਹਿਸਾਰ ਸੀ ਤੇ ਆਲੇ-ਦੁਆਲੇ ਦੇ ਇਲਾਕੇ ਉੱਤੇ ਇਸ ਦਾ ਚੰਗਾ ਦਬਦਬਾ ਸੀ। ਜਦੋਂ ਤੈਮੂਰਲੰਗ ਨੇ 1398 ਈ. ਵਿਚ ਮੱਲੂ ਖ਼ਾਂ (ਸੁਲਤਾਨ ਫ਼ੀਰੋਜ਼ ਸ਼ਾਹ ਦਾ ਪੁੱਤਰ ਨਾਸਰ ਖ਼ਾਂ ਤੇ ਨਾਸਰ ਖ਼ਾਂ ਦਾ ਗ਼ੁਲਾਮ ਸੀ ਮੱਲੂ ਖ਼ਾਂ) ਨੂੰ ਮਾਰ ਕੇ ਦਿੱਲੀ ਕਬਜ਼ੇ ਕੀਤੀ ਤਾਂ ਉਸਨੇ ਖ਼ਿਜ਼ਰ ਖ਼ਾਂ ਨੂੰ 50 ਹਜ਼ਾਰ ਪਠਾਣੀ ਫ਼ੌਜ ਦੇ ਕੇ ਉਥੇ ਆਪਣਾ ਨਾਇਬ ਨੀਅਤ ਕੀਤਾ। ਖ਼ਿਜ਼ਰ ਖ਼ਾਂ ਦੇ ਸੈਨਾਪਤੀ ਮੌਜ਼ੁੱਦੀਨ ਨੇ, ਜੋ ਕਿ ਲਾਹੌਰ ਦਾ ਫ਼ੌਜਦਾਰ ਸੀ, ਹਿਸਾਰ ਉੱਤੇ ਚੜ੍ਹਾਈ ਕਰ ਦਿੱਤੀ। ਮੌਜ਼ੁੱਦੀਨ ਮਾਰਿਆ ਗਿਆ ਤੇ ਉਧਰ ਖ਼ਿਜ਼ਰ ਖ਼ਾਂ ਦੇ ਹੱਥੋਂ ਦਿੱਲੀ ਖੋਹੀ ਗਈ, ਪਰ ਕਿਆਮ ਖ਼ਾਂ ਨੇ ਇਸਦੀ ਮੱਦਦ ਕਰ ਕੇ ਖ਼ਿਜ਼ਰ ਖ਼ਾਂ ਨੂੰ ਫਿਰ ਦਿੱਲੀ ਦੇ ਤਖ਼ਤ 'ਤੇ ਬਿਠਾਇਆ। ਇਉਂ ਫਿਰ ਇਕ ਵੇਰ ਕਿਆਮ ਖ਼ਾਂ ਦਾ ਦਬਦਬਾ ਬੈਠ ਗਿਆ। ਕਿਆਮ ਖ਼ਾਂ ਦਾ ਪੁੱਤਰ ਤਾਜ ਖ਼ਾਂ ਹੋਇਆ ਤੇ ਤਾਜ ਖ਼ਾਂ ਦਾ ਪੁੱਤਰ ਫ਼ਤਹ ਖ਼ਾਂ ਸੀ, ਜਿਸਨੇ 1508 ਈ. ਵਿਚ ਫ਼ਤਹਪੁਰ ਵਸਾਇਆ, ਇਹ ਗੱਲ ਲੋਧੀ ਰਾਜ ਸਮੇਂ ਦੀ ਹੈ।

ਇਸੇ ਖ਼ਾਨਦਾਨ ਦੇ ਰਤਨ ਮੁਹੰਮਦ ਖ਼ਾਂ ਦੇ ਪੁੱਤਰ ਦੀਵਾਨ ਅਲਿਫ਼ ਖ਼ਾਂ ਹੋਏ, ਜਿਨ੍ਹਾਂ ਅਕਬਰ ਤੇ ਜਹਾਂਗੀਰ ਦੇ ਜ਼ਮਾਨੇ ਦੀਆਂ ਮੁਗ਼ਲਈ ਜਿੱਤਾਂ ਵਿਚ ਕਾਫ਼ੀ ਹਿੱਸਾ ਪਾਇਆ। ਪਹਿਲੇ ਅਕਬਰ ਨੇ ਅਲਿਫ਼ ਖ਼ਾਂ ਨੂੰ ਕਾਂਗੜੇ ਦਾ ਪਹਾੜੀ ਇਲਾਕਾ ਸਰ ਕਰਨ ਲਈ ਭੇਜਿਆ। ਉਧਰ ਬੀਕਾਨੇਰ ਦੇ ਰਾਜੇ ਦਲਪਤ ਸਿਹੁੰ ਨੇ ਗੜਬੜ ਮਚਾ ਦਿੱਤੀ ਤਾਂ ਫਿਰ ਸ਼ੇਖ਼ ਕਬੀਰ ਨਾਲ ਅਲਿਫ਼ ਖ਼ਾਂ ਫ਼ੌਜ ਦੇ ਕੇ ਸਰਸੇ ਵੱਲ ਘੱਲਿਆ ਗਿਆ। ਇਸ ਤੋਂ ਬਾਦ ਮੇਵਾਤੀਆਂ ਦੀ ਸੁਧਾਈ ਲਈ ਤੋਰਿਆ। ਜਦੋਂ ਦੱਖਣ ਦੀ ਮੁਹਿੰਮ ਉਤੇ ਸ਼ਹਿਜ਼ਾਦਾ ਪਰਵੇਜ਼ ਗਿਆ, ਉਸ ਨਾਲ ਦੀਵਾਨ ਅਲਿਫ਼ ਖ਼ਾਂ ਗਿਆ। ਉਥੋਂ ਬੁਲਾ ਕੇ ਫਿਰ ਮੇਵਾਤ ਫ਼ਤਹਿ ਕਰਨ ਲਈ ਘੱਲਿਆ ਗਿਆ। ਪਹਾੜ ਵਿਚ ਗੜਬੜ ਹੋਈ ਤਾਂ ਅਲਿਫ਼ ਖ਼ਾਂ ਨੇ ਰਾਜਾ ਬਿਕ੍ਰਮਾਜੀਤ ਨੂੰ ਨਾਲ ਲੈ ਕੇ ਨਗਰ ਕੋਟ (ਕਾਂਗੜੇ) 'ਤੇ ਚੜ੍ਹਾਈ ਕੀਤੀ। 1676-77 ਬਿ. ਵਿਚ ਸ਼ਹਿਜ਼ਾਦਾ ਖ਼ੁਰਮ ਕਾਂਗੜੇ 'ਤੇ ਚੜ੍ਹ ਕੇ ਗਿਆ ਤੇ ਉਥੇ ਜਹਾਂਗੀਰ ਦੇ ਨਾਂ ਦਾ ਪਹਿਲੀ ਵਾਰ ਖ਼ੁਤਬਾ ਪੜ੍ਹਿਆ ਗਿਆ ਤੇ ਗਊ ਹੱਤਿਆ ਹੋਈ। ਫ਼ਤਹਿ ਪਿੱਛੋਂ ਅਲਿਫ਼ ਖ਼ਾਂ ਨੂੰ ਇਥੋਂ ਦਾ ਹਾਕਮ ਨੀਅਤ ਕੀਤਾ ਗਿਆ, ਫਿਰ ਠੱਟਾ (ਸਿੰਧ) ਜਿੱਤਣ ਲਈ ਅਲਿਫ਼ ਖ਼ਾਂ ਨੂੰ ਘੱਲਿਆ ਗਿਆ। ਪਹਾੜੀਏ ਫਿਰ ਬਾਗ਼ੀ ਹੋ ਗਏ। ਜਹਾਂਗੀਰ ਨੇ ਸਾਦਿਕ ਖ਼ਾਂ ਨੂੰ ਘੱਲਿਆ, ਪਰ ਉਸ ਤੋਂ ਕੁਝ ਨਾ ਬਣਿਆ। ਆਖ਼ਰ ਅਲਿਫ਼ ਖ਼ਾਂ ਆਇਆ ਤਾਂ ਫ਼ਤਿਹ ਹੋਈ। ਕਾਬਲ ਵੱਲ ਬਗ਼ਾਵਤ ਦੀ ਖ਼ਬਰ ਸੁਣ ਕੇ ਦੀਵਾਨ ਨੂੰ ਕਾਂਗੜੇ ਤੋਂ ਸੱਦਿਆ ਗਿਆ। ਇਸੇ ਸਮੇਂ ਲੱਖੀ ਜੰਗਲ ਵੱਲੋਂ ਫ਼ਰਿਆਦ ਪਹੁੰਚੀ ਕਿ ਢੁੱਢੀ ਡੋਗਰ ਨੇ ਮੁਲਕ ਲੁੱਟ ਖਾਧਾ ਹੈ, ਅਲਿਫ਼ ਖ਼ਾਂ ਉਧਰ ਗਿਆ ਤੇ ਦੁਸ਼ਮਣ ਨੂੰ ਦਬਾਇਆ। ਕਾਂਗੜੇ ਵੱਲ ਜਗਤੇ ਪਠਾਣੀਏ ਨੇ ਫਿਰ ਗੜਬੜ ਪੈਦਾ ਕਰ ਦਿੱਤੀ ਤਾਂ ਚੌਥੀ ਵੇਰ ਅਲਿਫ਼ ਖ਼ਾਂ ਕਾਂਗੜੇ ਵੱਲ ਚੜ੍ਹਾਈ ਕਰ ਕੇ ਆਇਆ। ਇਸ ਨੇ ਹਫ਼ਤੇ ਵਿਚ ਸਭ ਪਹਾੜੀਏ ਮਾਰ ਭਜਾਏ।

ਇਸੇ ਸਮੇਂ ਸਾਦਿਕ ਖ਼ਾਂ ਨੇ ਦੁਸ਼ਮਨ ਦਾ ਜ਼ੋਰ ਦੇਖ ਕੇ ਪੇਠਾਨ (ਪਠਾਣਕੋਟ ?) ਤੋਂ ਫ਼ੌਜ ਮੰਗ ਭੇਜੀ। ਅਲਿਫ਼ ਖ਼ਾਂ ਨੇ ਨਗਰ ਕੋਟ ਤੋਂ ਕਾਫ਼ੀ ਸੈਨਾ ਘੱਲ ਦਿੱਤੀ ਤੇ ਆਪਣੇ ਪਾਸ ਥੋੜ੍ਹੀ ਹੀ ਰੱਖੀ। ਜਦੋਂ ਜਗਤੇ ਪਠਾਣੀਏ ਨੂੰ ਇਸ ਗੱਲ ਦਾ ਭੇਤ ਲੱਗਿਆ ਤਾਂ ਉਹ ਫਿਰ ਨਗਰ ਕੋਟ 'ਤੇ ਇਕ ਦਮ ਚੜ੍ਹ ਕੇ ਆਇਆ। ਬਹੁਤ ਘਮਸਾਣ ਦਾ ਜੰਗ ਮਚਿਆ, ਅਖ਼ੀਰ ਦੀਵਾਨ ਅਲਿਫ਼ ਖ਼ਾਂ ਨੇ ਰਣ ਵਿਚ ਜੂਝ ਕੇ ਇਥੇ ਹੀ ਪ੍ਰਾਣ ਦਿੱਤੇ। ਇਸੇ ਜੰਗ ਨੂੰ ਜਾਨ ਕਵੀ ਨੇ ਇਸ ਵਾਰ ਵਿਚ ਅੰਕਿਤ ਕੀਤਾ ਹੈ।

ਵਾਰ ਵਿਚ ਦਰਜ ਹੈ ਕਿ ਪੰਜਾਬ ਦੇ ਪਹਾੜੀ ਇਲਾਕੇ ਵਿਚ ਉੱਠ ਰਹੀ ਬਗ਼ਾਵਤ ਨੂੰ ਦਬਾਉਣ ਲਈ ਬਾਦਸ਼ਾਹ ਜਹਾਂਗੀਰ ਵੱਲੋਂ ਦੀਵਾਨ ਅਲਿਫ਼ ਖ਼ਾਂ ਨੂੰ ਸਿਰੋਪਾਉ ਪਹਿਨਾ ਕੇ ਭੇਜਿਆ ਗਿਆ ਸੀ, ਕਿਉਂਕਿ ਇਸ ਤੋਂ ਪਹਿਲੇ ਵੀ ਉਹ ਤਿੰਨ ਵੇਰ ਇਸ ਇਲਾਕੇ ਦੀ ਸੋਧ ਕਰ ਚੁੱਕਾ ਸੀ ਤੇ ਅੱਗੋਂ ਜਗਤਾ ਪੇਠਾਣੀਆ, ਬਿਸੰਭਰ ਚੰਬਿਆਲ, ਅਭੂ, ਫਤੂ ਜਸਵਾਲੀਆ, ਭੂਪਤ, ਟਲੂ, ਕਪੂਰ, ਬੂਲ੍ਹਾ ਕੁਟਲਹਰੀਆ, ਕਲਿਆਣਾ, ਚੰਦਾ ਕਹਲੂਰੀਆ, ਚੰਦ੍ਰਭਾਣ ਆਦਿ ਪਹਾੜੀ ਰਾਜੇ ਲੜਨ ਲਈ ਮੈਦਾਨ ਵਿਚ ਆਏ। ਤੇ ਦੀਵਾਨ ਸਾਹਿਬ ਵੱਲੋਂ ਦੀਵਾਨ ਦਾ ਭਤੀਜਾ ਸਾਹਿਮ ਖ਼ਾਂ, ਜਮਾਲ ਖ਼ਾਂ, ਭੀਖਨ, ਬਹਲੋਲ, ਸਿਕੰਦਰ, ਲਾਭੂ, ਰਜ਼ਖ਼ਾਂ, ਖਾਨੂੰ, ਅਬੂ ਸ਼ਰੀਫ਼, ਊਦਾ, ਚਤੁਰਭੁਜ ਗੰਗਾ, ਦੋਦਰਾਜ ਮੋਹਨ ਆਦਿ ਸੂਰਮੇ ਖ਼ੂਬ ਜੂਝੇ। ਅਖ਼ੀਰ ਖ਼ੁਦ ਦੀਵਾਨ ਅਲਿਫ਼ ਖ਼ਾਂ ਵੀ ਜਹਾਂਗੀਰ ਦਾ ਹੁਕਮ ਬਜਾਉਂਦੇ ਰਣ ਵਿਚ ਜੂਝ ਕੇ ਸ਼ਹੀਦੀ ਪਾ ਗਏ। ਕਵੀ ਲਿਖਦਾ ਹੈ:

ਸ੍ਵਾਮਿ ਧਰਮ ਪਾਲਿਆ ਭਲੈ, ਚਿਕਵੈ ਚੌਹਾਣ।
ਪਾਤਸ਼ਾਹ ਦੈ ਕੰਮ ਨੂੰ ਦਿਤਾ ਜੀਵ ਦਾਨੁ।
ਅਲਿਫ ਖ਼ਾਂ ਦੀ ਜੋੜ ਨੋ, ਉਮਰਾਵ ਨ ਆਣ।
ਜਹਾਂਗੀਰ ਪਤਿਸ਼ਾਹ ਭੀ, ਯੌਂ ਕੀਆ ਬਖਾਣ—
'ਜੀਵੰਦੇ ਬਹੁ ਗਢ ਲੀਏ, ਜਾਣੰਤਿ ਜਹਾਣ।
ਮੂਏ ਭਿਸਤ ਲੀ ਜਾਇ ਕਰ, ਧਨ ਧੰਨ ਦੀਵਾਣੁ' ॥੬੪॥

ਕਿਉਂਕਿ ਦੀਵਾਨ ਅਲਿਫ਼ ਖ਼ਾਂ ਦਾ ਖ਼ਾਨਦਾਨੀ ਪਿੱਛਾ ਪੰਜਾਬ ਨਾਲ ਮਿਲਦਾ ਸੀ ਤੇ ਉਸਦੀਆਂ ਆਪਣੀਆਂ ਸਰਗਰਮੀਆਂ ਵੀ ਕਾਫ਼ੀ ਪੰਜਾਬ ਦੇ ਇਲਾਕਿਆਂ ਵਿਚ ਹੀ ਰਹੀਆਂ ਸਨ, ਕਦੀ ਕਾਂਗੜੇ ਵੱਲ, ਕਦੀ ਮਾਲਵੇ ਵੱਲ ਤੇ ਅੰਤ ਨੂੰ ਪੰਜਾਬ ਵਿਚ ਹੀ ਉਹ ਜੂਝ ਮਰਿਆ ਸੀ। ਪੰਜਾਬ ਅੰਦਰ ਰਣ ਜੂਝਣ ਵਾਲੇ ਬੀਰਾਂ ਦੀ ਪ੍ਰਸੰਸਾ ਲਈ ਵਾਰ ਕਾਵਿ-ਰੂਪ ਆਮ ਪ੍ਰਚਲਿਤ ਸੀ। ਇਸੇ ਲਈ ਜਾਨ ਕਵੀ ਨੇ ਇਸਦੀ ਜੁਧ-ਕਥਾ ਵਾਰ-ਬੱਧ ਕੀਤੀ। ਇਸੇ ਸਮੇਂ ਧਾਰਮਕ ਵਾਰਾਂ ਦਾ ਸਰਦਾਰ ਭਾਈ ਗੁਰਦਾਸ ਵਾਰਾਂ ਲਿਖ-ਲਿਖ ਢੇਰ ਲਾ ਰਿਹਾ ਸੀ ਤੇ ਉਧਰ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰ ਵਿਚ ਨੱਥ ਮਲ ਤੇ ਅਬਦੁੱਲਾ ਤਰ੍ਹਾਂ-ਤਰ੍ਹਾਂ ਦੀਆਂ ਬੀਰ-ਰਸੀ ਵਾਰਾਂ ਗਾ ਕੇ ਸੁਣਾ ਰਹੇ ਸਨ। ਇਉਂ ਮਾਲੂਮ ਹੁੰਦਾ ਹੈ ਜਿਵੇਂ ਉਸ ਸਮੇਂ ਪੰਜਾਬ ਵਿਚ ਵਾਰਾਂ ਦੀ ਗੂੰਜ ਪੈ ਰਹੀ ਸੀ। ਇਸ ਗੁੰਜਾਰ ਨੇ ਪੰਜਾਬ ਤੋਂ ਬਾਹਰ ਦੇ ਕਵੀਆਂ ਨੂੰ ਵੀ ਪ੍ਰਭਾਵਤ ਕੀਤਾ। ਇਸੇ ਲਈ ਜਾਨ ਕਵੀ ਨੇ ਬਾਵਜੂਦ ਹਿੰਦੀ ਕਵੀ ਹੁੰਦਿਆਂ ਪੰਜਾਬ ਦੇ ਢਾਢੀਆਂ ਦੀ ਸ਼ੈਲੀ ਤੇ ਬੋਲੀ ਵਿਚ ਇਹ ਵਾਰ ਲਿਖੀ ਤੇ ਆਪਣੇ ਨਾਇਕ ਬੀਰ ਪਿਤਾ ਦੇ ਰੱਜ ਕੇ ਗੁਣ ਗਾਏ:

ਢਾਢੀ ਪਠ ਪੰਜਾਬ ਦੀ, ਬੋਲੀ ਪਹਿਚਾਨ।
ਵਹ ਤੋਂ ਸੁਧ ਆਵੈ ਨਹੀਂ ਜੇ ਕਰੂੰ ਬਖਾਨ।

ਭਾਖਾ ਦੀ ਚਿੰਤਾ ਨਹੀਂ, ਗੱਲ ਸਚੀ ਜਾਨ।
ਉਕਤ ਬਿਸੇਖ ਜੁ ਕਹਿ ਗਏ, ਸੋਈ ਪਰਵਾਨ॥੯੯॥

ਇਹ ਠੀਕ ਹੈ ਕਿ ਜਾਨ ਕਵੀ ਨੇ ਢਾਢੀਆਂ ਵਾਲੀ ਪੰਜਾਬੀ ਵਰਤੀ ਹੈ। ਭਾਈ ਗੁਰਦਾਸ ਜੀ ਦੀ ਟਕਸਾਲੀ ਕੇਂਦਰੀ ਬੋਲੀ ਦੀ ਥਾਂ ਇਸ ਵਾਰ ਦੀ ਬੋਲੀ ਦਾ ਸਤੇ ਬਲਵੰਡ ਦੀ ਵਾਰ ਦੀ ਬੋਲੀ ਨਾਲ ਯਾ ਗੁਰੂ ਗ੍ਰੰਥ ਸਾਹਿਬ ਵਿਚ ਆਈ ਭੱਟ-ਰਚਨਾ ਨਾਲ ਟਾਕਰਾ ਕੀਤਾ ਜਾ ਸਕਦਾ ਹੈ:

'ਜਸ ਹੰਦਾ ਬਾਣੁ। ਚੜਿਆ ਰੈ ਭਾਣੁ'।

'ਸਹਿ ਟਿਕਾ ਦਿਤੋ ਸੁ ਜੀਵਦੈ'॥੧॥

'ਜਾਂ ਸੁਧੋਸੁ ਤ ਲਹਣਾ ਟਿਕਿਓਨੁ'॥੪॥

ਇਸ ਵਾਰ ਵਿਚ ਲਹਿੰਦੀ ਦਾ ਰੰਗ ਵੀ ਖ਼ਾਸਾ ਹੈ, ਜੋ ਕਿ ਉਸ ਸਮੇਂ ਦੀ ਕਾਵਿ-ਸ਼ੈਲੀ ਦਾ ਜ਼ਰੂਰੀ ਅੰਗ ਸੀ। ਵਾਰ ਦੀਆਂ ਕੁਲ ਪਉੜੀਆਂ 100 ਹਨ ਤੇ ਕੁੱਝ ਪਉੜੀਆਂ ਨੂੰ ਛੱਡ ਕੇ ਬਾਕੀ ਸਾਰੀਆਂ ਚੌਤੁਕੀਆਂ ਹੀ ਹਨ ਤੇ ਬਹਿਰ ਇਕੋ ਤਰ੍ਹਾਂ ਦਾ ਚੱਲਦਾ ਹੈ। ਜਾਨ ਕਵੀ ਦਾ ਨਾਮ ਇਸ ਵਿਚ ਸੱਤ ਵਾਰ ਆਇਆ ਹੈ। ਅੰਤ ਵਿਚ ਕਵੀ ਵਾਰ ਦਾ ਫਲ ਦੱਸਦਾ ਹੋਇਆ ਲਿਖਦਾ ਹੈ ਕਿ ਇਸ ਦੇ ਸੁਣਨ ਪੜ੍ਹਨ ਨਾਲ ਸੂਰਮਾ ਪਹਿਨੇ ਹਥਿਆਰਾਂ ਨੂੰ ਹੱਥ ਵਿਚ ਲੈ ਕੇ ਸਾਵਧਾਨ ਹੋ ਜਾਵੇਗਾ ਤੇ ਹਥਿਆਰਾਂ ਦਾ ਪਾਣੀ ਅੰਮ੍ਰਿਤ ਵਾਂਙ ਪੀਂਦਾ ਹੋਇਆ ਅਮਰ ਹੋ ਜਾਵੇਗਾ। ਇਹ ਰਚਨਾ ਮੈਨੂੰ ਹਿੰਦੀ ਤੇ ਰਾਜਸਥਾਨੀ ਦੇ ਪ੍ਰਸਿੱਧ ਵਿਦਵਾਨ ਸ੍ਰੀ ਅਗਰ ਚੰਦ ਨਾਹਟਾ ਬੀਕਾਨੇਰ ਵਾਲਿਆਂ ਪਾਸੋਂ ਪ੍ਰਾਪਤ ਹੋਈ ਸੀ, ਇਸ ਲਈ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ। ਉਨ੍ਹਾਂ ਪਾਸ ਜੋ ਦੇਵਨਾਗਰੀ ਲਿਪੀ ਵਿਚ ਇਸ ਦਾ ਅਸਲ ਖਰੜਾ ਹੈ, ਉਹ 1716 ਬਿ. ਕੱਤਕ ਵਦੀ ਇਕਾਦਸੀ, ਦਿਨ ਸ਼ਨੀਵਾਰ ਨੂੰ ਕਿਸੇ 'ਭੀਖਾ' ਨਾਮੀ ਲਿਖਾਰੀ ਦਾ ਲਿਖਿਆ ਹੋਇਆ ਹੈ।

ਵਾਰ ਨੂੰ ਆਮ ਤੌਰ 'ਤੇ ਪਉੜੀ ਕਹਿ ਦਿੱਤਾ ਜਾਂਦਾ ਹੈ, ਜਿਵੇਂ ਨਾਦਰ ਦੀ ਵਾਰ ਨੂੰ 'ਨਾਦਰ ਦੀ ਪਉੜੀ' ਵੀ ਕਹਿੰਦੇ ਹਨ। ਇਸੇ ਰੀਤਿ ਅਨੁਸਾਰ ਇਸ ਨੂੰ 'ਦੀਵਾਨ ਅਲਿਫ਼ ਖ਼ਾਂ ਕੀ ਪੈੜੀ' ਕਿਹਾ ਗਿਆ ਹੈ। ਪੈੜੀ ਤੇ ਪਉੜੀ ਵਿਚ ਕੋਈ ਬਹੁਤਾ ਭੇਦ ਨਹੀਂ, ਇਲਾਕੇ ਦਾ ਉਚਾਰਣ-ਭੇਦ ਹੈ।

ਇਹ ਵਾਰ ਮੈਂ ਸਤੰਬਰ 1952 ਦੇ *ਪੰਜਾਬੀ ਦੁਨੀਆ* (ਪਟਿਆਲਾ) ਵਿਚ ਪਹਿਲੀ ਵਾਰ ਛਾਪੀ ਸੀ।

# ਵਾਰ ਦੀਵਾਨ ਅਲਿਫ਼ ਖ਼ਾਂ ਕੀ

ਸ੍ਰੀ ਅਲਫ਼ ਖ਼ਾਂ ਕੀ ਪੈੜੀ (ਪਉੜੀ) ਲਿਖਤੇ।੧।

ਪਹਿਲੇ ਅੱਲਹੁ ਸੁਮਿਰੀਏ, ਜਿਸਨ ਸੁਭਟ[1] ਉਪਾਯਾ।
ਬੋਲ ਜਿਲਾਵਣ[2] ਕਾਰਣੈ, ਰਖੈ ਨਹੀਂ ਕਾਂਯਾ।
ਮਾਣਸ ਦੈ ਸਾਰੈ ਨਹੀਂ, ਸੋ ਕਰੈ ਸੁਭਾਯਾ।
ਸੋਈ ਜਿਤੈ ਜਾਨ ਕਹਿ ਜਿਸ ਓੜ[3] ਖ਼ੁਦਾਯਾ॥੧॥

ਨਾਮ ਮੁਹੰਮਦ ਲੀਜੀਏ, ਸੁਭਟਾਂ ਸਿਰਦਾਰ।
ਪੰਥ ਦਿਖਾਲਿਆ ਦੀਨ ਦਾ, ਸਗਲੈ ਸੈਂਸਾਰ।
ਜਿਨਾਂ ਕਲਮਾ ਅਖਿਆ ਤੇ ਲਗੋਂ ਪਾਰ।
ਦਿਲ ਵਿਚ ਜਿਨ ਰਖੀ ਦਗਾ, ਤੇ ਸੱਟੇ ਮਾਰ॥੨॥

ਜਹਾਂਗੀਰ ਅਕਬਰ ਹੁੰਦਾ, ਦਿਲੀ ਸੁਲਤਾਣਾ।
ਚਾਰ ਚੱਕ ਨਵ ਖੰਡ ਵਿਚ, ਫਿਰਵਾਈ ਆਣਾ।
ਸੱਤਾਂ ਦੀਪਾਂ ਉਪਰੇ, ਤਪਿਉ ਜਿਉਂ ਭਾਣਾ[4]।
ਤਿਨ ਥਿਰ ਥਪਿਆ ਅਲਿਫ਼ ਖ਼ਾਂ, ਟਿਕਾ ਚੌਹਾਣਾ॥੩॥

ਦਾਦੇ ਤੈਂਡੇ ਕਿਆਮ ਖ਼ਾਂ, ਕੇਹੀ ਗੱਲ ਕਿਤੀ।
ਕੇਤੀ ਧਰਤੀ ਮਾਰ ਕਰ, ਤੇਗਾਂ ਬਲ ਲਿਤੀ।
ਮੱਲੂ ਖ਼ਾਂ ਸੂੰ ਖੇਤ ਚਢਿ, ਜੁਧ ਬਾਜ਼ੀ ਜਿਤੀ।
ਖਿਦਰ ਖ਼ਾਂ ਕੀ ਬਾਂਹ ਗਹਿ, ਦਿਲੀ ਲੈ ਦਿਤੀ॥੪॥

ਟਿੱਕਾ ਕਿਆਮਤ ਖਾਨ ਦਾ, ਖਾਨਾਂ ਸਿਰਤਾਜ।
ਵਡਾ ਹੋਇ ਜੁ ਗੋਤ ਵਿਚ, ਤਿਸ ਵਡੀ ਲਾਜ।
ਭੂਮੀਆ[5] ਫਿਰੇ ਪਹਾੜ ਦੇ, ਸੱਜਹੁ ਦਲ ਸਾਜ।
ਮਾਰਣ ਮਰਣ ਭਿੜੰਨ ਦਾ, ਰਜਪੁੱਤਾਂ ਕਾਜ॥੫॥

ਬਾਸੋ[6] ਪਹਿਲੀ ਹੋੜ ਤੈਂ, ਕਰ ਜੁਧ ਭਗਾਯਾ।
ਪਛੈਂ ਸੂਰਜ ਮਲ[7] ਭੀ, ਤੈਂ ਖੇਤ ਖਿਸਾਯਾ।
ਇਬ ਜਗਤੈ[8] ਉਪਰ ਚਢੋਂ, ਉਨ ਸੀਸ ਉਠਾਯਾ।
ਤੁਮ ਬਿਨ ਏਹਾ ਕੌਣ ਹੈ, ਜਿਸ ਲੋਭ ਨ ਕਾਯਾ॥੬॥

---

1. ਸੂਰਮਾ; 2. ਬਚਨ ਨਿਭਾਉਣ; 3. ਓਟ; 4. ਸੂਰਜ; 5. ਜ਼ਿਮੀਂਦਾਰ; 6. ਰਾਜਾ ਬਾਸੂ; 7. ਨੂਰਪੁਰ ਦਾ ਰਾਜਾ; 8. ਜਗਤਾ ਪੇਠਾਣੀਆ।

ਸਾਕੇ ਤੈਂਡੇ ਵਡ ਵਡੇ, ਨਾ ਜਾਹਿੰ ਗਿਣਾਏ।
ਵਿਦਾ ਕੀਆ ਤੂ ਜਹਾ ਨੌਂ, ਤੇ ਹਭੈ ਪਜਾਏ।
ਰਾਣੈ ਜੇਹੇ ਭੂਪਤੀ, ਤੈਂ ਖੇਤ ਖਿਸਾਏ।
ਚਾਰੌਂ ਚਕ ਦੇ ਭੂਮੀਆਂ, ਗਹਿ ਆਣ ਮਿਲਾਏ॥੭॥

ਨਗਰ ਕੋਟ ਦੇ ਭੂਮੀਆਂ, ਹੈਂ ਨਿਤ ਦੇ ਆਕੀ।
ਲੁਟੇ ਸਗਲੈ ਪਰਗਣੇ, ਛਡੀ ਨਹੀਂ ਬਾਕੀ।
ਫੌਜਦਾਰ ਸਿਰਦਾਰ ਦੀ, ਕਹੁ ਰਹੀ ਨਾ ਨਾਕੀ।
ਤਹਾਂ ਪਠਾਯਾ ਅਲਿਫ਼ ਖ਼ਾਂ, ਦੇ ਗਜ ਐਰਾਕੀ[1]॥੮॥

ਪਾਤਸ਼ਾਹ ਬਡ ਮੋਲ ਦਾ, ਸਿਰਪਾਵ ਪਿਨਹਾਯਾ।
ਬੀੜਾ ਦਿਤਾ ਪਿਆਰ ਕਰ, ਖ਼ਾਂ ਪੈਰ ਲਗਾਯਾ।
ਬਿਦਾ ਹੋਇ ਤਸਲੀਮ ਕਰ, ਡੇਰੇ ਨੋ ਆਯਾ।
ਤਦ ਹੀ ਡੇਰੈਂ ਥੈਂ ਚਢਿਆ, ਚੁਖ[2] ਨ ਠਹਿਰਾਯਾ॥੯॥

ਹਿਕ ਥਾਪ[3] ਹੀ ਅਲਿਫ਼ ਖ਼ਾਂ ਪਰਬਤ ਪਰ ਧਾਯਾ।
ਗਹਰ[4] ਨ ਕਿਤਾ ਪੰਥ ਵਿਚ, ਬਹਲਾ ਚਲਿ ਆਯਾ।
ਤਦ ਥਰਰਾਇ ਭੂਮੀਆਂ, ਜਦ ਯੌਂ ਸੁਣਿ ਪਾਯਾ।
ਜਗਤੈ ਸੂੰ ਚੁਗੱਤਾ ਖਿਝਿਆ, ਚਹੁਵਾਣ[5] ਪਠਾਯਾ॥੧੦॥

ਖ਼ਾਂ ਚੜਿਆ ਨਗਾਰਚੀ, ਨੀਸਾਣ ਬਜਾਵੈ।
ਜੇਹੀ ਭਾਦੌਂ ਦੀ ਘਟਾ, ਘਣਹਰ ਘਰਰਾਵੈ।
ਜੂਝ ਕਰਨ ਨੋ ਅਲਿਫ਼ ਖ਼ਾਂ, ਆਨੰਦ ਸੂੰ ਧਾਵੈ।
ਜਾਣੌਂ ਨੌ-ਸ਼ਹੁ[6] ਚੌਂਪ ਨਾਲ, ਬਿਆਹੁਣ ਨੋ ਆਵੈ॥੧੧॥

ਪੈਠਾ ਆਇ[7] ਪਹਾੜ ਮੈਂ, ਦਮਾਮੇ ਬੱਜੈ।
ਸ਼ੋਰ ਹੋਆ ਸੈਂਸਾਰ ਵਿਚ, ਪਰਬਤ ਮਿਲਿ ਗੱਜੈ।
ਨਾਹਰ[8] ਦੇਖੇਂ ਗਊ ਜਿਉਂ, ਰਾਜੇ ਹੱਭ ਭਜੈ।
ਜੀਵ ਬਚਾਯਾ ਰੱਜ[9] ਤਜੀ, ਅਪਜਸ ਨਾ ਲੱਜੈ॥੧੨॥

ਅਗੇ ਅਗੇ ਭੂਮੀਆਂ, ਪਿਛੈ ਦੀਵਾਣ।
ਮਿਰਗ ਡਾਰ ਜਿਉਂ ਭੱਜਦੇ ਹੰਢੈ ਉਦਿਆਣ[10]।
ਨਿੰਦ ਭੁਖ ਤਿਸਨਾ ਮਿਟੀ, ਛੁਟੀ ਸੁਖ ਬਾਣ।
ਗਿਰਵਰ ਗਿਰਵਰ[11] ਪੰਛਿ ਜਿਉਂ, ਵੈ ਲੇਂ ਉਡਾਣ॥੧੩॥

ਨਰ ਨਾਰੀ ਮਿਲ ਸੇਜ ਕਰ, ਨ ਕਰਹਿ ਕਿਲੋਲ।
ਅੱਖੀਂ ਕੱਜਲ ਨ ਰਹਿਆ, ਮੂੰਹ ਨਾਹਿ ਤੰਬੋਲ[12]।
ਪਤਰਾਂਹ ਕੇ ਕੱਪੜ ਕੀਏ, ਫਟਿ ਬਸਨ[13] ਅਮੋਲ।
ਕਦ ਹੀ ਦਰਪਣ[14] ਹਥ ਲੈ, ਨ ਤਕਹਿ ਕਪੋਲ॥੧੪॥

---

1. ਹਾਥੀ, ਘੋੜੇ; 2. ਥੋੜਾ ਚਿਰ; 3. ਹਿੱਕ ਥਾਪੜ ਕੇ; 4. ਠਹਿਰ; 5. ਚੌਹਾਨ ਅਲਿਫ਼ ਖ਼ਾਂ; 6. ਵਿਆਂਹਦੜ; 7. ਆ ਵੜੇ; 8. ਸ਼ੇਰ; 9. ਰੱਜ-ਰਾਜ; 10. ਜੰਗਲੀਂ ਫਿਰਦੇ ਹਨ; 11. ਪਹਾੜੋ ਪਹਾੜੀ; 12. ਪਾਨ; 13. ਬਸਤ੍ਰ; 14. ਸ਼ੀਸ਼ਾ।

ਭੱਗੋ ਫਿਰੈਂ ਪਹਾੜੀਏ, ਭਾਰੀ ਦੁਖ ਪਾਵੈਂ।
ਪੈਰ ਥਕੇ ਪਰਬਤ ਚਢਤ, ਸੰਗ ਤੀ[1] ਬਿਲਲਾਵੈਂ।
ਅੰਨ ਪਕਾਵਣ ਨੋ ਨਹੀਂ, ਤਰੁ ਛਾਲ[2] ਪਕਾਵੈਂ।
ਦਲ ਦੇਖੇ ਦੀਵਾਨ ਦੇ, ਛਡਿ ਆਪ ਭਗਾਵੈਂ ॥੧੫॥

ਮੈਂ ਪੈਠਾਣ, ਧਮੇਹੜੀ, ਮਾਰੀ ਅਸਰਾਲ।
ਜੰਬੂ ਦਾ ਜੰਬੂ ਹੂਵਾ, ਚੂਹਾ ਚੰਬਿਆਲ।
ਨਗਰ ਕੋਟ ਅਪਬਸ ਕੀਆ, ਅਸੁ ਚਢਿ ਤਤਕਾਲ।
ਮੰਡੀ ਔਰ ਸੁਖੇਤ ਲੈ, ਕੱਢੀ ਰਿਪੁ ਖਾਲ[3] ॥੧੬॥

ਕੀਤਾ ਨਗਰ ਸਿਕੰਦਰਾ, ਬਹੁ ਸ਼ਾਹ ਸਿਕੰਦਰ।
ਤਹਾਂ ਅਲਿਫ ਖਾਂ ਜਾਹਿ ਕਰਿ, ਢਾਹ ਆ—
ਭੱਗੋ[4] ਫਿਰੈਂ ਪਹਾੜੀਏ, ਜਿਉਂ ਗਿਰ ਗਿਰ ਕੰਦਰ।
ਰੁੱਖਾਂ ਉਪਰ ਕੁਦਦੇ, ਹੰਢੈ ਜਿਉਂ ਬੰਦਰ ॥੧੭॥

ਹਭ ਪਹਾੜੀ ਹਿਕ ਹੋਇ, ਇਹ ਗੱਲ ਬਿਚਾਰੀ।
ਖਾਂ ਜੀਵਤ ਛੋਡੈ ਨਹੀਂ, ਹਮ ਨਿਜਰ[5] ਨਿਹਾਰੀ।
ਉੜਿ[6] ਨ ਸਕੈ ਫਟੈ ਨਹੀਂ, ਧਰ ਕਾਠੀ ਭਾਰੀ।
ਕਰੈਂ ਲੜਾਈ ਬਾਗਲੇ, ਹਮ ਏਕੈ ਬਾਰੀ ॥੧੮॥

ਜਗਤਾ ਚਢਿਆ ਪਠਾਣੀਆਂ ਬਿਸੰਭਰ ਚੰਬਿਆਲ।
ਸੀਬੈ ਦਾ ਅਭੂ ਚਢਿਆ, ਫੱਤੂ ਜਸਵਾਲ।
ਚੜਿਆ ਸੁ ਖੇਤੜ ਸਿਆਮ ਦਾ, ਚੰਦ ਸੂਰਜ ਮੰਡਾਲ।
ਭੋਪਤ ਬਿਲੂ ਦਾ ਚੜਿਆ, ਠੱਕਰ ਚਿੜਿਆਲ ॥੧੯॥

ਅਨੁਰੁਧ ਚੜਿਆ ਰਾਜਪੁਰ, ਔਰ ਟਲੂ ਕਪੂਰ।
ਚੜਿਆ ਕਲਿਆਣ ਕੱਲੂ ਦਾ, ਚੰਦਾ ਕਹਿਲੂਰ।
ਅਰੁ ਬੂਲਾ ਕੁਟਲ਼ਹਰੀਆ, ਆਇ ਹੁਆ ਹਜ਼ੂਰ।
ਚੰਦ੍ਰਭਾਣ ਤੱਤਾ ਚਢਿਆ, ਜਿਉਂ ਉਗੈ ਸੂਰ[7] ॥੨੦॥

ਚ-ਦਲ ਸਜਿ ਕੈਂ ਚਢਿਆ ਪਠਿਆੜ।
ਖੜਿਹਾੜ ਚਢੀ ਛਡ ਕੈਂ, ਆਯਾ ਖੜਿਹਾੜ।
ਮਨ ਮਹੇਸ ਭੂਟੰਤ ਦੇ, ਢੂਢੰਦੇ ਰਾੜ।
ਕਿਸਦਾ ਕਿਸਦਾ ਨਾਂਵ ਲਉਂ, ਹਭ ਜੁੜਿਆ ਪਹਾੜ ॥੨੧॥

ਮਿਲ ਕਰ ਸਕਲ ਪਹਾੜੀਏ, ਦਲ ਸਜੇ ਅਪਾਰ।
ਗਿਣਤ ਨ ਲੇਖਾ ਆਵੰਦਾ, ਉਮਡਿਆ ਸੈਂਸਾਰ।
ਚੜ ਕਰ ਆਏ ਖਾਨ ਪਰ ਨ ਲਗੀ ਬਾਰ।
ਆਗੈ ਹਾਥੀ ਘੁੰਮਦੇ, ਕਰਦੇ ਹਾਕਾਰ[8] ॥੨੨॥

---

1. ਤੀਯ-ਇਸਤ੍ਰੀਆਂ; 2. ਰੁੱਖਾਂ ਦੀ ਛਿੱਲ; 3. ਵੈਰੀ ਦੀ ਖੱਲ; 4. ਦੌੜੇ; 5. ਨਜ਼ਰ; 6. ਫਿਰਦੇ; 7. ਜਿਵੇਂ ਚੜ੍ਹਦਾ ਸੂਰਜ; 8. ਹਾਹਾਕਾਰ।

ਤਬ ਇਹ ਗੱਲ ਦੀਵਾਣ ਜੀ, ਏਹੀ ਸੁਣਿ ਪਾਈ।
ਅਗਣਿਤ ਫੌਜ ਪਹਾੜ ਦੀ, ਮੁਕਤ ਉਪਰ ਆਈ।
ਅਲਿਫ਼ ਖਾਨ ਨੀਸਾਨ[1] ਦੇ, ਤਦ ਸੈਣ ਬਣਾਈ।
ਜਸ ਲਾਲਚ ਦੇ ਲਾਲਚੀ, ਮਿਲਿ ਕਰੈਂ ਲੜਾਈ॥੨੩॥

ਅਲਿਫ਼ ਖ਼ਾਂ ਫ਼ੁਰਮਾਇਆ ਲਿਆਵਹੁ ਕੇਕਾਣੁ[2]।
ਤਦਿ ਉਠ ਦੌੜਿਆ ਸਾਹਣੀ, ਦੌਲਾ ਸਹਨਾਣ।
ਅਗੈ ਨਿੱਲਾ[3] ਨਚਦਾ, ਦੇਖਿਆ ਵਿਚ ਠਾਣ।
ਚੌਰ ਢੁਲਾਯਾ ਪੁੱਛ ਦਾ, ਪਾਏ ਅਹਿਨ... ॥੨੪॥

ਕੀਆ ਖਰਹਰਾ ਸਾਹਨੀ ਅਸੁ ਅੰਗ ਦਿਢਾਯਾ।
ਆਣਿਆ ਨੀਰ ਬਿਵਾਹ[4] ਦਾ, ਕੇਕਾਣ ਨੁਵਾਯਾ।
ਪਾਣੀ ਸਟਿਆ ਪੂਛ ਕਰ, ਕਰੂਮਾਲ[5] ਫਿਰਾਯਾ।
ਆਦ ਲਗਾਮ ਬਣਾਇਕੈ ਸਿਰ ਜੋਟ[6] ਪਿਨਹਾਯਾ॥੨੫॥

ਬਾਂਧ ਗਲਤਣੀ ਮਖਮਲੀ, ਖੌਗੀਰ[7] ਧਰਾਯਾ।
ਜੀਨ ਕੀਆ ਸਾਖਤ ਸਜੀ, ਲੇ ਤੰਗ[8] ਤਣਾਯਾ।
ਜੇ ਬੰਧਿ ਅਗਵੰਦ[9] ਕਸਿ, ਪਾਖਰ ਪਖਰਾਯਾ।
ਦੁਮਚੀ ਔਰ ਰਕੇਬ ਕਢਿ, ਹਭ ਸਾਜ ਬਣਾਯਾ।
ਸਿਰੀ ਧਰੀ ਸਿਰ ਬਾਗ ਰਖਿ, ਬੰਧਣ ਖੁਲਵਾਯਾ।
ਸਿੰਘ ਉਪਰ ਪਾਖਰ ਪੜੀ, ਤਾਜੀ[10] ਪੀੜਾਯਾ।
ਇੰਦ ਉਚੀਸ੍ਰਵ[11] ਛਡਿ ਕੈ, ਦੇਖਣ ਨੋ ਆਯਾ॥੨੬॥

ਨੀਲਾ ਆਯਾ ਨੱਚਦਾ, ਜਿਉਂ ਮੋਰ ਕਲਾਇਰ।
ਉਪਰ ਪਖਰ ਫਰਸਰੈ, ਲਹਰੀ ਰੈਣਾਇਰ[12]।
ਚਾਬਕ ਲਗੇ ਉਛਲੇ, ਬਿਣ ਛੇੜਿਆ ਸਾਇਰ।
ਗਜਾਂ ਹੰਦੀ ਸੈਣ ਵਿਚ, ਨ ਹੋਵੈ ਕਾਇਰ॥੨੭॥

ਉਪਰਿ ਬੈਠਾ ਅਲਿਫ਼ ਖ਼ਾਂ, ਜਿਨ ਸਭ ਜਗ ਜਿੱਤਾ।
ਚੰਗਾ ਨੀਰ ਸਮੋਇ ਕਰ, ਖ਼ਾਂ ਗੁੱਸਲ[13] ਕਿੱਤਾ।
ਅਛੇ ਕਪੜੇ ਪਹਿਨ ਕਰ, ਰੱਜ ਪਿਆਲਾ ਪਿੱਤਾ।
ਰਾਗ ਜਿਰਹ ਤਨ ਸਜਿਕੈ, ਖੋਲ[14] ਸਿਰ ਪਰ ਦਿੱਤਾ।
ਸਗਲੇ ਆਵਧ[15] ਬੰਧਿਕੈ, ਹਥ ਬਰਛਾ ਲਿੱਤਾ।
ਬੈਰੀ ਡਿਠਿਆਂ ਦੌੜਈ, ਜਿਉਂ ਮਿਰਗਾਂ ਚਿੱਤਾ॥੨੮॥

ਦਿਤਾ ਪਾਵ ਰਕੇਬ ਵਿਚ, ਸੁਮਰਿਆ ਚਿਤ ਸਾਈਂ।
ਚੜ੍ਹਿਆ ਖ਼ਾਂ ਕੇਕਾਣ ਪਰ, ਹਭ ਸੈਣ ਬਣਾਈ।

---

1. ਨਗਾਰਾ, ਝੰਡਾ; 2. ਘੋੜਾ; 3. ਨੀਲਾ ਘੋੜਾ; 4. ਬਿਆਸ; 5. ਕੱਪੜਾ; 6. ਜੋਤ; 7. ਨਮਦਾ; 8. ਜ਼ੇਰਬਦ; 9. ਕਾਠੀ; 10. ਘੋੜਾ ਤਿਆਰ; 11. ਇੰਦ੍ਰ ਦਾ ਘੋੜਾ; 12. ਸਮੁੰਦਰ; 13. ਇਸ਼ਨਾਨ; 14. ਟੋਪ, ਖੋਦ; 15. ਹਥਿਆਰ।

ਅਣੀਆਂ ਰਖੀ ਵੰਡ ਕੈ, ਦਿਸ ਦੱਖਣ ਬਾਈਂ।
ਅਗੈ ਧੁੰਮੈ ਚਤੁਰ ਗਜ, ਐਰਾਪਤਿ[1] ਨਾਈਂ ॥੨੯॥

ਕੋਤਲ[2] ਅਗੈ ਖਾਨ ਦੈ, ਚਲੈ ਉਛਲੰਦੇ।
ਧੁਰ ਐਰਾਕ ਅਰਬ ਦੇ, ਚੰਗੇ ਦੀਸੰਦੇ।
ਲਗੈ ਭਾਰੀ ਸੋਹਣੇ, ਆਵੈ ਹੀਸੰਦੇ[3]।
ਜੇਹੀ ਮੂਰਤ ਕਾਮ ਦੀ, ਮਨ ਨੋ ਮੋਹੰਦੇ ॥੩੦॥

ਸੋਨੈ ਜੇਹੀ ਕੰਧ ਹੈ, ਵੈ ਜ਼ਰਦੇ ਪੀਲੇ।
ਰੂਪੈ ਦੇ ਮੰਦਰ ਜੇਹੇ, ਵੈ ਨਿਕੁਰੇ ਨੀਲੇ।
ਮੰਕਲ ਚਾਂਦਨੀ ਰੈਣ ਸੇ, ਅਬਲਕ ਛਬੀਲੇ।
ਪੰਖ ਲਗੈਂ ਚਾਬਕ ਲਗੈਂ, ਬਿਣ ਛੇੜੈ ਢੀਲੇ ॥੩੧॥

ਪੋਤੇ ਕਿਆਮਲ ਖ਼ਾਂ ਦੇ, ਹਭ ਹੀ ਮਰਦਾਨੇ।
ਦੂੱਨੋਂ ਪੱਖੋਂ ਨਿਰਮਲੇ, ਦਾਦਕ ਅਰ ਨਾਨੇ।
ਬਿਰਦ ਬਹੈ ਰਜਵਟ[4] ਦਾ, ਦਿਲ ਅੰਦਰ ਬਾਨੇ।
ਦਿਲੀ ਦੇ ਪਾਤਿਸ਼ਾਹ ਦੇ, ਦਿਲ ਅੰਦਰ ਮਾਨੇ ॥੩੨॥

ਪਿਰਥੀਰਾਜ ਹਮੀਰ ਸੇ, ਹੈਂ ਜਿਨ ਦੈ ਪੱਛੈ।
ਜੁੱਧ ਸਮੈਂ ਫੁਲੇ ਫਿਰੈਂ, ਭਿੜਦੇ ਮਨ ਅਛੈ।
ਪਹਿਨ ਸੰਜੋਵਾ ਖੋਲ ਧਰ, ਜੋਗੀ ਗਤ ਕੱਛੈ।
ਖਾਤੀ[5] ਹੋ ਰਿਪੁ ਬ੍ਰਿਖ ਨੋਂ, ਤੱਛੈਂ ਹੀ ਤੱਛੈਂ ॥੩੩॥

ਤਾਜਨ ਦੇ ਪੋਤੇ ਤਿਲਕ, ਸੁਭਟਾਂ ਸਿਰ ਤਾਜ।
ਸਵਾਮਿ ਧਰਮ ਨੋ ਪਾਲਦੇ, ਇਨ ਦਾ ਇਹ ਕਾਜ।
ਖੇਤ ਛਡਿਕੈ ਲੂਣ ਕੋ, ਲਾਵੈਂ ਨਾ ਲਾਜ।
ਬੈਰੀ ਦਿਠਿਆਂ[6] ਦੌੜਦੇ, ਜਿਉਂ ਤਿੱਤਰ ਬਾਜ਼ ॥੩੪॥

ਕੂਰਮ ਕਮ ਧਜ ਦੇਵੜੇ, ਆਏ ਚੌਹਾਣ।
ਚਾਹਿਲ ਮੋਹਿਲ ਸਾਂਖੁਲੇ, ਅਰੁ ਮੁਗਲ ਪਠਾਣ।
ਕੁਲ ਛੱਤੀ ਸੌ ਬਣਿ ਰਹੀ, ਕੁੱਦੈ ਕੇਕਾਣ।
ਗਜ ਅਗੈ ਕਰੇ ਭਿੜਨ ਨੋ, ਚੜ੍ਹਿਆ ਦੀਵਾਣ ॥੩੫॥

ਰਜਪੂਤਾਂ ਸੂੰ ਕਹੈਂ ਆਪੇ ਦੀਵਾਣ।
'ਜਗ ਵਿਚ ਜੋਇ ਜਨਮਿਆ, ਸੋ ਮਰੈ ਨਿੰਦਾਣ[7]।
ਮਰਣ ਬੜਾ ਸੋਈ ਬੜਾ, ਸਿਖ ਰਖੈ ਕਾਣ।
ਸਤ ਸਾਹਸ ਸੂੰ ਜੋ ਮਰੈ, ਜੀਤਬ ਤਿੰਹ ਜਾਣ' ॥੩੬॥

---

1. ਇੰਦਰ ਦੇ ਹਾਂਥੀ ਵਾਂਙ; 2. ਵਧੀਆ ਘੋੜੇ; 3. ਹਿਣਕਦੇ; 4. ਰਾਜਪੂਤੀ ਆਣ; 5. ਕਾਤੀ, ਕੁਹਾੜਾ;
6. ਦੇਖਣ ਸਾਰ; 7. ਨਿਦਾਣ-ਅੰਤ।

ਨਿੱਲੇ ਪੀਲੇ ਉਜਲੇ, ਵੈ ਬੋਰ ਕੁਮੇਤ[1]।
ਅਬਰਕ ਮੁਸ਼ਕੀ, ਮੰਗਸੀ, ਖਿੰਗ ਹਰਿਅਲ ਐਤ।
ਹੂਏ ਸੰਜੋਇਲ ਸੂਰਿਆਂ ਘੋੜੇ ਪਰਬਰੈਤ।
ਖੁਰੀ ਕਰਾਵੈਂ ਚੌਂਪ ਨਾਲ ਰਾਵਤ ਬਿਰਦੈਤ॥੩੭॥

ਕਰਨਾ ਯੌਂ ਘਰਰਾਵਦੀ, ਬੱਜੈ ਸਹਨਾਇ।
ਮਾਰੂ ਸੀਂਧੂ ਸੁਭਟ ਸੁਣਿ, ਨ ਅੰਗ ਸਮਾਇ।
ਸਤ ਪਿਆਲੈ ਮਤੇ ਹੋਇ, ਰਜ ਛਾਕ ਛਕਾਇ।
ਦੌੜੇ ਪਰ ਦਲ ਵਿਚ ਪੜੈ, ਸੁਧਿ ਗਈ ਹਿਰਾਇ॥੩੮॥

ਜੁਧ ਰਾਗ ਦੀ ਸੁਰਤਿ ਸੁਣ, ਹੋਵਹਿ ਚਿਤ ਚਾਇ।
ਭੁਜਾ ਫਰਕੈਂ ਭਿੜਨ ਨੋ ਇਹ ਸੂਰ ਸੁਭਾਇ।
ਫੁਲੇ ਸੁਭਟ ਸੰਜੋਵ ਵਿਚ ਤਨ ਨਾਹਿ ਸਮਾਇ।
ਕਦਲੀ ਦਲ ਜਿਉਂ ਕਾਪੁਰਸ[2] ਡਰਿਡਰਿ ਥਰਰਾਇ॥੩੯॥

ਚੜੇ ਕਟਕ ਦੁਹੂ ਓੜਥੈਂ ਰਿਸ ਧਰਿਨ ਮਨ ਭਾਏ।
ਹੁਵਾ ਅੰਧੇਰਾ ਧੂਲ ਉੜਿ ਨਭ[3] ਸੂਰ[4] ਛਪਾਏ।
ਬਿਣ ਬੋਲੇ ਕੋ ਨਾ ਲਖੈ, ਆਪਣੇ ਪਰਾਏ।
ਜੇਹੀ ਦਰਿਆ ਦੀ ਲਹਿਰ ਦੁੱਨੋ ਦਲ ਆਏ॥੪੦॥

ਧਰਣਿ ਧਸਮਸੀ ਖੁੰਦ ਖੁਰ, ਗਿਰਵਰ ਥਰਰਾਏ।
ਕਮਠ[5] ਕਲਮਲਿਆ ਕਸਮਸਿਆ ਧੌਲੈ ਸੁਖਪਾਏ।
ਸ਼ੇਸਸਾਂਸ ਰੁਧਿਆ ਹੀਆ ਅੰਗ ਅੰਗ ਭੈ ਚਾਏ।
ਕਰਨ ਅਹੇੜਾ[6] ਜਿੰਦ ਦਾ ਦੁੱਨੋ ਦਲ ਆਏ॥੪੧॥

ਜਾਣ ਸੰਜੋਇਲਹੈਂ ਘਟਾ ਗਰਜਤ ਨੀਸਾਣ।
ਗੋਲੀ ਓਲੇ ਸੇ ਪੜੈਂ ਅਰੁ ਬੁੰਦੈਂ ਬਾਣ।
ਚੰਦ੍ਰਬਾਨ ਨਿਸ ਵਿਚ ਬਣੈਂ, ਬਿਜਲੀ ਚਮਕਾਣ।
ਅੰਧੀ ਲਿਆਈ ਮੋਹ ਨੌਂ, ਦਲ ਧੂਲਿ[7] ਨ ਜਾਣ॥੪੨॥

[8]ਅਸੁ ਹੀਸੈ, ਮੈਂ-ਮੱਤ ਗਜ, ਮਦ ਬਹੈ ਹੰਕਾਰੈਂ।
ਮਾਰ ਮਾਰ ਹੀ ਸੂਰਿਆਂ, ਮੂੰਹ ਬੈਣ ਉਚਾਰੈਂ।
ਦੁੰਦ ਮਚਿਆ ਵਿਰਚੈ ਕਟਕ ਮਾਹੈਂ ਹੀ ਮਾਰੈਂ।
ਦਿਨ ਕੂੰ ਦਿਨ ਕੋ ਨ ਕਹੈ, ਹਭ ਰੈਣ ਬਿਚਾਰੈਂ॥੪੩॥

ਚਟਕੈਂ ਤੀਰ ਚਲਾਵਦੈਂ ਕਰ ਸੁਭਟ ਕਮਾਣ।
ਅਟਕੈ ਵਿਚ ਹੀ ਆਂਵਦੈ ਬਾਣੈ ਸੂੰ ਬਾਣ।
ਸਟਕੈਂ ਮਿਸਰੀ[9] ਮਿਆਨ ਥੈ, ਬਾਹੈ ਕਿਰਪਾਣ।
ਲਟਕੈ ਸਿਰ ਵੈ ਨਸ ਲਗੈ ਨਾਲ ਕਇ ਜਾਣ॥੪੪॥

---

1. ਘੋੜਿਆਂ ਦੀਆਂ ਕਿਸਮਾਂ। 2. ਹੀਜੜ, ਕਾਇਰ; 3. ਅਕਾਸ਼ੀ; 4. ਸੂਰਜ, 5. ਕੱਛੂ; 6. ਸ਼ਿਕਾਰ;
7. ਫ਼ੌਜਾਂ ਦੀ ਗਰਦ; 8. ਘੋੜੇ ਤੇ ਮਸਤ ਹਾਥੀ; 9. ਤਲਵਾਰ।

ਦੂੰਹ ਦਲ ਅਗੈ, ਗਜ ਬਣੇ ਉਮਡੇ ਘਣ ਕਾਲੇ।
ਗੁੰਜ ਗਰਜ ਬਗ ਪੰਤ[1] ਸੇ ਹੈਂ ਦੰਤ ਉਜਾਲੇ।
ਮਦ ਬਰਸਣਿ ਅੰਕੁਸ ਅਸਣਿ, ਘੂਮਣਿ ਮਤਵਾਲੇ।
ਮੰਦਰ ਜੇਹੇ ਗਜ ਬਣੇ ਅਰ ਸੁੰਡ ਪਨਾਲੇ ॥੪੫॥

ਹਾਥੀਂ ਸੂੰ ਹਾਥੀ ਲੜੈ, ਮਦ ਬਹੁਤ ਅਪਾਰ।
ਮਿਲੀ ਜਾਣੁ ਕਾਲੀ ਘਟਾ, ਬਰਸੰਦੀ ਧਾਰ।
ਬਾਵ ਚਲੀ ਹੈ ਜੋਰ ਦੀ, ਕਬਿ ਕੀਆ ਵਿਚਾਰ।
ਤਰੁ ਤਮਾਲ ਦੇ ਜਿਉਂ[2] ਮਿਲੈਂ ਤੇਹੀ ਉਣਹਾਰ ॥੪੬॥

ਹਾਥੀ ਦੇਖੇ ਆਂਵਦੇ ਸੁਖ ਸੁਭਟ ਅਪਾਰ।
ਘਟਾ ਦੇਖ ਜਿਉਂ ਹੋਇ ਸੁਖ ਸੰਜੋਗਣਿ ਨਾਰ।
ਕਾਇਰ ਕੰਪੈ ਥਰ-ਹਹੈ ਅਖੀਂ ਅੰਧਿਆਰ।
ਇਨ ਕੂੰ ਗਜ ਏਹੇ ਲਗੈਂ ਨਿਸ ਦੀ[3] ਉਨਿਹਾਰ ॥੪੭॥

ਦੇਖਿ ਤੁਰੰਗ ਕੁਰੰਗ ਸੇ ਕੁੰਜਰ[4] ਪਏ ਧਾਇ।
ਭਜਿ ਚਲੇ ਅਸੁ ਚਮਕਿ ਕੈ ਜਗ ਪਹੁੰਚੇ ਆਇ।
ਕਹਤ ਜਾਨ ਕਵਿ ਜਾਣਿਓ ਇਹੁ ਹੁਵਾ ਭਾਇ।
ਪਿਛੈ ਹੋ ਕਾਲੀ ਘਟਾ ਅਗੈ ਹੋ ਬਾਇ[5] ॥੪੮॥

ਤਦ ਸੁਭਟਾਂ ਕਰ ਤਾਜਣਾਂ ਸਨਮੁਖ ਅਸੁ[6] ਆਣੈ।
ਘਾਵ ਲਗਾਏ ਰੋਸ ਵਿਚ ਜੇਹੇ ਮਨ ਭਾਣੇ।
ਅਗੇ ਹਥੀ ਭੱਗਦੇ ਅਸੁ ਗੈਲ ਲਗਾਣੇ।
ਜੇਹੇ ਬੱਦਲ ਬਾਵ ਥੈਂ ਵੈ ਫਿਰੈਂ ਭਗਾਣੇ ॥੪੯॥

ਸਾਥੀ ਅਲਿਫ਼ ਖ਼ਾਂ ਦੇ ਹਥੀ ਮਦ ਵਹਿੰਦੇ।
ਗੁਰਜ ਮੋਗਰੀ ਨਾ ਬਦੈ ਗੜ ਸਾਂਗੈ ਸਹਿੰਦੇ।
ਅੰਧਿਆਰੀ ਦਲ ਧੂਲ ਦੇ ਰਾਖੇਂ ਨ ਰਹਿੰਦੇ।
ਚਰਖੀ ਬਾਣ ਨ ਮਾਣਦੇ ਹੰਢੈ ਰਿਪੁ ਗਹਿੰਦੇ ॥੫੦॥

ਲਾਈ ਭਾਰੀ ਜਾਣ ਕਰ ਹੋ ਸੂਰ ਕਰੂਰ।
ਗਜ ਤਨ ਬਰਛੀ ਗਡ ਗਈ ਬੈਠੀ ਭਰਪੂਰ।
ਕੀਏ ਮਹਾਵਤ ਬਹੁਤ ਬਲ ਨ ਹੋਂਦੀ ਦੂਰ।
ਪਰਬਤ ਊਪਰ ਦੇਖੀਏ ਜਾਣੁ ਪੜੇ ਖਿਜੂਰ ॥੫੧॥

ਰੋਸ ਹੋਇ ਕਰ ਸੂਰਵੈਂ ਗਜ ਮਾਰੇ ਭਾਰੀ।
ਬਾਰ ਬਾਰ ਬਾਹੀ ਭਲੈਂ ਸ਼ਮਸ਼ੇਰ ਦੁਧਾਰੀ।
ਲੀਕ ਕਸੌਟੀ ਦੇਖੀਏ ਕਵਿ ਉਕਤਿ ਬਿਚਾਰੀ।
ਕੈ ਮਿਲਿ ਬੈਠੀ ਮੋਟਿਆਰ ਸਿੰਧੂਰ ਸੰਵਾਰੀ ॥੫੨॥

---

1. ਬਗਲਿਆਂ ਦੀ ਪੰਗਤੀ; 2. ਤਮਾਲ ਦੇ ਬ੍ਰਿਛ ਸਮਾਨ; 3. ਰਾਤ ਵਾਂਙ; 4. ਘੋੜੇ, ਮ੍ਰਿਗ, ਹਾਥੀ; 5. ਪੌਣ; 6. ਘੋੜੇ।

ਜੋਧਾ ਕ੍ਰੋਧ ਵਿਰੋਧ ਸਿਉਹੈਂ ਗਜ ਸੋਉਂ[1] ਧਾਏ।
ਹਥਿਆਰੋਂ ਹਾਥੀ ਹਣੇ ਹਥ ਚੰਗੇ ਲਾਏ।
ਸੁੰਡ ਕਟੀ ਕਰਵਾਰ[2] ਲਗਿ ਇਹ ਭੇਦ ਬਤਾਏ।
ਨਾਗ ਜਾਣੁ ਡਿਗ ਰੁਖ ਥੈਂ ਧਰਤੀ ਪਰ ਆਏ ॥੫੩॥

ਸੁਭਟ ਅਮਿਟ ਗਜ ਸੂੰ ਲੜੈ ਚਿਤ ਹੰਦੈ ਚਾਇ।
ਕਟਿ ਸਟਿ ਹੈ ਕ੍ਰੋਧ ਵਿਚ ਕਿਰਪਾਣੀ ਧਾਇ।
ਸੁੰਡ ਮੁੰਡ ਭੂ ਟੁਟ ਪਏ ਇਹ ਹੁਵਾ ਸੁਭਾਇ।
ਗਿਰਵਰ ਥੈ[3] ਉਖਲੀ[4] ਖਿਜੂਰ ਲਗੇ ਜਣੁ ਬਾਇ ॥੫੪॥

ਘੋੜੇ ਹਸਤੀ ਸੈਣ ਵਿਚ ਸੋਹਣ ਉਛਲੰਦੇ।
ਝੁਕ ਆਈ ਕਾਲੀ ਘਟਾ ਜਾਣੁ ਮੋਰ ਨਚੰਦੇ।
ਟੂਟਿ ਟੂਟਿ ਫਲ ਸਾਂਗ ਦੇ ਗਜ ਅੰਗ ਗਡੰਦੇ।
ਤਾਰੇ ਕਾਲੀ ਰੈਣ ਮੇਂ ਤੇਹੇ ਚਮਕੰਦੇ ॥੫੫॥

ਹਾਥੀ ਦੌੜੇ ਰੋਸ ਵਿਚ ਵੈ ਮਿਟਹਿ ਨ ਮੇਟੇ।
ਸਉਂ ਹੈ ਆਇਆਂ ਸੂਰਵਾਂ ਸੁਭਟਾਂ ਦੇ ਬੇਟੇ।
ਪਕੜ ਫਿਰਾਏ ਜੇ ਲਹੇ ਗਹਿ ਸੁੰਡ ਸਮੇਟੇ।
ਆਇ ਬਘੂਲੇ[5] ਜਾਨ ਕਹਿ ਜਾਣੁ ਤਿਣੈ ਲਪੇਟੇ ॥੫੬॥

ਕੁਹਕ ਬਾਣ ਗਜ ਲਗਿਕੈ ਛੁਟੈਂ ਚਿਣਗਾਰ।
ਤਿਸਦੀ ਉਪਮਾ ਦੇਖ ਕਰ ਜਾਨ ਕੀਆ ਬਿਚਾਰ।
ਹਥੀਂ ਪਖਰ[6] ਜਲ ਉਠੀ ਏਹੀ ਉਨਿਹਾਰ।
ਪਰਬਤ ਪਰ ਭਾਹੀਂ[7] ਲਗੀ ਘਾਹੁ ਜਲਿਆ ਅਪਾਰ ॥੫੭॥

ਮਦ ਬਹਿੰਦੇ ਰਹਿੰਦੇ ਨਹੀਂ ਨ ਮੰਨੈ ਸਾਰ।
ਗੋਲੀ ਕੇਤੀ ਲਗਿ ਕੈ ਨਿਕਲੀ ਦੁਸਾਰ।
ਗੋਲੀ ਭੰਨਾਂ ਪੇਟ ਗਜ ਕਵਿ ਕੀਆ ਬਿਚਾਰ।
ਜਿਉਂ ਕੰਦਰਾ[8] ਪਹਾੜ ਵਿਚ ਤੇਹੀ ਉਨਿਹਾਰ ॥੫੮॥

ਸੁੰਡ ਕਟੀ ਜਾਣੋਂ ਗਿਰੈ ਮੰਦਿਰ ਥੈਂ ਨਾਲੇ।
ਪੜੇ ਮਹਾਵਤ ਸਥ ਹੀ ਘਾਵਾਂ ਦੇ ਘਾਲੇ।
ਬਾਂਦਰ ਜਾਣੋਂ ਧਰ ਪਏ ਟੁਟੇ ਤਰੁ ਡਾਲੇ।
ਕੈ ਜਿਉਂ ਆਵੈ ਪਰਬਤ ਥੈਂ ਢੁਲਦੇ ਮਤਵਾਲੇ ॥੫੯॥

ਹਾਥੀ ਦੌੜੇ ਕ੍ਰੋਧ ਸੂੰ ਬੰਧਣ[9].....।
ਦਲ ਕੰਪਿਆ ਜਿਉਂ ਤਰ ਕੰਪੈ ਲਗਿ ਪਵਨ ਝਕੋਲਾ।
ਪੀਲਵਾਨ[10] ਉੜਿ ਧਰ ਪੜੇ ਲਗਿਆ ਤਨ ਗੋਲਾ।
ਚਿੜੀ ਪੜੈ ਭੂ ਰੁਖ ਥੈਂ ਜਿਉਂ ਲਗਿ ਗਿਲੋਲਾ[11] ॥੬੦॥

---

1. ਸਾਮ੍ਹਣੇ; 2. ਤਲਵਾਰ; 3. ਪਹਾੜੋਂ; 4. ਉਖੜੀ; 5. ਵਾਵਰੋਲੇ; 6. ਹਾਥੀ ਦੀ ਝੁੱਲ; 7. ਅੱਗ; 8. ਗੁਫ਼ਾ; 9. ਜਦ ਖੋਲ੍ਹਾ; 10. ਹਥਵਾਨ; 11. ਗੋਲੀ।

ਪੀਲਵਾਨ ਪਗ ਡਿਗ ਗਏ ਲਗੇ ਸਰ ਭਾਲ।
ਧਰਤੀ ਪੜਦੇ ਹੀ ਮੁਏ ਆਇ ਦਬੇ ਕਾਲ।
ਛੁਟੇ ਗਜ ਦਲ ਵਿਚ ਫਿਰਨ ਤਿਨ ਏਹਾ ਹਾਲ।
ਮੈਂਹੀ[1] ਪਸਰ ਉਛੇਰ ਕਰ ਜਣੁ ਸੁਤੇ ਗਵਾਲ॥੬੧॥

ਗੋਲੀ ਨਿਕਲੀ ਅੰਗ ਗਜ ਚਲਣੀ ਉਨਿਹਾਰੇ[2]।
ਦੀਸੈ ਘਾਵ ਹੁਸਾਰ ਯੌਂ ਜਿਉਂ ਨਭ[3] ਵਿਚ ਤਾਰੇ।
ਪੜੇ ਰੁਖ ਧਰ ਪਵਨ ਥੈਂ ਕਵਿ ਵੇਦ ਬਿਚਾਰੇ।
ਕੈ ਜਾਣੋਂ ਮੰਦਰ ਢਹਿ ਗਏ, ਬਰਖਾ ਦੇ ਮਾਰੇ॥੬੨॥

ਹਸਤੀ ਮਾਰਣ ਕੋਹ ਕਰ, ਜੇ ਸੁਭਟ ਸੁ ਜਾਤ।
ਹਾਥੀ ਧਰਤੀ ਪਰ ਪਏ, ਤਿਨ੍ਹ ਦੀ ਸੁਣ ਬਾਤ।
ਏਹੇ ਲਗੇ 'ਜਾਨ'[4] ਕਹਿ, ਕਾਲੇ ਗਜ ਗਾਤ।
ਪੜਛਾਹੀਂ ਸੀ ਦੇਖੀਏ, ਕੈ ਸੁੱਤੀ ਰਾਤ॥੬੩॥

ਤੀਨ ਪਾਂਵ ਕੁੰਜਰ ਕਟੇ, ਤਰਵਾਰੀਂ ਘਾਵ।
ਡਿਗ ਹੱਥੀ ਭੂ ਪਰ ਪਿਆ, ਮਗਰਾ ਦੈ ਦਾਂਵ।
ਹਿੱਕ ਪਾਂਵ ਉਪਰ ਖੜਾ, ਸੁਣ ਏਹਾ ਭਾਵ।
ਤਲ ਪਰੁ ਜੜ ਉਪਰ ਹੁਈ, ਉਖਲਿਆ ਲਗ ਬਾਵੁ[5]॥੬੪॥

ਮਦ ਬਹਿੰਦੇ ਰਹਿੰਦੇ ਨਹੀਂ, ਦੌੜੇ ਮੈਂ ਮੱਤੀ[6]।
ਦੰਤੀ ਦੰਤੀ ਆਪ ਵਿਚ, ਹੋਵੈ ਚੌ ਦੰਤੀ।
ਧੌਲੇ ਧੌਲੇ[7] ਦੰਤ ਮੁਹ, ਜੇਹੀ ਬਗ ਪੰਤੀ।
ਘਟਾ ਘਣਾ ਵਿਚ ਬੀਜਲੀ, ਜਾਣੋਂ ਚਮਕੰਤੀ॥੬੫॥

ਹਾਥੀ ਆਇਆ ਖਾਨ ਪਰ, ਚੀਰੰਦਾ ਸਾਰ।
ਖਾਂ ਜੀ ਅਗੇ ਤਮਕ ਕਰ, ਵਾਹੀ ਤਰਵਾਰ।
ਸੁੰਡ ਪਈ ਕਟ ਦੇਖੀਏ, ਏਹੀ ਉਨਿਹਾਰ।
ਪਇਆ ਨਾਗ ਪਹਾੜ ਥੈਂ, ਕਵਿ ਕੀਆ ਬਿਚਾਰ॥੬੬॥

ਔਰ ਗਜ ਆਇਆ ਖਾਨ ਪਰ, ਗਤਿ ਪਰਬਤ ਜੇਹੀ।
ਝਰਣੈ ਦੀ ਉਨਿਹਾਰ ਹੀ, ਮਦ ਵਹਿੰਦਾ ਦੇਹੀ।
ਬਰਛੀ ਮਾਰੀ ਖਾਨ ਜੀ, ਸੁੰਡ ਪੈਠੀ ਕੇਹੀ।
ਬੰਬੀ[8] ਵਿਚ ਨਾਗਣ ਵੜੀ, ਵਹ ਲਗੈ ਏਹੀ॥੬੭॥

ਅਗੋਂ ਪਰੈ ਨ ਧਰ ਸਕੈ, ਦੰਤੀ ਮੈ ਮੰਤ।
ਬਾਵ ਹਲਾਵੈ ਰੁਖ ਨੋ, ਤਿਉਂਗਜ ਥਰਰੰਤਿ।
ਬਰਛੀ ਸੁੰਡ ਝਕੋਲ ਕਰ, ਕਾਢੀ ਇਹ ਭੰਤ[9]।
ਸਰਪ ਸਰਪ ਨੋ ਦੇਖੀਏ, ਨਿਗਲਤ ਉਗਲੰਤਿ॥੬੮॥

---

1. ਮੈਸਾਂ; 2. ਸੂਈ; 3. ਅਕਾਸ਼; 4. ਸਰੀਰ; 5. ਨ੍ਹੇਰੀ ਨਾਲ ਉਖੜੇ ਰੁੱਖ ਵਾਂਗ; 6. ਸ਼ਰਾਬ ਵਿਚ ਮਸਤ;
7. ਚਿੱਟੇ ਚਿੱਟੇ; 8. ਖੁੱਡ, ਵਰਮੀ; 9. ਇਸ ਭਾਂਤ।

ਖਾਂਦੇ ਚੱਕਰ ਸੂਰਿਐਂ, ਬਹੁਤੇ ਗਜ ਮਾਰੇ।
ਹਾਰ ਗਈ ਭੁਜ ਮਾਰਦੈਂ, ਚਿਤ ਨਾਹੀ ਹਾਰੇ।
ਬਰਛੀ ਪੋਏ[1] ਪੀਲਵਾਨ[2], ਕਵਿ ਭੇਦ ਬਿਚਾਰੇ।
ਜਾਣੋ ਕਾਂਪਾ ਲਾਇਕੈ, ਤਰੁ ਪੰਛਿ ਉਤਾਰੇ ॥੬੯॥

ਲੋਹੂ ਦੇ ਨਾਲੇ ਚਲੇ, ਨਦੀਆਂ ਸੀ ਆਣੀ।
ਗੋਲਾ ਲਗ ਹਾਥੀ ਪਏ, ਧਰਤੀ ਕੰਪਾਣੀ।
ਉਛਲੀ ਬੂੰਦੈ ਰਗਤ[3] ਦੀ, ਤਿਸ ਕਿਆ ਨੀਸਾਣੀ।
ਜਾਣੁ ਕਰਾੜਾ[4] ਟੂਟਿਕੈ, ਪਇਆ ਵਿਚ ਪਾਣੀ ॥੭੦॥

ਬਜੇ ਜੁਝਾਊਂ ਦੂੰਹੂ ਦਲ, ਨੀਸਾਣ[5] ਗਮੱਕੈ।
ਤੀਰ ਚਕ੍ਰ ਛਣਕੇ ਕਰੈ, ਅਰੁ ਸਾਂਗ ਧਮੱਕੈ।
ਸੁੰਕਾਰੇ ਗੋਲੀ ਕਰੈ, ਤਰਵਾਰ ਝਮੱਕੈ।
ਜਾਣੋ ਕਾਲੀ ਘਟਾ ਵਿਚ, ਵੈ ਬਿੱਜ ਚਮਕੈ ॥੭੧॥

ਹੱਥੀ ਹੱਥੀ ਜੁਧ ਕਰੈਂ, ਅਰੁ ਲੜੈਂ ਮਹਾਵਤ।
ਪਾਇਕ ਸੂੰ ਪਾਇਕ[6] ਭਿੜੈ, ਰਾਵਤ ਸੂੰ ਰਾਵਤ।
ਸੁਭਟ ਸੂੰ ਨਿਪਟ ਨਿਸੰਕ ਹੋਇ, ਮਾਰਣ ਨੋ ਧਾਵਤ।
ਕਾਇਰ ਕੋਟ ਜਤੰਨ ਕਰੈ, ਜਿੰਦ ਓਟ ਬੰਚਾਵਤ ॥੭੨॥

ਭਲੇ ਭਿੜੈਂ ਭਿੜ ਆਪ ਮੈਂ, ਕੁੱਦੈ ਕਰ ਛਾਲੈਂ।
ਓਟ ਹੋਇ ਕਰ ਚੋਟ ਨੋ, ਵੈ ਨਾਹੀ ਟਾਲੈਂ।
ਸਾਂਗੋਂ ਮਾਰੇ ਧਰ ਪਏ, ਤਰਫੈ ਕਰ ਡਾਲੈਂ।
ਲਹਰੀ ਲੈਂਦੇ ਦੇਖੀਏ, ਖਾਏ ਅਹਿ ਕਾਲੈਂ[7] ॥੭੩॥

ਲਗੇ ਤਾਜਣੋਂ ਕੋਹ ਕਰ, ਅਸੁ ਕਰੀ ਜਗੰਦ।
ਹਸਤੀ ਦੇ ਮਸਤਕ ਚਢਿਆ, ਚਿਤ ਬੀਚ ਅਨੰਦ।
ਨਾਲ ਰਹਿਆ ਗਡਿ ਸੀਸ ਗਜ, ਸੁਣਿ ਉਕਤਿ ਨਿਰੰਦ।
ਜਾਣੋ ਨਿਕਲਿਆ ਦੂਜ ਨੋ, ਦੂਤੀਆ ਦਾ ਚੰਦ ॥੭੪॥

ਸੁਭਟ ਸੁਭਟ ਲੜ ਰਤਰੰਗੇ ਕਰ ਖੇਲ ਧਮਾਲ।
ਸਭਨਾਂ ਦੈ ਗਲ ਵਿਚ ਹੋਇ ਹੈਂ ਕਧੜੇ ਲਾਲ।
ਉਛਲੰਦੇ ਅਸਵਾਰ ਯੌਂ ਲਗਿ ਗੋਲੀ ਨਾਲ।
ਬੰਦਰ ਲੈਂਦੇ ਦੇਖੀਏ ਉਲਟੀ ਕਰ ਛਾਲ ॥੭੫॥

ਭਿੜਦੇ ਭਾਰੀ ਆਪ ਵਿਚ ਸੁਭਟਾਂ ਦੇ ਝੁੰਡ।
ਹਾਥ ਕਾਇ ਕਟਿ ਕਟਿ ਪਵੈਂ ਅਰੁ ਫੁਟੈ ਮੁੰਡ।
ਟੁੱਟ ਗਈ ਕਰਵਾਰ[8] ਭੀ ਹਥੀਂ ਰਹੇ ਟੁੰਡ।
ਬਰਛੀ ਬਾਹੀ ਸੂਰਿਆਂ ਧਾਰਾਂ ਦੇ ਕੁੰਡ ॥੭੬॥

---

1. ਪ੍ਰੋਤੇ; 2. ਹਥਵਾਨ; 3. ਲਹੂ; 4. ਦਰਾੜਾਂ; 5. ਨਗਾਰਾ; 6. ਪਿਆਦਾ; 7. ਕਾਲੇ ਸੱਪ; 8. ਤਲਵਾਰ।

ਬਰਛੀ ਬਾਹੀ ਸੂਰਿਐਂ ਜੋਹੀ ਵਿਚ ਜਾਣੀ।
ਚੋਟ ਲਗੀ ਰਤ ਉਛਲੈ ਵਿਚ ਸਿਪਰ[1] ਆਣੀ।
ਸਿਪਰ ਬਰਛੀ ਪੋਇਲੀ ਤਿਸ ਕਿਆ ਨੀਸਾਣੀ।
ਜਾਣੋ ਕਿਰਛਿਤ ਨਾਲੀਆਂ ਭੀ ਗੰਦੈ ਪਾਣੀ॥੭੭॥

ਲੋਹੈ ਸੂੰ ਲੋਹਾ ਮਿਲੈ ਸੁਣਿਐ ਠਣਕਾਰ।
ਝਾਲ ਸਹਾਰੈ ਲੋਹ ਦੀ ਸਾ ਪੁਰਸ਼ ਜੁਝਾਰ[2]।
ਗਜੇ ਜੋਧਾ ਕ੍ਰੋਧ ਵਿਚ ਅਰੁ ਬਜੈ ਸਾਰ[3]।
ਕੁੰਭ ਫੁਟਿ ਸਿਰ ਟੁਟਦੇ ਛੁਟੈਂ ਰਤ ਧਾਰ॥੭੮॥

ਫੜਫੜਾਹਿੰ ਸਿਰ ਸੁਭਟ ਦੇ ਵੈ ਤਨ ਥੈ ਨਿਆਰੇ।
ਮਾਰ ਮਾਰ ਬਿਣ ਔਰ ਕੁਝ ਨ ਬੈਣ ਬਿਚਾਰੇ।
ਤੜਫੜਾਹਿ ਧਰ ਧਰਣਿ ਪਰ ਸਿਰ ਬਿਣ ਬੇਚਾਰੇ।
ਡਗਮਗਾਹਿ ਘਾਇਲ ਚਰਣ ਮਹੁਵੈ ਉਨਿਹਾਰੇ॥੭੯॥

ਲੋਹੂ ਨਦੀ ਸੁਰਸਵਤੀ ਜਮਨਾ ਗਜ ਮਾਰੇ।
ਗੰਗਾ ਜੇਹੇ ਦੰਦ ਮੂੰਹ ਕਰਤਾਰ ਸੰਵਾਰੇ।
ਤ੍ਰਿਬੈਣੀ ਸੰਗਮ ਹੋਵਾ ਜਾਨ ਭੇਦ ਬਿਚਾਰੇ।
ਸੁਭਟ ਪਰੇ ਰਤ ਨ੍ਹਾਂਵਦੇ ਜਾਣੋ ਪੂਜਾਰੇ[4]॥੮੦॥

ਪੜੇ ਸੂਰਿਵਾਂ ਖੇਤ ਵਿਚ ਅਰੁ ਕੁੰਜਰ[5] ਪਾਸ।
ਸੁੰਡ ਲਗੀ ਮੂੰਹ ਸੁਭਟ ਦੈ ਸੁਣਿ ਉਕਤਿ ਪ੍ਰਗਾਸ।
ਜਾਣੋਂ ਸੁਤ[6] ਦੇਖ ਕਰ ਪੀਵਣ ਦੀ ਪਿਆਸ।
ਨਿਕਲਿਆ ਸਰਪ ਪਹਾੜ ਥੈਂ ਪੀਵੰਦਾ ਸੁਆਸ॥੮੧॥

ਅੰਦਾਂ[7] ਦੇ ਧੱਗੇ ਕੀਏ ਹੋਰ ਮਣਕੇ ਸੀਸ।
ਗਜ ਸੁੰਡਾਂ ਦੇ ਮੇਰ ਕਰਿ ਮਾਲਾ ਕੀਈਸ[8]।
ਕਰੈ ਕਪਰਦੀ ਰਤੜਿਹੁ ਸੁਮਰਣ ਜਗਦੀਸ।
ਅਤਿ ਹਰਖਿੰਦਾ[9] ਜਾਨ ਕਹਿੰ ਦੇ ਸੁਭਟ ਅਸੀਸ॥੮੨॥

ਮੁੰਡਹਿ ਦੀ ਮਾਲਾ ਕਰੀ ਪੁਜੇ ਸ਼ਿਵ ਕਾਜ।
ਗਲੈ ਲਗਿ ਸੁਭਟਾਂ ਮਿਲਿਆ ਮਨ ਫੁਲਿਆ ਆਜ।
ਸੂਰਾਂ ਦੇ ਲੋਇਣ[10] ਖੁਲੇ ਅਤਿ ਰਹੇ ਵਿਰਾਜ।
ਗਿਰਝੈਂ ਦੌੜੈਂ ਅਖ ਪਰ ਜਿਉਂ ਦਲ ਵੈ ਬਾਜ਼॥੮੩॥

ਪੜੇ ਸੂਰਵਾਂ ਖੇਤ ਵਿਚ ਘਾਵ ਭਕ ਭਕ ਬੋਲੈ।
ਪਾਸ ਨ ਆਵੈ ਗਿਦੜੇ ਵੈ ਭਗਦੇ[11] ਡੋਲੈ।
ਵੇਖੈ ਮੁਛਾਂ ਹਲਦੀ ਜਦ ਪਵਨ ਝਕੋਲੈਂ।
ਗਿਰਝ ਅੱਖ ਦਾ ਤਿਉਰ[12] ਤਕਿ ਮੂੰਹ ਨਾਹੀ ਖੋਲੈ॥੮੪॥

---

1. ਢਾਲ; 2. ਸੂਰਮਾ; 3. ਲੋਹਾ; 4. ਪੁਜਾਰੀ; 5. ਹਾਥੀ; 6. ਸੂਰਤ; 7. ਆਂਦਰਾਂ; 8. ਸ਼ਿਵਜੀ; 9. ਪ੍ਰਸੰਨ; 10. ਅੱਖਾਂ; 11. ਭੱਜੇ ਜਾਂਦੇ ਹਨ; 12. ਤਿਉੜੀ, ਗ਼ੁੱਸਾ।

ਧੂਲ ਪਈ ਉੜ ਨੈਣ ਵਿਚ, ਡਿਠ ਤਯੋਰ ਛਿਪਾਏ।
ਨਿਡਰ ਹੋਇ ਦ੍ਰਿਗ ਸੂਰ[1] ਦੇ, ਤਦ ਗਿਰਝੋਂ ਖਾਏ।
ਅੱਖ ਬਾਝ ਤਨ ਸੁਭਟ ਦੇ, ਦਿਠਾਂ ਰਹਸਾਏ।
ਤਦ ਸਿਆਲ[2] ਡਿਠ ਬੰਧਕੈ, ਖਾਣੈ ਨੋ ਆਏ॥੮੫॥

ਅਤਿ ਕਿਲਕੰਦੀ ਚੌਂਪ ਨਾਲ ਜੁੱਗਨਿ ਉਠ ਧਾਈ।
ਘਾਣ ਪਿਆ ਜਿਤ ਸੁਭਟ ਦਾ, ਤਿਤ ਪਿਆਸੀ ਆਈ।
ਖਪਰ ਭਰ ਛਾਣੈਹਿ ਰਗਤ, ਦਿਲ ਵਿਚ ਹਰਖਾਈ।
ਰੈਣੀ[3] ਜਾਣ ਕਸੁੰਭ ਦੀ, ਰੰਗਰੇਜ ਚੜ੍ਹਾਈ॥੮੬॥

ਹਾਥੀ ਕਟਿ ਧਰਤੀ ਪਏ, ਘਾਇਲ ਹੋਇ ਭਾਰੀ।
ਜਿੰਦ ਨਿਕਾਲਿਆ ਸੂਰਵੈਂ, ਸਾਂਗੈ ਦੀ ਮਾਰੀ।
ਜੁੱਗਨਿ ਗਜ ਉਤਰੈਂ ਚੜੈ, ਜੇਹੀ ਉਨਿਹਾਰੀ।
ਟਿਬੈ ਚੜ੍ਹ ਚੜ੍ਹ ਕੁੱਦਦੀ, ਜਿਉਂ ਕੰਨਿਆ ਕੁਆਰੀ॥੮੭॥

ਰਿਣ ਵਿਚ ਵਸ ਜੁਗਣੀ, ਮਿਲ ਕਰੀ ਧਮਾਲ।
ਪਿਚਕਾਰੀ ਗਜ ਸੁੰਡ ਕਰ, ਛਿੜਕੈ ਰਤ[4] ਬਾਲ।
ਲਾਲ ਹੂਏ ਰੰਗ ਹਭਾਂ ਦੇ, ਰੰਗ ਰਗਤ ਗੁਲਾਲ।
ਮੁੰਡ ਕੁੰਡ ਵਿਚ ਨ੍ਹਾਏ ਕਰਿ, ਵੇ ਹੁਈ ਨਿਹਾਲ॥੮੮॥

ਪੀਵੈ ਪਿਆਲੇ ਖੋਪਰੀ, ਮਿਲ ਜੁਗਣੀ ਬਾਲੀ[5]।
ਮਦ ਲੋਹੂ ਥੈ ਹੰਢਿ ਹੈਂ ਹੱਬੈ ਮਤਵਾਲੀ।
ਗਜਕ ਕਲੇਜੇ ਦੀ ਕਰੀ ਅੱਖਾਂ ਵਿਚ ਲਾਲੀ।
ਅੰਦਾਂ[6] ਵਿਚ ਗਿਰਝਾਂ ਫੰਧੀ ਜਿਉਂ ਪੰਖੀ ਜਾਲੀ॥੮੯॥

ਮੁੰਡ ਕਿਥਾਹੂੰ ਕਟ ਪਏ ਧੜ ਸਿਰ ਥੈਂ ਨਿਆਰੇ।
ਰਜ ਸ਼ਹਿ ਦਾ ਪਿਆਲਾ ਪੀਆ ਡਰ ਮਰਨ ਨਿਵਾਰੇ।
ਰਾਹੁ ਕੇਤੁ ਅੰਬ੍ਰਿਤ ਲੀਆ ਵੈ ਮਰੈਂ ਨਾ ਮਾਰੇ।
ਅਮਰ ਹੂਏ ਮਰ ਸੂਰਵਾਂ ਗ੍ਰਹਿ[7] ਦੀ ਉਨਿਹਾਰੇ॥੯੦॥

ਦਿਤੀ ਅੰਦੈਂ ਗਿਰਝ ਨੋ ਹੋਰ ਅੱਖ ਕਰਾਲ।
ਲੋਹੂ ਦਿਤਾ ਜੁੱਗਣੀ ਹੋਰ ਸਿੰਭ ਕਪਾਲ।
ਹਡ ਸੁਧਰਤੀ ਨੋ ਦਏ ਚੰਮ ਮਾਸ ਸਿਆਲ।
ਹਭ ਤਨ ਦਿਤਾ ਵੰਡ ਕਰ ਜਸ ਲਿਆ ਮੁਛਾਲ[8]॥੯੧॥

ਸਾਹਿਮ ਖ਼ਾਂ ਸਿਰਦਾਰ ਹੈ ਜਿਸ ਵਡਾ ਤੋਲ।
ਸਹੀ ਭਤੀਜਾ ਖਾਨ ਦਾ ਜਗ ਰਖਿਆ ਬੋਲ।
ਇਹ ਦਲ ਨਾਥਾਂ ਭਾਈਆਂ ਕੱਮਾਲ ਅਮੋਲ।
ਕਾਇਮ ਦੋਏ ਜਮਾਲ ਖਾਂ ਰਿਣ[9] ਕਰੈਂ ਕਲੋਲ।

---

1. ਸੂਰਮਿਆਂ ਦੀਆਂ ਅੱਖਾਂ; 2. ਗਿੱਦੜ; 3. ਰੰਗ ਦੀ ਮੱਟੀ; 4. ਜੰਗ ਵਿਚ ਲਹੂ; 5. ਬਾਲ ਜੋਗਣੀਆਂ; 6. ਆਂਦਰਾਂ; 7. ਰਾਹੂ ਕੇਤੂ ਵਾਂਙ; 8. ਸੂਰਮਿਆਂ ਨੇ ਕੀਰਤੀ ਲਈ; 9. ਰਣ, ਜੰਗ।

ਤੁਗੂ ਹੰਦੇ ਮਜਾਹਦਾ ਭੀਖਨ ਬਹਿਲੋਲ।
ਲਾਡੂ ਅਰ ਪੇਰੋਜ਼ ਖ਼ਾਂ ਪਇਆ ਹਿਕ ਕੋਲ।
ਖਾਨੂੰ ਅਬੂ ਸ਼ਰੀਫ਼ ਵੀ ਰੰਗਿਆ ਰੰਗ ਚੋਲ।
ਅਰੁ-ਮਾਰੂਫ਼ ਸਕੰਦਰੈ ਸਹਿਆ ਝਕਝੋਲ।
ਖਾਨੂ ਖਾਸਾ ਖਾਨ ਦਾ ਭਿੜਿਆ ਦੈ ਢੋਲ।

ਊਦਾ ਪਰਤਾ ਚਤਰਭੁਜ ਰਾਣਾ ਖਗ ਖੋਲ।
ਕੌ ਜੂਹਰ ਦਾ ਮਨੋਹਰ ਜੱਗਾ ਘਮਰੋਲ।
ਦੋਦਰਾਜ ਮੋਹਨ ਜੁਗਲ ਤੇਗਾਂ ਤਨ ਛੋਲ।
ਕਿਸ ਦਾ ਕਿਸ ਦਾ ਨਾਮ ਲਊਂ ਜੂਝੇ ਹਭ ਟੋਲ।
ਯੌਂ ਖੱਧੀ[1] ਤਲਵਾਰ ਮੂੰਹ ਜਿਉਂ ਖਾਂਹਿ ਤੰਬੋਲ।
ਖ਼ਾਂ ਉਪਰ ਹਭ ਸਥ ਨੈਂ[2] ਜੀਵ ਸਟਿਆਘੋਲ॥੯੨॥

ਸੁਭਟ ਮੁਇ ਦੂੰਹ ਵੋੜ ਦੇ ਆਵੈ ਨਾ ਗਿਆਣ।
ਹਯ ਗਯ[3] ਨਰ ਮਿਲ ਕੇ ਪਇਆ ਕੀਚਕੁ ਘਮਸਾਣ।
ਪਾਤਸ਼ਾਹ ਦੈ ਕੰਮ ਨੋ ਜੂਝੈ ਦੀਬਾਣ।
ਹੂਰ ਭਿਸਤ ਵਿਚਿ ਲੈ ਗਈ, ਬੈਠਾਇ ਬਿਬਾਣ॥੯੩॥

ਅਲਫ਼ ਖ਼ਾਂ ਦੀ ਜੋੜ[4] ਨੋ ਉਮਰਾਵ ਨਾ ਆਣ।
ਜਹਾਂਗੀਰ ਪਾਤਸ਼ਾਹ ਵੀ ਯੌਂ[5] ਕੀਆ ਬਖਾਣ—
'ਜੀਵੰਦੇ ਬਹੁ ਗਢ ਲੀਏ ਜਾਣੰਤਿ ਜਹਾਣ।
ਮੂਏਂ ਭਿਸਤ ਲੀ ਜਾਇ ਕਰ ਧਨ ਧੰਨ ਦੀਬਾਣੁ'॥੯੪॥

ਏਹਾ ਜੁਧ ਸੰਸਾਰ ਵਿਚ ਕਿਨਹੀਂ ਨਾ ਮਚਾਇਆ।
ਦੋਹੂੰ ਵੋੜ ਦੇ ਸੂਰਮਿਆਂ[6] ਹਿਕਜੀਵਤ ਨਾ ਪਾਇਆ।
ਬਿਰਚੇ ਜੋਧਾ ਆਪ ਵਿਚ ਕਿਰਚੇ ਕੀ ਕਾਇਆ।
ਜਗਤੈ ਬਿਸ਼ੰਭਰ ਭਗ ਕਰ ਜਿੰਦ ਆਪ ਬਚਾਇਆ॥੯੫॥

ਸੁਆਮਿ ਧਰਮ ਪਾਲਿਆ ਭਲੈ ਚਿਕਵੈ ਚੌਹਾਣ[7]।
ਪਾਤਸ਼ਾਹ ਦੈ ਕੰਮ ਨੋ ਦਿਤਾ ਜੀਵ ਦਾਣ।
ਜ਼ਾਰਤ[8] ਆਵੈ ਖਾਨ ਦੀ ਚਲਿ ਸਕਲ ਜਿਹਾਣ।
ਕਰਾਮਾਤ ਪਰਗਟ ਹੂਈ ਸਿਕੇ ਦੀਵਾਣ॥੯੬॥

ਨਾਮ ਧਿਵੰਦੇ[9] ਅਲਿਫ਼ ਖ਼ਾਂ ਦੁਖ ਦਾਲਦ ਭਗੈ।
ਮਨ ਦੀ ਮਨਸਾ ਪੁਜਵੈ ਭਾਗ ਸੁੱਤਾ ਜਗੈ।
ਪਾਵੈ ਧਨ ਸੁਤ ਲਖਮੀ ਜੋਈ ਦਿਲ ਮੱਗੈ।
ਹਭ ਕਹੁ ਪਾਵੈ ਭੋਰ ਉਠਿ[10] ਜੋ ਪੈਰਾਂ ਲਗੈ॥੯੭॥

---

1. ਖਾਧੀ; 2. ਸਾਰੇ ਸਾਥੀਆਂ ਨੇ; 3. ਘੋੜੇ, ਹਾਥੀ; 4. ਬਰਾਬਰ; 5. ਹੋਰ; 6. ਦੋਹਾਂ, ਦੋਵੇਂ ਪਾਸਿਆਂ ਦਿਆਂ;
7. ਚਕ੍ਰਵਰਤੀ ਚੌਹਾਨ; 8. ਯਾਤਰਾ; 9. ਧਿਆਇਆਂ; 10. ਸਵੇਰੇ ਉਠ ਕੇ।

ਸੁਭਟ ਸੁਣੈਂ ਗਲ ਹਥਿਯਾਰ ਤੌ ਹਥੀ[1] ਲੀਜੈ।
ਜੇਹੀ ਕੀਤੀ ਅਲਿਫ਼ ਖਾਨੁ ਜੇ ਤੇਹੀ ਕੀਜੈ।
ਪਾਣੀ ਹਥਿਆਰਾਂ ਹੰਦਾ ਅੰਬ੍ਰਿਤ ਜਿਉਂ ਪੀਜੈ।
ਕਡ ਹੀ[2] ਨਾਂਵ ਮਰੈ ਨਹੀਂ ਜੇ ਦੇਹੀ ਛੀਜੈ॥੯੮॥

ਢਾਢੀ ਪਠ ਪੰਜਾਬ ਦੀ ਬੋਲੀ ਪਹਿਚਾਨ।
ਵਹ ਤਉ ਸੁਧ ਆਵੈ ਨਹੀਂ ਜੇ ਕਰੂੰ ਬਖਾਨ।
ਭਾਖਾ ਦੀ ਚਿੰਤਾ ਨਹੀਂ ਗੱਲ ਸਚੀ ਜਾਨ।
ਉਕਤਿ ਬਿਸੇਖ ਜੋ ਕਹਿ ਗਏ ਸੋਈ ਪਰਵਾਨ॥੯੯॥

ਸੋਲਹ ਸੈ ਇਕਈਸ ਮੇਂ ਜਨਮੇ ਦੀਵਾਣ।
ਕੀਏ ਉਜਲੇ ਕਿਆਮ ਖ਼ਾਂ ਚਕਵੈ ਚੌਹਾਣ।
ਸੰਬਤ ਹੂਆ ਤਿਆਸੀਆ ਲੇਖੈ ਪਰਵਾਣ।
ਬੈਕੁੰਠ ਪਹੁੰਚੇ ਅਲਿਫ਼ ਖ਼ਾਂ ਛਡ ਦੀਆ ਜਹਾਣ॥੧੦੦॥

ਇਤਿ ਸ੍ਰੀ ਦੀਵਾਨ ਅਲਿਫ਼ ਖ਼ਾਂ ਜੀ ਕੀ ਪੈੜੀ ਸੰਪੂਰਣ ਸਮਾਪਤ ਅਥ ਸੰਬਤ 1716 ਮਿਤੀ ਕਾਤਕਾ ਬਦੀ 11 ਸਨੀਸਰਵਾਰ, ਤਾਰੀਖ 23 ਮਾ: ਮੁਹਰਮ ਸੰਨ 1070 ਲਿਖਾਇਤੰ ਪਠਨਾਰਥ ਫਤੈਹ ਚੰਦ, ਲਿਖੰਤ ਭੀਖਾ।

---

1. ਹੱਥ ਵਿਚ; 2. ਕਦੇ ਵੀ।

# (੧੫) ਵਾਰ ਦੁਰਗਾ ਕੀ

ਗੁਰੂ ਗੋਬਿੰਦ ਸਿੰਘ ਜੀ (1661—1708 ਈ:) ਜਿਥੇ ਕ੍ਰਾਂਤੀਕਾਰੀ ਧਾਰਮਿਕ ਆਗੂ ਸਨ, ਉਥੇ ਮਹਾਨ ਕਵੀ ਵੀ ਸਨ। ਉਨ੍ਹਾਂ ਦੀ ਰਚਨਾਵਲੀ ਦਾ ਸੰਗ੍ਰਹਿ 'ਦਸਮ ਗ੍ਰੰਥ' ਹੈ। ਇਸ ਵਿਚ ਬਹੁਤੀ ਰਚਨਾ ਤਾਂ ਹਿੰਦੀ ਹੀ ਹੈ, ਪਰ 'ਵਾਰ ਦੁਰਗਾ ਕੀ' ਇਕ ਵਧੀਆ ਪੰਜਾਬੀ ਰਚਨਾ ਹੈ, ਜਿਸ ਦੀ ਜੰਗੀ ਬਿਗਲ ਦੀ ਪ੍ਰਭਾਵਸ਼ਾਲੀ ਧੁਨਿ ਦੇ ਮਸਤਾਨੇ ਕੀਤੇ ਨਿਹੰਗ ਸਿੰਘ ਅੱਜ ਵੀ ਨਿਰਭੈ ਤੇ ਤਿਆਰ-ਬਰ-ਤਿਆਰ ਨਜ਼ਰ ਆਉਂਦੇ ਹਨ। ਇਸ ਵਾਰ ਵਿਚ ਦੁਰਗਾ ਦੇਵੀ ਦੀ ਦੈਂਤਾਂ ਉੱਤੇ ਧੜੱਲੇਦਾਰ ਵਿਜਯ ਦਾ ਵਰਣਨ ਹੈ। ਬੀਰ ਨਾਇਕਾ ਸ਼ੇਰ ਦੀ ਸਵਾਰੀ ਕਰਨ ਵਾਲੀ ਦੁਰਗਾ ਹੈ ਤੇ ਪ੍ਰਤਿਨਾਇਕ ਮਹਿਖਾਸੁਰ, ਸੁੰਭ ਨਿਸੁੰਭ ਅਤੇ ਇਨ੍ਹਾਂ ਦੇ ਸੈਨਾਨੀ ਧੂਮ੍ਰਲੋਚਨ, ਚੰਡ, ਮੁੰਡ ਤੇ ਸ੍ਰੋਣਤਬੀਜ਼ ਆਦਿ ਦੈਂਤ ਹਨ। ਇਨ੍ਹਾਂ ਨੂੰ ਮਾਰ ਕੇ ਦੇਵੀ ਇੰਦਰ ਨੂੰ ਰਾਜ ਦਿਵਾਉਂਦੀ ਹੈ। ਗੁਰੂ ਸਾਹਿਬ ਦਾ ਮਨੋਰਥ ਲੋਕਾਂ ਨੂੰ ਇਹ ਦੱਸਣਾ ਹੈ ਕਿ ਜੇ ਅਬਲਾ ਆਖੀ ਜਾਣ ਵਾਲੀ ਇਸਤਰੀ ਬੀਰੰਗਨਾ ਬਣ ਕੇ ਧਰਮਯੁੱਧ ਦੇ ਚਾਉ ਨਾਲ ਜੂਝੇ ਤਾਂ ਉਹ ਵੱਡੇ-ਵੱਡੇ ਦੈਂਤਾਂ ਨੂੰ ਪਛਾੜ ਸਕਦੀ ਹੈ। ਇਸ ਕਰਕੇ ਮਰਦਾਂ ਨੂੰ ਇਸ ਤੋਂ ਸਬਕ ਲੈ ਕੇ ਆਪਣੇ ਆਪ ਅੰਦਰ ਬੀਰਤਾ, ਸਾਹਸ ਤੇ ਸ੍ਵੈਮਾਨ ਆਦਿ ਉੱਤਮ ਗੁਣ ਪੈਦਾ ਕਰਨੇ ਚਾਹੀਦੇ ਹਨ।

ਵਾਰ ਦੀ ਬਿੰਬਾਵਲੀ, ਸ਼ਬਦਾਵਲੀ, ਸ਼ਸਤਰਾਂ ਦਾ ਵਾਤਾਵਰਣ ਤੇ ਚੁਸਤ ਬੰਦਸ਼ ਸਭੋ ਬੀਰ-ਰਸੀ ਰੰਗਣ ਦਾ ਹੈ ਜੋ ਮਨ ਨੂੰ ਪ੍ਰਚੰਡ ਕਰਕੇ ਜਲਾਲੀ ਰੰਗ ਚਾੜ੍ਹਦਾ ਅਤੇ ਛੁਪੀਆਂ ਕਲਾਂ ਨੂੰ ਉਘਾੜਦਾ ਹੈ। ਇਸ ਵਾਰ ਨੇ ਅਠਾਰ੍ਹਵੀਂ ਸਦੀ ਦੇ ਸਿੱਖ ਸੰਗ੍ਰਾਮੀਆਂ ਨੂੰ ਸਾਵਧਾਨ ਰੱਖਣ ਵਿਚ ਭਾਰੀ ਹਿੱਸਾ ਪਾਇਆ ਹੈ, ਇਸ ਸਮੇਂ ਪਠਾਣਾਂ ਨਾਲ ਟਾਕਰੇ ਕਰਦਿਆਂ ਪਤਾ ਨਹੀਂ ਕਿਤਨੇ ਖੰਡੇ ਤੇ ਕਿਤਨੀਆਂ ਤਲਵਾਰਾਂ ਟੁੱਟੀਆਂ, ਲੇਕਿਨ ਇਹ ਵਾਰ ਇਕ ਅਜੇਹਾ ਅਟੁੱਟ ਹਥਿਆਰ ਸੀ, ਜਿਸ ਨੂੰ ਕੋਈ ਤੋੜ ਨਹੀਂ ਸਕਿਆ। ਇਹ ਇਕ ਅਜੇਹਾ ਜੰਗੀ ਨਗਾਰਾ ਸੀ ਜਿਸ ਨੂੰ ਕਿਸੇ ਸ਼ਸਤਰ ਦੀ ਚੋਟ ਪਾੜ ਨਹੀਂ ਸਕੀ ਤੇ ਇਹ ਹੁਣ ਤਕ ਪਿਆ ਗੂੰਜ ਰਿਹਾ ਹੈ।

ਜੋ ਰਚਨਾ ਬਹੁਤ ਪੜ੍ਹੀ ਜਾਵੇ, ਉਸ ਵਿਚ ਭੁੱਲਾਂ ਹੋਣੀਆਂ ਸਾਧਾਰਣ ਗੱਲ ਹੈ, ਇਸ ਵਾਰ ਨਾਲ ਵੀ ਅਜੇਹਾ ਹੀ ਹੋਇਆ। ਪਹਿਲੇ ਵਾਰ ਦਾ ਨਾਮ ਹੀ ਗ਼ਲਤੀ ਨਾਲ 'ਵਾਰ ਭਗਉਤੀ ਕੀ' ਪ੍ਰਚਲਿਤ ਹੋ ਗਿਆ ਕਿਉਂਕਿ ਮੁੱਢ ਵਿਚ ਦੋ ਵਾਰ 'ਸ੍ਰੀ ਭਗਉਤੀ ਜੀ ਸਹਾਇ' ਤੇ 'ਪ੍ਰਿਥਮ ਭਗਉਤੀ ਸਿਮਰਕੈ' ਆਉਂਦਾ ਹੈ। ਅਸਲ ਨਾਮ 'ਵਾਰ ਦੁਰਗਾ ਕੀ' ਹੀ ਹੈ ਕਿਉਂਕਿ ਤਮਾਮ ਪੁਰਾਤਨ ਲਿਖਤੀ ਦਸਮ ਗ੍ਰੰਥਾਂ ਵਿਚ ਇਹੋ ਸਿਰਲੇਖ ਹੈ। ਦੂਜੇ, ਵਾਰ ਦੀ ਨਾਇਕਾ ਦੁਰਗਾ ਹੈ ਜਿਸ ਦਾ ਨਾਂ ਲਗਭਗ ਚਾਲ੍ਹੀ ਵਾਰ ਇਸ ਵਿਚ ਆਇਆ ਹੈ। ਭਗਉਤੀ ਦੁਰਗਾ ਲਈ ਇਕ ਵਾਰ ਵੀ ਨਹੀਂ ਵਰਤਿਆ ਗਿਆ। ਹਾਂ, ਚੰਡੀ ਜਾਂ ਭਵਾਨੀ ਜ਼ਰੂਰ ਚਾਰ ਪੰਜ ਥਾਂ ਵਰਤਿਆ ਹੈ। ਤੀਸਰੀ ਦਲੀਲ ਸਾਫ਼ ਹੈ ਕਿ

ਇਸ ਰਚਨਾ ਦਾ ਕਥਾ-ਵਸਤੂ ਸੰਸਕ੍ਰਿਤ ਰਚਨਾ 'ਦੁਰਗਾ ਸਪਤਸ਼ਤੀ' ਦੇ ਆਧਾਰ 'ਤੇ ਹੈ ਤੇ ਸਤਿਗੁਰਾਂ ਨੇ ਖ਼ੁਦ ਲਿਖਿਆ ਹੈ :

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।

ਜਾਂ

ਤੈਂ ਹੀ ਦੁਰਗਾ ਸਾਜ ਕੈ, ਦੈਂਤਾਂ ਦਾ ਨਾਮੁ ਗਵਾਇਆ।

ਇਸ ਤੋਂ ਵੀ ਜ਼ਾਹਰ ਹੈ ਕਿ ਵਾਰ ਦੀ ਨਾਇਕਾ ਦੁਰਗਾ ਹੈ ਤੇ ਉਸ ਦੇ ਜੁੱਧ-ਪ੍ਰਸੰਗ ਨੂੰ 'ਵਾਰ ਦੁਰਗਾ ਕੀ' ਹੀ ਸਿਰਲੇਖਿਆ ਜਾ ਸਕਦਾ ਸੀ।

'ਭਗਉਤੀ' ਸ਼ਬਦ ਤੇਗ਼ ਦਾ ਵਾਚਕ ਹੈ ਜਿਵੇਂ ਕਿ ਭਾਈ ਗੁਰਦਾਸ ਨੇ ਵਰਤਿਆ ਹੈ ਤੇ ਸ੍ਰੀ ਦਸਮੇਸ਼ ਜੀ ਨੇ ਵੀ—(ਲਈ ਭਗਉਤੀ ਦੁਰਗਾਸ਼ਾਹ) ਤੇ ਗੁਰੂ ਸਾਹਿਬ ਦੇ ਸੰਕੇਤ ਅਨੁਸਾਰ ਇਹ ਅਕਾਲ ਸ਼ਕਤੀ ਦਾ ਲਖਾਇਕ ਹੈ ਜੋ ਅਜੇਹੀਆਂ ਦੁਰਗਾ ਵਰਗੀਆਂ ਕਈ ਦੇਵੀਆਂ ਪੈਦਾ ਕਰ ਸਕਦਾ ਹੈ। ਇਥੋਂ ਭਗਉਤੀ ਪ੍ਰਭੂ ਦੀ ਮਹਾਂਸ਼ਕਤੀ ਹੈ ਜਿਸ ਨੂੰ 'ਖੰਡਾ' ਕਹਿ ਕੇ ਵੀ ਮਨਾਇਆ ਗਿਆ ਹੈ ਅਤੇ 'ਬਚਿੱਤ੍ਰ ਨਾਟਕ' ਵਿਚ 'ਜੈ ਤੇਗੰ' ਆਖ ਕੇ ਉਸ ਦੀ ਜੈ-ਜੈਕਾਰ ਗਾਈ ਗਈ ਹੈ।

ਸ੍ਰੀ ਦਸਮੇਸ਼ ਜੀ ਦੇ ਹਜ਼ੂਰੀ ਲਿਖਾਰੀ ਭਾਈ ਦਰਬਾਰੀ ਦੀ ਹੱਥੀਂ ਲਿਖੀ 'ਵਾਰ ਦੁਰਗਾ ਕੀ' ਦੇ ਇਕ ਪੱਤਰੇ ਦਾ ਫ਼ੋਟੋ ਪਾਠਕਾਂ ਦੀ ਦਿਲਚਸਪੀ ਲਈ ਇਥੇ ਪੇਸ਼ ਹੈ।



ੴ ਸ੍ਰੀ ਭਗਉਤੀ ਜੀ ਸਹਾਇ।
ਅਥ ਵਾਰ ਦੁਰਗਾ ਕੀ ਲਿਖਯਤੇ।

ਪਉੜੀ— ਪ੍ਰਿਥਮ ਭਗਉਤੀ ਸਿਮਰਿਕੈ ਗੁਰੂ ਨਾਨਕ ਲਈਂ ਧਿਆਇ।
ਅੰਗਦ ਗੁਰ ਤੈ ਅਮਰਦਾਸ ਰਾਮਦਾਸ ਸੁ ਕਰੋ ਸਹਾਇ।
ਅਰਜਨ ਹਰਿ ਗੋਬਿੰਦ ਨੋ ਫੇਰਿ ਸਿਮਰਾਂ ਸ੍ਰੀ ਹਰਿ ਰਾਇ।
ਸ੍ਰੀ ਹਰਿ ਕਿਸ਼ਨ ਧਿਆਈਐ ਜਿਸੁ ਡਿਠੇ ਸਭੁ ਦੁਖੁ ਜਾਇ।
ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ।
ਸਭ ਥਾਈਂ ਕਰੈਂ ਸਹਾਇ॥੧॥

ਖੰਡਾ ਪ੍ਰਿਥਮ ਮਨਾਇਆ ਜਿਨਿ ਸਭ ਸੰਸਾਰੁ ਉਪਾਇਆ।
ਬ੍ਰਹਮਾ ਬਿਸਨੁ ਮਹੇਸ ਸਾਜਿ, ਕੁਦਰਤੀ ਦਾ ਖੇਲੁ ਬਣਾਇਆ।
ਚਉਦਹ ਤਬਕ ਬਣਾਇਕੈ, ਕੁਦਰਤੀ ਦਾ ਖੇਲ ਦਿਖਾਇਆ।
ਸਿੰਧ ਪਰਬਤ ਮੇਦਿਨੀ ਬਿਨੁ ਥੰਮ੍ਹਾ ਗੈਣੁ ਰਹਾਇਆ।
ਸਿਰਜੇ ਦਾਨੋ ਦੇਵਤੇ ਤਿਨ, ਅੰਦਰਿ ਬਾਦੁ ਰਚਾਇਆ।
ਤੈਂਹੀ ਦੁਰਗਾ ਸਾਜੀਏ ਜਿਨਿ ਦੈਂਤਾਂ ਦਾ ਨਾਮੁ ਗਵਾਇਆ।
ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾਂ ਦੈ ਰਾਵਣ ਘਾਇਆ।
ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਹੂੰ ਪਕੜਿ ਗਿਰਾਇਆ।
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਜਿਨਾਂ ਤਨੁ ਤਾਇਆ।
ਕਿਨੈ ਤੇਰਾ ਅੰਤੁ ਨ ਪਾਇਆ॥੨॥

ਸਾਧੂ ਸਤਿਜੁਗੁ ਬੀਤਿਆ ਅਧਸੀਲੀ ਤ੍ਰੇਤਾ ਆਇਆ।
ਨੱਚੀ ਕਲਿ ਸਰਸੇ ਸਰੀ ਕਲਿ ਨਾਰਦ ਡਉਰੂ ਵਾਇਆ।
ਗਰਬ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਭ ਬਣਾਇਆ।
ਜੀਤਿ ਲਏ ਤਿਨ ਦੇਵਤੈ ਤਿਹੁੰ ਲੋਕਾਂ ਰਾਜ ਕਮਾਇਆ।
ਵੱਡਾ ਬੀਰੁ ਅਖਾਇਕੈ ਸਿਰ ਉਤੈ ਛੱਤ੍ਰ ਫਿਰਾਇਆ।
ਦਿੱਤਾ ਇੰਦ੍ਰ ਨਿਕਾਲਕੈ ਤਿਨ ਗਿਰਿ ਕੈਲਾਸੁ ਤਕਾਇਆ।
ਡਰਿ ਕੈ ਹੱਥੋਂ ਦਾਨਵਾਂ ਦਿਲ ਅੰਦਰਿ ਤ੍ਰਾਸ ਵਧਾਇਆ।
ਪਾਸ ਦੁਰਗਾ ਦੇ ਇੰਦ੍ਰ ਆਇਆ॥੩॥

ਇਕਤੁ ਦਿਹਾੜੈ ਆਈ ਨ੍ਹਾਵਣ ਦੁਰਗਸ਼ਾਹ।
ਦੈਵੀਂ ਬ੍ਰਿਥਾ ਸੁਣਾਈ ਆਪਣੇ ਹਾਲ ਦੀ—
ਛਿਨਿ ਲਈ ਠਕੁਰਾਈ ਸਾਤੇ ਦਾਨਵਾਂ।
ਲੋਕੀਂ ਤਿਹੀ ਫਿਰਾਈ ਦੋਹੀ ਆਪਣੀ।
ਬੈਠੇ ਥਾਇ ਵਧਾਈ ਤੇ ਅਮਰਾਵਤੀ।
ਦਿਤੇ ਦੇਵ ਭਜਾਈ ਸਭਨਾਂ ਰਾਕਸਾਂ।
ਕਿਨੈ ਨ ਜਿਤਿਆ ਜਾਈ ਮਹਿਖੇ ਦੈਂਤ ਨੋ।
ਤੇਰੀ ਸਾਮ ਤਕਾਈ ਦੇਵੀ ਦੁਰਗਸ਼ਾਹ॥੪॥

ਬੈਣ ਸੁਣੰਦੀ ਦੁਰਗਾ ਹੱਸੀ ਹੜ ਹੜਾਇ।
ਓਹੀ ਸ਼ੀਂਹੁ ਬੁਲਾਇਆ ਰਾਕਸ ਭੱਖਣਾ।
ਚਿੰਤਾ ਕਰਹੁ ਨ ਕਾਈ, ਦੇਵਾਂ ਨੂ ਆਖਿਆ।
ਰੋਹ ਹੋਈ ਮਹਾਂ ਮਾਈ ਰਾਕਸ ਮਾਰਣੇ॥੫॥

ਰਾਕਸ ਆਏ ਰੋਹਲੇ ਖੇਤ ਭਿੜਣ ਦੈ ਚਾਇ।
ਲਸਕਨਿ ਤੇਗਾਂ ਬਰਛੀਆਂ ਸੂਰਜੁ ਨਦਰਿ ਨ ਪਾਇ॥੬॥

ਦੁਹਾਂ ਕੰਧਾਰਾਂ ਮੁਹਿ ਜੁੜੇ ਢੋਲ ਸੰਖ ਨਗਾਰੇ ਬੱਜੇ।
ਰੋਹੇ ਰਾਕਸ ਰੋਹਲੇ ਤਰਵਾਰੀਂ ਬਖਤਰ ਸੱਜੇ।
ਜੁੱਟੇ ਸਉਹੇਂ ਜੁੱਧ ਨੋ ਇਕਿ ਜਾਤ ਨ ਜਾਣਨਿ ਭੱਜੇ।
ਖੇਤ ਅੰਦਰਿ ਜੋਧੇ ਗੱਜੇ॥੭॥

ਜੰਗ ਮੁਸਾਫਾ[1] ਬੱਜਿਆ ਰਣਿ ਘੁਰੇ ਨਗਾਰੇ ਚਾਵਲੇ।
ਝੂਲਨਿ ਨੇਜੇ ਬੈਰਕਾਂ ਨੀਸਾਣ ਲਸਨਿ ਲਸਾਵਲੇ।
ਉਹ ਢੋਲ ਨਗਾਰੇ ਪਉਣਦੇ, ਜਣੁ ਊਂਘਨ ਬਡੇ ਜਟਾਵਲੇ।
ਦਾਨੋ ਦੁਰਗਾ ਰਣ ਰਹੇ ਖੇਤ ਵੱਜਨਿ ਨਾਦ ਭੀਹਾਵਲੇ।
ਇਕਿ ਬੀਰ ਪਰੋਤੇ ਬਰਛੀਏਂ ਜਣੁ ਡਾਲਿ ਚਮੁੱਟੇ ਆਂਵਲੇ।
ਇਕਿ ਤੜਫਨਿ ਤੇਗੀਂ ਵਢੀਅਨਿ ਮਦ ਪੀਤੇ ਲੋਟਨਿ ਬਾਵਲੇ।
ਇਕਿ ਚੁਣਿ ਚੁਣਿ ਝਾੜਉਂ ਕਢੀਅਨੁ
ਰੇਤ ਵਿਚੋਂ ਜਿਉਂ ਸੁਇਨਾ ਡਾਵਲੇ।
ਗਦਾ ਤ੍ਰਿਸੂਲਾਂ ਸੈਹਥੀਆਂ ਤੀਰ ਵੱਗਨਿ ਖਰੇ ਉਤਾਵਲੇ।
ਜਣ ਡਸਨਿ ਭੁਜੰਗਮ ਸਾਂਵਲੇ ਮਰ ਜਾਣ ਜਿਉਂ ਸੂਰ ਰੋਹਾਵਲੇ॥੮॥

ਵੇਖਣ ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ।
ਧਾਏ ਰਾਕਸ ਰੋਹਲੇ ਚਉਗਿਰਦਿਹੁੰ ਭਾਰੇ।
ਹੱਥੀਂ ਤੇਗਾਂ ਪਕੜਿ ਕੈ ਰਣ ਭਿੜੇ ਕਰਾਰੇ।
ਕਦੇ ਨ ਨੱਠੇ ਜੁੱਧ ਤੇ ਬਡ ਜੋਧ ਜੁੱਝਾਰੇ।
ਦਿਲ ਵਿਚਿ ਰੋਹ ਬਢਾਇਕੈ 'ਮਾਰਿ ਮਾਰਿ' ਪੁਕਾਰੇ।
ਮਾਰੇ ਚੰਡ ਪ੍ਰਚੰਡ ਨੈ ਡੀਲ ਗਿਰਵੜ ਲਾਰੇ।
ਮਾਰੇ ਜਾਪਨਿ ਬਿਜੁਲੀ ਸਿਰਿ ਭਾਰ ਮੁਨਾਰੇ॥੯॥

ਚੋਟ ਦਮਾਮੇ ਪਾਈ ਦਲਾਂ ਮੁਕਾਬਲਾ।
ਦੇਵੀ ਦਸਤ ਨਚਾਈ ਸ਼ੀਹਣਿ ਸਾਰ ਦੀ[2]।
ਪੇਟ ਮਲੰਦੇ ਲਾਈ ਮਹਖੈ ਦੈਂਤ ਨੋ।
ਗੁਰਦੇ ਆਂਦਾਂ ਖਾਈ ਨਾਲੇ ਰੁੱਕੜੇ।
ਲੈਂਦੀ ਅਘਾਂ ਸਿਧਾਈ, ਠਿਠਰ ਕਾਲਜਾ।
ਜੇਹੀ ਦਿਲ ਵਿਚਿ ਆਈ ਕਹੀ ਸੁਣਾਇਕੈ।
ਚੋਟੀ ਜਾਣੁ ਦਿਖਾਈ ਤਾਰੇ ਧੂਮ ਕੇਤੁ॥੧੦॥

1. ਜੰਗੀ ਘੰਟਾ; 2. ਲੋਹੇ ਦੀ ਸ਼ੀਹਣੀ।

ਚੋਟਾਂ ਪਵੰਨਿ ਨਗਾਰੀਂ ਅਣੀਆਂ ਜੁੱਟੀਆਂ।
ਧੂਹ ਲਈਆਂ ਤਲਵਾਰੀਂ ਦੇਵੀਂ ਦਾਨਵਾਂ।
ਵਾਹਨਿ ਵਾਰੋ ਵਾਰੀ ਸੂਰੇ ਸੰਘਰੇ।
ਵਗੈ ਰੱਤੁ ਝੁਲਾਈ ਜਿਉਂ ਗੇਰੂ ਬਸਤਰਾ।
ਵੇਖਨਿ ਬੈਠ ਅਟਾਰੀ ਨਾਰੀ ਰਾਕਸਾਂ।
ਪਈ ਧੂੰਮ੍ਰ ਸਵਾਰੀ ਦੁਰਗਾ ਦਾਨਵੀਂ॥੧੧॥

ਲੱਖ ਨਗਾਰੇ ਵੱਜਨਿ ਆਮੋ ਸਾਮ੍ਹਣੇ।
ਰਾਕਸ ਰਣਹੁੰ ਨ ਭੱਜਨਿ ਰੋਹੇ ਰੋਹਲੇ।
ਸ਼ੀਹਾਂ ਵਾਂਗੂ ਗੱਜਨਿ ਸੱਭੇ ਸੂਰਮੇ।
ਤਣਿ ਤਣਿ ਕੈਬਰ[1] ਛੱਡਨਿ ਦੁਰਗਾ ਸਾਮ੍ਹਣੇ॥੧੨॥

ਘੁਰੇ ਨਗਾਰੇ ਦੋਹਰੇ ਰਣਿ ਸੰਗਲੀਆਲੇ।
ਧੂੜਿ ਲਪੇਟੇ ਧੂਹਰੇ ਸਿਰਦਾਰ ਜਟਾਲੇ।
ਉਖਲੀਆਂ ਨਾਸਾਂ ਜਿਨ੍ਹਾਂ ਮੁਹਿ ਜਾਪਨਿ ਆਲੇ।
ਧਾਏ ਦੇਵੀ ਸਾਮ੍ਹਣੇ ਵੱਡ ਮੁੱਛਲੀਆਲੇ।
ਸੁਰਪਤਿ ਜੇਹੇ ਲੜ ਹਟੇ ਬੀਰ ਟਲੇ ਨ ਟਾਲੇ।
ਗੱਜੇ ਦੁਰਗਾ ਘੇਰਿ ਕੈ ਜਣੁ ਘਣੀਅਰ[2] ਕਾਲੇ॥੧੩॥

ਚੋਟ ਪਈ ਖਰਚਾਮੀ[3] ਦਲਾਂ ਮੁਕਾਬਲਾ।
ਘੇਰ ਲਈ ਵਰਿਆਮੀਂ ਦੁਰਗਾ ਆਇਕੈ।
ਰਾਕਸ਼ ਵਡੇ ਅਲਾਮੀ ਭੱਜ ਨ ਜਾਣਦੇ।
ਅੰਤ ਹੋਏ ਸੁਰਗਾਮੀ ਮਾਰੇ ਦੇਵਤਾ॥੧੪॥

ਅਗਣਿਤ ਘੁਰੇ ਨਗਾਰੇ ਦਲਾਂ ਭਿੜੰਦਿਆਂ।
ਪਾਏ ਮਹਿਖਲ ਭਾਰੇ ਦੇਵਾਂ ਦਾਨਵਾਂ।
ਵਾਹਨਿ ਫੱਟ ਕਰਾਰੇ ਰਾਕਸ ਰੋਹਲੇ[4]।
ਜਾਪਨਿ ਤੇਗੀਂ ਆਰੇ ਮਿਆਨੋਂ ਧੂਹੀਆਂ।
ਜੋਧੇ ਵਡੇ ਮੁਨਾਰੇ ਜਾਪਨਿ ਖੇਤ ਵਿਚਿ।
ਦੇਵੀ ਆਪ ਸਵਾਰੇ ਪੱਬਾਂ[5] ਜਵੇਹਣੇ।
ਕਦੇ ਨ ਆਖਨਿ ਹਾਰੇ ਧਾਵਨਿ ਸਾਮਣੇ।
ਦੁਰਗਾ ਸਭ ਸੰਘਾਰੇ ਰਾਕਸ ਖੜਗ ਲੈ॥੧੫॥

ਉਮਲ ਲਥੇ ਜੋਧੇ ਮਾਰੂ ਬੱਜਿਆ[6]।
ਬੱਦਲ ਜਿਉ ਮਹਿਖਾਸੁਰ ਰਣ ਵਿਚਿ ਗਜਿਆ।
ਇੰਦਰ ਜੇਹਾ ਜੋਧਾ ਮੈਥਉਂ ਭੱਜਿਆ।
ਕਉਣੁ ਵਿਚਾਰੀ ਦੁਰਗਾ ਜਿਨ ਰਣੁ ਸਜਿਆ॥੧੬॥

ਬੱਜੇ ਢੋਲ ਨਗਾਰੇ ਦਲਾਂ ਮੁਕਾਬਲਾ।
ਤੀਰ ਫਿਰੈਂ ਰੈਬਾਰੇ[7] ਆਮੋ ਸਾਮ੍ਹਣੇ।

1. ਤੀਰ; 2. ਬੱਦਲ; 3. ਨਗਾਰਾ; 4. ਗੁਸੈਲ; 5. ਪਰਬਤਾਂ; 6. ਜੰਗੀ ਵਾਜਾ; 7. ਵਿਚੋਲੇ ਵਾਂਙ।

ਅਗਣਿਤ ਬੀਰ ਸੰਘਾਰੇ ਲਗਦੀ ਕੈਬਰੀਂ।
ਡਿੱਗੇ ਜਾਣਿ ਮੁਨਾਰੇ ਮਾਰੇ ਬਿੱਜੁ[1] ਦੇ।
ਕਲਵਾਲੀ ਦੈਂਤ ਅਹਾੜੇ ਸਭੇ ਸੂਰਮੇ।
ਸੁਤੇ ਜਾਣੁ ਜਟਾਲੇ ਭੰਗਾਂ ਖਾਇਕੈ॥੧੭॥

ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲਿ ਧਉਂਸਾ ਭਾਰੀ।
ਕੜਕ ਉਠਿਆ ਫਉਜ ਤੇ ਵੱਡਾ ਅਹੰਕਾਰੀ।
ਲੈਕੇ ਚੱਲਿਆ ਸੂਰਮੇ ਨਾਲਿ ਵਡੇ ਹਜ਼ਾਰੀ।
ਮਿਆਨੋਂ ਖੰਡਾ ਧੂਹਿਆ ਮਹਿਖਾਸੁਰ ਭਾਰੀ।
ਉਮਲ ਲੱਥੇ ਸੂਰਮੇ ਮਾਰ ਮੱਚੀ ਕਰਾਰੀ।
ਜਾਪੇ ਚੱਲੇ ਰਤੁ ਦੇ ਸਲਲੇ ਜਣੁ: ਧਾਰੀ[2]॥੧੮॥

ਸੱਟ ਪਈ ਜਮ ਧਾਣੀ ਦਲਾਂ ਮੁਕਾਬਲਾ।
ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ।
ਚੰਡੀ ਰਾਕਸ ਖਾਣੀ ਵਾਹੀ ਦੈਂਤ ਨੋ।
ਕੋਪਰ ਚੂਰ ਚਵਾਣੀ ਲੱਥੀ ਕਰੰਗ ਲੈ।
ਪਾਖਰ ਤੁਰਾ ਪਲਾਣੀ[3] ਰੜਕੀ ਧਉਲ ਜਾਇ।
ਲੈਂਦੀ ਅਘਾਂ ਸਿਧਾਣੀ ਸਿੰਗਾਂ ਧਉਲ ਦਿਆਂ।
ਕੂਰਮ[4] ਸਿਰ ਲਹਲਾਣੀ ਦੁਸਮਨ ਮਾਰਿ ਕੈ।
ਵੱਢੇ ਗੱਨ ਤਿਖਾਣੀ ਮੂਏ ਖੇਤ ਵਿਚਿ।
ਰਣ ਵਿਚਿ ਘੱਤੀ ਘਾਣੀ ਲੋਹੂ ਮਿੱਝ ਦੀ।
ਚਾਰੇ ਜੁਗ ਕਹਾਣੀ ਚੱਲਗੁ ਤੇਗ ਦੀ।
ਬਿੱਧਣ[5] ਖੇਤ ਵਿਹਾਣੀ ਮਹਿਖੇ ਦੈਂਤ ਨੋ॥੧੯॥

ਇਤਿ ਮਹਖਾਸੁਰ ਦੈਂਤ ਮਾਰੇ ਦੁਰਗਾ ਆਇਆ।
ਚਉਦਹ ਲੋਕਾਂ ਰਾਣੀ ਸਿੰਘੁ ਨਚਾਇਆ।
ਮਾਰੇ ਬੀਰ ਜਟਾਣੀ ਦਲ ਵਿਚਿ ਅੱਗਲੋ।
ਮੰਗਣਿ ਨਾਹੀ ਪਾਣੀ ਦਲੀਂ ਹਕਾਰ ਕੈ।
ਜਣੁ ਕਰੀ ਸਮਾਇ ਪਠਾਣੀ ਸੁਣਿਕੈ ਰਾਗ[6] ਨੂੰ।
ਰੱਤੂ ਦੇ ਹੜਵਾਣੀ ਚੱਲੇ ਬੀਰ ਖੇਤ।
ਪੀਤਾ ਫੁਲੁ[7] ਇਆਣੀਂ ਘੁਮਨਿ ਸੂਰਮੇ॥੨੦॥[7]

ਹੋਈ ਅਲੋਪ ਭਵਾਨੀ ਦੇਵਾਂ ਨੋ ਰਾਜੁ ਦੇ।
ਈਸਰ ਦੀ ਬਰਦਾਨੀ ਹੋਈ ਜਿੱਤ ਦਿਨ।
ਸੁੰਭ ਨਿਸੁੰਭ ਗੁਮਾਨੀ ਜਨਮੇ ਸੂਰਮੇ।
ਇੰਦ੍ਰ ਦੀ ਰਜਧਾਨੀ ਤੱਕੀ ਜਿੱਤਣੀ॥੨੧॥

---

1. ਤੀਰ; 2. ਲਹੂ ਦੀਆਂ ਧਾਰਾਂ; 3. ਘੋੜੇ ਦੀ ਕਾਠੀ; 4. ਕੱਛੂ; 5. ਔਖੀ; 6. ਗੀਤ ਨਾਚ; 7. ਪੋਸਤ।

ਇੰਦ੍ਰ ਪੁਰੀ ਤੇ ਧਾਂਵਣਾ ਵਡ ਜੋਧੀਂ ਮਤਾ ਪਕਾਇਆ।
ਸੰਜੁ ਪਟੇਲਾ ਪਾਖਰਾ ਭੇੜ ਸੰਦਾ ਸਾਜੁ ਬਣਾਇਆ।
ਜੁੰਮੇ ਕਟਕ ਅਛੂਹਣੀ[1] ਅਸਮਾਨੁ ਗਰਦੀਂ ਛਾਇਆ।
ਰੋਹਿ ਸੁੰਭ ਨਿਸੁੰਭ ਸਿਧਾਇਆ॥੨੨॥

ਸੁੰਭ ਨਿਸੁੰਭ ਅਲਾਇਆ ਵਡ ਜੋਧੀਂ ਸੰਘਰ ਵਾਏ।
ਰੋਹ ਦਿਖਾਲੀ ਦਿੱਤੀਆ ਵਰਿਆਮੀਂ ਤੁਰੇ ਨਚਾਏ।
ਘੁਰੇ ਦਮਾਮੇ ਦੋਹਰੇ ਜਮ ਬਾਹਣ[2] ਜਿਉ ਅਰੜਾਏ।
ਦੇਉ ਦਾਨੋ ਲੁਝਣ ਆਏ॥੨੩॥

ਦਾਨੋ ਦੇਉ ਅਨਾਗੀਂ ਸੰਘਰ ਰਚਿਆ।
ਫੁੱਲ ਖਿੜੇ ਜਣੁ ਬਾਗੀਂ ਬਾਣੇ ਜੋਧਿਆਂ।
ਭੂਤਾਂ ਇੱਲ੍ਹਾਂ ਕਾਗੀਂ ਗੋਸਤੁ ਭੱਖਿਆ।
ਹੁੰਮੜ ਧੁੰਮੜ[3] ਜਾਗੀ ਘੱਤੀ ਸੂਰਿਆਂ॥੨੪॥

ਸੱਟ ਪਈ ਨਗਾਰੇ ਦਲਾਂ ਮੁਕਾਬਲਾ।
ਦਿਤੇ ਦੇਉ ਭਗਾਈ ਮਿਲਿ ਕੈ ਰਾਕਸੀਂ।
ਲੋਕੀਂ ਤਿਹੀਂ ਫਿਰਾਈ ਦੋਹੀ[4] ਆਪਣੀ।
ਦੁਰਗਾ ਦੀ ਸਾਮ[5] ਤਕਾਈ ਦੇਵਾਂ ਡਰਦਿਆਂ।
ਆਂਦੀ ਚੰਡਿ ਚੜਾਈ ਉਤੇ ਰਾਕਸਾਂ॥੨੫॥

ਆਈ ਫੇਰ ਭਵਾਨੀ ਖਬਰੀਂ ਪਾਈਆਂ।
ਦੈਂਤ ਵਡੇ ਅਭਮਾਨੀ ਹੋਏ ਏਕਠੇ।
ਲੋਚਨਧੂਮ ਗੁਮਾਨੀ ਰਾਇ ਬੁਲਾਇਆ।
ਜਗ ਵਿਚਿ ਵੱਡਾ ਦਾਨੋ ਆਪ ਕਹਾਇਆ।
ਸੱਟ ਪਈ ਖਰਚਾਮੀ[6] ਦੁਰਗਾ ਲਿਆਵਣੀ॥੨੬॥

ਕੜਕ ਉਠੀ ਰਣ ਚੰਡੀ ਫਉਜਾਂ ਦੇਖਿਕੈ।
ਧੂਹਿ ਮਿਆਨੋ ਖੰਡਾ ਹੋਈ ਸਾਮ੍ਹਣੇ।
ਸਭੇ ਬੀਰ ਸੰਘਾਰੇ ਧੂਮਰ ਨੈਣ ਦੇ।
ਜਣੁ ਲੈ ਕੱਟੇ ਆਰੇ ਦਰਖਤ ਬਾਢੀਆਂ[7]॥੨੭॥

ਚੋਬੀ[8] ਧਉਂਸ ਬਜਾਈ ਦਲਾਂ ਮੁਕਾਬਲਾ।
ਰੋਹ ਭਵਾਨੀ ਆਈ ਉਤੈ ਰਾਕਸਾਂ।
ਖੱਬੈ ਦਸਤਿ ਨਚਾਈ ਸ਼ੀਂਹਣਿ ਸਾਰ[9] ਦੀ।
ਬਹੁਤਿਆਂ ਦੇ ਤਨ ਲਾਈ ਕੀਤੀ ਰੰਗੁਲੀ।
ਭਾਈਆਂ ਮਾਰਨ ਭਾਈ ਦੁਰਗਾ ਜਾਣਿ ਕੈ।
ਰੋਹ ਹੋਇ ਚਲਾਈ ਰਾਕਸ਼ਿ ਰਾਇ ਨੋ।
ਜਮ ਪੁਰਿ ਦੀਆ ਪਠਾਈ ਲੋਚਨਧੂਮ ਨੋ।
ਜਾਪੇ ਦਿੱਤੀ ਸਾਈ ਮਾਰਨਿ ਸੁੰਭ ਦੀ॥੨੮॥

---

1. ਬੇਅੰਤ ਫ਼ੌਜਾਂ; 2. ਝੋਟੇ; 3. ਸ਼ੋਰ; 4. ਡੌਂਡੀ; 5. ਸ਼ਰਣ; 6. ਨਗਾਰੇ; 7. ਤਰਖਾਣਾਂ ਨੇ; 8. ਨਗਾਰਚੀ ਨੇ; 9. ਤੇਗ।

ਭੰਨੇ[1] ਦੈਂਤ ਪੁਕਾਰੇ ਰਾਜੇ ਸੁੰਭ ਥੈ।
ਲੋਚਨ ਧੂਮ ਸੰਘਾਰੇ ਸਣੈ ਸਿਪਾਹੀਆਂ।
ਚੁਣਿ ਚੁਣਿ ਜੋਧੇ ਮਾਰੇ ਅੰਦਰਿ ਖੇਤ ਦੇ।
ਜਾਪਨਿ ਅੰਬਰਿ ਤਾਰੇ ਡਿੱਗਨਿ ਸੂਰਮੇ।
ਗਿਰੇ ਪਰਬਤ ਭਾਰੇ ਮਾਰੇ ਬਿੱਜ ਦੇ।
ਦੈਂਤਾਂ ਦੇ ਦਲ ਹਾਰੇ ਦਹਿਸ਼ਤ ਖਾਇ ਕੈ।
ਬਚੇ ਸੁ ਮਾਰੇ ਮਾਰੇ ਰਹਦੇ ਰਾਇ ਥੇ॥੨੯॥

ਰੋਹ ਹੋਇ ਬੁਲਾਏ ਰਾਕਸ ਰਾਇ ਨੇ।
ਬੈਠੇ ਮਤਾ ਪਕਾਈ ਦੁਰਗਾ ਲਿਆਵਣੀ।
ਚੰਡ ਅਰੁ ਮੁੰਡੁ ਪਠਾਏ ਬਹੁਤਾ ਕਟਕੁ ਦੇ।
ਜਾਪੇ ਛੱਪਰ ਛਾਏ ਬਣੀਆਂ ਕੇਜਮਾਂ[2]।
ਜੇਤੇ ਰਾਇ ਬੁਲਾਇ ਚੱਲੇ ਜੁਧ ਨੋ।
ਜਣੁ ਜਮਪੁਰਿ ਪਕੜਿ ਚਲਾਏ ਸੱਭੇ ਮਾਰਨੇ॥੩੦॥

ਢੋਲ ਨਗਾਰੇ ਵਾਏ[3] ਦਲਾਂ ਮੁਕਾਬਲਾ।
ਰੋਹਿ ਰੁਹੇਲੇ ਆਏ ਉਤੇ ਰਾਕਸਾਂ।
ਸਭਨੀਂ ਤੁਰੇ[4] ਨਚਾਏ ਬਰਛੇ ਪਕੜਿਕੇ।
ਬਹੁਤੇ ਮਾਰਿ ਗਿਰਾਏ ਅੰਦਰਿ ਖੇਤ ਦੈ।
ਤੀਰੀਂ ਛਹਬਰਿ ਲਾਏ ਬੁੱਠੀ ਦੇਵਤਾ॥੩੧॥

ਭੇਰੀ ਸੰਖ ਵਜਾਏ ਸੰਘਰ ਰਚਿਆ।
ਤਣਿ ਤਣਿ ਤੀਰ ਚਲਾਏ ਦੁਰਗਾ ਧਨੁਖ ਲੈ।
ਜਿਨ੍ਹੀਂ ਦਸਤ ਉਠਾਏ ਰਹੇ ਨ ਜੀਂਵਦੇ।
ਚੰਡ ਅਰ ਮੁੰਡ ਖਪਾਏ ਦੋਨੋ ਦੇਵਤਾ[5]॥੩੨॥

ਸੁੰਭ ਨਿਸੁੰਭ ਰਿਸਾਏ ਮਾਰੇ ਦੈਂਤ ਸੁਣਿ।
ਜੋਧੇ ਸਭ ਬੁਲਾਏ ਆਪਣੇ ਮਜਲਸੀਂ।
ਜਿਨੀਂ ਦੇਉ ਭਜਾਏ ਇੰਦ੍ਰ ਜੇਹਵੇ।
ਤੇਈ ਮਾਰ ਗਿਰਾਏ ਪਲ ਵਿਚਿ ਦੇਵਤਾ।
ਓਨੀ ਦਸਤੀਂ ਦਸਤਿ ਵਜਾਏ ਤਿਨਾਂ ਚਿਤ ਕਰਿ।
ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇ ਦੇ।
ਸੰਜ ਪਟੇਲਾ ਪਾਏ ਚਿਲਕਤ ਟੋਪੀਆਂ।
ਲੁੱਝਣ ਨੋ ਅਰੜਾਏ ਰਾਕਸ ਰੋਹਲੇ।
ਕਦੇ ਨ ਕਿਨੈ ਹਟਾਏ ਜੁੱਧ ਮਚਾਇ ਕੈ।
ਮਿਲਿ ਤੇਈ ਦਾਨੋ ਆਏ ਸੰਘਰ[6] ਦੇਖਣਾ॥੩੩॥

1. ਦੌੜਦੇ; 2. ਤੇਗ਼ਾਂ; 3. ਵਜਾਏ; 4. ਘੋੜੇ; 5. ਦੇਵੀ ਨੇ; 6. ਜੰਗ।

ਦੈਤੀਂ ਡੰਡ ਉਭਾਰੀ ਨੇੜੈ ਆਇ ਕੈ।
ਸਿੰਘ ਕਰੀ ਅਸਵਾਰੀ ਦੁਰਗਾ ਸ਼ੋਰ ਸੁਣਿ।
ਖੱਬੈ ਦਸਤ ਉਭਾਰੀ ਗਦਾ ਫਿਰਾਇ ਕੈ।
ਸੈਨਾ ਸਭ ਸੰਘਾਰੀ ਸ੍ਰਣਵਤ ਬੀਜ ਦੀ।
ਜਣੁ ਮਦ ਖਾਇ ਮਦਾਰੀ ਘੂਮਨਿ ਸੂਰਮੇ।
ਅਗਿਣਤ ਪਾਉਂ ਪਸਾਰੀ ਰੁਲੇ ਅਹਾੜ ਵਿਚਿ।
ਜਾਪੇ ਖੇਡਿ ਖਿਡਾਰੀ ਸੁੱਤੇ ਫਾਗ[1] ਨੋ ॥੩੪॥

ਸ੍ਰਣਵਤ ਬੀਜ ਹਕਾਰੇ[2] ਰਹਦੇ ਸੂਰਮੇ।
ਜੋਧੇ ਜੇਡੁ ਮੁਨਾਰੇ ਦਿੱਸਣਿ ਖੇਤ ਵਿਚਿ।
ਸਭਨੀਂ ਦਸਤ ਉਭਾਰੇ ਤੇਗਾਂ ਧੂਹਿ ਕੈ।
ਮਾਰੋ ਮਾਰ ਪੁਕਾਰੇ ਆਏ ਸਾਮ੍ਹਣੇ।
ਸੰਜਾ ਤੇ ਠਣਕਾਰੇ ਤੇਗੀਂ ਉਭਰੇ।
ਘਾੜ ਘੜਨਿ ਠਠਿਆਰੇ ਜਾਣੁ ਬਣਾਇਕੈ ॥੩੫॥

ਸੱਟ ਪਈ ਜਮਧਾਣੀ ਦਲਾਂ ਮੁਕਾਬਲਾ।
ਘੂਮਰ ਬਰਗਸਤਾਣੀ[3] ਦਲ ਵਿਚਿ ਘੱਤੀਓ।
ਸਣੇ ਤੁਰਾ ਪਲਾਣੀ ਡਿੱਗਨਿ ਸੂਰਮੇ।
ਉਠਿ ਉਠਿ ਮੰਗਨਿ ਪਾਣੀ ਘਾਇਲ ਘੂਮਦੇ।
ਏਵਡੁ ਮਾਰ ਵਿਹਾਣੀ ਉਪਰਿ ਰਾਕਸਾਂ।
ਬਿਜੁਲਿ ਜਿਉ ਝਰਲਾਣੀ ਉਠੀ ਦੇਵਤਾ ॥੩੬॥

ਚੋਬੀ ਧਉਂਸ ਉਭਾਰੀ ਦਲਾਂ ਮੁਕਾਬਲਾ।
ਸਭੋ ਸੈਨਾ ਮਾਰੀ ਪਲ ਵਿਚ ਦਾਨਵੀਂ।
ਦੁਰਗਾ ਦਾਨੋ ਮਾਰੇ ਰੋਹ ਬਢਾਇ ਕੈ।
ਸਿਰ ਵਿਚਿ ਤੇਗ ਵਗਾਈ ਸ੍ਰਣਵਤ ਬੀਜ ਦੇ ॥੩੭॥

ਅਗਣਤ ਦਾਨੋ ਭਾਰੇ ਹੋਏ ਲੋਹੂਆ।
ਜੋਧੇ ਜੇਡ ਮੁਨਾਰੇ ਅੰਦਰਿ ਖੇਤ ਦੈ।
ਦੁਰਗਾ ਨੋ ਲਲਕਾਰੇ ਆਵਨਿ ਸਾਹਮਣੇ।
ਦੁਰਗਾ ਸਭ ਸੰਘਾਰੇ ਰਾਕਸ ਆਂਵਦੇ।
ਰੱਤੂ ਦੇ ਪਰਨਾਲੇ ਤਿਨਤੇ ਭੁਇਂ ਪਏ।
ਉਠੇ ਕਾਰਣਿਆਰੇ[4] ਰਾਕਸ ਹੜ ਹੜਾਇ ॥੩੮॥

ਧੱਗਾਂ ਸੰਗਲੀਆਲੀ ਸੰਘਰ ਵਾਇਆ।
ਬਰਛੀ ਬੰਬਲੀਆਲੀਂ ਸੂਰੇ ਸੰਘਰੇ।
ਭੇੜ ਮਚਿਆ ਬੀਰਾਲੀ ਦੁਰਗਾ ਦਾਨਵੀਂ।
ਮਾਰ ਮਚੀ ਮੁਰਾਲੀ ਅੰਦਰਿ ਖੇਤ ਦੈ।

1. ਫੋਲੀ; 2. ਸੱਦੇ; 3. ਹੇਠਲੀ ਉੱਤੇ; 4. ਸ਼ਰਾਰਤੀ, ਝਗੜਾਲੂ।

ਜਣੁ ਨਟ ਲੱਥੇ ਛਾਲੀਂ ਢੋਲ ਵਜਾਇ ਕੈ।
ਰੋਹੂ ਫਾਥੀ ਜਾਲੀ ਲੋਥੀਂ ਜਮਧੜੀਂ।
ਘਣ ਵਿਚਿ ਜਿਉ ਛੰਛਾਲੀ[1] ਤੇਗਾਂ ਹੱਸੀਆਂ।
ਘੁੱਮਰਆਰਿ ਸਿਆਲੀਂ ਬਣੀਆਂ ਕੇਜਮਾਂ[2] ॥੩੯॥

ਧੱਗਾਂ ਸੂਲ ਬਜਾਈਆਂ ਦਲਾਂ ਮੁਕਾਬਲਾ।
ਧੂਹ ਮਿਆਨੋਂ ਲਈਆਂ ਜੁਆਨੀਂ ਸੂਰਮੀ।
ਸ੍ਰਣਵਤ ਬੀਜ ਵਧਾਈਆਂ ਅਗਿਣਤ ਸੂਰਤਾਂ।
ਦੁਰਗਾ ਸਉਂਹੇ ਆਈਆਂ ਰੋਹ ਬਢਾਇਕੈ।
ਸਭਨੀਂ ਆਣਿ ਵਗਾਈਆਂ ਤੇਗਾਂ ਧੂਹਿ ਕੈ।
ਦੁਰਗਾ ਸਭ ਬਚਾਈਆਂ ਢਾਲ ਸੰਭਾਲ ਕੈ।
ਦੇਵੀ ਆਪਿ ਚਲਾਈਆਂ ਤਕਿ ਤਕਿ ਦਾਨਵੀ।
ਲੋਹੂ ਨਾਲ ਡਬਾਈਆਂ ਤੇਗਾਂ ਨੰਗੀਆਂ।
ਸਾਰਸੁਤੀ ਜਣੁ ਨ੍ਹਾਈਆਂ ਮਿਲ ਕੈ ਦੇਵੀਆਂ।
ਸੱਭੇ ਮਾਰ ਗਿਰਾਈਆਂ ਅੰਦਰਿ ਖੇਤ ਦੈ।
ਤਿਦੂੰ ਫੇਰਿ ਸਵਾਈਆਂ ਹੋਈਆਂ ਸੂਰਤਾਂ ॥੪੦॥

ਸੂਰੀਂ ਸੰਘਰ[3] ਰਚਿਆ ਢੋਲ ਸੰਖ ਨਗਾਰੇ ਵਾਇਕੈ।
ਚੰਡਿ ਚਿਤਾਰੀ ਕਾਲਿਕਾ ਮਨਿ ਬਹਿਲਾ ਰੋਸ ਬਢਾਇ ਕੈ।
ਨਿਕਲੀ ਮੱਥਾ ਫੋੜਿ ਕੈ ਜਣੁ ਫਤੇ ਨੀਸਾਣ ਬਜਾਇ ਕੈ।
ਜਾਗ ਸੁ ਜੰਮੀ ਜੁੱਧ ਨੋ ਜਰਵਾਣਾ ਜਣੁ ਮਰੜਾਇ ਕੈ।
ਦਲ ਵਿਚਿ ਘੇਰਾ ਘੱਤਿਆ ਜਣ ਸ਼ੀਂਹ ਤੁਰਿਆ ਗਣਣਾਇਕੈ[4]।
ਆਪ ਵਿਸੂਲਾ ਹੋਇਆ ਤਿਹੁ ਲੋਕਾਂ ਤੇ ਖੁਣਸਾਇਕੈ।
ਰੋਹ ਸਿਧਾਈਆ ਚਕ੍ਰਪਾਣਿ ਕਰ ਨੰਦਾ ਖੜਗ ਉਠਾਇਕੈ।
ਅੱਗੈ ਰਾਕਸ ਬੈਠੇ ਰੋਹਲੇ ਤੀਰੀਂ ਤੇਗੀਂ ਛਹਬਰਿ ਲਾਇਕੈ।
ਪਕੜਿ ਪਛਾੜੇ ਰਾਕਸਾਂ ਦਲ ਦੈਂਤਾਂ ਅੰਦਰਿ ਜਾਇਕੈ।
ਬਹੁ ਕੇਸੀਂ ਪਕੜਿ ਪਛਾੜਿਅਨ ਤਿਨ ਅੰਦਰ ਧੂਮ ਰਚਾਇ ਕੈ।
ਬਡੇ ਬਡੇ ਚੁਣਿ ਸੂਰਮੇ ਗਹਿ ਕੋਟੀ ਦਏ ਚਲਾਇ ਕੈ।
ਰਣਿ ਕਾਲੀ ਗੁੱਸਾ ਖਾਇਕੈ ॥੪੧॥

ਦੁਹਾਂ ਕੰਧਾਰਾਂ ਮੁਹਿ ਜੁੜੇ ਅਣੀਆਰਾਂ ਚੋਈਆਂ।
ਧੂਹਿ ਕ੍ਰਿਪਾਣਾਂ ਤਿੱਖੀਆਂ ਨਾਲਿ ਲੋਹੂ ਧੋਈਆਂ।
ਹੂਰਾਂ ਸ੍ਰਣਵਤ ਬੀਜ ਨੂੰ ਘੱਤਿ ਘੇਰ ਖਲੋਈਆਂ।
ਲਾੜਾ ਦੇਖਨ ਲਾੜੀਆਂ ਚਉਗਿਰਦੈ ਹੋਈਆਂ ॥੪੨॥

ਚੋਬੀ ਧਉਂਸਾਂ ਪਾਈਆਂ ਦਲਾਂ ਮੁਕਾਬਲਾ।
ਦਸਤੀਂ ਧੂਹਿ ਨਚਾਈਆਂ ਤੇਗਾਂ ਨੰਗੀਆਂ।
ਸੂਰਿਆਂ ਦੇ ਤਨ ਲਾਈਆਂ ਗੋਸ਼ਤ ਗਿੱਧੀਆਂ।
ਬਿਧਣ ਰਾਤੀਂ[5] ਆਈਆਂ ਮਰਦਾਂ ਘੋੜਿਆਂ।

---

1. ਬਿਜਲੀ; 2. ਤੇਗਾਂ; 3. ਜੁੱਧ; 4. ਘੂਰਕ ਕੇ; 5. ਸੰਕਟ ਕਾਲ।

ਜੋਗਣੀਆਂ ਮਿਲਿ ਧਾਈਆਂ ਲੋਹੂ ਭੱਖਣਾ।
ਫਉਜਾਂ ਮਾਰਿ ਹਟਾਈਆਂ ਦੇਵਾਂ ਦਾਨਵਾਂ।
ਭਜਦੀ ਕਥਾ ਸੁਣਾਈਆਂ ਰਾਜੇ ਸੁੰਭ ਥੈ।
ਭੁਈਂ ਨ ਪਉਣੈ ਪਾਈਆਂ ਬੂੰਦਾਂ ਰਕਤ ਦੀਆਂ।
ਕਾਲੀ ਖੇਤਿ ਖਪਾਈਆਂ ਸੱਭੇ ਸੂਰਤਾਂ।
ਬਹੁਤੀਂ ਸਿਰੀਂ ਬਿਹਾਈਆਂ ਘੜੀਆਂ ਕਾਲ ਕੀਆਂ।
ਜਾਣੁ ਨ ਜਾਏ ਮਾਈਆਂ ਜੂਝੇ ਸੂਰਮੇ ॥੪੩॥

ਸੁੰਭ ਸੁਣੀ ਕਰਹਾਲੀ[1] ਸ੍ਰਣਵਤ ਬੀਜ ਦੀ।
ਰਣ ਵਿਚਿ ਕਿਨੈ ਨ ਝਾਲੀ ਦੁਰਗਾ ਆਂਵਦੀ।
ਬਹੁਤੇ ਬੀਰ ਜਟਾਲੀ ਉਠੇ ਆਖਿ ਕੈ।
ਚੋਟਾਂ ਪਾਨ ਤਬਾਲੀ[2] ਜਾਸਨਿ ਜੁੱਧ ਨੂ।
ਥਰਿ ਥਰਿ ਪ੍ਰਿਥਮੀ ਚਾਲੀ ਦਲਾਂ ਚੜ੍ਹੰਦਿਆਂ।
ਨਾਉ[3] ਜਿਵੇਹੈ ਹਾਲੀ ਸ਼ਹੁ ਦਰੀਆਉ ਵਿਚਿ।
ਧੂੜਿ ਉਤਾਹਾਂ ਘਾਲੀ ਛੜੀਂ ਤੁਰੰਗਮਾਂ।
ਜਾਣਿ ਪੁਕਾਰੂ ਚਾਲੀ ਧਰਤੀ ਇੰਦਰ ਥੈ ॥੪੪॥

ਆਹਰ ਮਿਲਿਆ ਆਹਰੀਆਂ ਸੈਣ ਸੂਰਿਆਂ ਸਾਜੀ।
ਚੱਲੇ ਸਉਹੇਂ ਦੁਰਗਸ਼ਾਹੁ ਜਣੁ ਕਾਬੈ ਹਾਜੀ।
ਤੀਰੀਂ ਤੇਗੀਂ ਜਮਧੜੀਂ ਰਣਿ ਵੰਡੀ ਭਾਜੀ।
ਇਕਿ ਘਾਇਲ ਘੂਮਨਿ ਸੂਰਮੈ ਜਣੁ ਮਕਤਬ ਕਾਜ਼ੀ।
ਇਕਿ ਬੀਰ ਪਰੋਤੇ ਬਰਛੀਏਂ ਜਿਉਂ ਝੁਕ ਪਉਨ ਨਿਵਾਜੀ।
ਇਕਿ ਦੁਰਗਾ ਸਉਂਹੇ ਖੁਣਸਕੈ ਖੁਣਸਾਇਨ ਤਾਜੀ[4]।
ਇਕਿ ਧਾਵਨਿ ਦੁਰਗਾ ਸਾਮਣੇ ਜਿਉਂ ਭੁਖਿਆਏ ਪਾਜੀ।
ਕਦੇ ਨ ਰੱਜੇ ਜੁੱਧ ਤੇ ਰੱਜਿ ਹੋਏ ਰਾਜ਼ੀ ॥੪੫॥

ਬੱਜੇ ਸੰਗਲੀਆਲੇ ਸੰਘਰ ਡੋਹਰੇ।
ਡਹੇ ਜੁ ਖੇਤ ਜਟਾਲੇ ਹਾਠਾਂ ਜੋੜਿ[5] ਕੈ।
ਨੇਜੇ ਬੰਬਲੀਆਲੇ ਦਿਸਨਿ ਓਰੜੇ[6]।
ਚਲੇ ਜਾਣੁ ਜਟਾਲੇ ਨ੍ਹਾਵਣ ਗੰਗ ਨੋ ॥੪੬॥

ਦੁਰਗਾ ਅਤੇ ਦਾਨਵੀਂ ਸੂਲ ਹੋਈਆਂ ਕੰਗਾਂ[7]।
ਵਾਛੜ ਘੱਤੀ ਸੂਰਿਆਂ ਵਿਚ ਖੇਤ ਖਤੰਗਾਂ[8]।
ਧੂਹਿ ਕ੍ਰਿਪਾਣਾਂ ਤਿਖੀਆਂ ਬਢ ਲਾਹਿਨਿ ਅੰਗਾਂ।
ਪਹਿਲਾਂ ਦਲਾਂ ਮਿਲੰਦਿਆਂ ਭੇੜ ਪਇਆ ਨਿਹੰਗਾਂ[9] ॥੪੭॥

ਓਰੜਿ ਫਉਜਾਂ ਆਈਆਂ ਬੀਰ[10] ਚੜ੍ਹੇ ਕੰਧਾਰੀ।
ਸੜਕਿ ਮਿਆਨੋ ਕੱਢੀਆਂ ਤਿੱਖੀਆਂ ਤਲਵਾਰੀਂ।

---

1. ਕੂਕ ਪੁਕਾਰ; 2. ਨਗਾਰਚੀ; 3. ਬੇੜੀ; 4. ਘੋੜਾ; 5. ਦੂਹਰੇ; 6. ਉਲਰੇ; 7. ਸੰਜੋਅ; 8. ਤੀਰਾਂ; 9. ਨਿਧੜਕ; 10. ਮਾਰਖ਼ੋਰੇ।

ਕੜਕਿ ਉਠੇ ਰਣ ਮੱਚਿਆ ਵਡੇ ਅਹੰਕਾਰੀ।
ਸਿਰ ਧੜ ਬਾਹਾਂ ਗੰਨਲੇ[1] ਫੁਲ ਜੇਹੇ ਬਾੜੀ।
ਜਾਪੇ ਕੱਟੇ ਬਾਢੀਆਂ ਰੁਖ ਚੰਦਨ ਆਰੀ॥੪੮॥

ਦੁਹਾਂ ਕੰਧਾਰਾਂ ਮੁਹਿ ਜੁੜੇ ਜਾਂ ਸੱਟ ਪਈ ਖਰਵਾਰ ਕਉ।
ਤਕਿ ਤਕਿ ਕੈਬਰ ਦੁਰਗਸਾਹ ਤਕਿ ਮਾਰੇ ਭਲੇ ਜੁਝਾਰ ਕਉ।
ਪੈਦਲ ਮਾਰੇ ਹਾਥੀਆਂ ਸੰਗਿ ਰਥ ਗਿਰੇ ਅਸਵਾਰ ਕਉ।
ਸੋਹਨਿ ਸੰਜਾ ਬਾਗੜਾਂ ਜਣੁ ਲੱਗੇ ਫੁੱਲ ਅਨਾਰ ਕਉ।
ਗੁੱਸੇ ਆਈ ਕਾਲਿਕਾ ਹੱਥ ਸੱਜੇ ਲੈ ਤਰਵਾਰ ਕਉ।
ਏਦੂ ਪਾਰਉਂ ਓਤ ਪਾਰ ਹਰਨਾਖਸ਼ ਕਈ ਹਜ਼ਾਰ[2] ਕਉ।
ਜਿਣਿ ਇੱਕਾ ਰਹੀ ਕੰਧਾਰ ਕਉ।
ਸਦ ਰਹਮਤ ਤੇਰੇ ਵਾਰ ਕਉ॥੪੯॥

ਦੁਹਾਂ ਕੰਧਾਰਾਂ ਮੁਹਿ ਜੁੜੇ ਸੱਟ ਪਈ ਜਮਧਾਣ ਕਉ।
ਤਦ ਖਿੰਗ[3] ਨਸੁੰਭ ਨਚਾਇਆ ਡਾਲਿ ਉਪਰਿ ਬਰਗਸਤਾਣਿ ਕਉ।
ਫੜੀ ਬਿਲੰਦ[4] ਮੰਗਾਇਉਸੁ, ਫੁਰਮਾਇਸਿ ਕਰਿ ਮੁਲਤਾਨ ਕਉ।
ਗੁੱਸੇ ਆਈ ਸਾਮ੍ਹਣੇ ਰਣਿ ਅੰਦਰਿ ਘੱਤਣ ਘਾਣ ਕਉ।
ਅਗੋ ਤੇਗ ਵਗਾਈ ਦੁਰਗਸ਼ਾਹ ਬਢਿ ਸੁੰਭਨ ਵਹੀ ਪਲਾਣ ਕਉ।
ਰੜਕੀ ਜਾਇਕੈ ਧਰਤ ਕੱਉ ਬਢਿ ਪਾਖਰ ਬੱਢਿ ਕਿਕਾਣ ਕਉ।
ਬੀਰ ਪਲਾਣੋਂ ਡਿਗਿਆ ਕਰਿ ਸਿਜਦਾ ਸੁੰਭ ਸੁਜਾਣ ਕਉ।
ਸ਼ਾਬਾਸ਼ ਸਲੋਣੇ ਖਾਣ ਕਉ। ਸਦਾ ਸ਼ਾਬਾਸ਼ ਤੇਰੇ ਤਾਣ ਕਉ।
ਤਾਰੀਫਾਂ ਪਾਨ ਚਬਾਨ ਕਉ। ਸਦ ਰਹਮਤ ਕੈੜਾਂ ਖਾਣ ਕਉ।
ਸਦ ਰਹਮਤ ਤੁਰੇ ਨਚਾਣ ਕਉ॥੫੦॥

ਦੁਰਗਾ ਅਤੈ ਦਾਨਵੀਂ ਗਹ ਸੰਘਰਿ ਘੱਤੇ।
ਓਰੜ ਉਠੇ ਸੂਰਮੇ ਆ ਡਾਹੇ ਮੱਥੇ।
ਕਟਕ ਤੁਫੰਗੀਂ ਕੈਬਰੀਂ ਦਲੁ ਗਾਹਿ ਨਿਕੱਥੇ।
ਦੇਖਨਿ ਜੰਗ ਫਰੇਸ਼ਤੇ ਅਸਮਾਨੋਂ ਲੱਥੇ॥੫੧॥

ਦੁਹਾਂ ਕੰਧਾਰਾਂ ਮੂੰਹ ਜੁੜੇ ਦਲ ਘੁਰੇ ਨਗਾਰੇ।
ਓਰੜਿ ਆਏ ਸੂਰਮੇ ਸਿਰਦਾਰ ਰਣਿਆਰੇ।
ਲੈਕੇ ਤੇਗਾਂ ਬਰਛੀਆਂ ਹਥਿਆਰ ਉਭਾਰੇ।
ਟੋਪ ਪਟੇਲਾ ਪਾਖਰਾਂ ਗਲਿ ਸੰਜ ਸਵਾਰੇ।
ਲੈਕੇ ਬਰਛੀ ਦੁਰਗਸ਼ਾਹ ਬਹੁ ਦਾਨਵ ਮਾਰੇ।
ਚੜ੍ਹੇ ਰਥੀਂ ਗਜ ਘੋੜਿਈਂ ਮਾਰਿ ਭੁਇਂ ਤੇ ਡਾਰੇ।
ਜਣੁ ਹਲਵਾਈ ਸੀਖ ਨਾਲ ਵਿੰਨ੍ਹਿ ਵੜੇ ਉਤਾਰੇ॥੫੨॥

---

1. ਟੋਟੇ; 2. ਫ਼ੌਜੀ ਦਲ; 3. ਘੋੜਾ; 4. ਕਮਾਣ।

ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲ ਧਉਂਸਾ ਭਾਰੀ।
ਲਈ ਭਗਉਤੀ[1] ਦੁਰਗਸ਼ਾਹ ਵਰਜਾਗਨਿ ਭਾਰੀ।
ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ।
ਸੁੰਭ ਪਲਾਣੋਂ ਡਿਗਿਆ ਉਪਮਾਂ ਬੀਚਾਰੀ।
ਡੁਬ ਰੱਤੂ ਨਾਲਹੁੰ ਨਿਕਲੀ ਬਰਛੀ ਦੋਧਾਰੀ।
ਜਾਣੁ ਰਜਾਦੀ[2] ਉਤਰੀ ਪੈਨ੍ਹਿ ਸੂਹੀ ਸਾਰੀ॥੫੩॥
ਦੇਵੀ ਅਤੇ ਦਾਨਵੀਂ ਭੇੜ ਪਇਆ ਸਬਾਹੀਂ।
ਸ਼ਸਤ੍ਰ ਪਜੂਤੇ ਦੁਰਗਸਾਹ ਰੋਹਿ ਸਭਨੀਂ ਬਾਹੀਂ।
ਸੁੰਭ ਰਾਜਾ ਸੰਘਾਰਿਆ ਵੈਤਜੇਹੈਂ ਸਾਹੀਂ।
ਫਊਜਾਂ ਰਾਕਸਿਆਲੀਆ ਵੇਖਿ ਰੋਵਨਿ ਧਾਹੀਂ।
ਮੁਹਿ ਕੜੂਚੇ ਘਾਹ ਦੇ ਛਡਿ ਘੋੜੇ ਰਾਹੀਂ।
ਭਜਦੇ ਜਾਂਦੇ ਮਾਰੀਅਨ ਮੁੜਿ ਝਾਕਨਿ ਨਾਹੀਂ॥੫੪॥

ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ।
ਇੰਦ੍ਰ ਸੱਦਿ ਬੁਲਾਇਆ ਰਾਜ ਅਭਿਖੇਖ[3] ਨੋ।
ਸਿਰ ਤੈ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੈ।
ਚਉਦਹ ਲੋਕਾਂ ਛਾਇਆ ਜਸੁ ਜਗ ਮਾਤ ਦਾ।
'ਦੁਰਗਾ ਪਾਠ' ਬਣਾਇਆ ਸਭੇ ਪਉੜੀਆਂ।
ਫੇਰਿ ਨ ਜੂਨੀ ਆਇਆ ਜਿਨਿ ਇਹੁ ਗਾਵਿਆਂ॥੫੫॥੧॥

ਇਤਿ ਸ੍ਰੀ ਦੁਰਗਾ ਕੀ ਵਾਰ ਸਮਾਪਤ।

1. ਤੇਗ਼; 2. ਸ਼ਹਿਜ਼ਾਦੀ; 3. ਰਾਜ ਤਿਲਕ।

# (੧੬) ਵਾਰ ਸ੍ਰੀ ਭਗਉਤੀ ਜੀ ਕੀ

'ਦਸਮ ਗ੍ਰੰਥ' ਦੀਆਂ ਪ੍ਰਾਚੀਨ ਬੀੜਾਂ ਵਿਚੋਂ ਪਟਨੇ ਤੇ ਸੰਗਰੂਰ ਇਕ ਖ਼ਾਸ ਬੀੜ ਹੈ। ਇਸ ਵਿਚ 'ਵਾਰ ਭਗਉਤੀ ਜੀ ਕੀ ਪਾ. ੧੦' ਨਾਂ ਹੇਠ 7-8 ਛੰਦ ਮਿਲਦੇ ਹਨ। ਕਿਹਾ ਨਹੀਂ ਜਾ ਸਕਦਾ ਕਿ ਇਹ ਕਿਸ ਕਵੀ ਦੀ ਰਚਨਾ ਹਨ, ਬੋਲੀ ਤੇ ਸ਼ੈਲੀ ਤੋਂ ਇਹ ਅਸੀਂ ਜਾਣਦੇ ਹਾਂ ਕਿ ਇਹ ਗੁਰੂ ਗੋਬਿੰਦ ਸਿੰਘ ਕ੍ਰਿਤ ਨਹੀਂ। ਇਸੇ ਤਰ੍ਹਾਂ ਇਸੇ ਬੀੜ ਵਿਚ ਵਾਰ ਮਾਲਕੌਂਸ ਕੀ ਵੀ ਹੈ, ਉਹ ਵੀ ਦਸਮੇਸ਼ ਜੀ ਦੀ ਰਚਨਾ ਨਹੀਂ। ਕੁੱਝ ਕੁ ਵਾਰਾਂ ਉੱਤੇ ਪਾਤਸ਼ਾਹੀ ੧੦ ਜੋ ਲਿਖਿਆ ਮਿਲਦਾ ਹੈ, ਉਸਦਾ ਭਾਵ ਦਸਮ ਗੁਰੂ ਦੀ ਰਚਨਾ ਨਹੀਂ, ਸਗੋਂ ਇਹ ਹੈ ਕਿ ਇਹ ਰਚਨਾ ਪਾਤਸ਼ਾਹੀ ਦਸਵੀਂ ਦੀ ਮਹਿਮਾ ਬਾਰੇ ਹੈ। ਇਹੋ ਭਾਵ ਇਥੇ ਹੈ। ਕੁੱਝ ਕੁ ਖੋਜੀਆਂ ਦਾ ਵਿਚਾਰ ਹੈ ਕਿ ਸਾਹਿਬਜ਼ਾਦਾ ਅਜੀਤ ਸਿੰਘ ਦਾ ਸਪੁੱਤਰ ਹਠੀ ਸਿੰਘ ਵੀ ਕਾਵਿ-ਰਚਨਾ ਕਰਦਾ ਸੀ ਤੇ ਉਸਨੇ ਅਜੇਹੀਆਂ ਕੁੱਝ ਚੀਜ਼ਾਂ ਲਿਖੀਆਂ। ਸ਼ਾਇਦ ਇਹ ਉਸੇ ਦੀ ਰਚਨਾ ਹੋਵੇ। ਇਸ ਛੋਟੀ ਜਿਹੀ ਰਚਨਾ ਦਾ ਸਮੁੱਚਾ ਭਾਵ ਇਹੋ ਹੈ ਕਿ ਇਨਕਲਾਬ ਲਿਆਉਣ ਲਈ ਰੂੜ੍ਹੀਵਾਦੀ ਪਰੋਹਤ ਜਮਾਤ ਦੀ ਅਗਵਾਈ ਤੇ ਦੇਵੀ ਦੇਵਤਿਆਂ ਦੀ ਪੂਜਾ-ਮਾਨਤਾ ਕਿਸੇ ਕੰਮ ਨਹੀਂ ਆਉਂਦੀ। ਇਸ ਲਈ ਤਾਂ ਤਲਵਾਰ ਦੀ ਦੇਵੀ ਹੀ ਸੁੱਖਣਾ ਵਰ ਲਿਆਉਂਦੀ ਹੈ।

ਜਦੋਂ ਪੰਡਿਤਾਂ ਨੇ ਗੁਰੂ ਸਾਹਿਬ ਨੂੰ ਇਹ ਬੇਨਤੀ ਕੀਤੀ ਕਿ ਯੱਗ ਮਲੇਛ ਰਾਜ ਵਿਚ ਹੋ ਨਹੀਂ ਸਕਦੇ, ਜੇ ਹੋਣ ਤਾਂ ਕੋਈ ਇਤਨਾ ਖ਼ਰਚਾ ਨਹੀਂ ਝੱਲ ਸਕਦਾ। ਜੇ ਕੋਈ ਖ਼ਰਚ ਕਰੇਗਾ ਤਾਂ ਦੇਵੀ ਜ਼ਰੂਰ ਪਰਗਟ ਕੀਤੀ ਜਾ ਸਕਦੀ ਹੈ। ਬ੍ਰਾਹਮਣਾਂ ਦੇ ਤਜਰਬੇ ਲਈ ਗੁਰੂ ਸਾਹਿਬ ਨੇ ਸਭ ਕੁੱਝ ਕਰਵਾਇਆ, ਇਸ ਲਈ ਨਹੀਂ ਕਿ ਉਹ ਇਹ ਵਿਸ਼ਵਾਸ ਰੱਖਦੇ ਸਨ; ਸਗੋਂ ਹੋਰਾਂ ਦੇ ਗ਼ਲਤ ਵਿਸ਼ਵਾਸ ਦਾ ਭਰਮ ਤੋੜਨ ਲਈ ਉਨ੍ਹਾਂ ਨੂੰ ਯੱਗ ਹਵਨ ਦਾ ਪੂਰਾ ਮੌਕਾ ਦਿੱਤਾ, ਪਰ ਗੱਲ ਕੁੱਝ ਵੀ ਨਾ ਬਣੀ। ਲੋਕਾਂ ਨੂੰ ਨਿਸਚਾ ਹੋ ਗਿਆ ਕਿ ਇਨਕਲਾਬ ਲਿਆਉਣ ਲਈ ਤਾਂ ਤਲਵਾਰ ਦੀ ਸ਼ਕਤੀ ਹੀ ਕੰਮ ਆ ਸਕਦੀ ਹੈ। ਇਸ ਤੇਗ਼ ਨੂੰ ਪਕੜ ਕੇ ਜੋ ਧੀਰਜ ਤੇ ਦ੍ਰਿੜ੍ਹਤਾ ਨਾਲ ਰਣਭੂਮੀ ਵਿਚ ਪੈਰ ਪਾਉਂਦਾ ਹੈ, ਉਹ ਆਖ਼ਿਰ ਫ਼ਤਹਿ ਹਾਸਲ ਕਰਦਾ ਹੈ। ਇਹ ਠੀਕ ਹੈ ਕਿ ਹਰ ਇਨਕਲਾਬੀ ਨੂੰ ਖ਼ੂਨ-ਖ਼ਰਾਬੇ ਦਾ ਮੂੰਹ ਦੇਖਣਾ ਪੈਂਦਾ ਹੈ, ਪਰ ਇਸ ਤੋਂ ਬਗ਼ੈਰ ਚਾਰਾ ਕੋਈ ਨਹੀਂ। ਸਤਿਗੁਰਾਂ ਦੀ ਬਰਕਤ ਨਾਲ ਹੀ ਦੁਸ਼ਟਾਂ ਦਾ ਨਾਸ ਤੇ ਸੁਤੰਤਰਤਾ ਦਾ ਪ੍ਰਕਾਸ਼ ਹੁੰਦਾ ਹੈ। ਸੋ ਨਵੇਂ ਯੁਗ ਲਈ ਪੁਰਾਣੇ ਦੇਵੀ ਦੇਵਤਿਆਂ ਯਾ ਪਰੋਹਤਾਂ ਦੀ ਆਸ ਕਰਨੀ ਫ਼ਜ਼ੂਲ ਹੈ।

ਇਹ ਵਾਰ ਇਸੇ ਆਸ਼ੇ ਨੂੰ ਦ੍ਰਿੜ੍ਹਾਉਂਦੀ ਖ਼ੂਨੀ ਇਨਕਲਾਬ ਦਾ ਹੋਕਾ ਸੁਣਾਉਂਦੀ ਹੈ। ਨਿਹੰਗ ਸਿੰਘ ਇਸ ਦਾ ਪਾਠ ਸ਼ੌਕ ਨਾਲ ਕਰਦੇ ਹਨ।

## ਵਾਰ ਸ੍ਰੀ ਭਗਉਤੀ ਜੀ ਕੀ

ਦੋਹਰਾ॥
ਭਗਤ ਭਗਉਤੀ ਤਿਸਹਿ ਕੀ ਜੋ ਰਣ ਧੀਰ ਧਰੇਇ।
ਅੰਗ ਸੰਗ ਹਉ ਲਾਗਹੂੰ ਪਾਛੈ ਪਗ ਨ ਕਰੇਇ॥੧॥

ਪਉੜੀ॥
ਭਗਤ ਭਗਉਤੀ ਸਾਜ ਕੈ, ਪ੍ਰਭੁ ਜੱਗ ਅਰੰਭ ਰਚਾਇ ਹੈ।
ਰਣ ਭੂਮਿ ਭਬੂਤ ਚੜ੍ਹਾਇਕੈ, ਡੱਫ ਡਉਰੂ ਡੰਕ ਬਜਾਇ ਹੈ।
ਕਲ ਨਾਰਦ ਹੜ ਹੜ ਹੱਸਿਆ ਰਣ ਸਾਬਤ ਜੁੱਝ ਮਚਾਇ ਹੈ।
ਦੁਲਦੁਲ ਖਿੰਗ[1] ਬਿਗੱਸਿਆ, ਰਣ ਰੁਹਰ ਕੁਹਰ ਬਰਖਾਇ ਹੈ॥੨॥

ਘਰ ਸੁਤਾ ਸਿੰਘ ਜਗਾਇਆ, ਖੜੀ ਧਰਤੀ ਹਾਂਕ ਚਲਾਇ ਹੈ।
ਮਾਨੁਖ ਪਕੜਿ ਭਕੱਲਿਆ, ਕਰ ਜੱਗ ਘੁਮੰਡ ਮਚਾਇ ਹੈ।
ਭਕਲ ਭਗਉਤੀ ਦੁਰਜਨਾ ਫਟਿ ਠਿੰਠੁਰ[2] ਮਿਝ ਕਢਾਇ ਹੈ।
ਹਥਿ ਖੱਪਰ ਫ਼ਟਕਣ ਡਮਰਚੂ[3] ਕਢਿ ਕੰਗਲ ਖੋਲ੍ਹਿ ਬਲਾਇ ਹੈ॥੩॥

ਉਥਫੁੱਥਲ ਘੁੰਮਨਘੇਰਿ ਕਰਿ, ਭਕਰੂਲਹਿ ਦੂੰਦ ਮਚਾਇ ਹੈ।
ਲੁਥਪਲੁਥ ਧੜ ਨਾਲਿ ਧੜ, ਤੇ ਪਿੰਜਰ ਕੂੰਤਕ[4] ਖਾਇ ਹੈ।
ਲਪਟ ਝਪਟ ਲੈ ਤੇਗਨਾ ਲਰਿ ਸੂਰਾ ਘਾਣ ਘਤਾਇ ਹੈ।
ਖਰਕ ਖਪਨ ਜਹਿੰ ਜਮਧੜੇ[5] ਰਣ ਲੁੱਥ-ਪਲੁੱਥ ਲੁਠਾਇ ਹੈ॥੪॥

ਰਕਤ-ਪਲੇਟੀ ਜੋਗਣੀ, ਹੁਣ ਦੁਰਜਨ ਖੇਤ ਖਪਾਇ ਹੈ।
ਰੁੰਡ ਮੁੰਡ ਘਮਸਾਣ ਖੇਤ ਰਣ ਜੰਬੁਕ[6] ਗਿਰਝ ਅਘਾਇ ਹੈ।
ਧਮਕ ਧਮਾਕੇ ਜਬਰਜੰਗ, ਗੜ੍ਹ ਕੋਟਨ ਕੋਟਿਕ ਢਾਇ ਹੈ।
ਕੜਧੜ ਦੇ ਪੜਸਨ ਭੇੜ ਕਰ, ਸੈਲਹਿ ਸੋਸੈਲ ਭਿੜਾਇ ਹੈ॥੫॥

ਗਗਨ ਕੜੱਕੀ ਬੀਜੁਲੀ, ਪਰਲਉਂ ਪਰਲੋਕ ਖਪਾਇ ਹੈ।
ਉਤਲਕ[7] ਧ੍ਰੂ ਮੰਡਲ ਢਾਇਅਨਿ ਬਹੁ ਮੁੱਡਕ-ਮੁੰਡ ਭਿੜਾਇ ਹੈ।
ਥਰਹਰਿ ਕੰਪਹਿ ਧਰਮਰਾਇ, ਰਣ ਸੂਰਾ ਘਾਣ ਘਤਾਇ[8] ਹੈ।
ਸੱਜੇ ਬੋਹਿਥ ਧੱਕਿਆ, ਕਰ ਖੱਬੇ ਖੜਗ ਮਚਾਇ ਹੈ॥੬॥

ਨੈਬੇੜਾ ਹਿੰਦੂ ਤੁਰਕ ਦਾ ਰਣ ਮੱਧੇ ਖੜਗ ਚੁਕਾਇ ਹੈ।
ਜੱਗ ਅਰੰਭ ਤਿਹੁੰ ਜੁਗ ਹੁਣ, ਮਾਸ ਮਾਨੁਖ ਵਿਚ ਘਤਾਇ ਹੈ।
ਰਕਤ ਖੱਪਰ ਭਰ ਜੋਗਣੀ, ਰਣ ਮਸਤ ਮੰਗਲ ਗੁਣ ਗਾਇ ਹੈ।
ਕੇਸ ਬਿਨਾ ਸਿਰ ਕੱਟੀਐ, ਚਿੰਘਾੜੈ[9] ਕਵਣ ਛੁਡਾਇ ਹੈ।
ਹੁਕਮ ਮੰਨੇ ਪ੍ਰਭੁ ਬਖਸ਼ ਲੇਹੁ ਨਿਗੁਰਾਂ ਨੋ ਇਹੋ ਸਜ਼ਾਇ ਹੈ।
ਫਤੇ ਜੰਗ ਗੋਬਿੰਦ ਸਿੰਘ ਦਲ ਕੋਟਿਕ ਕੋਟਿ ਖਪਾਇ ਹੈ॥੭॥

ਦੋਹਰਾ॥
ਆਸਾ ਨ ਕਰ ਬ੍ਾਹਮਨਾ[10], ਨ ਪਰਸਉਂ ਪਗ ਜਾਇ।
ਪ੍ਰਭੁ ਤਿਆਗਿ ਦੂਜੈ ਲਗੇ, ਕੁੰਭਿ ਨਰਕ ਮਹਿ ਪਾਇ॥੮॥

---

1. ਘੋੜਾ; 2. ਧੜ; 3. ਡੌਰੂ; 4. ਕੁੱਤੇ; 5. ਪਹਾੜ ਟੱਕਰਨਗੇ; 6. ਗਿੱਦੜ; 7. ਅੰਬਰੋਂ ਅੰਗਾਰ ਬਰਸਣਗੇ; 8. ਸੂਰਮੇ ਲਹੂ ਦੀ ਘਾਣੀ ਪਾਉਣਗੇ; 9. ਪੁਕਾਰ ਕਰੇ; 10. ਪਰੋਹਤ, ਦੇਵੀ ਦੇਵ ਦੀ ਆਸ ਛੱਡ ਦੇ।

ਭਾਈ ਗੁਰਦਾਸ (ਦੂਜਾ)—

# (੧੭) ਵਾਰ ਰਾਮਕਲੀ ਪਾਤਸ਼ਾਹੀ ਦਸਵੀਂ ਕੀ

ਭਾਈ ਗੁਰਦਾਸ (ਦੂਜਾ) ਦਸਮੇਸ਼ ਜੀ ਦਾ ਦਰਬਾਰੀ ਕਵੀ ਸੀ। ਇਸ ਨੇ ਗੁਰੂ ਜੀ ਦੇ ਪੰਥ-ਸਾਜਨਾ ਸਮੇਂ ਕੀਤੇ 'ਆਪੇ ਗੁਰ ਚੇਲਾ' ਦੇ ਕੌਤਕ ਦੀ ਵਿਸ਼ੇਸ਼ ਸ਼ਲਾਘਾ ਕੀਤੀ ਹੈ। ਉਨ੍ਹਾਂ ਬੇਮੁਖਾਂ ਦੇ ਕਰਮ ਨੂੰ ਨਿੰਦਿਆ ਵੀ ਹੈ ਜੋ ਬੇਈਮਾਨ ਮਸੰਦਾਂ ਦੇ ਆਖੇ ਲੱਗ ਕੇ ਬੇਮੁਖ ਹੋਏ ਤੇ ਅੰਮ੍ਰਿਤ ਦੀ ਦਾਤ ਤੋਂ ਵਾਂਝਿਆਂ ਰਹੇ। ਸੰਸਾਰ ਦੇ ਧਾਰਮਿਕ ਇਤਿਹਾਸ ਵਿਚ 'ਗੁਰ ਚੇਲੇ' ਵਾਲੀ ਘਟਨਾ ਸੱਚਮੁੱਚ ਅਨੋਖੀ ਤੇ ਆਪਣੀ ਮਿਸਾਲ ਆਪ ਹੈ। ਕਿਸੇ ਗੁਰੂ ਪੀਰ ਨੇ ਮੁਰੀਦਾਂ ਨੂੰ ਆਪਣੇ ਤੁੱਲ ਨਹੀਂ ਬਣਾਇਆ ਤੇ ਨਾ ਹੀ ਉਨ੍ਹਾਂ ਤੋਂ ਪਾਹੁਲ ਦੀ ਮੰਗ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਗ਼ਰੀਬ ਕਿਰਤੀ ਸਿੱਖਾਂ ਨੂੰ ਅੰਮ੍ਰਿਤ ਦੇ ਕੇ ਸਵਾਲੱਖੀ ਖ਼ਾਲਸਾ ਸਜਾਇਆ ਤੇ ਫਿਰ ਖ਼ੁਦ ਉਨ੍ਹਾਂ ਤੋਂ ਪਾਹੁਲ ਲੈ ਕੇ ਗੁਰਿਆਈ ਦਾ ਕਰਤੱਵ ਵੀ ਕਰਵਾਇਆ। ਗੁਰੂਆਂ ਦਾ ਜੀਵਨ-ਮਨੋਰਥ ਇਹੋ ਸੀ ਕਿ ਜੋ ਮਨੁੱਖ ਅਕਾਲ ਪੁਰਖ ਦਾ ਸ਼ਹਿਜ਼ਾਦਾ ਹੈ, ਉਹ ਕਿਸੇ ਦਾ ਗ਼ੁਲਾਮ ਨਾ ਹੋਵੇ, ਅੰਮ੍ਰਿਤ ਦੇ ਕੇ ਤੇ ਲੈ ਕੇ ਇਸ ਉਦੇਸ਼ ਨੂੰ ਪੂਰਿਆਂ ਕੀਤਾ ਗਿਆ।

ਇਹ ਵਾਰ ਭਾਈ ਗੁਰਦਾਸ ਭੱਲੇ ਦੀਆਂ ਵਾਰਾਂ ਦੇ ਅੰਤ 'ਤੇ ਛਪੀ ਮਿਲਦੀ ਹੈ। ਪਹਿਲੀਆਂ 14 ਪਉੜੀਆਂ ਛੇ-ਛੇ ਤੁਕੀਆਂ ਹਨ ਤੇ ਪਿੱਛੋਂ ਵਧਾਈਆਂ 20-20 ਯਾ 28 ਤੁਕਾਂ ਵਾਲੀਆਂ 6 ਪਉੜੀਆਂ ਅੱਡਰੀ ਬੋਲੀ ਤੇ ਸ਼ੈਲੀ ਨੂੰ ਪਰਗਟ ਕਰਦੀਆਂ ਹਨ, ਇਸ ਕਰਕੇ ਸਾਡੇ ਖ਼ਿਆਲ ਵਿਚ ਪਹਿਲਾ ਹਿੱਸਾ ਪੁਰਾਣਾ ਹੈ ਤੇ ਬਾਦ ਦਾ ਛੇ ਪਉੜੀਆਂ ਵਾਲਾ ਹਿੱਸਾ ਰਣਜੀਤ ਸਿੰਘ ਕਾਲ ਦੀ ਰਚਨਾ ਹੈ।

ਪਰ ਚੂੰਕਿ ਸਾਰੀ ਵਾਰ ਗੁਰ-ਚੇਲੇ ਦੇ ਕੌਤਕ ਨੂੰ ਅੰਕਿਤ ਕਰਦੀ ਖ਼ਾਲਸੇ ਦੀ ਦੁਸ਼ਟ-ਦਮਨ ਸਪਿਰਿਟ ਨੂੰ ਉਜਾਗਰ ਕਰ ਕੇ ਦਰਸਾਉਂਦੀ ਹੈ, ਇਸ ਕਰਕੇ ਅਸਾਂ ਇਹ ਉਸੇ ਤਰ੍ਹਾਂ ਰਹਿਣ ਦਿੱਤੀ ਹੈ ਜਿਵੇਂ ਕਿ ਇਹ ਪ੍ਰਚਲਿਤ ਹੈ।

ਇਸ ਵਾਰ ਦੇ ਪ੍ਰਾਚੀਨ ਹੱਥ-ਲਿਖਤ ਨੁਸਖ਼ਿਆਂ ਵਿਚ 'ਗੁਰਦਾਸ ਮਨਾਈ ਕਾਲਕਾ ਖੰਡੇ ਕੀ ਵੇਲਾ' ਪਾਠ ਹੈ, ਅਸਾਂ ਇਹੋ ਸ਼ੁੱਧ ਸਮਝਿਆ ਹੈ। ਇਸ ਤੋਂ ਕਵੀ ਦਾ ਨਾਮ ਤਾਂ ਮਿਲਦਾ ਹੀ ਹੈ, ਨਾਲ ਦੂਜੀ ਗ਼ਲਤ-ਫ਼ਹਿਮੀ ਵੀ ਦੂਰ ਹੋ ਜਾਂਦੀ ਹੈ। 'ਸੋ ਗੁਰ ਸਿਮਰਿ ਮਨਾਈ ਕਾਲਕਾ' ਪਾਠ ਠੀਕ ਨਹੀਂ, 'ਗੁਰਦਾਸ ਮਨਾਈ ਕਾਲਕਾ' ਹੀ ਸਹੀ ਸਮਝਣਾ ਚਾਹੀਦਾ ਹੈ।

## ਵਾਰ ਰਾਮਕਲੀ ਪਾਤਸ਼ਾਹੀ ਦਸਵੀਂ ਕੀ

ਹਰਿ ਸੱਚੇ ਤਖਤ ਰਚਾਇਆ ਸਤਸੰਗਤਿ ਮੇਲਾ।
ਨਾਨਕ ਨਿਰਭਉ ਨਿਰੰਕਾਰ ਵਿਚ ਸਿਧਾਂ ਖੇਲਾ।

ਗੁਰਦਾਸ ਮਨਾਈ ਕਾਲਕਾ, ਖੰਡੇ ਕੀ ਵੇਲਾ।
ਪੀਉ ਪਾਹੁਲ ਖੰਡੇ ਧਾਰ, ਹੁਇ ਜਨਮ ਸੁਹੇਲਾ।
ਸੰਗਤਿ ਕੀਨੀ ਖਾਲਸਾ, ਮਨਮੁਖੀ ਦੁਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧॥

ਸਚਾ ਅਮਰ[1] ਗੋਬਿੰਦ ਕਾ ਸੁਣ ਗੁਰੂ ਪਿਆਰੇ।
ਸਤਸੰਗਤਿ ਮੇਲਾਪ ਕਰ ਪੰਚ ਦੂਤ ਸੰਘਾਰੇ।
ਵਿਚ ਸੰਗਤਿ ਢੋਈ ਨਾ ਲਹਿਨ ਜੋ ਖਸਮ ਵਿਸਾਰੇ।
ਗੁਰ ਸਿੱਖਾਂ ਮੱਥੇ ਉਜਲੇ ਸਚੇ ਦਰਬਾਰੇ।
ਹਰਿ ਗੁਰੂ ਗੋਬਿੰਦ ਧਿਆਈਐ ਸਦ ਅੰਮ੍ਰਿਤ ਵੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੨॥

ਹਉਮੈਂ ਅੰਦਰ ਵਰਤਦੀ ਸਭ ਸ੍ਰਿਸਟਿ ਸਬਾਈ।
ਇਕ ਆਪੇ ਗੁਰਮੁਖ ਕੀਤਿਅਨਿ ਜਿਹ ਹੁਕਮ ਮਨਾਈ।
ਇਕ ਆਪੇ ਭਰਮ ਭੁਲਾਇਅਨਿ ਦੂਜੈ ਚਿਤ ਲਾਈ।
ਇਕਨਾ ਨੋ ਨਾਮੁ ਬਖਸਿਅਨ ਹੁਇ ਆਪ ਸਹਾਈ।
ਗੁਰਮੁਖਿ ਜਨਮ ਸਕਾਰਥਾ ਮਨਮੁਖੀ ਦੁਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੩॥

ਗੁਰਬਾਣੀ ਤਿਨ ਭਾਈਆ ਜਿਨ ਮਸਤਕਿ ਭਾਗ।
ਮਨਮੁਖਿ ਛੁਟੜ ਕਾਮਣੀ ਗੁਰਮੁਖਿ ਸੁਹਾਗ।
ਗੁਰਮੁਖਿ ਉਜਲ ਹੰਸ ਹੈ ਮਨਮੁਖ ਹੈ ਕਾਗ।
ਮਨਮੁਖ ਊਂਧੇ ਕਵਲ ਹੈ ਗੁਰਮੁਖੀ ਸੁਜਾਗ।
ਮਨਮੁਖ ਜੂਨਿ ਭਵਾਇਅਨੁ ਗੁਰਮੁਖ ਹਰਿ ਮੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੪॥

ਸਚਾ ਸਾਹਿਬ ਅਮਰ ਸਚ ਸਚੀ ਗੁਰਬਾਣੀ।
ਸਚੇ ਸੇਤੀ ਰੱਤਿਆਂ ਦਰਗਹਿ ਸੁਖ ਮਾਣੀ।
ਜਿਨ ਸਤਿਗੁਰੂ ਸਚ ਧਿਆਇਆ ਤਿਨ ਸੁਖ ਵਿਹਾਣੀ।
ਮਨਮੁਖਿ ਦਰਗਹਿ ਮਾਰੀਅਹਿ ਤਿਲ ਪੀੜੇ ਘਾਣੀ।
ਗੁਰਮੁਖਿ ਜਨਮ ਸਦਾ ਸੁਖੀ, ਮਨਮੁਖੀ ਦੁਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੫॥

ਸੱਚਾ ਨਾਮ ਅਮੋਲ ਹੈ ਵਡਭਾਗੀ ਸੁਣੀਐ।
ਸਤਿਸੰਗਤਿ ਵਿਚ ਪਾਈਐ, ਨਿਤ ਹਰਿ ਗੁਣ ਗੁਣੀਐ।
ਧਰਮ-ਖੇਤ ਕਲਜੁਗ ਸਰੀਰ ਬੋਈਐ ਸੋ ਲੁਣੀਐ।
ਸੱਚਾ ਸਾਹਿਬ ਸੱਚ ਨਿਆਉਂ ਪਾਣੀ ਜਿਉਂ ਪੁਣੀਐ।
ਵਿਚ ਸੰਗਤਿ ਸਚ ਵਰਤਦਾ, ਨਿਤ ਨੇਹੁ ਨਵੇਲਾ।
ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ॥੬॥

1. ਹੁਕਮ।

ਓਅੰਕਾਰ ਹਰਿ ਆਪ ਹੈ, ਹੋਸੀ ਭੀ ਆਪੈ।
ਓਹ ਆਪ ਉਪਾਵਨਹਾਰ ਹੈ, ਗੁਰਸਬਦੀ ਜਾਪੈ।
ਖਿਨ ਮਹਿ ਢਾਹਿ ਉਸਾਰਦਾ, ਤਿਸ ਭਉ ਨ ਵਿਆਪੈ।
ਕਲੀਕਾਲ ਗੁਰੂ ਸੇਵੀਐ ਨਹਿ ਦੁਖ ਸੰਤਾਪੈ।
ਸਭ ਜਗ ਤੇਰਾ ਖੇਲ ਹੈ, ਤੂੰ ਗੁਣੀ ਗਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੭॥

ਆਦਿ ਪੁਰਖ ਅਨਭੈ ਅਨੰਤ, ਗੁਰੂ ਅੰਤ ਨਾ ਪਾਈਐ।
ਅਪਰ ਅਪਾਰ ਅਗੰਮ ਆਦਿ, ਜਿਸ ਲਖੈ ਨ ਜਾਈਐ।
ਅਮਰ ਅਜਾਚੀ ਸਤਿਨਾਮੁ, ਸਦ ਸਦਾ ਧਿਆਈਐ।
ਸਚਾ ਸਤਿਗੁਰ ਸੇਵੀਐ ਨਿਰਭੈ ਪਦ ਪਾਈਐ।
ਅਨਿਕ ਰੂਪ ਧਰਿ ਪ੍ਰਗਟਿਆ ਹੈ ਏਕੁ ਇਕੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੮॥

ਅਬਿਨਾਸੀ ਅਨੰਤ ਪੁਰਖ ਘਟ ਘਟ ਦ੍ਰਿਸਟਾਇਆ।
ਅਘ ਨਾਸੀ ਆਤਮ ਅਭੁਲ ਨਹੀਂ ਭੁਲੈ ਭੁਲਾਇਆ।
ਹਰਿ ਅਲਖ ਅਕਾਲ ਅਡੋਲ ਹੈ ਗੁਰੂ ਸਬਦਿ ਲਖਾਇਆ।
ਵਹਿ ਸਰਬ ਵਿਆਪੀ ਹੈ ਅਲੇਪ, ਤਿਸ ਲਗੈ ਨ ਮਾਇਆ।
ਹਰਿ ਗੁਰਮੁਖਿ ਨਾਮ ਧਿਆਇਆ ਜਹ ਲੰਘੈ ਵਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ॥੯॥

ਨਿਰੰਕਾਰ ਨਰਹਰਿ ਨਿਧਾਨ ਨਿਰਵੈਰ ਧਿਆਈਐ।
ਨਾਰਾਇਣ ਨਿਰਬਾਣ ਨਾਥ, ਮਨ ਅਨਦਿਨ ਗਾਈਐ।
ਨਰਕ ਨਿਵਾਰਣ ਦੁਖਦਲਣ, ਜਪਿ ਨਰਕ ਨ ਜਾਈਐ।
ਸੱਚਾ ਸਤਿਗੁਰ ਸੇਵੀਐ ਨਿਰਭਉ ਪਦ ਪਾਈਐ।
ਵਹਿ ਅਨਿਕ ਰੂਪ ਹੁਇ ਪ੍ਰਗਟਿਆ, ਹੈ ਆਪ ਇਕੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੦॥

ਪਾਰਬ੍ਰਹਮ ਪੂਰਨ ਪੁਰਖ ਪਰਮੇਸੁਰ ਦਾਤਾ।
ਪਤਿਤ ਪਾਵਨ ਪਰਮਾਤਮਾ, ਸਭ ਅੰਤਰਿ ਜਾਤਾ।
ਹਰਿ ਦਾਨਾ ਬੀਨਾ ਬੇਸ਼ੁਮਾਰ, ਬੇਅੰਤ ਬਿਧਾਤਾ।
ਬਨਵਾਰੀ ਬਖਸ਼ਿੰਦ ਹੈ ਆਪੇ ਪਿਤ ਮਾਤਾ।
ਇਹ ਮਾਨਸ ਜਨਮ ਅਮੋਲ ਹੈ ਮਿਲਣੇ ਕੀ ਵੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੧॥

ਭੈ ਭੰਜਨ ਭਗਵਾਨ ਭਜਿ ਭੈ ਨਾਸਨ ਭੋਗੀ।
ਭਗਤ ਵਛਲ ਦੁਖ ਭੰਜਨਾ, ਜਪ ਸਦਾ ਅਰੋਗੀ।
ਮਨ ਮੋਹਨ ਮੂਰਤਿ ਮੁਕੰਦ, ਪ੍ਰਭੁ ਜੋਗ ਸੰਜੋਗੀ।
ਰਸੀਆ ਰਖਵਾਲਾ ਰਚਨਹਾਰ, ਜੋ ਕਰੇ ਸੋ ਹੋਗੀ।

ਮਧੁਸੂਦਨ ਮਾਧੋ ਮੁਰਾਰਿ, ਬਹੁ ਰੰਗੀਂ ਖੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੨॥

ਲੋਚਾ ਪੂਰਨ ਲਿਖਨਹਾਰ, ਲੈ ਲੇਖ ਲਿਖਾਰੀ।
ਹਰਿ ਲਾਲਨ ਲਾਲ ਗੁਲਾਲ, ਸਚ ਸਚਾ ਵਾਪਾਰੀ।
ਰਾਵਨਹਾਰ ਰਹੀਮ ਰਾਮ, ਆਪੇ ਨਰ ਨਾਰੀ।
ਰਿਖੀਕੇਸ਼ ਰਘੁਨਾਥ ਰਾਇ, ਜਪੀਏ ਬਨਵਾਰੀ।
ਹਰਿ ਪਰਮਹੰਸ ਭੈ ਨਾਸ ਹੈ, ਜਪ ਰਿਦੇ ਸੁਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੩॥

ਪ੍ਰਾਨ ਮੀਤ ਪਰਮਾਤਮਾ ਪੁਰਖੋਤਮ ਪੂਰਾ।
ਹਰਿ ਪੇਖਨਹਾਰਾ ਪਾਤਸ਼ਾਹ ਪ੍ਰਤਿਪਾਲਨ ਊਰਾ।
ਵਹੁ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰੁ ਗੋਬਿੰਦ ਸੂਰਾ।
ਵਹਿ ਅਨੰਦ ਬਿਨੋਦੀ ਚੋਜੀਆ ਸਤਿਗੁਰ ਭਰਪੂਰਾ।
ਵਹਿ ਨਿਸ ਦਿਨ ਹਰਿ ਗੁਣ ਗਾਈਐ ਸਚ ਸਚੀ ਵੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੪॥

ਉਹ ਗੁਰ ਗੋਬਿੰਦ ਹੁਇ ਪ੍ਰਗਟਿਆ ਦਸਵੇਂ ਅਵਤਾਰਾ।
ਜਿਨਿ ਅਲਖ ਅਕਾਲ ਨਿਰੰਜਨਾ, ਜਪਿਓ ਕਰਤਾਰਾ।
ਜਿਨਿ ਪੰਥ ਚਲਾਇਓ ਖਾਲਸਾ, ਧਰਿ ਤੇਜ ਕਰਾਰਾ।
ਸਿਰ ਕੇਸ ਧਾਰਿ ਗਹਿ ਖੜਗ ਕੋ, ਸਭ ਦੁਸ਼ਟ ਪਛਾਰਾ।
ਸੀਲ ਜਤ ਕੀ ਕੱਛ ਪਹਿਰ, ਪਕੜੇ ਹਥੀਆਰਾ।
ਸੱਚ ਫਤੇ ਬੁਲਾਈ ਗੁਰੂ ਕੀ, ਜੀਤਿਓ ਰਣ ਭਾਰਾ।
ਸਭ ਦੈਂਤ ਅਰਿਨ ਕੋ ਘੇਰ ਕਰਿ ਕੀਓ ਪਰਿਹਾਰਾ।
ਤਬ ਸਹਿਜੇ ਪ੍ਰਗਟਿਓ ਜਗਤ ਮੈਂ, ਗੁਰੂ ਜਾਪ ਅਪਾਰਾ।
ਇਉਂ ਉਪਜੇ ਸਿੰਘ ਭੁਝੰਗੀਏ, ਨੀਲੰਬਰ ਧਾਰਾ।
ਤੁਰਕ ਦੁਸ਼ਟ ਸਭ ਖੈ ਕੀਏ, ਹਰਿਨਾਮ ਉਚਾਰਾ।
ਤਿਨ ਆਗੈ ਕੋਈ ਨਾ ਠਹਿਰਿਓ, ਭਾਗੇ ਸਿਰਦਾਰਾ।
ਤਹਿਂ ਰਾਜੇ ਸ਼ਾਹ ਅਮੀਰੜੇ, ਹੋਏ ਸਭ ਛਾਰਾ।
ਫਿਰ ਸੁਨ ਕਰਿ ਐਸੀ ਧਮਕ ਕਉ, ਕਾਂਪੇ ਗਿਰਿ ਭਾਰਾ।
ਤਬ ਸਭ ਧਰਤੀ ਹਲਚਲ ਭਈ, ਛਾਡੇ ਘਰਬਾਰਾ।
ਇਵ ਐਸੇ ਦੁੰਦ ਕਲੇਸ਼ ਮੈਂ, ਖਪਿਓ ਸੰਸਾਰਾ।
ਤਿਹ ਬਿਨ ਸਤਿਗੁਰ ਕੋਈ ਨਹੀਂ, ਭੈ ਕਾਟਣਹਾਰਾ।
ਇਉਂ ਐਸੇ ਖੜਗ ਦਿਖਾਈਐ, ਕੋ ਸਕੈ ਨਾ ਝੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੫॥

ਗੁਰਬਰ ਅਕਾਲ ਕੇ ਹੁਕਮ ਸਿਉ, ਉਪਜਿਓ ਬਿਗਿਆਨਾ।
ਤਬ ਸਹਿਜੇ ਰਚਿਓ ਖਾਲਸਾ, ਸਾਬਤ ਮਰਦਾਨਾ।
ਇਉਂ ਉਠੇ ਸਿੰਘ ਭਬਕਾਰ ਕਰਿ, ਸਭ ਜਗ ਡਰਪਾਨਾ।

ਮੜ੍ਹੀ ਗੋਰ ਦੇਵਲ ਮਸੀਤ, ਢਾਹਿ ਕੀਏ ਮੈਦਾਨਾ।
ਬੇਦ ਪੁਰਾਨ ਖਟ ਸ਼ਾਸਤ੍ਰਾਂ, ਫੁਨ ਮਿਟੈ ਕੁਰਾਨਾ।
ਬਾਂਗ ਸਲਾਤ ਹਟਾਇ ਕਰਿ, ਮਾਰੇ ਸੁਲਤਾਨਾ।
ਮੀਰ ਪੀਰ ਸਭ ਛਪ ਗਏ, ਸਭ ਮਜ਼ਹਬ ਉਲਟਾਨਾ।
ਮੌਲਾਣੇ ਕਾਜ਼ੀ ਪੜ੍ਹਿ ਥਕੇ, ਕਛੁ ਮਰਮ ਨ ਜਾਨਾ।
ਲਖ ਪੰਡਿਤ ਬ੍ਰਹਮਣ ਜੋਤਕੀ, ਬਿਖ ਸਿਉਂ ਉਰਝਾਨਾ।
ਫੁਨ ਪਾਥਰ ਦੇਵਲ ਪੂਜ ਕਰ, ਅਤਿ ਹੀ ਭਰਮਾਨਾ।
ਇਉਂ ਦੋਨੋ ਫਿਰਕੇ ਕਪਟ ਮੈਂ, ਰਚ ਰਹੇ ਨਿਦਾਨਾ।
ਇਉਂ ਤੀਸਰ ਮਜ੍ਹਬ ਖਾਲਸਾ, ਉਪਜਿਓ ਪਰਧਾਨਾ।
ਜਿਨ ਗੁਰ ਗੋਬਿੰਦ ਕੇ ਹੁਕਮ ਸਿਉਂ, ਗਹਿ ਖੜਗ ਦਿਖਾਨਾ।
ਤਿਹ ਸਭ ਦੁਰਜਨ ਕਉ ਛੇਦ ਕਰਿ ਅਕਾਲ ਜਪਾਨਾ।
ਫਿਰ ਐਸਾ ਹੁਕਮ ਅਕਾਲ ਕਾ, ਜਗ ਮੈਂ ਪ੍ਰਗਟਾਨਾ।
ਤਬ ਸੁੰਨਤ ਕੋਇ ਨ ਕਰ ਸਕੈ, ਕਾਂਪਤ ਤੁਰਕਾਨਾ।
ਇਉਂ ਉੱਮਤ ਸਭ ਮੁਹੰਮਦੀ, ਖਪ ਗਈ ਨਿਦਾਨਾ।
ਤਬ ਫਤੇ-ਡੰਕ ਜਗ ਮੋਂ ਘੁਰੇ, ਦੁਖ ਦੁੰਦ ਮਿਟਾਨਾ।
ਤੀਸਰ ਪੰਥ ਚਲਾਇਅਨਿ, ਵਡ ਸੂਰ ਗਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ॥੧੬॥

ਜਗੇ ਸਿੰਘ ਬਲਵੰਤ ਬੀਰ, ਸਭ ਦੁਸ਼ਟ ਖਪਾਏ।
ਦੀਨ ਮੁਹੰਮਦੀ ਉਠਿ ਗਏ, ਹਿੰਦਕ ਠਹਿਰਾਏ।
ਤਹਿੰ ਕਲਮਾ ਕੋਇ ਨ ਪੜ੍ਹ ਸਕੈ, ਨਹਿੰ ਜ਼ਿਕਰ ਅਲਾਏ।
ਨਿਮਾਜ਼ ਦਰੂਦ ਨ ਫਾਇਤਾ, ਨਹਿੰ ਲੰਡ ਕਟਾਏ।
ਯਹ ਰਾਹ ਸ਼ਰੀਅਤ ਮੇਟ ਕਰਿ, ਮੁਸਲਮ ਭਰਮਾਏ।
ਗੁਰ ਫਤੇ ਬੁਲਾਈ ਸਭਨ ਸੋਂ, ਸਚ ਖੇਲ ਰਚਾਏ।
ਨਿਜ ਸੂਰ ਸਿੰਘ ਵਰਿਆਮੜੇ, ਬਹੁ ਲਾਖ ਜਗਾਏ।
ਸਭ ਜਗ ਤਿਨਹੀ ਲੂਟ ਕਰਿ, ਤੁਰਕਾਂ ਚੁਣਿ ਖਾਏ।
ਫਿਰ ਸੁਖ ਉਪਜਾਇਓ ਜਗਤ ਮਹਿੰ, ਸਭ ਦੁਖ ਬਿਸਰਾਏ।
ਨਿਜ ਦੋਹੀ ਫਿਰੀ ਗੋਬਿੰਦ ਕੀ, ਅਕਾਲ ਜਪਾਏ।
ਤਹਿੰ ਨਿਰਭੈ ਰਾਜ ਕਮਾਇਨ ਸਭ ਅਦਲ ਚਲਾਏ।
ਇਉਂ ਕਲਿਜੁਗ ਮੈਂ ਅਵਤਾਰ ਧਰਿ ਸਤਿਜੁਗ ਵਰਤਾਏ।
ਸਭ ਤੁਰਕ ਮਲੇਛ ਖਪਾਇ ਕਰ, ਸਚ ਬਣਤ ਬਣਾਏ।
ਤਬ ਸਕਲ ਜਗਤ ਕੋ ਸੁਖ ਦੀਏ, ਦੁਖ ਮਾਰਿ ਹਟਾਏ।
ਇਉਂ ਹੁਕਮ ਭਯੋ ਕਰਤਾਰ ਕਾ, ਸਭ ਦੁੰਦ ਮਿਟਾਏ।
ਤਬ ਸਹਿਜੇ ਧਰਮ ਪ੍ਰਗਟਿਆ, ਹਰਿ ਹਰਿ ਜਸ ਗਾਏ।
ਵਹਿ ਪ੍ਰਗਟਯੋ ਮਰਦ ਅਗੰਮੜਾ, ਵਰਯਾਮ ਇਕੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੭॥

ਨਿਜ ਫਤੇ ਬੁਲਾਈ ਸਤਿਗੁਰੂ, ਕੀਨੋ ਉਜਯਾਰਾ।
ਝੂਠ ਕਪਟ ਸਭ ਛਪਿ ਗਏ, ਸਭ ਸਚ ਵਰਤਾਰਾ।
ਫਿਰ ਜੱਗ ਹੋਮ ਠਹਿਰਾਇ ਕਰਿ ਜਿਨ ਧਰਮ ਸਵਾਰਾ।
ਤੁਰਕ ਦੁੰਦ ਸਭ ਉਠਿ ਗਯੋ, ਰਚਿਓ ਜੈਕਾਰਾ।
ਜਾਂ ਉਪਜੇ ਸਿੰਘ ਮਹਾਂਬਲੀ, ਖਾਲਸ ਨਿਰਧਾਰਾ।
ਸਭ ਜਗ ਤਿਨ ਹੂੰ ਬਸ ਕੀਓ, ਜਪ ਅਲਖ ਅਪਾਰਾ।
ਗੁਰ ਧਰਮ ਸੂਰ[1] ਜਗਮਗ ਚਢਯੋ, ਮਿਟਯੋ ਅੰਧਿਆਰਾ।
ਤਬ ਕੁਸਲ ਖੇਮ ਆਨੰਦ ਸਿਉਂ ਬਸਿਓ ਸੰਸਾਰਾ।
ਹਰਿ ਵਾਹਿਗੁਰੂ ਹਰਿ ਵਾਹਿਗੁਰੂ, ਗੁਰ ਤਾਰਨਹਾਰਾ।
ਜੋ ਸਿਮਰੈ ਨਰ ਪ੍ਰੇਮ ਸਿਉ, ਪਹੁੰਚੈ ਦਰਬਾਰਾ।
ਸਭ ਪਕੜੋ ਚਰਨ ਗੋਬਿੰਦ ਕੈ, ਛਾਡਹੁ ਜੰਜਾਰਾ।
ਨਿਤ ਹੀ ਦਰਗਹ ਕੁਟੀਅਨਿ, ਮਨਮੁਖ ਕੂੜਿਆਰਾ।
ਤਹਿੰ ਪਹੁੰਚੈ ਸੋ ਜੋ ਹਰਿ ਭਜੈ ਸਭ ਤਜੇ ਬਿਕਾਰਾ।
ਇਸ ਮਨ ਚੰਚਲ ਕਉ ਘੇਰ ਕਰਿ ਸਿਮਰੈ ਕਰਤਾਰਾ।
ਫਿਰ ਤਬ ਪਹੁਚੇ ਹਰਿ ਹੁਕਮ ਸਿਉ, ਨਿਜ ਦਸਵੈਂ ਦੁਆਰਾ।
ਫਿਰ ਸਹਿਜੇ ਭੇਟੇ ਗਗਨ ਮੈਂ ਆਤਮ ਨਿਰਧਾਰਾ।
ਤਬ ਵਹ ਨਿਰਖੈ ਸੁਰਗ ਮਹਿੰ ਆਨੰਦ ਸੁਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੮॥

ਵਹ ਉਪਜਯੋ ਚੇਲਾ ਮਰਦ ਕਾ, ਮਰਦਾਨ ਸਦਾਏ।
ਜਿਨ ਸਭ ਪ੍ਰਿਥਵੀ ਕਉ ਬਖਸ਼ ਕਰਿ ਨੀਸਾਣ ਝੁਲਾਏ।
ਤਬ ਸਿੰਘਨ ਕਉ ਜੀਤ ਕਰਿ, ਬਹੁ ਸੁਖ ਦਿਖਲਾਏ।
ਫਿਰ ਸਭ ਪ੍ਰਿਥਵੀ ਕੇ ਊਪਰੇ, ਹਾਕਮ ਠਹਿਰਾਏ।
ਤਿਨਹੂੰ ਜਗਤ ਸੰਮਾਲ ਕਰਿ, ਆਨੰਦ ਰਚਾਏ।
ਤਿਹ ਸਿਮਰਿ ਸਿਮਰਿ ਅਕਾਲ ਕਉ, ਹਰਿ ਹਰਿ ਗੁਣ ਗਾਏ।
ਵਹ ਗੁਰ ਗੋਬਿੰਦ ਗਾਜ਼ੀ ਸਬਲ, ਜਿਨ ਸਿੰਘ ਜਗਾਏ।
ਤਬ ਭਯੋ ਜਗਤ ਸਭ ਖਾਲਸਾ ਮਨਮੁਖਿ ਭਰਮਾਏ।
ਇਉਂ ਉਠਿ ਭਬਕੇ ਬਲਬੀਰ ਸਿੰਘ ਸ਼ਸਤਰ ਚਮਕਾਏ।
ਤਬ ਸਭ ਤੁਰਕਨ ਛੇਦ ਕਰਿ, ਅਕਾਲ ਜਪਾਏ।
ਸਭ ਛਤ੍ਰਪਤੀ ਚੁਣ ਚੁਣ ਹਨੇ, ਕਹੂੰ ਟਿਕਨ ਨ ਪਾਏ।
ਤਬ ਜਗ ਮੈਂ ਧਰਮ ਪ੍ਰਗਾਸਿਓ, ਸਚੁ ਹੁਕਮ ਚਲਾਏ।
ਯਾਹ ਬਾਰਹਿ ਸਦੀ ਨਿਬੇੜ ਕਤਿ ਗੁਰ ਫਤੇ ਬਲਾਏ।
ਤਬ ਦੁਸ਼ਟ ਮਲੇਛ ਸਹਿਜੇ ਖਪੇ ਛਲ ਕਪਟ ਉਡਾਏ।
ਇਉਂ ਫਤੇ ਭਈ ਜਗ ਜੀਤ ਕਰ, ਸਚ ਤਖਤ ਰਚਾਏ।
ਬਹੁ ਦਿਯੋ ਦਿਲਾਸਾ ਜਗਤ ਕਉ, ਹਰਿ ਭਗਤਿ ਦਿੜਾਏ।

1. ਸੂਰਜ।

ਤਬ ਸਭ ਪ੍ਰਿਥਵੀ ਸੁਖਿ ਭਈ ਦੁਖ ਦਰਦ ਗਵਾਏ।
ਫਿਰ ਹੋਇ ਨਿਹਚਲ ਬਖਸਿਓ, ਜਗਤ ਭੈ ਤ੍ਰਾਸ ਚੁਕਾਏ।
'ਗੁਰਦਾਸ' ਖੜਾ ਦਰ ਪਕੜ ਕਰਿ, ਇਉਂ ਉਚਰਿ ਸੁਨਾਏ।
ਹੇ ਸਤਿਗੁਰ ਜਮ ਤ੍ਰਾਸ ਸੇਂ, ਮੋਹਿ ਲੇਹੁ ਛੁਡਾਏ।
ਹਉਂ ਦਾਸਨ ਕੋ ਦਾਸਰੋ ਗੁਰ ਟਹਿਲ ਕਮਾਏ।
ਤਬ ਛੂਟੈ ਬੰਧਨ ਸਕਲ, ਫੁਨ ਨਰਕ ਨ ਜਾਏ।
ਹਰਿ ਦਾਸਾਂ ਚਿੰਦਿਆ ਸਦ ਸਦਾ, ਦਾਸਾਂ ਗੁਰ ਮੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੯॥

ਸੰਤ ਭਗਤ ਗੁਰਸਿਖ ਹੈਂ ਜਗ ਤਾਰਣ ਆਏ।
ਸੇ ਪਰਉਪਕਾਰੀ ਜਗਤ ਮੋ, ਗੁਰਮੰਤ੍ਰ ਜਪਾਏ।
ਸੇਵਕ ਸੇ ਪਰਵਾਨ ਹੈਂ, ਹਰਿ ਨਾਮ ਧਿਆਏ।
ਜਪ ਤਪ ਸੰਜਮ ਸਾਧਨਾ, ਹਰਿ ਭਗਤਿ ਕਮਾਏ।
ਕਾਮ ਕ੍ਰੋਧ ਫੁਨ ਲੋਭ ਮੋਹ ਅਹੰਕਾਰ ਚੁਕਾਏ।
ਜੋਗ ਜੁਗਤਿ ਘਟ ਸੋਧ ਕਰਿ ਪਵਣਾ ਠਹਿਰਾਏ।
ਤਬ ਖਟ ਚੱਕ੍ਰ ਸਹਿਜੇ ਖਿਲੇ, ਗਗਨਾਂ ਘਰਿ ਛਾਏ।
ਤਬ ਦਰਗਹ ਮੁਖ ਉਜਲੇ, ਪਤਿ ਸਿਉਂ ਘਰਿ ਜਾਏ।
ਕਲੀਕਾਲ ਮਰਦਨ ਮਰਦ, ਨਾਨਕ ਗੁਣ ਗਾਏ।
ਯਹ ਵਾਰ ਭਗਉਤੀ ਜੋ ਪੜ੍ਹੈ ਅਮਰਾ ਪਦ ਪਾਏ।
ਤਿਹ ਦੁਖ ਸੰਤਾਪ ਨ ਕਛੁ ਲਗੈ, ਆਨੰਦ ਵਰਤਾਏ।
ਫਿਰ ਚਿਤਵੈ ਜੋ ਸੋਈ ਲਹੈ, ਘਟਿ ਅਲਖ ਲਖਾਏ।
ਤਬ ਨਿਸਦਿਨ ਇਸ ਵਾਰ ਸੇ ਮੁਖ ਪਾਠ ਸੁਣਾਏ।
ਸੇ ਲਹੈ ਪਦਾਰਥ ਮੁਕਤ ਪਦ ਚੜ੍ਹਿ ਗਗਨ ਸਮਾਏ।
ਕਛੂ ਨ ਪੂਛੈ ਜਮ ਧਰਮ ਤਿਸ, ਸਭ ਪਾਪ ਮਿਟਾਏ।
ਤਬ ਲਗੈ ਨ ਤਿਸ ਜਮਡੰਡ ਦੂਖ ਨਹੀਂ ਹੋਇ ਦੁਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੨੦॥

ਸੈਣ ਸਿੰਘ—

# (੧੮) ਕੜਖੇ ਪਾਤਸ਼ਾਹ ਦਸਵੇਂ ਕੇ

ਚੰਦ੍ਰਸੈਨ ਸੈਨਾਪਤਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਿਰੋਮਣੀ ਦਰਬਾਰੀ ਕਵੀ ਸੀ, ਜਿਸਦੀਆਂ—ਚਾਣਾਕਾ ਰਾਜਨੀਤਿ, ਸੁਖ ਸੈਨ ਗ੍ਰੰਥ ਤੇ ਕੜਖਾ ਗੁਰੂ ਗੋਬਿੰਦ ਸਿੰਘ ਆਦਿ ਰਚਨਾਵਾਂ ਮਿਲਦੀਆਂ ਹਨ। 'ਸ੍ਰੀ ਗੁਰ ਸੋਭਾ' ਦਸਮੇਸ਼ ਜੀ ਦਾ ਪਹਿਲਾ ਜੀਵਨ-ਬਿਰਤਾਂਤ ਹੈ, ਇਹ ਵੀ ਸੈਨਾਪਤਿ ਦੇ ਨਾਂ ਨਾਲ ਹੀ ਮਨਸੂਬ ਕੀਤਾ ਜਾਂਦਾ ਹੈ, ਲੇਕਿਨ ਖੋਜ ਤੋਂ ਇਹ ਪਤਾ ਚੱਲਦਾ ਹੈ ਕਿ ਭਾਈ ਨਾਨੂ ਸਿੰਘ ਦਿੱਲੀ ਵਾਲੇ ਦਾ ਛੋਟਾ ਭਰਾ ਸੈਣਾ ਸਿੰਘ ਸੀ, ਜਿਸਨੇ ਇਹ 'ਸ੍ਰੀ ਗੁਰ ਸੋਭਾ' ਗ੍ਰੰਥ ਲਿਖਿਆ। ਗ੍ਰੰਥ ਦਾ ਆਰੰਭ ਦਿੱਲੀ ਦੀ ਵਿਸ਼ੇਸ਼ ਘਟਨਾ ਤੋਂ ਚੱਲਦਾ, ਇਹ ਜ਼ਾਹਰ ਕਰਦਾ ਹੈ ਕਿ ਇਹ ਕ੍ਰਿਤ ਇਥੇ ਹੀ ਰਚੀ ਗਈ। ਖ਼ੈਰ, ਇਸ ਬਾਰੇ ਹੋਰ ਵਿਚਾਰ ਦੀ ਲੋੜ ਹੈ।

ਚੰਦ੍ਰਸੈਨ ਮਾਨ ਜੱਟ ਸੀ, 'ਚਾਣਾਕਾ' ਦੇ ਅੰਤ ਵਿਚ ਦਰਜ ਹੈ:

ਗੁਰ ਗੋਬਿੰਦ ਕੀ ਸਭਾ ਮਹਿ ਲੇਖਕ ਪਰਮ ਸੁਜਾਨ।
ਚਾਣਾਕਾ ਭਾਖਾ ਕੀਓ, ਕਵਿ ਸੈਨਾਪਤਿ ਮਾਨ।

ਇਹੋ ਚੰਦ੍ਰਸੈਨ ਅੰਮ੍ਰਿਤ ਪਾਨ ਕਰ ਕੇ ਸੈਣ ਸਿੰਘ ਹੋਇਆ ਤੇ ਇਸ ਨੇ ਗੁਰੂ ਸਾਹਿਬ ਦੀਆਂ ਅਕ੍ਰਿਤਘਣ ਪਹਾੜੀ ਰਾਜਿਆਂ ਨਾਲ ਹੋਈਆਂ ਲੜਾਈਆਂ ਬਾਰੇ ਕੁਝ ਕੜਖੇ ਵੀ ਲਿਖੇ ਹਨ। ਕੜਖਾ ਜੁੱਧ ਪ੍ਰਸੰਗ ਦਾ ਹੀ ਵਿਸ਼ੇਸ਼ ਮਾਤ੍ਰਿਕ ਛੰਦ ਹੈ। ਇਸ ਦੇ ਹਰ ਚਰਣ ਵਿਚ 37 ਮਾਤਰਾਂ—ਪਹਿਲਾ ਵਿਸ਼ਰਾਮ 8 'ਤੇ, ਦੂਜਾ 12, ਤੀਜਾ 8 ਤੇ ਚੌਥਾ 9 ਮਾਤਰਾਂ 'ਤੇ ਹੁੰਦਾ ਹੈ।

## ਕੜਖੇ ਪਾਤਸ਼ਾਹ ਦਸਵੇਂ ਕੇ (ਸੈਨ)

ਸਲੋਕ ॥
ਸਦਾ ਭਗਉਤੀ ਦਾਹਨੇ, ਜੀ ਲੋਹੇ ਸਿਉਂ ਪ੍ਰੇਮ।
ਗੁਰ ਗੋਬਿੰਦ ਸਿੰਘ ਨ੍ਰਿਪ ਕੇ, ਦਾਨ ਖੜਗ ਕੋ ਨੇਮ ॥੧॥

ਪੈਜ ਨਿਬਾਹਨ ਰਨ ਭਿਰਨ, ਸਰਨ-ਸੂਰ ਬਲਵਾਨ।
ਕਲਿ ਮੈਂ ਗੋਬਿੰਦ ਸਿੰਘ ਗੁਰ, ਨਰ ਸੋਢੀ ਸੁਲਤਾਨ ॥੧॥

ਜੂਝੰਤੇ ਚਾਰੋਂ ਭਲੇ, ਕਯਉ ਭਗੌੜਾ ਬੀਸ।
ਵੇ ਬੀਸੋਂ ਰਣ ਭਗਨੇ, ਸੁ ਵੇ ਚਾਰੋਂ ਚਾਲੀਸ ॥੨॥

ਚਢੋ ਕੋਪ ਕਰਵਾਰ[1] ਗਹਿ ਹਠੀ ਗੋਬਿੰਦ ਗੁਰ
ਲੋਹ ਕੀ ਲਾਜ ਪਰ ਕੀਓ ਸਾਕਾ।

1. ਤਲਵਾਰ।

ਭੂਪ ਗੜ੍ਹਵਾਲ ਕੋ ਖੇਤ ਖਯੋ ਪ੍ਰਬਲ,
ਤੀਰ ਤਰਵਾਰ ਦੇ ਕੇ ਜੜਾਕਾ[1] ॥੧॥

ਦੇਸ ਸ੍ਰਮੌਰ ਰਣ ਭੇੜੇ ਜਮਨਾ ਪਵੇ ਘੁਰੇ ਨਿਸ਼ਾਨ ਰਣਜੀਤ ਜਾਂਕਾ।
ਬਾਣ ਬੰਦੂਕ ਹਥਿ ਨਾਲ ਗੋਲੈ ਛੁਟੈ ਮਹਾਂ ਭੈ ਭੀਮ ਕੀਨੋ ਕੜਾਕਾ ॥੨॥

ਮਾਰ ਹੀ ਮਾਰ ਕਰ ਮਹਾਂ ਜੁਝਾਰ ਭੱਟ ਕਰੇ ਅਵਠਾਨਤਾ ਜਨ ਤੜਾਕਾ।
ਭੇੜੈ ਸੁਮੁਹੇ ਸਾਵੇਤ ਪ੍ਰਭ ਕਾਰ ਜੀ ਲੈ ਅਰਿ ਦਲੇਲਨ ਧਮਾਕਾ ॥੩॥

ਬੀਰ ਚੰਦੇਲ ਹਰਿਚੰਦ ਰਾਜਾ ਜਬੈ, ਸਾਮੁਹੇ ਆਇ ਰਿਸ ਡੀਠ ਤਾਕਾ।
ਦੇਖਿ ਗੁਰਦੇਵ ਤਬ ਅਸਟ ਸਿਲ ਲੀਓ ਧਨੁਕ ਧਰ ਸ਼ਤ੍ਰ ਕੀਨੋ ਰਿਹਾਕਾ ॥੪॥

ਲਾਗਿਓ ਸਰ ਕੰਠ ਰਣ ਭੂਮਿ ਰਾਜਾ ਗਿਰੋ, ਰਣ ਤੇ ਛੁਟਿਓ ਬਾਜੀ ਚਲਾਕਾ।
ਮੁਕਤ ਪਦ ਦੀਓ ਤਿਹੰ ਰੀਝ ਕੇ ਸਮਰ ਮੈਂ ਖਰਿਓ ਕਰ ਲਇਓ ਜਨ ਦੈ
ਸਲਾਕਾ ॥੫॥

ਖਾਨਜ਼ਾਦੇ ਹਨੇ ਬੀਰ ਘਮਸਾਨ ਮੈਂ ਗਨੈਂ ਨਹੀਂ ਜਾਇ ਅਸਹਾਬ ਬਾਂਕਾ।
ਕਰਿਓ ਸੰਘਾਰ ਕਰ ਵਾਰ ਕ੍ਰਿਵਾਰ ਕੇ ਹਾਰ ਪੂਰਨ ਕੀਓ ਹਰ ਹਰਾ ਕਾ ॥੬॥

ਹੂਰ ਬੀਰਨ ਬੀਰ ਰਕਤ ਜੋਗਿਨ ਤੀਰ ਦਇਓ ਹੈ ਪੱਤ੍ਰ ਭਰ ਕਾਲਕਾ ਕਾ।
ਬੀਰ ਬੈਤਾਲ ਨਾਰਦ ਜੈ ਜੈ ਕਰੈਂ ਦਾਨ ਦਾਤਾਰੁ ਖਾਂਡੈਲ ਡਾਂਕਾ ॥੭॥

ਹਾਰ ਬਲ ਚਲਿਓ ਦਲ ਲੈ ਫਤਿਹਸ਼ਾਹ ਨ੍ਰਿਪ ਬੀਰ ਸੰਨਾਢ ਸੌਂ ਲੈ ਘਮਾਕਾ।
ਰਾਖਿ ਸਿਰਮੌਰ ਗੜ੍ਹਵਾਲ ਕੋ ਗਰਬ ਹਰ,
ਕੀਓ ਪਰ ਕਾਜ ਪਿਰਣ ਹੈ ਸਦਾ ਜਾਂ ਕਾ ॥੮॥

ਰਾਜ ਲੈ ਦੀਓ ਮੇਦਨੀ ਪ੍ਰਕਾਸ਼ ਕੌ ਸੁਨਯੋ ਚਹੂੰ ਜਗ ਇਹ ਸੁਜਸ ਵਾਂਕਾ।
ਸਦਾ ਰੱਛਯਾ ਕਰੇ ਦੁਸ਼ਟ ਕਾ ਦਮ ਲੈ ਸੈਨ ਜਨ ਜਪੈ ਰਸ ਬੀਰ ਬਾਂਕਾ ॥੯॥

ਕੜਖਾ ਦੂਸਰਾ ਚਲਿਆ :

ਰਨ ਮੰਡਲ ਡੰਡਿਨ ਅਰਿਦਲ ਖੰਡਨ ਗੁਰ ਗੋਬਿੰਦ ਹਠੀਲੋ ਰੇ।
ਖੇਤ ਪਚਾਂਡ ਚਾਂਦ ਲੇ ਮਾਰੇ ਖਾਂਡੇ ਦਾਨ ਦੁਸੀਲੋ ਰੇ ॥੧॥

ਭੂਤ ਬੈਤਾਲ ਲੀਏ ਕਲਿ ਨਾਰਦ, ਆਇਓ ਰੁਦ੍ਰ ਜਟੀਲੋ ਰੇ।
ਕੀਨੀ ਅਰਜ਼ ਗੁਰੂ ਸਾਹਿਬ ਸੋਂ, ਕੀਜੈ ਜੰਗ ਕਟੀਲੋ ਰੇ ॥੨॥

ਤੋਂ ਹਮ ਬਚੈ ਤੁਹਿ ਰਾਨ ਦੁਲਹਿ, ਜੋਗਣਿ ਪੱਤ੍ਰ[2] ਭਰੀਲੋ ਰੇ।
ਬਾਢੇ ਕਲਹਿ ਕਲੀਰ ਭੂਮ ਮੈਂ, ਨਾਰਦ ਫਿਰਤ ਵਕੀਲੋ ਰੇ ॥੩॥

ਲੈ ਅਜਮੇਰ ਚੰਦ ਬਹੁ ਆਇਓ, ਰਾਜਾ ਗਰਬ ਗਹੀਲੋ ਰੇ।
ਚਾਰੋਂ ਓਰ ਫਤਿਹ ਗਢ ਘੇਰਿਓ, ਕੀਨੋ ਕਾਮ ਕੁਸੀਲੋ ਰੇ ॥੪॥

ਬਾਨ ਕਮ ਨ ਪਕੜਿ ਤਬ ਸੋਢੀ, ਗਾਜੇ ਸਿੰਘ ਅਰੀਲੋ ਰੇ।
ਭਾਜੇ ਸ਼ਤ੍ਰੂ ਭਭਕੰ ਸੁਨਿ ਗਜ ਜਿਉਂ, ਭੱਗਲ ਨਠੀਲੋ ਰੇ ॥੫॥

---

1. ਝਟਕਾ; 2. ਠੂਠਾ।

ਤਕਿ ਤਕਿ ਤੀਰ ਹਨੇ ਅਰਿ ਦਲ ਮੈਂ ਕੀਨੋ ਕਟਕ ਰੰਗੀਲੋ ਰੇ।
ਜਹਾਂ ਤੀਰ ਤੁਫੰਗ ਅਵਾਜ਼ ਕੜਾ ਕੜ ਛੂਟਤ ਬਾਨ ਛਰੀਲੋ ਰੇ॥੬॥

ਤਹਾਂ ਸਾਮੁਹੇ ਭਿੜੇ ਹੁਤੇ ਜੋ ਮਹਾਂ ਭਟ 'ਮਾਰ ਹੀ ਮਾਰ' ਕਰੀ ਲੋ ਰੇ।
ਦੋ ਧਰ ਕਰਨ ਬਹੇ ਬਾਢਾ ਲੈ ਉਮਡਿਓ ਨਦਰਿ ਕਟੀਲੋ ਰੇ॥੭॥

ਹਾਰਿ ਖਿਸਿਆਇ ਰਹਿਓ ਤਬ ਰਾਜਾ ਜਗ ਮੈਂ ਭਏ ਹਸੀਲੋ[1] ਰੇ।
ਕੀਨੀ ਫਤਿਹ, ਫਤਹ ਗਢ ਰਾਖਿਓ, ਜੀਤਿਓ ਗੁਰੂ ਜਿਤੀਲੋ ਰੇ॥੮॥

ਸੰਤ ਸਹਾਇ ਸਦਾ ਜਗ ਮੈਂ ਗੁਰ ਗੋਬਿੰਦ ਸਿੰਘ ਪੈਜ ਰਖੀਲੋ ਰੇ।
ਸੇਵਕ 'ਸੈਨ ਜਾਟੂ' ਜਸੁ ਗਾਵਹਿ, ਜੈ ਜੈ ਸਰਬ ਮਹੀਲੋ ਰੇ॥੯॥

ਸਲੋਕ॥
ਰਾਮ ਰੂਪ ਰਾਵਨ ਹਨਯੋ, ਕ੍ਰਿਸ਼ਨ ਰੂਪ ਹੋਇ ਕੰਸ।
ਕਲਿ ਮੈਂ ਗੁਰ ਗੋਬਿੰਦ ਨਰ ਪਰਗਟ ਬੀਰ ਅਵਤੰਸ॥੧੦॥[2]

ਬਰਛੀ ਚਹੂੰ ਚੱਕ ਮੈਂ ਜਾਨੀ ਹੋ!
ਗੁਰ ਗੋਬਿੰਦ (ਸਿੰਘ) ਪੀਆ ਕੀ ਬਰਛੀ, ਚਹੂੰ ਚੱਕ ਮੈਂ ਜਾਨੀ ਹੋ।
ਇਤ ਹੈ ਗੋਬਿੰਦ ਧਾਇਓ ਉਤ ਤੈ ਗਇੰਦ[3] ਆਇਓ।
ਲਾਗਤ ਹੀ ਆਨ ਆਨੀ ਹੋ, ਬਰਛੀ ਚਹੂੰ ਚੱਕ ਮੈਂ ਜਾਨੀ ਹੋ॥੧॥

ਸਕ ਗਈ ਜਬ ਅਰਧਕੁੰਭ ਮੈਂ, ਰੁਧਿਰ[4] ਬਹਿਓ ਜੈਸੇ ਪਾਨੀ ਹੋ।
ਮਦ ਉਦਾਰ ਚਲੋ ਹੈ ਪਵਨ ਜਿਉਂ, ਮਸਤੀ ਸਭਹਿ ਭੁਲਾਨੀ ਹੋ।
ਬਰਛੀ ਚਹੂੰ ਚੱਕ ਮੈਂ ਜਾਨੀ ਹੋ॥੨॥

---

1. ਹਾਸੀ, ਮਖੌਲ; 2 ਇਸ ਦੂਸਰੇ ਕੜਖੇ ਵਿਚ, ਭੀਮ ਚੰਦ ਦੇ ਪੁੱਤਰ ਰਾਜਾ ਅਜਮੇਰ ਚੰਦ ਵੱਲੋਂ ਜਦ ਮਦਮਸਤ ਹਾਥੀ ਛੱਡ ਕੇ ਫ਼ਤਿਹਗੜ੍ਹ ਕਿਲ੍ਹੇ ਨੂੰ ਤੋੜਨ ਦਾ ਅਸਫਲ ਉਪਰਾਲਾ ਕੀਤਾ ਗਿਆ ਸੀ, ਉਸ ਦਾ ਵਰਣਨ ਹੈ; 3. ਹਾਥੀ; 4. ਲਹੂ।

ਅਣੀਰਾਇ—

# (੧੯) ਜੁੱਧ ਗੁਰੂ ਗੋਬਿੰਦ ਸਿੰਘ ਜੀ ਕਾ

ਅਣੀਰਾਇ ਗੁਰੂ ਦਸਮੇਸ਼ ਜੀ ਦਾ ਦਰਬਾਰੀ ਕਵੀ ਸੀ ਜਿਸ ਨੇ ਜੁੱਧ ਦੀ ਝਾਕੀ ਅੱਖੀਂ ਵੇਖ ਕੇ ਬ੍ਰਿਜ ਭਾਸ਼ਾ ਵਿਚ 'ਜੰਗਨਾਮਾ ਗੁਰੂ ਗੋਬਿੰਦ ਸਿੰਘ' ਲਿਖਿਆ। ਇਸ ਵਿਚ ਕਵੀ ਨੇ ਆਪਣਾ ਉਪਨਾਮ ਰਾਇ ਵਰਤਿਆ ਹੈ। ਅਣੀਰਾਇ ਸੱਤਵੇਂ ਪਾਤਿਸ਼ਾਹ ਤੋਂ ਗੁਰੂ ਘਰ ਦੇ ਨਿਕਟਵਰਤੀ ਮੋਹਰੀ ਸਿੱਖਾਂ ਵਿੱਚੋਂ ਸੀ ਤੇ ਇਸ ਦਾ ਨਾਮ ਗੁਰੂ ਹਰਿਕ੍ਰਿਸ਼ਨ ਤੇ ਗੁਰੂ ਤੇਗ ਬਹਾਦਰ ਸਾਹਿਬ ਦੇ ਹੁਕਮਨਾਮਿਆਂ ਵਿਚ ਵੀ ਆਉਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਵੀ ਇਸ ਨਾਲ ਵਿਸ਼ੇਸ਼ ਪ੍ਰੇਮ ਸੀ ਤੇ ਕਈ ਵਾਰ ਆਪ ਉਚੇਚੀਆਂ ਬਖ਼ਸ਼ੀਸ਼ਾਂ ਦੁਆਰਾ ਅਣੀਰਾਇ ਨੂੰ ਨਿਹਾਲ ਕਰਦੇ ਰਹਿੰਦੇ ਸਨ। ਇਕ ਘਟਨਾ ਦਾ ਜ਼ਿਕਰ ਕਵੀ ਨੇ ਖ਼ੁਦ ਇਉਂ ਕੀਤਾ ਹੈ:

ਅਣੀਰਾਇ ਗੁਰ ਸੋ ਮਿਲੇ, ਦੀਨੀ ਤਾਂਹਿ ਅਸੀਸ।
'ਆਉ' ਕਹਯੋ ਮੁਖ ਆਪਨੇ, ਬਹੁਰ ਕਰੀ ਬਖਸ਼ੀਸ਼॥੧॥

ਨਗ ਕੰਚਨ ਭੂਖਨ ਬਹੁਰ ਦੀਨੇ ਸਤਿਗੁਰ ਏਹੁ।
ਨਾਮਾ ਹੁਕਮ ਲਿਖਾਇਕੈ, ਕੀਨੋ ਸਰਸ ਸਨੇਹੁ॥੨॥

ਜਦੋਂ ਦਿੱਲੀ ਦੀ ਮੁਗ਼ਲ ਸਰਕਾਰ ਗੁਰੂ ਗੋਬਿੰਦ ਸਿੰਘ ਜੀ ਦੇ ਰਣਜੀਤ ਨਗਾਰੇ ਤੇ ਬਸੰਤੀ ਨਿਸ਼ਾਨ ਸਾਹਿਬ ਦੀ ਤਾਬ ਨਾ ਲਿਆ ਸਕੀ ਤਾਂ ਉਸ ਕਈ ਵਾਰ ਕਈ ਫ਼ੌਜਦਾਰਾਂ ਨੂੰ ਅਨੰਦਪੁਰ ਉੱਤੇ ਧਾਵਾ ਕਰਨ ਲਈ ਘੱਲਿਆ। ਇਕ ਵਾਰ ਸਰਕਾਰੀ ਜਾਸੂਸ ਅਬਦੁੱਲਾ ਖ਼ਾਂ ਦੇ ਰਿਪੋਟ ਕਰਨ 'ਤੇ ਅਜ਼ੀਮ ਖ਼ਾਂ ਚੜ੍ਹ ਕੇ ਆਇਆ ਤਾਂ ਗੁਰੂ ਸਾਹਿਬ ਦੇ ਬੀਰ ਯੋਧਿਆਂ—ਭਾਈ ਹਿੰਮਤ ਸਿੰਘ, ਭਾਈ ਦਲੇਲ ਸਿੰਘ, ਭਾਈ ਮੁਹਕਮ ਸਿੰਘ ਤੇ ਭਾਈ ਮਨੀ ਸਿੰਘ ਜੀ ਦੇ ਸਪੁੱਤਰ ਭਾਈ ਬਚਿੱਤਰ ਸਿੰਘ ਆਦਿਕ ਨੇ ਦੁਸ਼ਮਣ ਦੇ ਚੰਗੇ ਦੰਦ ਖੱਟੇ ਕੀਤੇ ਤੇ ਅਖ਼ੀਰ ਇਹ ਅਜ਼ੀਮ ਖ਼ਾਂ ਗੁਰੂ ਸਾਹਿਬ ਦੇ ਤੀਰ ਨਾਲ ਰਣਭੂਮੀ ਵਿਚ ਹੀ ਢਹਿ-ਢੇਰੀ ਹੋ ਗਿਆ। ਸਿਪਹਸਲਾਰ ਦੇ ਮਰਨ ਦੀ ਦੇਰ ਸੀ ਕਿ ਮੁਗ਼ਲ ਸਿਪਾਹੀਆਂ ਨੂੰ ਭਾਜੜ ਪੈ ਗਈ। ਇਸੇ ਵਿਜਯ ਦੇ ਸਾਕੇ ਨੂੰ ਅਣੀਰਾਇ ਨੇ ਜੰਗਨਾਮੇ ਵਿਚ ਕਲਮਬੰਦ ਕੀਤਾ ਹੈ ਜੋ ਕਿ ਹਿੰਦੀ ਵਿਚ ਹੈ। ਅੰਤ ਵਿਚ ਕਵੀ ਨੇ ਇਸੇ ਬੀਰ ਘਟਨਾ ਨੂੰ ਪਉੜੀਆਂ ਵਿਚ ਗੁੰਦਿਆ ਤੇ ਇਹ ਪਉੜੀਆਂ ਅੱਗੇ ਦਿੱਤੀਆਂ ਜਾ ਰਹੀਆਂ ਹਨ। ਸਮਕਾਲੀ ਕਵੀ ਦੀ ਇਹ ਵਾਰ-ਵੰਨਗੀ ਜਿਥੇ ਪਹਿਲੀਆਂ ਦੋ ਪਉੜੀਆਂ ਵਿਚ ਹਿੰਦੀ ਬੀਰ ਗਾਥਾ-ਕਾਵਿ ਦੇ ਪ੍ਰਭਾਵ ਨੂੰ ਪ੍ਰਗਟ ਕਰਦੀ ਹੈ, ਉਥੇ ਅਗਲੀਆਂ ਪਉੜੀਆਂ ਵਿਚ ਪੰਜਾਬੀ ਦਾ ਨਿਖਰਵਾਂ ਰੂਪ ਵੀ ਦਿਖਾਉਂਦੀ ਹੈ।

ਜੰਗਨਾਮੇ ਵਿਚ ਵੀ ਇਕ ਦੋ ਪਉੜੀਆਂ ਆਈਆਂ ਹਨ। ਸਿੰਘਾਂ ਦੀ ਚੜ੍ਹਤ ਦੱਸਦਾ ਇਕ ਥਾਂ ਕਵੀ ਲਿਖਦਾ ਹੈ:

ਹਿੰਮਤ ਸਿੰਘ ਦਲੇਲ ਸਿੰਘ, ਗੁਰ ਆਗਯਾਕਾਰੀ।
ਮਾਰੀ ਤੇਗ ਮਤੰਗ ਸਿਰ, ਢਾਹੀ ਅੰਬਾਰੀ।
ਮਾਨੋ ਪਾਵਸ ਬੀਜੁਲੀ, ਗਿਰਿ ਪਰੀ ਕਰਾਰੀ।
ਲੰਕਾ ਵਾਸ ਸੁ ਪੌਣ ਪੂਤ, ਡਾਰੀ ਅਟਾਰੀ।
ਮਾਰੀ ਸਰਜੇ ਖਾਨ ਨੋ, ਜਨੁ ਹਰ ਆਂਖ ਉਘਾਰੀ।
ਮੰਗਲ ਗਾਵੈ ਜੋਗਣੀ, ਪਹਨਿ ਸੂਹੀ ਸਾਰ੍ਹੀ॥੧੬॥

## ਅਥ ਜੁੱਧ ਗੁਰੂ ਗੋਬਿੰਦ ਸਿੰਘ ਜੀ ਕਾ

ਪਉੜੀ॥
ਬਾਂਕੇ ਬਨੈਤ ਮੰਡੈਤ ਸ਼ੋਭਾ ਸਭੈ ਸੱਜਿ ਸਨਾਹਿ।
ਸਿਰ ਖੋਲ ਬਰਕਤ ਜਿਰੈ ਪਾਗੀ, ਬਾਂਧਕੈ ਗਜਗਾਹਿ।
ਸੂਰੇ ਸਿਪਾਹੀ ਸਰਸ ਸਾਚੇ ਬੀਰ ਖੇਤ ਖਿਨਾਰ।
ਤਰਵਾਰ, ਜਮਧਰ, ਤੀਰ, ਬਰਛਾ ਸਿਪਰ[1] ਲੇ ਹਥਿਆਰ।
ਬੰਦੂਕ ਘਨੇ ਨਿਸ਼ਾਨ ਬੈਰਕ, ਸੀਸ ਚਮਰ ਢੁਲੰਤੰ।
ਪੈਦਲ ਘਨੇ ਜੁਝਾਰ ਆਏ, ਕੋ ਨ ਗਨੈ ਜਿਹ ਅੰਤੰ।
ਬਜੰਤ ਮਾਰੂ ਘੋਰ ਦੁੰਦਭਿ ਚਲਯੋ ਅਤਿ ਰਿਸ ਠਾਨ।
ਰਜ ਰੁੰਧ ਧੁੰਧ ਅਕਾਸ਼ ਛਾਯੋ ਗਯੋ ਲੋਪਤ ਭਾਨ।
ਤੀਖੇ ਤੁਰੰਗ ਮਤੰਗ ਮਰਦਨ ਪਵਣ ਤੈ ਅਗਵਾਰ।
ਦਬਕੇ ਦਲੇਰ ਨ ਬੇਰ ਲਾਵਤ, ਸਵਾਮਿ ਕਾਜ ਸੰਭਾਰ।
ਭਾਰਥ ਮਚਯੋ ਤਵ ਲੋਕ ਮੈਂ, ਗੁਰਦੇਵ ਖਾਂਡੇ ਸੂਰ।
ਸਿਰਤਾਜ ਸੋਢੀ ਸਿੰਘ ਗੋਬਿੰਦ, ਜਗਤ ਸਾਕੇ ਪੂਰ॥੧॥

ਦਾਰੂ ਭਭੂਕਾ ਬਾਂਕੇ ਛੂਟੇ, ਗਰਜੇ ਗੋਲਾ ਤੋਪ।
ਧਰ ਲੁੱਟ ਫੁਟ ਸੰਜੋ ਬਕਤਰ ਜੁਟ ਜਿਰਹਾ ਟੋਪ।
ਇਕ ਘਾਇ ਘੂਮੈਂ ਦੇਖਿ ਝੂਮੈਂ, ਏਕ ਛੋਡਹਿੰ ਪ੍ਰਾਨ।
ਜਿਹ ਬੀਰ ਨੱਚੈ ਰੁਧਰ ਰਚੈ ਮਚਯੋ ਕੀਚਕ[2] ਖਾਨ।
ਸਰ ਸਿਲ ਸਲੂਹ ਖਿਲਾਰ ਖਿਲੇ, ਇਕ ਮੱਲੈਂ ਖੱਗ।
ਗਾਵਤ ਮੰਗਲ ਜੋਗਣੀ ਜਸ ਰਹੈ ਜਗਮਗ ਜੱਗ।
ਬਰਸੰਤ ਕੇਸਰ ਕੁਸਮ ਸੁੰਦਰ, ਵਰਤ ਹੈਂ ਬਰ ਹੂਰ।
ਗੌਰੀ ਗਣੇਸ਼ ਮਹੇਸ਼ ਆਏ, ਡਮਰ ਸ਼ਬਦ ਅਪੂਰ।
ਕੀਨੀ ਫਤੇ ਸ੍ਰੀ ਸਾਹਿਬਾਂ, ਸਤਿਗੁਰ ਗ੍ਰੀਬ ਨਿਵਾਜ਼।
ਸਿਰਤਾਜ ਸੋਢੀ ਸਿੰਘ ਗੋਬਿੰਦ, ਰਹਯੋ ਜਗਮਗ ਛਾਜ॥੨॥

ਸਤਿਗੁਰ ਸੇਵਾ ਹੋਈਐ ਤਨ ਤਾਨ ਸਤਾਨੇ।
ਦੂਖ ਨੱਸੇ ਸੁਖ ਊਪਜੈ, ਭਾਵਨ ਮਨ ਮਾਨੇ।
ਤੇਗ ਬਲੀ ਗੋਬਿੰਦ ਸਿੰਘ ਸਾਚੋ ਬਲਵਾਨੇ।
ਕਲਿਜੁਗ ਸਾਚੋ ਸੂਰ ਤੂੰ ਨੌਂ ਖੰਡੀਂ ਜਾਨੇ॥੩॥

---

1. ਢਾਲ; 2. ਚਿੱਕੜ।

ਖੰਡਾ ਦਾਨ ਸੰਭਾਰਿਆ, ਕੁਲ ਦਿਤੀ ਓਪ।
ਭੇੜ ਭਜਾਏ ਸੂਰਮੇ, ਕਟਿ ਬਖਤਰ ਟੋਪ।
ਤਰਵਾਰੀਂ ਤੇ ਕੈਬਰਾਂ, ਜਿੱਤੋ ਰਣ ਰੋਪ
ਸ੍ਰੀ ਗੁਰੂ ਗੋਬਿੰਦ ਸਿੰਘ ਦਾ, ਕੌਣ ਝੱਲੇ ਕੋਪ॥੪॥

ਘੋਰ ਦਮਾਮੇ ਸੰਚਰੇ, ਤੀਰੇ ਝਰਲਾਵਨ।
ਖੰਡਾ ਵਿਚ ਚਮੱਕਈ, ਵੈਰੀ ਤਨ ਤਾਵਨ।
ਬੱਦਲ ਮਾਰੂ ਬਰ ਤੁਰੇ, ਭਰਿ ਜੋਸ਼ੀਂ ਧਾਵਨ।
ਕੜਕਨ ਗੋਲੇ ਸ਼ੁਤਰ ਨਾਲ, ਕਾਇਰ ਕੰਪਾਵਨ।
ਅਰਿ ਘਰ ਕਾਲ ਪਰਖੀਏ, ਘਰਿਨੀ[1] ਬਿਰਲਾਵਨ।
ਚੜ੍ਹਿਆ ਗੁਰੂ ਗੋਬਿੰਦ ਸਿੰਘ, ਸਾਰੰ ਸੰਦਾ ਸਾਵਨ॥੫॥

ਸੱਤੇ ਧਾਰਾਂ ਧਾਈਆਂ, ਚੜ੍ਹਿ ਵੱਡੇ ਰਾਜੈ।
ਖੇਤ ਮਚਾਇਆ ਸੂਰਮੇ, ਦਲ ਮਾਰੂ ਬਾਜੈ।
ਝੰਡੇ ਨੇਜੇ ਬੈਰਕਾਂ, ਤਨ ਪੱਖਰ[2] ਸਾਜੈ।
ਨਾਰਦ ਤੂੰਦ ਬਜਾਇਆ, ਬੀਰ ਤੱਕਣ ਖਾਜੈਂ।
ਕਲ ਨੱਚੀ ਮੁਹ ਜੁੱਟਿਆ, ਸੁਣਿ ਕਾਇਰ ਭਾਜੈਂ।
ਤੇਗ ਸਰਾਹੀ ਸਿੰਘ ਦੀ, ਜਿਨ ਸਭੈ ਰਾਜੈ।
ਸਉਂਹੋਂ ਹੋਇਆ ਖਾਲਸਾ, ਜਿਵ ਗੈਵਰ[3] ਗਾਜੈ।
ਫਤੇ ਕਰੀ ਸ੍ਰੀ ਸਾਹਿਬਾਂ ਜਗ ਮੈਂ ਜਸ ਛਾਜੈ॥੬॥

ਖੋਟੀ ਮਸਲਤਿ ਧ੍ਰੋਹਿ ਦਿਲ, ਚੜ੍ਹ ਚਲੇ ਪਠਾਣ।
ਧਾਏ ਨਾਮ ਲਿਖਾਇਕੈ, ਸਜਿ ਵਡੈ ਮਾਣ।
ਤੀਰਾਂ ਤੇਗਾਂ ਗੋਲਿਆਂ, ਜੁੱਟੇ ਘਮਸਾਨ।
ਅੱਗੋ ਗੁਰੂ ਗੋਬਿੰਦ ਸਿੰਘ ਬਲ ਭੀਮ ਸਮਾਨ॥੭॥

ਮਾਰੇ ਖੇਤ ਖਰਾਬ ਕਰ, ਘਾਇਲ ਘਰ ਦਾਨ।
ਲਗੇ ਕੈਬਰ[4] ਕਹਿਰ ਦੇ, ਚੁਗ ਗਏ ਚਵਾਨ।
ਖੋਹਣ ਵਾਲ ਚੁੜੈਲੀਆਂ ਗਹਿਲੀਂ[5] ਕੁਰਲਾਣ।
ਢੂੰਡੇ ਹਥ ਨ ਆਉਂਦੇ ਰਣ ਰੁੜ੍ਹੇ ਪਠਾਣ॥੮॥

ਖੰਡੇ ਧੂਹੇ ਮਿਆਨ ਤੇ ਵੈਰੀ ਬਿਲਖਾਨੇ।
ਜੁਟੇ ਦੁਹੂੰ ਮੁਕਾਬਲੇ ਬਿੱਜੂ ਝਰਲਾਨੇ।
ਵਾਹਣ ਮੁਣਸਾਂ ਘੋੜਿਆਂ, ਘਾਇਲ ਘੁੰਮਾਨੇ।
ਜੁਝਣ ਸਉਂਹੇ ਸਾਰ ਦੇ ਦਰਗਹਿ ਪਰਵਾਨੇ।
ਮੁੰਡ ਮੁੰਡ ਕਨ ਮੇਦਨੀ ਏਹੀ ਨੈਸਾਣੇ।
ਜਣੁ ਮਾਲੀ ਸਿਟੇ ਬਾੜੀਆਂ, ਖਰਬੂਜੇ ਕਾਣੇ॥੯॥

---

1. ਨਾਰਾਂ; 2. ਕਾਠੀਆਂ; 3. ਹਾਥੀ; 4. ਤੀਰ; 5. ਤ੍ਰੀਮਤਾਂ।

ਜੁਟੇ ਤੇਜ ਤਤਾਰਚੇ ਤਿਖੇ ਅਣੀਆਲੇ[1]।
ਤਾਣਿ ਕਮਾਨੀਂ ਛੱਡੀਅਨ ਉਤਿ ਚਲਨ ਉਤਾਲੇ[2]।
ਪੈਕਾਮਾਂ ਤੇ ਕਾਨੀਆਂ, ਸੋਹਨ ਸੁ ਫਾਲੇ।
ਲਗਣ ਮੁਨਸ਼ਾਂ ਪਾਖਰਾਂ ਛਡ ਜਾਹਿੰ ਨਿਰਾਲੇ।
ਘਾਇਲ ਘੂਮਣ ਤੜਫੜੀ ਬੈਰੀ ਬੇਹਾਲੇ।
ਜਣੁ ਲੋਟਣ ਕਬੂਤਰ ਕਾਬਲੀ, ਮਲੂਕੀਂ ਪਾਲੇ ॥੧੦॥

ਬੰਦੂਕੀਂ ਭਰ ਗੋਲੀਆਂ, ਪਲੀਤੇ ਲਾਏ।
ਸ਼ੋਰ ਸੁਣਿਆ ਸਭ ਪ੍ਰਿਥਵੀ, ਬੱਦਲ ਗਰੜਾਏ।
ਤਕ ਤਕ ਮਾਰ ਨਸਾਊਆਂ ਬਹੁਤੇ ਬਿਚਲਾਏ।
ਖੇਤ ਜਿਤ ਸ੍ਰੀ ਸਾਹਿਬਾਂ ਜਗ ਸਾਕੇ ਪਾਏ।
ਬੁਰਜਾਂ ਵਾਂਗੂ ਢਾਇ ਕਰ ਸਭ ਗਰਦ ਮਿਲਾਏ।
ਜਣੁ ਦੂਰੋਂ ਆਏ ਪਾਹੁਨੇ ਸੁਖ ਨੀਂਦ ਸੁਵਾਏ ॥੧੧॥

ਪੜ੍ਹਿਆ 'ਜੁਧ' ਮੈਂ ਗੁਰੂ ਦਾ ਕੰਮ ਹੋਵਨਿ ਰਾਸ।
ਨਜ਼ਰ ਮਿਹਰ ਦੀ ਜੀਵੀਏ ਪੂਰੇ ਮਨ ਆਸ।
ਮੌਜ ਦਰਿਦ੍ਰ ਬਿਦਾਰਿਆ ਮੰਨੇ ਅਰਦਾਸਿ।
ਏਥੇ ਓਥੇ ਓਟ ਤੂੰ, ਤੇਰਾ ਪਰਗਾਸ।
ਸ੍ਰੀ ਗੋਬਿੰਦ ਸਿੰਘ ਮਨਾਈਐ, ਨਿਤ ਹੋਣ ਹੁਲਾਸ।
ਅਣੀਰਾਇ ਜਸ ਜੰਪਿਆ, ਮੇਟੈ ਜਮ ਤ੍ਰਾਸ ॥੧੨॥

---

1. ਤੀਰ; 2. ਤੇਜ਼।

# (੨੦) ਪਉੜੀਆਂ ਗੁਰੂ ਗੋਬਿੰਦ ਸਿੰਘ ਜੀ ਕੀਆਂ

ਇਹ ਰਚਨਾ ਖ਼ਾਨਦਾਨੀ ਢਾਡੀਆਂ ਦੀ ਹੈ ਜੋ ਸਦੀਆਂ ਤੋਂ ਪੰਜਾਬੀ ਦੇ ਨਰੋਏ ਪੇਂਡੂ ਬੋਲਾਂ ਰਾਹੀਂ ਬੀਰ-ਗਾਥਾ ਗਾਉਂਦੇ ਆਏ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਜਿਥੇ ਅਨੇਕਾਂ ਪੰਡਿਤ ਵਿਦਵਾਨ ਤੇ ਆਲਮ ਫ਼ਾਜ਼ਿਲ ਕਵੀ ਸਨ, ਉਥੇ ਲੋਕ-ਸਾਹਿਤ ਦੀ ਪਰੰਪਰਾ ਦੇ ਕਲਾਕਾਰ ਮੀਰ ਮੁਸ਼ਕੀ ਤੇ ਛਬੀਲੇ ਵਰਗੇ ਢਾਡੀ ਵੀ ਰੱਖੇ ਹੋਏ ਸਨ ਜੋ ਗਰਜਵੀਆਂ ਵਾਰਾਂ ਗਾ ਗਾ ਕੇ ਸਿੰਘ ਬੀਰਾਂ ਨੂੰ ਉਤਸ਼ਾਹਿਤ ਕਰਦੇ ਰਹਿੰਦੇ ਸਨ। ਇਨ੍ਹਾਂ ਦੇ ਪੇਂਡੂ ਬੋਲ ਵੱਖਰੀ ਨੁਹਾਰ ਵਾਲੇ ਸਨ।

ਇਹ ਕੁਝ ਕੁ ਪਉੜੀਆਂ ਉਨ੍ਹਾਂ ਢਾਡੀਆਂ ਦੀਆਂ ਯਾਦਗਾਰੀ ਨਿਸ਼ਾਨੀਆਂ ਬਾਕੀ ਹਨ, ਜਿਨ੍ਹਾਂ ਵਿਚ ਗੁਰੂ ਦਸਮੇਸ਼ ਜੀ ਦੀ ਬਹਾਦਰੀ ਦਾ ਜਸ ਗਾਇਆ ਗਿਆ ਹੈ, ਖ਼ਾਸ ਕਰਕੇ ਇਨ੍ਹਾਂ ਦਾ ਆਪਣਾ ਲਹਿਜਾ ਖ਼ਾਸ ਧਿਆਨ ਦਾ ਹੱਕਦਾਰ ਹੈ। ਭੰਗਾਣੀ ਦੀ ਰਣ-ਭੂਮੀ ਵਿਚ ਪੈਰ ਪਾਉਣ ਲਈ ਗੁਰੂ ਸਾਹਿਬ ਕਿਸ ਤਰ੍ਹਾਂ ਇਸ਼ਨਾਨ ਕਰ ਕੇ ਤਿਆਰੀ ਕਰਦੇ ਤੇ ਰਾਜੇ ਹਰੀਚੰਦ ਨੂੰ ਤੀਰ ਨਾਲ ਵਿੰਨ੍ਹ ਕੇ ਫ਼ਤੇ ਪਾਉਂਦੇ ਹਨ, ਇਹ ਸਿੱਧਾ-ਸਾਦਾ ਸੰਖੇਪ ਬਿਆਨ ਸੱਚਮੁੱਚ ਟੁੰਬਣ ਵਾਲਾ ਹੈ। ਪਾਠਕਾਂ ਨੇ ਪਿੱਛੇ ਦੇਖਿਆ ਹੋਵੇਗਾ ਕਿ ਜਾਨ ਕਵੀ ਨੇ ਦੀਵਾਨ ਅਲਿਫ਼ ਖ਼ਾਂ ਦੀ ਚੜ੍ਹਾਈ ਸਮੇਂ ਵੀ ਉਸਦਾ ਇਸ਼ਨਾਨ ਕਰ ਕੇ ਤਿਆਰ-ਬਰ-ਤਿਆਰ ਹੋਣਾ ਦੱਸਿਆ ਹੈ। ਦਰਅਸਲ ਸੂਰਮਾ ਜਦੋਂ ਜੰਗ ਨੂੰ ਜਾਂਦਾ ਹੈ ਤਾਂ ਉਹ ਸਭੇ ਡਰ ਲਾਹ ਕੇ ਟਿਚਨ ਹੋ ਕੇ ਟੁਰਦਾ ਹੈ।

## ਪਉੜੀਆਂ ਗੁਰੂ ਗੋਬਿੰਦ ਸਿੰਘ ਜੀ ਕੀਆਂ

ਤੂ ਸਾਢ ਤਿਹਥੀ ਮੇਦਨੀ ਸਭ ਧੰਦੈ ਲਾਈ।
ਤੂ ਵਡਾ ਪੁਰਖ ਮਹਾਂ ਬਲੀ ਧੁਰ ਅਜ਼ਮਤਿ ਪਾਈ।
ਤੂ ਜਗ ਆਇਓਂ ਬਲਰਾਜ ਹੋ ਤੂੰ ਦੇਹਿ ਵਧਾਈ।
ਤੈਨੂੰ ਜਨਕ ਧਰੇ ਸਿਰ ਸੇਹਰੇ ਸੀਤਾ ਪਰਣਾਈ।
ਤੂ ਨਾਮੇ ਉਤੇ ਬਹੁੜਿਓਂ ਮੁਈ ਗਊ ਜਿਵਾਈ।
ਤੂ ਦ੍ਰੋਪਤਾਂ ਦੀ ਪੈਜ ਰਾਖੀਆ ਕਾਇਆਂ ਕਜਵਾਈ।
ਤੂ ਮੱਛ ਅਕਾਸ਼ੋਂ ਲਾਹਿਆ ਧਰ ਮਨੁੱਖ ਚਲਾਈ।
ਨਾਨਕ, ਅੰਗਦ, ਅਮਰਦਾਸ ਰਲ ਭਗਤਿ ਕਮਾਈ।
ਤੂੰ ਚਹੁ ਜੁਗਾਂ ਵਿਚ ਪੜ੍ਹੀਂਦਾ, ਚਾਰ ਵੇਦ ਉਗਾਹੀ।
ਤੇਗ ਬਧੀ ਗੁਰੂ ਗੋਬਿੰਦ ਸਿੰਘ ਦਸਵੀਂ ਪਾਤਸ਼ਾਹੀ॥੧॥

ਨ੍ਹਾਉਣ ਰਚਿਆ ਗੁਰੂ ਨੇ ਨੀਰ ਗਰਮ ਕਰਾਇਆ।
ਹੀਰੇ ਮੋਤੀ ਜੜਤ ਕਰਿ ਚੌਂਕੀ ਉਸਤਾਕਾਰ ਲਿਆਇਆ।
ਗੁਰੂ ਨ੍ਹਾਤਾ ਧੀਰਜ ਬੰਨ੍ਹ ਕੇ ਮਨਿ ਨਾਨਕ ਪੁਰਖ ਧਿਆਇਆ।
ਹੋਇਆ ਹੁਕਮ ਅਗਾੜਿਆਂ ਤਾਜੀ[1] ਮੰਗਵਾਇਆ।
ਥਾਨੋਂ ਖੁਲ੍ਹਾ ਵਰਤਮਾਨ ਢੌਰ ਨਚਦਾ ਆਇਆ।
ਉਹ ਦੇ ਮੂੰਹ ਲਿਆਇਕੈ ਮੜਕੀ ਸਾਰ[2] ਚਬਾਇਆ।
ਉਪਰਿ ਵਰਤਾਇਆ ਖਰਖਰਾ, ਝਾੜ ਮੋਟੇ ਲੂੰਅ ਉਠਾਇਆ।
ਉਹਦੇ ਉਪਰ ਕੜਾ ਖਿਚਾਇਆ, ਕੜਾ ਖਿਚਕੇ ਤੰਗ ਟਿਕਾਇਆ।
ਉਹਦੇ ਉਪਰ ਗੰਢੀਂ ਦਿਤੀਆਂ, ਜਿਉਂ ਹੱਟ ਬਜਾਜ ਖੁਲ੍ਹਾਇਆ।
ਐਰਾਕੀ ਦੇਖੋ ਵਾਹੁ ਗੁਰੂ ਦਾ, ਰਥਵਾਙ ਹੋ ਆਇਆ।
ਕਾਨ੍ਹ ਭਗਤ ਜਿਸਨੂੰ ਸਲਾਹਿਆ, ਖਾੜੇ ਗੋਬਿੰਦ ਸਿੰਘ ਆਇਆ॥੨॥

ਹਰੀਚੰਦ ਵੰਗਾਰਿਆ, ਰਣ ਨਾਚੇ ਘੋੜੇ।
ਬਾਣ ਚਲਿਤਾ ਸੋਧਕੇ, ਤੀਰ ਤਾਜਾ ਜੋੜੇ।
ਜਾਣੁ ਧਤੀਰਾ ਬਾਹ ਵਿਚ ਚੁਖ ਚਿੰਜੂ ਬੋੜੇ।
ਆਖ ਛਬੀਲੇ ਢਾਡੀਆ, ਕਿਤ ਵੰਞਿ ਮਰੋੜੇ॥੩॥

ਸੇਲ[3] ਪੱਕੇ ਵੱਟੇ ਦਸ ਸੇਰ, ਲੋਹਾਰਾਂ ਆਂਦੀ ਢਾਲ ਕੇ।
ਸੇਲ ਨਹੀਂ ਇਹ ਸ਼ੀਂਹਣੀ, ਮਾਣਸ ਖਾਂਦੀ ਲੈਂਦੀ ਭਾਲ ਕੇ।
ਗੁਰ ਵਾਹੀ ਰਾਜ ਸਵਾਲੀਏ, ਕਰਿ ਡੱਕਰੇ ਧਸੀ ਪਤਾਲ ਕੇ।
ਰਣ ਬਿੱਜੁ ਪਈ ਭੁਚਾਲ ਕੇ॥੪॥

ਕਰੀ ਚੜ੍ਹਾਈ ਸੋਢੀਆਂ, ਗਹਿਰੀ ਸੱਟ ਪਈ ਜਮਧਾਣੀ।
ਲਡੂ ਖੁਰਮੇ ਸਾਰ ਦੇ ਰਾਜੇ ਮਿਹਮਾਣੀਂ।
ਕੋਟੀਂ ਰੋਵਣ ਰਾਣੀਆਂ ਢੁਕਣ ਮੁਕਾਣੀ।
ਫਤੇ ਪਾਈ ਗੋਬਿੰਦ ਸਿੰਘ ਜਿਤਿਆ ਭੰਗਾਣੀ॥੫॥

ਕੜਖਾ॥
ਬਾਣ ਬੰਦੂਕ ਹਥ ਨਾਲ ਗੋਲਾ ਛੁਟੈ
ਮਹਾਂ ਭਯ ਭੀਮ ਕੀਨੋ ਕੜਾਕਾ।
ਸੂਰ ਸਾਮੁਹਿ ਭਿੜੇ ਦੇਵ ਦਾਨੋਂ ਡਰੈਂ
ਲੰਕਪਤਿ ਲਰਜ਼ਯੋ ਖਾ ਧੜਾਕਾ।
ਹੂਰ ਬੀਰਨ ਬਰੀ ਤੱਤ ਜੋਗਨਿ ਤਰੀ
ਖੋਪਰੀ ਦੇਤ ਕਾਲੀ ਜੜਾਕਾ।
ਹੰਡੂਰ, ਕਹਿਲੂਰ, ਜਸਵਾਲ, ਡਢਵਾਲ ਲੌਂ
ਧਾਰ ਬਾਈ ਭੱਜੀ ਹੈ ਭੜਾਕਾ।
ਕਰ ਦਾਹਨੇ ਸਦਾ ਸ੍ਰੀ ਭਗਉਤੀ, ਰਖਿਆ ਕਰੇ
ਮੀਰ ਮੁਸ਼ਕੀ ਗਾਵਹਿ ਜਸ ਵਾਂਕਾ॥੧॥

1. ਘੋੜਾ; 2. ਕੰਡਿਆਲਾ; 3. ਬਰਛੀ।

ਕਬਿੱਤ॥
ਬਜੈ ਨਿਸ਼ਾਨ ਡੰਕ ਕੋ ਭਜੰਤ ਭੂਪ ਲੰਕ ਕੋ
ਹਨੂੰ ਦੁਰਾਇ ਅੰਕ ਕੋ ਨ ਧੀਰ ਧਰੈ ਬਿੰਦ ਜੀ।
ਮਹੀ ਚਲੈ ਤਲਾ ਤਲੈਂ ਸੁਮੇਰ ਪਾਤ ਜਯੋ ਹਲੈਂ
ਬਰਾਹ ਦਾਢ ਕੋ ਦਲੈ ਡਰਯੋ ਫਿਰੈ ਫਨਿੰਦ[1] ਜੀ।
ਤਜੈ ਮਹੇਸ਼ ਧਯਾਨ ਕੋ ਨ ਰੰਗ ਭਾਸਮਾਨ ਕੋ
ਪਰੰਤ ਕੰਪ ਪ੍ਰਾਨ ਕੋ ਦਸੋਂ ਦਿਸੈ ਨਗਿੰਦ[2] ਜੀ।
ਪਰੀ ਪੁਕਾਰ ਆਨ ਕੈ ਚਲਯੋ ਸੁ ਠਾਠ ਠਾਨ ਕੈ
ਸਨਧਬਧ ਜਵਾਨ ਕੈ ਚਢਯੋ ਗੁਰੂ ਗੋਬਿੰਦ ਜੀ॥੨॥

---

1. ਸ਼ੇਸ਼ਨਾਗ; 2. ਪਹਾੜ।

# (੨੧) ਵਾਰ ਪਾਤਸ਼ਾਹੀ ਦਸਵੀਂ ਕੀ

ਇਹ ਤਾਂ ਅਸੀਂ ਜਾਣਦੇ ਹਾਂ ਕਿ ਸਤਿਗੁਰਾਂ ਦੇ ਦਰਬਾਰ ਵਿਚ ਅਨੇਕਾਂ ਪ੍ਰਬੀਨ ਢਾਡੀ ਰਹਿੰਦੇ ਸਨ ਜੋ ਸਿੱਖ ਸੂਰਮਿਆਂ ਨੂੰ ਮੁਗ਼ਲ ਸਾਮਰਾਜ ਤੇ ਪਹਾੜੀ ਰਾਜਿਆਂ ਦੇ ਜਬਰ ਵਿਰੁੱਧ ਵੰਗਾਰਦੇ ਰਹਿੰਦੇ ਸਨ। ਜਦੋਂ ਇਨ੍ਹਾਂ ਬੀਰ ਰਸੀ ਵਾਰਾਂ ਸਦਕਾ ਧਰਮ-ਜੋਧੇ ਉਤਸ਼ਾਹਿਤ ਹੁੰਦੇ ਗਏ ਤਾਂ ਉਨ੍ਹਾਂ ਮੌਕਾ ਪੈਣ 'ਤੇ ਸ਼ਾਹੀ ਸੈਨਾ ਦੇ ਭਾੜੇ ਦੇ ਸਿਪਾਹੀਆਂ ਨੂੰ ਥਾਂ-ਥਾਂ ਹਾਰਾਂ ਦਿੱਤੀਆਂ। ਕਵੀਆਂ ਅਤੇ ਢਾਡੀਆਂ ਲਈ ਇਹ ਨਵਾਂ ਮਜ਼ਮੂਨ ਸੀ ਕਿ ਹੁਣ ਉਹ ਆਪਣੇ ਬਹਾਦਰ ਸੰਗਰਾਮੀਆਂ ਦੀਆਂ ਵਾਰਾਂ ਗਾਉਣ। ਗੁਰੂ ਸਾਹਿਬ ਨੇ ਆਪ ਕਿਸੇ ਉੱਤੇ ਹਮਲਾ ਨਹੀਂ ਕੀਤਾ, ਜੋ ਜੋ ਹਮਲਾਵਰ ਅਨੰਦਪੁਰ 'ਤੇ ਚੜ੍ਹ ਕੇ ਆਇਆ, ਉਨ੍ਹਾਂ ਜਾਬਰਾਂ ਦੇ ਦੰਦ ਜ਼ਰੂਰ ਖੱਟੇ ਕੀਤੇ। ਜਿਉਂ-ਜਿਉਂ ਅਜੇਹੇ ਧਰਮ-ਯੁੱਧ ਜਿੱਤੇ ਜਾਂਦੇ ਰਹੇ, ਤਿਉਂ-ਤਿਉਂ ਨਵੀਆਂ ਵਾਰਾਂ ਦੀਆਂ ਗੁੰਜਾਰਾਂ ਗੂੰਜਣ ਲੱਗੀਆਂ।

ਅਨੰਦਪੁਰ ਦੀਆਂ ਲੜਾਈਆਂ ਸਬੰਧੀ ਇਕ ਅਮੋਲਕ ਵਾਰ ਦਾ ਖਰੜਾ ਮੈਨੂੰ ਪ੍ਰਾਪਤ ਹੈ ਜੋ ਕਿਸੇ ਸਮਕਾਲੀ ਦਰਬਾਰੀ ਕਵੀ ਦੀ ਰਚਨਾ ਪ੍ਰਤੀਤ ਹੁੰਦੀ ਹੈ। ਇਸ ਵਾਰ ਵਿਚ ਕੱਤਕ 1757 ਬਿ. ਵਿਚ ਹੋਏ ਨਿਰਮੋਹਗੜ੍ਹ ਦੇ ਜੁੱਧ ਦਾ ਵਰਣਨ ਹੈ, ਜਿਸ ਵਿਚ ਮੁਗ਼ਲ ਸੈਨਾ ਦਾ ਸਿਪਾਹਸਲਾਰ ਰੁਸਤਮ ਖ਼ਾਂ ਮਾਰਿਆ ਗਿਆ ਸੀ। ਖ਼ਾਨ ਦੀ ਕਬਰ ਅਜੇ ਤਕ ਝਖੀਆਂ ਪਿੰਡ ਦੀ ਜੂਹ ਵਿਚ ਮੌਜੂਦ ਹੈ।

ਪਹਾੜੀ ਰਾਜਿਆਂ ਵੱਲੋਂ ਬਾਰ-ਬਾਰ ਸ਼ਿਕਾਇਤਾਂ ਕਰਨ 'ਤੇ ਸੂਬਾ ਲਾਹੌਰ ਜ਼ਬਰਦਸਤ ਖ਼ਾਂ ਦੇ ਭੇਜੇ ਰੁਸਤਮ ਖ਼ਾਂ ਤੇ ਹਿੰਮਤ ਖ਼ਾਂ ਇਹ ਦਾਅਵਾ ਕਰਕੇ ਆਏ ਸਨ ਕਿ ਅਸੀਂ ਗੁਰੂ ਨੂੰ ਇਸ ਪਹਾੜੀ ਟਿੱਬੇ ਤੋਂ ਕੱਢ ਕੇ ਦਮ ਲਵਾਂਗੇ। 7 ਕੱਤਕ ਬਿ. 1757 ਨੂੰ ਨਿਰਮੋਹਗੜ੍ਹ ਪਹਿਲੀ ਝੜਪ ਹੋਈ, ਜਿਸ ਵਿਚ ਦੀਵਾਨ ਸਾਹਿਬ ਸਿੰਘ ਛਿੱਬਰ ਤੇ ਭਾਈ ਦਿਆਲੇ ਦਾ ਸਪੁੱਤਰ ਮਥਰਾ ਮਾਰਿਆ ਗਿਆ। ਫਿਰ 12-13 ਕੱਤਕ ਦਿਨ ਐਤ-ਸੋਮ ਨੂੰ ਕਰਾਰੀ ਜੰਗ ਹੋਈ ਜਿਸ ਵਿਚ ਗੁਰੂ ਸਾਹਿਬ ਦੇ ਤੀਰਾਂ ਨਾਲ ਸ਼ਾਹੀ ਫ਼ੌਜ ਦਾ ਜਰਨੈਲ ਰੁਸਤਮ ਖ਼ਾਂ ਮਾਰਿਆ ਗਿਆ ਤੇ ਇਸ ਤੋਂ ਪਿੱਛੋਂ ਇਸ ਦਾ ਭਾਈ ਹਿੰਮਤ ਖ਼ਾਂ ਤੁਰਕ ਫ਼ੌਜ ਨੂੰ ਲੜਾਉਂਦਾ ਰਿਹਾ। ਆਖ਼ਿਰ ਗੁਰੂ ਸਾਹਿਬ ਨਿਰਮੋਹਗੜ੍ਹ ਛੱਡ ਕੇ 14 ਕੱਤਕ ਨੂੰ ਬਸਾਲੀ ਵੱਲ ਨਿਕਲ ਗਏ ਜਿਥੇ ਕਿ ਸਤਲੁਜ ਕੰਢੇ ਮੁੜ ਟੱਕਰ ਹੋਈ। ਦਰਅਸਲ 13 ਕੱਤਕ ਦਿਨ ਸੋਮਵਾਰ ਦੀ ਲੜਾਈ ਘਮਸਾਣ ਦਾ ਜੁੱਧ ਸੀ। ਵਾਰ ਕਰਤਾ ਇਸੇ ਦਿਨ ਦਾ ਸੁਭਾਵਿਕ ਜ਼ਿਕਰ ਕਰਦਾ ਕਹਿੰਦਾ ਹੈ:

ਗਾਲਿਬ ਭਏ ਪਠਾਣ ਰਣਿ, ਦੀਨੇ ਸਿੰਘ ਹਟਾਇ।
ਜਾਮ ਰਹੇ ਦਿਨ ਸੋਮ ਕੈ, ਸੂਰਨ ਕੀਨੋ ਤਾਇ॥੪੮॥

ਭਾਈ ਕੇਸਰ ਸਿੰਘ ਛਿੱਬਰ ਨੇ ਵੀ ਇਸ ਜੰਗ ਦਾ ਜ਼ਿਕਰ ਕੀਤਾ ਹੈ, ਪਰ ਭੁੱਲ ਨਾਲ ਸਾਲ ਹੋਰ ਦਿੱਤਾ ਹੈ:

ਸੰਮਤ ਸਤਾਰਾਂ ਸੈ ਬਾਹਟ ਜਬ ਭਏ।
ਤਬ ਰਾਜੇ ਲੈਕੇ ਚਮੂੰ ਤੁਰਕਾ ਦੀ ਚੜ੍ਹਿ ਪਏ।
ਰੁਸਤਮ ਖਾਨ ਤੇ ਦਿਲਾਵਰ ਖਾਨ।
ਅਉਰੰਗੇ ਦੀ ਤ੍ਰਫੋਂ ਆਏ ਸੱਦੇ ਰਾਜਾਨ ॥੫੩੧॥
ਰਾਜਿਆਂ ਲਿਖਿ ਲਿਖਿ ਕੇ ਕਾਗਦ ਪਠਾਏ।
ਤਬਿ ਅਉਰੰਗੇ ਪਾਸਹੁੰ ਇਹ ਦੋਵੇਂ ਸਿਰਦਾਰ ਆਏ।

*(ਬੰਸਾਵਲੀਨਾਮਾ, ਦਸਵਾਂ ਚਰਣ)*

ਇਸ ਜੰਗ ਵਿਚ ਗੁਰੂ ਸਾਹਿਬ ਵੱਲੋਂ ਭਾਈ ਚੈਂਚਲ ਸਿੰਘ, ਭਾਈ ਮਨੀ ਸਿੰਘ ਦੇ ਦੋਵੇਂ ਵੱਡੇ ਸਪੁੱਤਰ—ਭਾਈ ਚਿਤ੍ਰ ਸਿੰਘ ਤੇ ਬਚਿਤ੍ਰ ਸਿੰਘ, ਜੁਝਾਰ ਸਿੰਘ, ਹਰੀ ਸਿੰਘ, ਫਤੇ ਸਿੰਘ ਅਤੇ ਬੁਧ ਸਿੰਘ ਆਦਿ ਮੋਹਰੀ ਸੂਰਮੇ ਲੜੇ ਸਨ। ਸਹਿਜ ਸੁਭਾ ਲੜਾਈ ਦਾ ਦਿਨ ਦੱਸਣਾ, ਮੁਖੀਏ ਸਿੰਘ ਦੀ ਨਾਮਾਵਲੀ ਤੇ ਵਰਣਨ ਦੀ ਪੁਰਾਤਨ ਸ਼ੈਲੀ ਸਿੱਧ ਕਰਦੀ ਹੈ ਕਿ ਇਹ ਵਾਰ ਕਿਸੇ ਸਮਕਾਲੀ ਕਵੀ ਦੀ ਕ੍ਰਿਤ ਹੀ ਹੈ। ਵਾਰ ਦੀ ਸ਼ਬਦਾਵਲੀ ਉੱਤੇ 'ਦੁਰਗਾ ਦੀ ਵਾਰ' ਦਾ ਪ੍ਰਭਾਵ ਡੂੰਘਾ ਹੈ। ਕਈ ਟੋਟੇ ਜਿਵੇਂ—ਦੁਹਾਂ ਕੰਧਾਰਾਂ ਮੁਹਿ ਜੁੜੇ, ਜੰਗ ਮੁਸਾਫਾ ਬੱਜਿਆ ਆਦਿ ਉਵੇਂ ਜਿਵੇਂ ਪਰੋਤੇ ਗਏ ਹਨ। ਸਤੇ ਬਲਵੰਡ ਵਾਲੀ ਰਾਮਕਲੀ ਵਾਰ ਦੀ ਤੁਕ ਵੀ ਵਰਤੋਂ ਵਿਚ ਲਿਆਂਦੀ ਹੈ। 'ਚੜ੍ਹਦਾ ਹੋਇਆ ਬੋਲਿਆ ਪੈਜ ਰਖੀਂ ਆਪਣੇ ਨਾਂਵ ਦੀ', ਤੁਕ ਅਜੇ ਵੀ ਨਿਹੰਗ ਸਿੰਘਾਂ ਵਿਚ ਆਮ ਪ੍ਰਚਲਿਤ ਹੈ, ਸ਼ਾਇਦ ਇਹ ਇਸੇ ਵਾਰ ਤੋਂ ਲਈ ਗਈ ਹੈ।

## ਵਾਰ ਪਾਤਸ਼ਾਹੀ ਦਸਵੀਂ ਕੀ

ਦੋਹਰਾ— ਪ੍ਰਿਥਮ ਸਿਮਰਹੋਂ ਤਾਸ ਕਉ, ਜਾਂ ਸਮ ਅਵਰੁ ਨ ਕੋਇ।
ਰਣ ਜੂਝੰਤੇ ਸੂਰਿਆਂ ਰਛਾ ਕਰੇ ਖਲੋਇ ॥੧॥

ਡਉਰੂ ਘਣਤਣ ਬਾਜਿਓ, ਪੜੀ ਨਗਾਰੇ ਚੋਟ।
ਰੁਸਤੁਮ ਖਾਂ ਚੜ੍ਹਿ ਧਾਇਓ ਜੁ ਸਿੰਘ ਮੁਕਾਊਂ ਘੋਟ ॥੨॥

ਸੋਰਠਾ— ਮਾਲਨੇਰ ਤਟ ਧਾਇ ਨਾਤਰ ਤਾਕੇ ਕੁੰਜ ਪੁਰ।
ਸਿੰਘਨ ਦੀਆਂ ਉਠਾਇ ਮਾਰਗ ਚਲੈ ਨ ਮਹਤ ਪੁਰ ॥੩॥

ਪਉੜੀ— ਫਉਜਾਂ ਭੇਜੀਆਂ ਖੁਨਸ ਕੈ, ਸੁਰ-ਸੁਰਤਿ ਦਿਤੀ ਹਲਕਾਰਿਆਂ।
ਮੁਹਰਖੇ ਨਿਕਲੇ ਲਸਕਰੋਂ ਚਿਤ ਪੂਨੀ ਧਰੇ ਵਿਚਾਰਿਆਂ।
ਵਿਚੇ ਗੁਰੂ ਗੋਬਿੰਦ ਸਿੰਘ ਆਨੰਦਪੁਰੇ ਨੂੰ ਮਾਰਿਆ।
ਤੁਸੀਂ ਭਰਾਵਾਂ ਖੱਲੀਆਂ, ਮੈਂ ਸਿਰ ਉਮਰਾਵਾਂ ਭਾਰਿਆਂ।
ਗਉਗਾ ਸੁਣਿਆਂ ਮੁਲਖ ਵਿਚ, ਸਿੰਘ ਫਿਰਦੇ ਵਿਚ ਗਲ੍ਹਿਆਰਿਆਂ।
ਮਾਰਾਂ ਘੋੜਿਆਂ ਸੂਰਿਆਂ, ਝੰਡੇ ਦੇ ਨਾਲ ਝੁਲਾਰਿਆ।
ਮਰਸਣ ਹਾਲ ਜ਼ਬੂਨ[1] ਹੋਇ, ਕੀ ਕਰਨਾ ਇਨ੍ਹਾਂ ਵਿਚਾਰਿਆਂ।
ਥੋੜੇ ਸੂਰੀਂ ਧਾਇਕੈ ਚੰਨ ਬੰਨ ਲਇਆ ਸਣ ਤਾਰਿਆਂ।
ਗੜ੍ਹ ਟੂਟਣ ਕਟਕਾਂ ਧਾਰਿਆਂ ॥੪॥

1. ਮਾੜੇ।

ਦੋਹਰਾ— ਸ਼ੁਤ੍ਰ ਨਾਲ ਧਰਕੀ ਧਰਤਿ, ਛੁਟਾ ਪਾਸਣਾ ਆਇ।
ਰੁਸਤੁਮ ਮਨ ਮਹਿ ਯਹਿ ਮਿਥੀ, ਗਹਿ ਮਰਹੂੰ ਅਬ ਜਾਇ॥੫॥
ਛੁਟੀ ਪਰਬਤੀ ਦਸਤ ਥੀਂ, ਸਰਪਟ ਗਏ ਤੁਰੰਗ।
ਰਮਨੇ ਸਿੰਘ ਉਦਾਸ ਮਤਿ ਸਾਹਿਬ ਕੇ ਕਰ ਭੰਗ॥੬॥

ਪਉੜੀ— ਸਾਹਿਬ ਬਚਨੁ ਅਲਾਇਆ, ਆਨੰਦ ਮਨੈ ਮੁਸਕਾਇ ਕੈ।
ਚੈਂਚਲ ਸਿੰਘ, ਜੁਝਾਰ ਸਿੰਘ ਨੂੰ ਪਾਸ ਅਪਣੇ ਬੈਠਾਇ ਕੈ।
ਤੁਰਕਾਂ ਦੀਆਂ ਫਉਜਾਂ ਆਈਆਂ ਸਿੰਘਾਂ ਉਪਰਿ ਗੁੱਸਾ ਖਾਇ ਕੈ।
ਭਾਈ ਸੈਣਾ ਸੱਦਿਆ, ਅਰਦਾਸਿ ਧਰੀ ਲਿਖਵਾਇ ਕੈ।
ਹਰੀ ਸਿੰਘ ਹੋਰ ਸੂਰ ਸੰਤਿ, ਸਭ ਪੁਛੇ ਮਤਾ ਪਕਾਇ ਕੈ।
ਕੀ ਕਰਨੀ ਹੈ ਉਸ ਸਮੇਂ ਜਾਂ ਬਿਜੁ ਪਵੈ ਝਰਲਾਇ ਕੈ।
ਬੋਲਿਆ ਚਿਤ੍ਰ ਬਚਿਤ੍ਰ ਸਿੰਘ 'ਰਣ ਹੋਲੀ ਖੇਲਾਂ ਜਾਇ ਕੈ।
ਪਹਿਲਾਂ ਖੰਡਾ ਝਾੜਨਾ, ਰੁਸਤਮ ਦੇ ਸਿਰ ਕੜਕਾਇ ਕੈ'।
ਕਮਰਾਂ ਕਸੀਆਂ ਸੂਰਿਆਂ, ਝਬ ਤੋੜੇ ਸਭ ਸੁਲੁਗਾਇ ਕੈ।
ਗਜਗਾਹਾ ਬੰਨੀਆਂ ਘੋੜਿਆਂ, ਕਲਗੀਆਂ ਸਿਰ ਦਸਤ ਫਿਰਾਇ ਕੈ।
ਫੜ ਵਾਗਾਂ ਨਿਕਲੇ ਪਾਇ ਕੈ, ਜਿਉਂ ਸ਼ੀਂਹ ਪਵੈ ਘੁਰ੍ਰਾਇ ਕੈ॥੭॥

ਸਵੈਯਾ— ਜਬ ਉਠ ਪ੍ਰਭਾਤ ਮੈਦਾਨ ਬਿਖੈ, ਰਣਜੀਤ ਨਗਾਰ ਪੁਕਾਰ ਕੀਓ।
ਸਭ ਸੰਗਿ ਸਿਪਾਹ ਕਸੂਨਿ ਘਨੀ ਕਰਿ ਸਘਰ ਫਉਜ ਉਤਾਰ ਦੀਓ।
ਰਣਰੰਗ ਕਲੋਲ ਉਪੰਗ ਘਨੀ, ਸਭ ਅਪਨੀ ਠਉਰ ਉਸਾਰ ਦੀਓ।
ਸਭ ਕਾਇਰ ਹੈਂ ਜੋ ਰਹੈਂ ਗੜ੍ਹ ਮੈਂ, ਪ੍ਰਭ ਕਾ ਸਭ ਅੰਤ ਬਿਸਾਰ ਦੀਓ॥੮॥

ਖਾਲਸੇ ਕਾ ਅਸਵਾਰਾ

ਦੋਹਰਾ— ਨਿਕਲੇ ਜਾਨ ਬਿਸਾਰ ਕੈ, ਸੂਰਿਓ ਕੈਂ ਤਨ ਤਾਇ।
ਘੁਰਰੇ ਫਉਜਾਂ ਦੇਖ ਕੈ, ਮੂਛੋਂ ਦਸਤ ਫਿਰਾਇ॥੯॥

ਸ੍ਰੀ ਸਾਹਿਬ ਕਉ ਧੂਪ ਦੇਹ, ਗਲ ਡਾਰੈਂ ਭਰ ਆਹੁ।
'ਦੀਨ-ਮਜ਼ਬ ਕੈ ਜੁਧ ਮੈ, ਪਤਿ ਰਾਖੀਂ ਪਤਿਸ਼ਾਹੁ'॥੧੦॥

ਪਉੜੀ— ਸੂਰੇ ਧਉੜੇ ਜੁਧ ਨੂੰ, ਚੜਿ ਚੜਿ ਕੈ ਸਭਾ ਧਾਂਵਦੀ।
ਕਲਗੀਵਾਲਾ ਬੋਲਿਆ, 'ਸ਼ੁਭ ਸਾਈ, ਜੋ ਤੁਧ ਭਾਂਵਦੀ।'
ਸਾਹਿਬਜ਼ਾਦੇ ਚੜ੍ਹਿ ਨਿਕਲੇ, ਜਿਨ੍ਹਾਂ ਨੂੰ ਪ੍ਰਿਥੀ ਗਾਂਵਦੀ।
ਉਮੱਲ ਸੂਰੇ ਨਿਕਲੇ, ਸਿਰ ਮਉਤ ਫਿਰੈ ਗਣਣਾਂਵਦੀ[1]।
ਚੜ੍ਹਦਾ ਹੋਇਆ ਬੋਲਿਆ, 'ਪੈਜ ਰੱਖੀਂ ਆਪਣੇ ਨਾਂਵ ਦੀ'॥੧੧॥

ਅਥ ਸੰਗ੍ਰਾਮ

ਦੋਹਰਾ— ਮਾਰੂ ਕੜਕਿਆ ਰਣ ਬਿਖੈ, ਦੀਆਂ ਤਿਲਾਵਾ ਜਾਇ।
ਗੱਜੇ ਸਿੰਘ ਨਿਹੰਗ[2] ਜਿਉਂ, ਉਤਰੇ ਗੁੱਸਾ ਖਾਇ॥੧੧॥

---

1. ਗੱਜਦੀ; 2. ਮਗਰਮੱਛ।

ਪਉੜੀ— ਸੂਤਿ ਮਿਆਨੋਂ ਕੱਢੀਆਂ, ਜਾਂ ਮਾਰੂ ਰਣ ਦੀਆਂ ਰਾਣੀਆਂ।
ਦੱਖਣ ਦੀਆਂ ਅਲਬੇਲੀਆਂ, ਕੰਧਾਰ ਚੜ੍ਹਾਈਆਂ ਸਾਣੀਆਂ।
ਪਾਲਕੀਆਂ ਵਿਚ ਗਣਕਦੀਆਂ, ਜਿਉਂ ਮਹਲੀਂ ਛਣਕਣ ਰਾਣੀਆਂ।
ਹਉਦਿਆਂ ਵਿਚਹੁੰ ਫਿਰ ਗਈਆਂ, ਜਿਉਂ ਇੰਦ੍ਰ ਦੀਆਂ ਇੰਦ੍ਰਾਣੀਆਂ।
ਮੂਲ ਨ ਬੋਲੈ ਦੁੱਖ ਸੁਖ, ਜਿਨ੍ਹਾਂ ਦੇ ਸਿਰੀਂ ਵਿਹਾਣੀਆਂ।
ਰਣ ਤੇਗਾਂ ਮਉਜਾਂ ਮਾਣੀਆਂ, ਚਮਕਾਈਆਂ ਲਾਈਆਂ ਹਾਣੀਆਂ॥੧੩॥

ਦੋਹਰਾ— ਕਟਵਤ ਮੁਖ ਤੁਰਕ ਛਕੇ, ਰੁਸਤੁਮ ਲੀਨੋ ਘੇਰ।
ਬਨੀਆ ਛਟਕੁ ਕਪਾਹ ਕੇ, ਖੜਗ ਪੜੈ ਚਉਫੇਰੁ॥੧੪॥

ਪਉੜੀ— ਫੜ ਤਲਵਾਰੀਂ ਸੂਰਮੇਂ, ਜਾਂ ਰਣ ਵਿਚ ਧਾਏ।
ਸ਼ਸਤ੍ਰਧਾਰੀ ਹੁਇ ਪਏ, ਤਿਨ ਵੇਖਿ ਸਵਾਏ।
ਥੰਨਾਂ ਉੱਤੇ ਥੰਨਲੇ[1], ਧੜਿ ਮਾਰਿ ਗਿਰਾਏ।
ਪੁਰ ਕਰਿ ਕਰਿ ਕਰੜੀ ਧਨੁਖਨਾ, ਭਰ ਤੀਰ ਚਲਾਏ।
ਸਰੋਹੀ ਹਲੱਬੀ ਮਿਸਰੀਆ, ਬਰਦਵਾਨ ਝਮਾਏ।[2]
ਪੱਬਾਂ ਪਰਨੇ ਹੋਇ ਬੀਰ, ਗੁਜਰਾਤੀ ਲਾਏ।
ਆਮੋ ਸਾਹਵੇਂ ਖੜਗ ਆਇ, ਦੁੰਦਭਿ[3] ਖੜਕਾਏ।
ਹੁਕਮਸੱਤ ਦੁਇ ਸਿੰਘ ਹੋਇ, ਸੁਰ-ਪੁਰਹਿ ਸਿਧਾਏ।
ਤਾਂ ਫਿਰਿ ਬੁਧ ਸਿੰਘ ਜੁਵਾਨ ਨੂੰ, ਗੁਰੂ ਆਪ ਬੁਲਾਏ॥੧੫॥

ਦੋਹਰਾ— ਧਮਾਂ[4] ਚੌਕੜੀਆਂ ਮਚੀ, ਖੇਤ ਪੜਿਓ ਘਮਸਾਣ।
ਬਖਤ੍ਰ ਤਨ ਪਰ ਤਾਇਕੈ, ਘੁਰੋ ਖੇਤ ਪਠਾਣ॥੧੬॥

ਸਿੰਘਨ ਕੋ ਤਬ ਯੋਂ ਕਹੀ, 'ਸਿੰਘਹ ਗਹਹੁ ਨਿਸੰਗ।
ਕੜਕੀਆਂ ਆਯੁਧ ਸੇ ਸਿਰਾਂ, ਸ਼ਮਸ਼ੇਰਾਂ ਜੰਗ ਨਿਹੰਗ'॥੧੭॥

ਪਉੜੀ— ਜੰਗ ਮੁਸਾਫਾ ਬਜਿਆ, ਪੁਰੀਆਂ ਧਰਕਾਈਆਂ।
ਧਾਏ ਸੂਰੇ ਜੂ ਪੁਜ ਕੇ, ਆ ਹਾਠਾਂ ਲਾਈਆਂ।
ਆਏ ਢਾਲਾਂ ਡਾਹ ਕੈ, ਜਿਉਂ ਜਲ ਮੁਰਗਾਈਆਂ।
ਘੁਟੀਆਂ ਦੇ ਕੈ ਸਾਰ ਦੀਆਂ, ਜੋ ਪਾਲੇ ਮਾਈਆਂ।
ਮਿਆਨ ਥੀਂ ਨਿਕਲ ਸਰੋਹੀਆਂ, ਸਿਰ ਤੇ ਘੁਰਰਾਈਆਂ।
ਹਿੱਕਾਂ ਡਾਹੀਆਂ ਸੂਰਿਆਂ ਢੁਕ ਵਾਂਗ ਜਵਾਈਆਂ।
ਤੇਗਾਂ ਵਰ੍ਹੀਆਂ ਖੇਤ ਵਿਚ, ਜਿਉਂ ਮਾਸ ਕੁਟਾਈਆਂ।
ਮੁੱਛੇ ਧੜ, ਆਚਾਰ ਦੀ, ਗਾਜਰ ਹਲਵਾਈਆਂ।
ਸਿਰੀਆਂ ਰੁਲੀਆਂ ਪੰਜ ਸੇਰੀਆਂ, ਸੱਟੀਆਂ ਧੜਵਾਈਆਂ।
ਤਕਵਾ ਪਾਤਿਸ਼ਾਹ ਜੁਧ ਨਾਲਿ ਕਸਾਈਆਂ।
ਧਸੇ ਕਟਕ ਮੈਂ ਝਟਕ ਦੈ, ਰਣ ਭੁੰਨਿ ਚਲਾਈਆਂ।
ਰਾਵਣ ਨ ਮਾਰੀਆਂ ਰਾਮ ਜੁਧ, ਨਾਹੀ ਭੀਮ ਚਲਾਈਆਂ।
ਜੇਹੀਆਂ ਪਿੜ ਵਿਚ ਆਇ ਕੈ, ਸਿੰਘਾਂ ਖੜਕਾਈਆਂ॥੧੮॥

1. ਢੇਰ; 2. ਤੇਗਾਂ ਦੀਆਂ ਕਿਸਮਾਂ; 3. ਨਗਾਰੇ; 4. ਧਮੱਚੀ।

ਦੋਹਰਾ— ਭਾਰੀ ਫਉਜ ਪਠਾਣ ਕੀ, ਆਪ ਤੁਰਾ ਟਲਕਾਇ[1]।
ਪਕੜਿ ਕਮਾਨਾਂ ਨਿਕਲੇ, ਸਿੰਘ ਅਉਰ ਤੁਰਕਾਇ॥੧੯॥

ਪਉੜੀ— ਧੱਗਾਂ ਸੂਲ ਬਜਾਈਆਂ, ਸਿਰਦਾਰਾਂ ਮੁਹਰੇ ਜੋੜ ਕੈ।
ਫੜੇ ਕਮਾਨ ਗੋਬਿੰਦ ਸਿੰਘ, ਧਰਤੀ ਤੇ ਗੋਡਾ ਹੋੜ ਕੈ।
ਰੁਸਤੁਮ ਖਾਂ ਭੀ ਆਇਆ, ਰਣ ਝੰਝਲ ਘੋਰੀ ਮੋੜ ਕੈ।
ਦੁਇ ਦੁਇ ਕੈਬਰ[2] ਮਾਰਦਾ, ਜਿਹ ਨਾਲਿ ਕੰਨਾਂ ਦੇ ਜੋੜ ਕੈ।
ਪੂਰ ਕਰਿ ਮਾਰਿਆ ਪਾਤਸ਼ਾਹ, ਦੁਇ ਬਗਲਾਂ ਵਿਚ ਚਰੋੜ ਕੈ।
ਨਿਕਲ ਗਇਆ ਸਣੇ ਸਫਾਲਿਆਂ, ਬਖਤ੍ਰ ਤੇ ਚਿਲਤਾ[3] ਫੋੜ ਕੈ।
ਪਲ ਵਿਚ ਪਕੜਿ ਪਠਾਣ ਨੂੰ, ਰਣ ਮਾਰੂ ਦਿਤਾ ਬੋੜ ਕੈ।
ਅਹਿ ਘਿੰਨ ਸਨੇਹਾ ਮੋੜ ਕੈ॥੨੦॥

ਦੋਹਰਾ— ਪੜੀ ਪੁਕਾਰ ਦੋ ਤਰਫ ਮੈਂ, ਹੱਲੋ ਹੱਲਾ ਹੋਇ।
ਸਤਿਗੁਰ ਬਲਿਧਰ ਧਾਰਕੈ, ਸ਼ਤਰੂ ਲੀਓ ਪੁਰੋਇ[4]॥੨੧॥

ਪਉੜੀ— ਹੱਲਾ ਕੀਤਾ ਦੁਹ ਦਲਾਂ, ਗੰਗਾ ਜਮਨਾ ਉਮਡਾਰੀਆਂ।
ਸੂਰੇ ਮਾਰਨ ਸੂਰਿਆਂ, ਮਿਲਿ ਬਾਤਾਂ ਕਰਨ ਕਰਾਰੀਆਂ।
ਸਿਰਿ ਤੀਰੀਂ ਪਉਂਦੇ ਸੜ ਸੜਾਕ, ਤੰਗ ਤੁਪਕ ਦੀਆਂ ਕੜਕਾਰੀਆਂ।
ਕੱਢ ਕਲੇਜਾ ਲੈ ਗਈਆਂ, ਇਕ ਪਲ ਵਿਚ ਹੈਂਇਸਿਆਰੀਆਂ।
ਜੋ ਰਸਨਾ ਕਦੀ ਨ ਬੋਲੀਆਂ, ਰਣਿ ਮਾਰੋ! ਮਾਰੂ!! ਪੁਕਾਰੀਆਂ।
ਚਾਲਾ ਕੀਤਾ ਖਾਲਸੇ, ਜਨੁ ਸਾਗਰ ਪਾਣ ਪਿਟਾਰੀਆਂ।
ਪ੍ਰਭੁ ਪੇਖੈ ਕੁਦਰਤਿ ਸਾਰੀਆਂ, ਸਭ ਆਪੋ ਆਪਣੀ ਵਾਰੀਆਂ।
ਜਿਨ ਲਾਜਾਂ ਚਿਤੁ ਚਿਤਾਰੀਆਂ, ਕਬ ਜਾਨਾਂ ਕਰਨ ਪਿਆਰੀਆਂ।
ਮੁੜ ਢੁਕੇ ਸੁੱਤਿਆਂ ਮਾਰੀਆਂ॥੨੨॥

ਦੋਹਰਾ— ਜਬ ਰੁਸਤੁਮ ਭਯੋ ਬਧਮੋ, ਤਾਂ ਕੋ ਹਿੰਮਤ ਭ੍ਰਾਤ।
ਦੇਉ-ਲੋਕ ਰੁਸਤੁਮ ਭਯੋ, ਤੁਮ ਕਾਹੂ ਨਹੀਂ ਜਾਤ॥੨੩॥

ਹਿੰਮਤ ਕਾ ਤਨ ਤਾਇ ਕੈ, ਪ੍ਰਿਥੀ ਦਿਓ ਚੜ੍ਹਾਇ।
ਵੈਰ ਲਿਉਂ ਗਹਿ ਬੀਰ ਕਾ, ਤਉ ਜਗ ਪਤਿ ਰਹਿ ਆਇ॥੨੪॥

ਪਉੜੀ— ਰੁਸਤੁਮ ਖਾਂ ਜਾ ਦ੍ਰਿਸਟਿਆ, ਸੁਰਗਾ-ਪਰੀਆਂ ਦੇ ਰੰਗ ਨੂੰ।
ਹਿੰਮਤ ਖਾਂ ਚੜ੍ਹ ਧਾਇਆ, ਜਾਂ ਭੜਕੀ ਅੰਤਰ ਅੰਗ ਨੂੰ।
ਚੜ ਸੂਰੇ ਧਉੜੇ ਜੰਗ ਨੂੰ, ਕਉਣ ਮੋੜੇ ਉਲਟੀ ਗੰਗ ਨੂੰ।
ਰੱਤ ਧਾਈ ਤੰਗ ਤੁਰੰਗ ਨੂੰ, ਰਣ ਭਿੜੇ ਭੁਜੰਗੇ ਜੰਗ ਨੂੰ।
ਤੱਛਣ ਮੁੱਛਾਇਣ ਅੰਗ ਨੂੰ॥੨੫॥

ਦੋਹਰਾ— ਧੂੜਿ ਚੜ੍ਹ ਸੂਰਜੁ ਛਿਪਿਓ, ਅੰਬਰ ਰਿਵੀ ਗੁਬਾਰ[5]।
ਜਿਉਂ ਪ੍ਰਲੈ ਕਾਲ ਕੈ ਮੇਘ ਮੈਂ, ਪ੍ਰਿਥੀ ਅੰਧ ਅੰਧਾਰ॥੨੬॥

---

1. ਟੋਰਾ ਝੁਲਾ ਕੇ; 2. ਤੀਰ; 3. ਸੰਜੋਅ; 4. ਬਰਛੀ; 5. ਹਨੇਰੀ।

ਸੋਰਠਾ— ਧੂਮ ਪੜੀ ਸੰਸਾਰ, ਜੰਮ ਹਿੰਮਤ ਦਲ ਇਵ ਲੜਿਓ।
ਬਾਗਨ ਪੜੀ ਪੁਕਾਰ, ਜਿਉਂ ਫਾਗਨ ਕੀ ਪਉਨ ਗਹਿ॥੨੭॥

ਪਉੜੀ— ਨਿਕਲ ਸਾਹਵੇਂ ਦੁੰਹੁ ਦਲਾਂ, ਜਾਂ ਡਿਠੀਆਂ ਫਉਜਾਂ ਆਈਆਂ।
ਇਕ ਸਾਹਵੇਂ ਹੋਏ ਰੀਝ ਨਾਲ, ਇਕਨਾਂ ਨੇ ਚਾਇ ਭਵਾਈਆਂ।
ਬੁਰੀਆਂ ਦਿਸ਼ਟਾਂ[1] ਕੀਤੀਆਂ, ਜਿਉਂ ਇੱਯੜ ਵਿਚ ਕਸਾਈਆਂ।
ਇਕ ਕਾਇਰ ਭਜਦੇ ਮਾਰੀਅਨਿ, ਮੂੰਹੁ ਦੇਂਦੇ ਲਖ ਦੁਹਾਈਆਂ।
ਇਕ ਲਾਜਾਂ ਤਕਣ ਬਿਰਦ ਦੀਆਂ, ਰਣ ਮੁੜ ਮੁੱਛਾਂ ਫੁਲਕਾਈਆਂ।
ਤਿਨ ਜਿੰਦੂ ਆਸ ਚਿਤਾਰੀਆਂ, ਜਿਨਿ ਕਾਲ ਨ ਕੀਤੀ ਰਾਈਆਂ।
ਸੇ ਆਸਾਂ ਤਿਆਗੀਆਂ ਮ੍ਰਿਤ-ਲੋਕ, ਜਿਨ੍ਹਾਂ ਦੇ ਸਿਰੀਂ ਵਿਹਾਈਆਂ।
ਮਰਦਾਂ ਅਤੇ ਤੁਰੰਗਮਾਂ, ਰਣ ਬਿਧਣ ਰਾਤੀਂ[2] ਆਈਆਂ।
ਸਿੰਘ ਕਰਨ ਚਤੁਰਾਈਆਂ, ਰਣ ਮੁੜ ਮੁੜ ਦੇਨ ਵਿਖਾਈਆਂ।
ਤੇਗਾਂ ਦੀ ਫਿਰਨਿ ਦੁਹਾਈਆਂ॥੨੮॥

ਦੋਹਰਾ— ਟੇਢੇ ਤੁਰੇ ਫਿਰਾਇਕੋਂ, ਟਪਕਾ[3] ਦੀਆ ਮਚਾਇ।
ਮਾਰ ਪਰੀ ਗਜਨਾਲਿ[4] ਕੀ, ਚਾਲਾ ਦੀਆ ਧਾਇ॥੨੯॥

ਪਉੜੀ— ਉਮੱਲ ਨਿਮਲ ਨਿਕਲੇ, ਧੰਨ ਬਾਘ ਜਣੇ ਤੁਰਕਾਣੀਆਂ।
ਘੋੜੇ ਉਡੇ ਪਉਣ ਵਾਂਗ, ਕਰਿ ਚੰਚਲ ਉਲਟੀਆਂ ਭਾਣੀਆਂ।
ਆਇ ਰਲੇ ਹੋਇ ਗਡਾਵਡ, ਫਿਰਿ ਜਣਨੇ ਨਹੀਂ ਪਠਾਣੀਆਂ।
ਪਾਲੋ ਪਾਲ ਅਨੇਕ ਢਾਲ, ਜਣੁ ਛਪਰ ਛਾਏ ਬਾਣੀਆਂ।
ਗੁਰਜ ਭਵਨਿ ਵਿਚਿ ਭਿੰਭਰਾਂ, ਜਿਉਂ ਮਾਝੇ ਦਹੀਂ ਮਧਾਣੀਆਂ।
ਏਹੀਆਂ ਤੁਰਕਾਂ ਮਾਰੀਆਂ, ਜਗ ਸੂਰੇ ਕਰਨਿ ਕਹਾਣੀਆਂ।
ਸਾਹਿਬਜ਼ਾਦਿਆਂ ਸ਼ਿਰਵਾਣੀਆਂ॥੩੦॥

ਦੋਹਰਾ— ਚੰਚਲ ਸਿੰਘ ਅਰ ਫਤੇ ਸਿੰਘ, ਦੋਨੋ ਚਲੇ ਉਠਾਇ।
ਲਾਜ ਬ੍ਰਿਦ ਕਛੁ ਦ੍ਰਿਗ ਕੀ, ਘੋੜੇ ਦੀਏ ਰਲਾਇ॥੩੧॥

ਸੋਰਠਾ— ਡਹ ਦੁਤਰਫੀਂ ਸੂਰ, ਜਿਉਂ ਚਾਵਲ ਸੰਗ ਮੂਗਦਲ।
ਕਟ ਕਟ ਭਟ ਕਰੇ ਚੂਰ, ਸੂਰ ਜਥਾ ਲਰਿ ਸੂਰ ਬਲਿ॥੩੨॥

ਪਉੜੀ— ਦੁਹਾਂ ਕੰਧਾਰਾਂ ਮੂੰਹ ਜੜੇ, ਰਣਜੀਤ ਪੁਕਾਰਿਆ ਗੱਜ ਕੈ।
ਪਕੜਿ ਭਗਉਤੇ[5] ਸੂਰਮੇ, ਰਣ ਜੂਝੇ ਮਨ ਤਨ ਰੱਜ ਕੈ।
ਕਬਜੇ ਚਾਏ ਖਾਲਸੋ ਪਿੜ ਛੱਡ ਨ ਜਾਣਾ ਭੱਜ ਕੈ।
ਫੈਂਟੇ ਕੱਛਾਂ ਚਾਦਰੇ, ਸੂਰਿਆਂ ਤਨ ਸੋਹੇ ਸੱਜ ਕੈ।
ਬਖਤ੍ਰ ਚਿਲਤਾ ਤੇ ਸੰਜੋਇ, ਸੂਰਿਆਂ ਤਨ ਸੋਹੇ ਸੱਜ ਕੈ।
ਸੂਤੀਆਂ ਦੇ ਸਾਹਵੇਂ ਸੂਰਮੇ, ਆ ਢੁਕੇ ਜਾਨਾਂ ਤੱਜ ਕੈ।
ਸੱਦੇ ਸਚਾ ਪਾਤਸ਼ਾਹ, ਹਲਕਾਰੇ ਆਏ ਭੱਜ ਕੈ।
ਜੇ ਅਜ ਲੋੜੇਂਗੇ ਪਾਤਸ਼ਾਹ, ਤੁਰਕ ਨ ਜਾਸਣ ਛੱਡ ਕੈ।

---

1. ਮਾੜੀ ਨਿਗਾਹ; 2. ਔਖੀ ਘੜੀ; 3. ਰੌਲਾ; 4. ਤੋਪ; 5. ਤੇਗੇ।

ਬੋਲਿਆ ਸੱਚਾ ਪਾਤਸ਼ਾਹ, ਪਿੜ ਤੁਰਕ ਨ ਜਾਸਣ ਛੱਡ ਕੈ।
ਸੂਰੇ ਰਣ ਜਾਂਹਿ ਨ ਤਜ ਕੈ, ਜਗ ਰੌਸ਼ਨ ਨਾਵੈ ਅੱਜ ਕੈ।
ਮੁੜ ਜੁੱਟੇ ਸੂਰਮੇ ਗੱਜ ਕੈ ॥੩੩॥

ਦੋਹਰਾ— ਐਸੇ ਮਚੇ ਪਠਾਣ ਰਣ, ਦੀਪਕ ਮਧਿ ਪਤੰਗ।
ਜਰ ਜਰ ਗਿਰਹੈਂ ਤੇਗ ਆਂਚ, ਪਲਕੁ ਨ ਮੋੜੈਂ ਅੰਗੁ ॥੩੪॥

ਸੋਰਠਾ— ਸਜੇ ਭੁਜੰਗੇ ਸਯਾਮ, ਅਰ ਸੁਰਮਈ ਬਸਤ੍ਰ ਕਲ।
ਦੂਜੀ ਤਰਫ ਪਠਾਣ, ਪਹਰੇ ਬਖਤ੍ਰ ਫੁਨ ਜਿਰਹਾ ॥੩੫॥

ਪਉੜੀ— ਗੱਜੇ ਘਿਣ ਮੀਹਾਵਲੇ ਡਹਿ ਕਟਕਾਂ ਪਟਕਾ ਲਾਇਆ।
ਪਵਣ ਨਗਾਰੇ ਦੁਹ ਵਲੀ[1], ਸਿਰ ਮਉਤ ਵਰੋਲਾ ਚਾਇਆ।
ਇਕਨਾਂ ਸਿਰ ਵ੍ਰਤੀ ਪਲ ਝਲਕ, ਜਾਂ ਖੰਡਾ ਸਿਰੀਂ ਵਹਾਇਆ।
ਇਕ ਕਾਇਰ ਭਾਗੇ ਖੇਤ ਤੀਂ, ਜਿਨ ਸੁਮਾ ਭਗਾਣੀ ਪਾਇਆ।
ਇਕ ਪਕੜਿ ਕਮਾਣਾਂ ਉਤਰੇ ਜਿਨ ਰਣ ਸਭ ਸੂਰ ਛਕਾਇਆ।
ਦੁੰਦਭ ਗਡਿ ਰਣ ਮਚਿਓ, ਕਲ ਨਾਰਦ ਡਉਰੂ ਵਾਇਆ।
ਬਿਧਣ ਰਾਤੀਂ ਘੋੜਿਆਂ, ਰਣ ਮਰਦਾਂ ਹਾੜ ਬੁਲਾਇਆ।
ਦੁਇ ਦੁਇ ਮ੍ਰਿਤ ਪਿਸਾਚਰੀ ਜਣੁ ਸ੍ਰਵਣ ਬੰਸ ਉਠਾਇਆ।
ਕੈ ਜਸਰਥ ਬਾਣ ਚਲਾਇਆ ॥੩੬॥

ਦੋਹਰਾ— ਪੁਨ ਹੋਕਾ ਜੋ ਢੁਕੋ ਰਣ, ਆਇ ਸੁ ਰਹੇਂ ਨਾ ਜੀਂਵਦੇ।
ਸੂਰ ਛਕੇ ਰਣ, ਮੱਧ, ਮਨੋ ਮਧੁ ਪੀਂਵਦੇ ॥੩੭॥

ਦੁਹੀਂ ਵਲੀਂ ਕੁਲਾਲੀ, ਬੋਰੀ ਸੀਂਵਦੈ।
ਗੁਰ ਚੇਲੇ ਰਹੁਰਾਸ, ਸਲਾਮਤਿ ਥੀਂਵਦੈ ॥੩੮॥

ਦੋਹਰਾ— ਹਟਕੈ ਉਤਰੇ ਦੁਹ ਵਲੀਂ ਨਿਸ ਇਕ ਕੀਆ ਮੁਕਾਮ।
ਸੂਰਜ ਤੀਂ ਆਗੇ ਚੜੇ ਸੂਰੇ ਦੇਹੁ ਦਮਾਮ ॥੩੯॥

ਪਉੜੀ— ਸ਼ਾਹ ਨਿਸ਼ਾਨ ਭੁਜੰਗੇ, ਫੜੇ ਅਕਾਲੀਆਂ।
ਗੁਪਤੁ ਪਿਟਾਰੀ ਬਿਸੀਅਰ ਧਰੇ ਬੰਗਾਲੀਆਂ।
ਨਿਕਲੀਆਂ ਰਣ ਢਾਲਾਂ, ਲਾਹ ਨਿਹਾਲੀਆਂ।
ਤੇਗਾ ਕੀਤੇ ਬਖਤ੍ਰ ਮਾਰ ਪਰਾਲੀਆਂ।
ਕੁੱਦਣ ਤੁਰੇ[2] ਸਵਾਏ ਕਰਿ ਕਰਿ ਚਾਲੀਆਂ।
ਕੁੰਚਰ ਤੋਪਾਂ ਖਿੰਚੀਆਂ ਜਿਉਂ ਹਲ ਹਾਲੀਆਂ।
ਅੰਗਰੇਜ਼ੀ ਤੇ ਹਲੱਬੀ, ਕਰਨਿ ਕੁਚਾਲੀਆਂ।
ਗੁਜਰਾਤੀ, ਕੰਧਾਰੀ, ਰਣ ਵਿਚ ਰੱਤ ਪਾਲੀਆਂ।
ਰਾਮ-ਜੰਗੇ ਸਿਰ ਕੜਕਣ, ਬਿਜਲੀਆਲੀਆਂ।
ਛੁਰੀ ਕਟਾਰੀ ਰਣ ਵਿਚ ਨੱਥਿਆਲੀਆਂ।
ਨੇਜੇ ਬੰਬਲਿਆਲੇ, ਬਰਛੀ ਭਾਲੀਆਂ।

---

1. ਦੋਹੀਂ ਪਾਸੀਂ; 2. ਘੋੜੇ।

ਧੰਨ ਕਮਾਨਾਂ ਨਾਗਣੀਆਂ, ਪੈਮਾਲੀਆਂ।
ਫੁਲ ਅਨਾਰ ਸਫਾਲੇ, ਲਾਏ ਮਾਲੀਆਂ।
ਵਾਹ ਚਕ੍ਰ ਫੁਨਿ ਗਦਾ, ਤ੍ਰਿਸੂਲ ਕੁੰਚਾਲੀਆਂ।
ਘਤਿ ਕੁਠਾਲੀ, ਉਸਤਾਕਾਰਾਂ[1] ਢਾਲੀਆਂ।
ਸਰਮੁਖ ਸੂਰੇ ਤੇਗਾਂ, ਐਸੀਆਂ ਡਾਲੀਆਂ।
ਚਉਤ੍ਰਫੀ ਹੋ ਮਾਰਨ ਗਿਰਦ ਗਿਰਾਲੀਆਂ।
ਜਿਉਂ ਜੀਜੇ ਸੰਗ ਸਖਾ, ਬਿਰਾਜਤ ਸਾਲੀਆਂ॥੪੦॥

ਦੋਹਰਾ— ਪਹਿਲੇ ਹਮਲੇ ਘੋੜਿਆਂ ਦਿਤੀ ਧਰਤਿ ਉਠਾਇ।
ਤੁਰਕਾਂ ਸਹੁੰ ਉਠਾਈਆ, 'ਰਣ ਮਰਣਾ ਅੱਜ ਜਾਇ'॥੪੧॥

ਸਿੰਘਾਂ ਕੀਤੇ ਗੁਰਮਤੇ ਸਿਰਿ ਕੜਕਾਣਾ ਕਾਲੁ।
ਗੁਰ ਸਾਹਵੇਂ ਜੋ ਸੀਸ ਦੇਹਿ, ਪਉਸਨਿ ਨਾ ਜੰਜਾਲ॥੪੨॥

ਪਉੜੀ— ਜੰਗ ਮੁਸਾਫਾ ਬਜਿਆ, ਧੂੜ ਕੂਚਵਿਆ ਸੰਸਾਰ ਨੂੰ।
ਹਥ ਫੇਰੇ ਸਿਰੀਂ ਤੁਰੰਗਮਾਂ, ਸ਼ੁਭ ਸ਼ਗਨ ਫਿਰੇ ਸਰਕਾਰ ਨੂੰ।
ਮਾਰੋ ਮਰਦੋ ਲੱਜ ਨਾਲਿ, ਜਗੁ ਸੋਭਾ ਇਸ ਬਿਉਹਾਰ ਨੂੰ।
ਢਾਢੀਆਂ ਦੇ ਜਾਏ ਪਿੜਾਂ ਵਿਚ, ਜਸ ਗਾਵਨਗੇ ਤਲਵਾਰ ਨੂੰ।
ਹਥ ਵਾਸੇ ਢਾਲੀਂ ਫੜ ਲਏ, ਜਿਉਂ ਜ਼ਾਮਨ ਲਹਣੇਦਾਰ ਨੂੰ।
ਭੈਰੋਂ ਡਰਿਆ ਬੈਤਾਲ ਬੀਰ, ਧ੍ਰਗਾਂ ਦੇ ਸੁਣ ਧਮਕਾਰ ਨੂੰ।
ਜਿਨ੍ਹਾਂ ਸੁਤ ਭੇਜੇ ਬੀਰ-ਖੇਤ ਮਨਿ ਸੇਵਣ ਪਰਬਤਗਾਰ ਨੂੰ।
ਚੈਂਚਲ ਸਿੰਘ ਉਮਲ ਫਉਜ ਬੀਰ, ਰਲ ਲਾਈ ਗਜੁ ਅਸਵਾਰ ਨੂੰ।
ਸਿਰ ਵਖ ਕੀਏ ਪਲ ਖੜਗ ਭੇਟ ਅਸਵਾਰਾਂ ਦੇ ਦੁਇ ਚਾਰ ਨੂੰ।
ਬਖਤ੍ਰ ਧੜਿ ਕਾਠੀ ਮਾਰ ਕੈ ਘੋੜੇ ਦੇ ਪਰਲੇ ਵਾਰ ਨੂੰ।
ਧੰਨ ਸੂਰੇ ਦੀ ਤਲਵਾਰ ਨੂੰ, ਸਦ ਰਹਮਤੁ ਤੇਰੇ ਵਾਰ ਨੂੰ॥੪੩॥

ਦੋਹਰਾ— ਸੂਰ[2] ਟਲਿਆ ਸੂਰੇ ਟਲੇ, ਰੁਦ੍ਰ ਕੀਓ ਮੁਕਾਮ।
ਨਿਸ ਬੈਸੇ ਦ੍ਰਿਗ ਨਾ ਲਗਿਓ, ਪ੍ਰਾਤਕੁ ਦੀਓ ਦਮਾਮੁ॥੪੪॥

ਪਉੜੀ— ਧ੍ਰੱਗਿ ਸੁਹਾਵੀ ਬਜੀਆ, ਸਿਰ ਚਵੇ ਮੁੰਡਾਸੇ ਸੂਰਿਆਂ।
ਧਰਿ ਚਲੇ ਜਾਨਾਂ ਦਸਤ ਤੇ, ਬਿਧ ਬਚਨ ਸਮਾਲੇ ਪੂਰਿਆਂ।
ਜਮ ਦੇ ਘਰਿ ਧਾਇ ਚਉਂਪ ਨਾਲਿ, ਸਭ ਆਸਾ ਤਿਆਗੀ ਚੂਰਿਆਂ।
ਧਾਏ ਸਾਹਵੇਂ ਹੋ ਪਠਾਣ, ਜਿੰਦੁ ਜਾਏ ਜਿਨ੍ਹਾਂ ਖੰਘੂਰਿਆਂ।
ਰਿਣ ਜੁੱਟੇ ਸੂਰੇ ਰੋਹਲ ਨਾਲਿ, ਗੁਦਾਨੁ ਘੱਤਣ ਘੂਰੀਆਂ।
ਅਜ ਆਸਾਂ ਜਮ ਦੀਆਂ ਪੂਰੀਆਂ, ਕੀ ਕਰਣੀਆਂ ਰਣ ਥੋਂ ਦੂਰੀਆਂ।
ਬਹੁ ਰਾਜ ਚੁੜੈਲੀਆਂ ਝੂਰੀਆਂ, ਹੁਣ ਆਸਾ ਜਗ ਦੀਆਂ ਕੂੜੀਆਂ॥੪੫॥

ਦੋਹਰਾ— ਜਾਗੇ ਭੂਤ ਮਸਾਂਣ ਕੈ, ਪ੍ਰੇਤੋਂ ਗ੍ਰਿਹ ਆਨੰਦੁ।
ਕਾਹਲ ਕੀਨੇ ਰਕਤ ਸੂਰ, ਖੜਗ ਤੁੜਾਏ ਬੰਦੁ॥੪੬॥

---

1. ਕਾਰੀਗਰਾਂ ਨੇ; 2. ਸੂਰਜ।

ਪਉੜੀ— ਉਮੱਲ ਗਰਦੋਂ ਨਿਕਲੇ, ਜਿਉਂ ਤਾਰੇ ਮੇਘ ਮੰਝਾਰੀਆਂ।
ਤੋੜੇ ਚਮਕੇ ਰੋਹ ਨਾਲਿ, ਧੂੰਏ ਜਿ ਝੜ ਜਟਧਾਰੀਆਂ।
ਸਨਮੁਖ ਹੋਇ ਸੂਰਮੇ, ਰਣ ਲੜਿ ਲੜਿ ਮੁਏ ਕਟਾਰੀਆਂ।
ਘਨਘੋਰਾਂ ਪਾ ਕੈ ਖੇਤ ਵਿਚ, ਮੁੜਿ ਡਹੀਆਂ ਫਉਜਾਂ ਭਾਰੀਆਂ।
ਜਾਂ ਵਗੀਆਂ ਨਿਕਲ ਸਰੋਹੀਆਂ, ਯਾਰਾਂ ਦੀਆਂ ਤਰੀਆਂ ਯਾਰੀਆਂ।
ਸੈਨਾ ਭੂਤ ਪਿਸਾਚਰੀ ਰਣਿ, ਕਰਨ ਅਨਲ[1] ਕਿਲਕਾਰੀਆਂ।
ਏਹੀਆਂ ਮਾਰੀਆਂ ਖਾਲਸੇ, ਛੰਛਾਲੀ[2] ਜਿਉਂ ਝਣਕਾਰੀਆਂ।
ਹਉਦਿਆਂ ਵਿਚ ਜਾ ਖਿਉਂਕੀਆਂ, ਜਿਉਂ ਬਾਸ ਚੜ੍ਹੀ ਨਟ-ਨਾਰੀਆਂ।
ਹਨੁਵੰਤ ਜਤੀ ਜਿਉਂ ਕਰੋਪਿਆ, ਲੰਕਾ ਦੀਆਂ ਫੂਕ ਅਟਾਰੀਆਂ।
ਤਉ ਰਾਮ ਜਿਣੀ ਰਾਵਣ ਮਣੀ, ਭੁਜ-ਬਲ ਕੀਆਂ ਦੈ ਘੁਮਕਾਰੀਆਂ।
ਰਣ ਤਣਿ ਸੂਰਿਆਂ ਮਾਰੀਆਂ॥੪੭॥

ਦੋਹਰਾ— ਗ਼ਾਲਬ ਭਏ ਪਠਾਣ ਰਣਿ, ਦੀਨੇ ਸਿੰਘ ਹਟਾਇ।
ਜਾਮ ਰਹੇ ਦਿਨ ਸੋਮ ਕੈ, ਸੂਰਨ ਕੀਨੋ ਤਾਇ॥੪੮॥

ਪਉੜੀ— ਜਿਉਂ ਮੱਲ ਅਖਾੜੇ ਛਿੰਝ ਦੇ, ਤਿਉਂ ਉਤਰੇ ਤੇਗਾਂ ਸੂਤਿ ਕੈ।
ਜੂਝੇ ਲਾਜਿਨ ਮੁੱਛ ਕੀ, ਰਣ ਉਮਡੇ ਸੁਤ[3] ਰੱਜਪੂਤ[3] ਕੈ।
ਨਾਰੇ ਕੈਬਰ ਨਿਕਲੇ ਰਣ ਨਿਤਰ ਦਿਲ ਮਜ਼ਬੂਤ ਕੈ।
ਸੂਰਿਆਂ ਨੈਨ ਗਡਾਵਲੀ ਜਿਉਂ ਗਹਰੇ ਨੈਣ ਅਧੂਤ[4] ਕੈ।
ਮਾਰਨ ਮਿਲ ਮਿਲ ਬਰਛੀਆਂ ਸਦ ਤਿਆਗੇ ਤਰਕੇ ਲੂਟ ਕੈ।
ਰਜ ਉਤਰੇ ਸੂਰੇ ਜੂਟਿ ਕੈ॥੪੯॥

ਦੋਹਰਾ— ਜਾਗਿਯੋ ਭੂਤ ਮਸਾਣ ਕੈ, ਭੈਰੋਂ ਕੀਆ ਭੰਭਾਕ[5]।
ਬੰਨ੍ਹਿ ਮੁੰਡਾਸੇ ਸੂਰਿਆਂ ਦਿਤੇ ਆਇ ਕੜਾਕੁ॥੫੦॥

ਪਉੜੀ— ਧਉਂਸਾ ਹੋਇਆ ਕੂਚ ਦਾ, ਕਿਛੁ ਸੁਖੁ ਨਾ ਦਿੱਸੇ ਦੇਸ ਨੂੰ।
ਆਪੋ ਧਾਪੀ ਡਹੇ ਰਣ, ਹੋਰ ਕੋਇ ਨ ਪੁਛੇ ਭੇਸ ਨੂੰ।
ਬਰਛੀਆਂ ਮਾਰਨਿ ਰਾਜਪੂਤ, ਗਲ ਛਡ ਛਡ ਖੁਲੇ ਕੇਸ ਨੂੰ।
ਕੀਨਾਰ ਚਵੀ ਮਲਘੇਸ ਨੂੰ॥੫੧॥

ਸੋਰਠਾ— ਤੁਪਕ ਕੀਨੋ ਤਾਉ, ਲਾਗੀ ਭਾਹ ਵਣਾਸਪਤੀ।
ਥੈਠੇ ਆਢਾ ਲਾਉ, ਜਿਉਂ ਚਿਹ[6] ਚੜ੍ਹੀ ਮਹਾਂ ਸਤੀ॥੫੨॥

ਪਉੜੀ— ਘੇਰੁ ਪਇਆ ਆ ਚੰਦ ਤੇ, ਲਖ ਝੁਰਮਟ ਪਾਏ ਤਾਰਿਆਂ।
ਸਿਰ ਦਿਤੈ ਆ ਪਲਕ ਨਾਲਿ, ਸਤਿਗੁਰ ਦਿਆਂ ਸਿਖਾਂ ਪਿਆਰਿਆਂ।
ਚੰਦ ਆਇਆ ਕੈਦੀ ਗ੍ਰਹਿਨ ਦੇ, ਬਲ ਕੀਤਾ ਕਟਕਾਂ ਭਾਰਿਆਂ।
ਕਹੀ ਨਾ ਜਾਏ ਸੋ ਹੋਈ, ਅਪਰਾਧ ਕਮੱਤਾ ਸਾਰਿਆਂ।
ਰਾਜ-ਮੁੰਦ੍ਰਕੇ ਰਾਜਪੂਤਿ, ਥੰਨ੍ਹ ਟੋਰੇ ਹੈਂਇਸਿਆਰਿਆਂ।
ਸਿੰਘ ਰਲੇ ਜਾ ਝਾੜ ਬੂਟ, ਕਟਕਾਂ ਦਿਤੀਆਂ ਕੜਕਾਰਿਆਂ।

1. ਅੱਗ; 2. ਬਿਜਲੀ; 3. ਪੂਤ; 4. ਰੋਹ; 5. ਸ਼ੋਰ; 6. ਚਿਖ।

ਅੰਧੇਰੁ ਪਇਆ ਸਿੰਧੁ ਦੀਪ ਖੰਡ, ਬੰਧਨ ਪਏ ਸੀਂਹਾਂ ਭਾਰਿਆਂ।
ਵਸੁ ਪਏ ਆ ਵੈਰੀਆਂ, ਜੋ ਦੇਂਦੇ ਸਨ ਲਲਕਾਰੀਆਂ।
ਵਾਹ ਰਜਾਈਂ ਥਾਰੀਆਂ, ਬੰਧੇ ਜਿਨ੍ਹਾਂ ਮੁਹ ਮਾਰੀਆਂ॥੫੩॥

ਦੋਹਰਾ— ਆਏ ਨਉਰੰਗ ਸ਼ਾਹ ਪੈ, ਰਾਜ਼ੀ ਭਇਉ ਖੁਲਾਲ।
ਬੈਰੀ ਪੂਤਿਨਿ ਹਮੇ ਹਾਥ ਪਰੇ ਯਹ ਲਾਲ॥੫੪॥

ਚੇਸ਼ਟਾ

ਪਉੜੀ— ਚਉਰੰਜਹ ਸਭ ਪਉੜੀਆਂ ਕਵਿ ਕੀਨੇ ਜਬ ਬਿਉਹਾਰ ਨੂੰ।
ਜਿਉਂ ਜਿਉਂ ਪਾਈ ਮਹਖਲੀ ਸਭ ਪੰਥਨ ਦੇ ਸਿਰਦਾਰ ਨੂੰ।
ਪਵੇ ਨ ਜੂਨਿ ਜੰਜਾਲ ਮਹਿ, ਜੋ ਗਾਵੈਗਾ ਇਸ ਵਾਰ ਨੂੰ।
ਹੋਹਿ ਸ਼ਹੀਦ ਮੁਰੀਦ ਨਾਲਿ ਜਾ ਚੜਿ ਧਾਇ ਜੁਝਾਰ ਨੂੰ।
ਸਾਬਤੁ ਦਰਗਹਿ ਸੁਰਖਰੂ ਦੇਖੈਗੇ ਪਰਬਤਗਾਰ ਨੂੰ।
ਸਦਾ ਸਹਾਈ ਅੰਗ ਸੰਗ, ਲੱਜ ਰਾਖੈ ਬਿਰਦ ਬਿਉਹਾਰ ਨੂੰ।
ਸੂਰਿਆਂ ਦੇ ਜਸ ਜੋ ਸੁਣੈਗਾ, ਪੂਰਾ ਗੁਰ ਲੋਚੇ ਸਾਰ ਨੂੰ।
ਬਖਸ਼ੇਗੂ ਅਉਗਣਹਾਰ ਨੂੰ॥੫੫॥

# (੨੨) ਵਾਰ ਭੇੜੇ ਕੀ ਪਾਤਸ਼ਾਹੀ ੧੦

ਗੁਰੂ ਗੋਬਿੰਦ ਸਿੰਘ ਜੀ ਨੇ ਦੁਸ਼ਟਾਂ ਨੂੰ ਸੋਧਣ ਤੇ ਗ਼ਰੀਬ ਜਨਤਾ ਨੂੰ ਬਲਵਾਨ ਕਰਨ ਲਈ ਕਈ ਧਰਮ-ਯੁੱਧ ਕੀਤੇ। ਇਨ੍ਹਾਂ ਸਾਰੀਆਂ ਜੰਗਾਂ ਵਿੱਚੋਂ ਅਨੰਦਪੁਰ ਤਿਆਗ ਕੇ ਚਮਕੌਰ ਵਾਲੀ ਲੜਾਈ ਖ਼ਾਸ ਮਹੱਤਤਾ ਰੱਖਦੀ ਹੈ। ਮਾਲੂਮ ਇਉਂ ਹੁੰਦਾ ਹੈ ਜਿਵੇਂ ਕਿ ਗੁਰੂ ਜੀ ਨੇ ਜੋ ਕ੍ਰਾਂਤੀਕਾਰੀ ਦਲ ਤਿਆਰ ਕੀਤਾ ਸੀ, ਕੁਦਰਤ ਨੇ ਉਸਦੀ ਇਸ ਸਮੇਂ ਪ੍ਰੀਖਿਆ ਲਈ। ਇਹ ਘਟਨਾ ਮੱਘਰ 1762 ਬਿ. ਦੀ ਹੈ ਜਦੋਂ ਵੈਰੀਆਂ ਵਲੋਂ ਝੂਠੀਆਂ ਕਸਮਾਂ ਖਾ ਕੇ ਗੁਰੂ ਜੀ ਨੂੰ ਅਨੰਦਪੁਰ ਦਾ ਕਿਲ੍ਹਾ ਛੱਡਣ ਲਈ ਆਖਿਆ ਗਿਆ ਤੇ ਪਿੱਛੋਂ ਵਿਸ਼ਵਾਸਘਾਤ ਕਰ ਕੇ ਘੇਰੇ ਵਿਚ ਲੈਣ ਦਾ ਯਤਨ ਕੀਤਾ, ਪ੍ਰੰਤੂ ਸਤਿਗੁਰੂ ਅਕਾਲੀ ਬਲ ਨਾਲ ਇਸ ਸਾਰੇ ਜਾਲ ਵਿੱਚੋਂ ਨਿਕਲ ਗਏ ਤੇ ਉਨ੍ਹਾਂ ਖਿੜੇ ਮੱਥੇ ਆਪਣੇ ਪਿਆਰੇ ਪਰਿਵਾਰ ਤੇ ਸਿੱਖਾਂ ਦੀ ਕੁਰਬਾਨੀ ਦਿੱਤੀ।

ਇਸੇ ਸੰਕਟਾਂ-ਭਰੀ ਘਟਨਾ ਨੂੰ ਕਵੀ ਨੇ ਇਸ ਵਾਰ ਵਿਚ ਗੁੰਦ ਕੇ ਪੇਸ਼ ਕੀਤਾ ਹੈ। ਇਸ ਵਾਰ ਦਾ ਪੁਰਾਣਾ ਨਾਂ ਹੈ 'ਵਾਰ ਭੇੜੇ ਕੀ ਪਾਤਸ਼ਾਹੀ ੧੦' ਭਾਵ ਦਸਵੇਂ ਗੁਰਾਂ ਦੇ ਜੰਗ ਜੁੱਧ ਦੀ ਵਾਰ। ਇਹ ਵਾਰ ਗਿ. ਰਣਧੀਰ ਸਿੰਘ ਜੀ ਪਾਸੋਂ ਪ੍ਰਾਪਤ ਹੋਈ ਸੀ। ਬੋਲੀ ਸ਼ੈਲੀ ਤੇ ਘਟਨਾਵਲੀ ਵਰਣਨ ਤੋਂ ਇਉਂ ਜਾਪਦਾ ਹੈ ਜਿਵੇਂ ਕਿ ਇਹ ਵਾਰ ਚਮਕੌਰ ਦੇ ਸਾਕੇ ਤੋਂ ਛੇਤੀ ਹੀ ਬਾਦ ਕਲਮਬੰਦ ਕੀਤੀ ਗਈ ਹੈ। ਹੋ ਸਕਦਾ ਹੈ ਕਿ ਇਹ ਕੋਈ ਗੁਰੂ ਦਾ ਦਰਬਾਰੀ ਕਵੀ ਹੀ ਹੋਵੇ, ਜਿਸ ਨੇ ਸਾਰੇ ਵਾਕਏ ਨੂੰ ਅੱਖੀਂ ਦੇਖ ਕੇ ਪਿੱਛੋਂ ਜ਼ਰਾ ਲਿਖਿਆ ਹੋਵੇ। ਬਹਰਹਾਲ ਇਹ ਇਕ ਪੁਰਾਣੀ ਵਾਰ ਹੈ।

ਕਵੀ, ਵਾਰ ਦੀ ਪੁਰਾਤਨ ਰੀਤਿ ਅਨੁਸਾਰ ਅਰੰਭ ਵਿਚ ਕਲ ਤੇ ਨਾਰਦ ਦੇ ਝਗੜੇ ਦਾ ਜ਼ਿਕਰ ਕਰਦਾ ਹੈ। ਉਧਰ ਬਿਲਾਸਪੁਰੀਆ ਰਾਜਾ ਘੋੜਿਆਂ ਦੀ ਗਿਣਤੀ ਅਨੁਸਾਰ ਨਾਲਬੰਦੀ ਕਰ ਮੰਗਦਾ ਹੈ, ਅਗੋਂ ਸਤਿਗੁਰੂ ਇਸ ਦਾ ਕਰਾਰਾ ਉੱਤਰ ਦਿੰਦੇ ਹਨ। ਦਰਅਸਲ ਪਹਾੜੀ ਰਜਵਾੜੇ ਸਤਿਗੁਰਾਂ ਦੀ ਚੜ੍ਹਦੀ ਕਲਾ ਤੇ ਸਿੰਘਾਂ ਦੀ ਸ੍ਵੈਮਾਨ-ਭਰੀ ਗਰਜ ਝੱਲ ਨਹੀਂ ਸਕੇ, ਉਹ ਜ਼ਬਰਦਸਤ ਖ਼ਾਂ ਸੂਬਾ ਲਾਹੌਰ ਨੂੰ ਅਨੰਦਪੁਰ ਉੱਤੇ ਚੜ੍ਹਾ ਲਿਆਉਂਦੇ ਤੇ ਮੁਗ਼ਲ ਸਾਮਰਾਜ ਦੇ ਪਿੱਠੂ ਬਣ ਕੇ ਕ੍ਰਾਂਤੀਕਾਰੀ ਲਹਿਰ ਨੂੰ ਨੁਕਸਾਨ ਪਹੁੰਚਾਉਂਦੇ ਹਨ। ਅਨੰਦਪੁਰ ਖ਼ੂਨੀ ਲੜਾਈ ਦਾ ਸ਼ਿਕਾਰ ਹੁੰਦਾ ਹੈ ਤੇ ਅੰਤ ਚਮਕੌਰ ਦੇ ਜੁੱਧ ਦੀ ਝਾਕੀ ਦਿਖਾ ਕੇ ਵਾਰ ਖ਼ਤਮ ਹੋ ਜਾਂਦੀ ਹੈ, ਪਰ ਜਾਪਦਾ ਇਉਂ ਹੈ ਕਿ ਸ਼ਾਇਦ ਕੁੱਝ ਹੋਰ ਅੱਗੇ ਪਉੜੀਆਂ ਸਨ, ਜੋ ਪ੍ਰਾਪਤ ਨਹੀਂ।

ਕਈ ਇਤਿਹਾਸਕ ਗੱਲਾਂ—ਜਿਵੇਂ ਬਚਿਤਰ ਸਿੰਘ ਦਾ ਹਾਥੀ ਨੂੰ ਪਛਾੜਨਾ, ਉਦੇ ਸਿੰਘ ਦਾ ਸੂਰਮਗਤੀ ਨਾਲ ਸਰਸੇ ਕੰਢੇ ਵੈਰੀਆਂ ਨੂੰ ਰੋਕਦਿਆਂ ਜੂਝ ਮਰਨਾ, ਜਾਟ ਫ਼ੌਜਾਂ ਦਾ ਮੁਗ਼ਲ ਫ਼ੌਜਾਂ ਨਾਲ ਰਲ ਕੇ ਚਮਕੌਰ ਜੰਗ ਵਿਚ ਲੜਨਾ, ਭਾਈ ਸੰਤ ਸਿੰਘ ਨੇ ਮੁਕਟ

ਪਹਿਨ ਕੇ ਵੈਰੀਆਂ ਨਾਲ ਟਾਕਰਾ ਕਰਦਿਆਂ ਸ਼ਹੀਦੀ ਪਾਉਣਾ ਤੇ ਨਾਹਰ ਖ਼ਾਂ ਮਲੇਰੀਏ ਦਾ ਮਾਰਿਆ ਜਾਣਾ ਆਦਿ—ਧਿਆਨਯੋਗ ਹਨ।

## ਵਾਰ ਭੇੜੇ ਕੀ ਪਾਤਸ਼ਾਹੀ ੧੦

ਕਰਤਾਰ ਪੁਰਖ ਕਉ ਧਿਆਇਆ ਬਾਕਬਾਨੀ[1] ਹੋਇ ਸਹਾਈ।
ਪਹਿਲੋਂ ਧਰਤੀ ਸਾਜਿਆ, ਵਿਣ ਥੰਮਾਂ ਗਗਨੁ ਰਹਾਈ।
ਮਾਇਆ ਹੋਈ ਮੋਹਣੀ, ਹੋਇਆ ਵਿਰੋਧ ਕਸਾਈ।
ਕਲਮਾਤੀ ਭੁਖੀ ਹੋਈ, ਲੈ ਖੱਪਰ ਦੇਹਿ ਵਧਾਈ।
ਕੁੰਭ ਮਿਲੇ ਤ ਝਾਤੀ ਪਾਈ, ਫਿਰ ਚਲਿ ਗੁਰੂ ਥੇ ਆਈ।
'ਮੇਰਾ ਤੂੰ ਬਰਤੁ ਖੁਲਾਇ ਦੇ, ਤੇਰੇ ਸ੍ਰੀ ਸਾਹਿਬ ਹੋਣ ਸਹਾਈ'॥੧॥

ਕਲ ਨਾਰਦ ਕੇ ਕੁਛੜਿ ਬੈਠੀ ਰੁੜਕੀ।
ਉਸ ਦੇ ਮੂੰਹ ਵਿਚ ਹੱਡੀ ਰੁਖੀ ਖਾਧੀ ਸਿਵਕ[2] ਦੀ।
ਉਹ ਮੰਗੇ ਹੱਡੀ ਥਿੰਧੀ, ਤ੍ਰੀਮਤ ਮਰਦ ਦੀ।
ਦਖਣ ਜਾਇ ਕਰ ਟਿਮਕੀ ਉਠੀ ਗੜ੍ਹੇ ਦੀ।
ਵਾਉ ਭਲੇਰੀ ਰੁੰਵਕੀ ਲੱਗੀ ਭਾਈਆਂ॥੨॥

ਕਲ ਨੱਚੀ ਪਹਾੜ ਵਿਚ ਸਿਰ ਖੜਕੇ ਹੋਰ ਕੰਗਾਈ।
ਬੋਲਿਆ ਗੁਰੂ ਗੋਬਿੰਦ ਸਿੰਘ ਤੂ ਨਾ ਰਾਜਿਆਂ ਤੇ ਪਾਈ।
ਲੈ ਖੱਪਰ ਹੋਈ ਤ੍ਰਿਹਾਈ॥੩॥

ਨੱਚੀ ਕਲ ਪਰਮੇਸਰੀ, ਨਾਰਦ ਹਥ ਕਿੰਗੈ।
ਗੁਰੂ ਪਾਸੋਂ ਕਹਲੂਰੀਆ, ਨਾਲਬੰਦੀ ਮੰਗੈ।
ਸਿੱਖਾਂ ਨੂੰ ਸ਼ਸਤ੍ਰ ਬਖਸ਼ਿਅਨ, ਜਿਉਂ ਜਮੁਨਾ ਗੰਗੈ।
ਹਉਂ ਫੁੱਟਾ ਦੰਮ ਨ ਦੇਵਸਾਂ, ਬਾਝੁ ਕੀਤੈ ਜੰਗੈ॥੪॥

ਗੋਧੁਮ ਉਠਿਆ ਕਹਲੂਰ ਵਿਚ, ਕਲ ਨਾਰਦ ਫਿਰੈ ਰਬਾਰਾ[3]।
ਹਿਕਦੂ ਭੇਜਿਆ ਰਾਜਪੂਤ, ਲਿਖ ਭੇਜਿਆ ਬੋਲੁ ਕਰਾਰਾ।
'ਕੈ ਅਸਾਂ ਨੂੰ ਦਾਮ ਦੇਹਿ, ਹਿਕੇ ਛੋਡੀ ਦੇਸੁ ਹਮਾਰਾ'॥੫॥

ਬੋਲਿਆ ਪੂਰਾ ਸਤਿਗੁਰੂ 'ਸੁਣਿ ਰਾਜੇ ਦਿਆ ਹਸਿਵਾਰਾ।
ਦੰਮ ਅਸਾਂ ਥੇ ਹੈ ਨਹੀਂ, ਨਹੀਂ ਛੋਡੀ ਦੇਸੁ ਤੁਮਾਰਾ।
ਬਰਛੇ ਹੈਨ ਮੈਥੇ ਬੋਰੀਆਂ ਤਲਵਾਰੀਂ ਤਾਵਣਹਾਰਾ'।
ਅਣੀਆਲਾ ਗੁਰੂ ਗੋਬਿੰਦ ਸਿੰਘ, ਰਣਥੰਮ ਅਡਾਇਸੁ ਭਾਰਾ।
ਉਹ ਮੰਨਦਾ ਨਹੀਂ ਆਖਿਆ, ਸਿੰਘ ਸੰਜੋਅ ਤੇ ਹਠੀ ਅਪਾਰਾ।
ਹੋਇ ਬੈਠਾ ਸਿੰਘ ਸਾਰ ਚਬਾਵਣਹਾਰਾ॥੬॥

ਅਡਣੁ ਅਡਾਇਆ ਰਾਜਿਆਂ, ਉਹ ਕੇਹਾ ਮੰਤ੍ਰ ਬੀਚਾਰੇ।
ਛੇੜਾਂ ਪਾਈਆਂ ਦੇਸਿ ਦੇਸਿ, ਲਿਖ ਕਾਗਲ[4] ਭੇਜੇ ਭਾਰੇ।

---

1. ਸਰਸੁਤੀ; 2. ਸਿਉਂਕ; 3. ਵਿਚੋਲਾ; 4. ਸੱਦਾ-ਪੱਤਰ।

ਆਇਆ ਰਾਜਾ ਜਸਵਾਲੁ, ਲੈ ਸਾਊ ਸਭ ਪਿਆਰੇ।
ਸਣਿ ਚੰਬੇ ਕੁਟਲਹੜੀਏ, ਠਕੁਰਾਤੀ ਆਈਆਂ ਚਾਰੇ।
ਸਿਰਮਉਰੈ ਥੀਂ ਆਈਆਂ ਮੱਦਤਾਂ, ਹੰਡੂਰੁ ਸਭੇ ਸਣ ਧਾਰੇ।
ਦਲ-ਬਾਦਲ ਰਾਤੀਂ ਤਾਰੇ।
ਚਹੁੰਠ ਚਉਗਣੀ ਸ਼ਾਨ ਨਾਲਿ ਢੋਲ ਸਰਨਾਈ ਸੈ ਚਾਰੇ।
ਖੇਤ ਅਡਾਇਆ ਹੈ ਅਨੰਦਗੜ੍ਹ ਵੀਰ ਆਏ ਹੈਂ ਜੂਝਣਹਾਰੇ।
ਕਿਆ ਗਣਤੀ ਗਣੀਂ ਸ਼ੁਮਾਰੇ ॥੭॥

ਸ੍ਰੀ ਭਗਉਤੀ ਨਮਸਕਾਰ ਕੈ, ਗੁਰੂ ਨਾਨਕ ਨਾਮ ਚਿਤਾਰਿਆ।
ਸਿੰਘਾਂ ਨੂੰ ਹੋਇਆ ਹੁਕਮੁ ਲੇ, ਸਿੰਘ ਭਖਨ ਭੈ ਭਾਰਿਆ।
ਮਿਹਮਾਨੀ ਖਾਇਨ ਭਾਰਿਆ ॥੮॥

ਆਹਰ ਕੀਤਾ ਸ੍ਰੀ ਗੁਰੂ ਜੀ ਸ੍ਰੀ ਸਾਹਿਬ ਅਲਖੁ ਧਿਆਇ ਕੈ।
ਮਿਹਮਾਨੀ ਹੋਈ ਦੇਵਣੀ, ਇਨ੍ਹਾਂ ਪਾਹੁਣਿਆਂ ਨੂੰ ਜਾਇਕੈ।
ਤੀਰ ਕਮਾਣੀਂ ਜਲੇਬੀਆਂ ਘਿਉ ਨਾਲ ਸਰੇਸ ਜਣਾਇਕੈ।
ਸਾਂਗਾਂ ਕੀਤੀਆਂ ਸੇਂਵੀਆਂ ਸਰੁ ਸਾਰ ਮਸਾਲਾ ਪਾਇਕੈ।
ਲੱਡੂ ਖੁਰਮੇ ਸਾਰ ਦੇ ਖੰਡੂ ਦਾਰੂ ਵਿਚ ਮਿਲਾਇਕੈ।
ਸਿੰਘ ਪਰੀਹਨ ਹੋ ਰਹੇ, ਤਲਵਾਰੀਂ ਕੜਛ ਬਣਾਇਕੈ।
ਮਿਜਮਾਨੀ ਹੋਈ ਤਈਯਾਰੁ ਲੇ, ਢਾਲਾਂ ਦੀ ਪੱਤਲ ਪਾਇਕੈ।
ਆਖਿ ਭੇਜਿਆ ਭਾਈ! ਜਾਇਆ ਹੇ ਖਾਇਕੈ ॥੯॥

ਬਾਈ ਰਾਜੇ ਤੇ ਚਾਰ ਭੂਪ, ਤਾਰਾ ਪੁਰ ਉਤਰੇ ਆਇਕੈ।
ਉਹਨਾਂ ਮਰਣਾ ਮਾਂਡਿਆ, ਉਹੁ ਬੈਠੇ ਭੜਥੂ ਪਾਇਕੈ।
ਸਿੰਘ ਸ਼ੀਂਹ ਵਾਂਙੂੰ ਪਲਕਦੇ, ਉਹੁ ਅੱਗੋਂ ਦੇਣ ਹਟਾਇਕੈ।
ਉਹ ਲੜਦੇ ਛੁਰੀ ਕਟਾਰੀਏਂ, ਉਹ ਕਉਰਾਂ ਮਾਰਨ ਧਾਇਕੈ।
ਰਣ ਦਾ ਭੰਨਾ ਕਿਆ ਕਰੇ, ਉਹ ਦੇਸ਼ਾਂ ਦੇ ਵਿਚ ਜਾਇਕੈ।
ਖਾਇ ਕਲਾਮਾ ਭੀਮਸੈਨ[1], ਬੀੜਾ ਤੇਗ ਉਠਾਇਕੈ ॥੧੦॥

ਫਉਜਾਂ ਘਟਾ ਸੁ ਕਾਲੀਆਂ, ਰਣਿ ਵਰਸਣ ਆਈਆਂ।
ਬੰਦੂਕਾਂ ਦੀਆਂ ਗੋਲੀਆਂ, ਫਿਰ ਪਵਨਿ ਸਵਾਈਆਂ।
ਵਗਣ ਤੋਪਾਂ ਡਾਇਣੀ, ਜਿਉਂ ਘਨੀਅਰ ਘਾਈਆਂ।
ਆਈ ਬਾਝੁ ਨ ਮਰਸਿਨੀ, ਜਿਨ੍ਹਾਂ ਰੱਖੇ ਸਾਈਆਂ।
ਧੂਹ ਮਿਆਨੋਂ ਕੱਢੀਆਂ, ਰਣ ਵਿਚ ਵਗਾਈਆਂ।
ਸਿੰਘਾਂ ਹਥਿ ਸਰੋਹੀਆਂ ਰਤੁ ਪੀਵਣਿ ਆਈਆਂ।
ਜਿਉਂ ਘਣ ਵਿਚਿ ਸੋਹੇ ਬਿਜਲੀ ਛਬੇ ਛਬਿ ਛਾਈਆਂ ॥੧੧॥

ਅਗੰਮ ਪੁਰੇ ਦੇ ਅੜਤਲੇ, ਲਹਿ ਰਾਜੇ ਆਏ।
ਹਵੇਲੀਆਂ ਉਤੇ ਆਇਕੈ ਸਿਰ ਆਪ ਗਵਾਏ।

1. ਭੀਮਚੰਦ 1749 ਬਿ. ਵਿਚ ਮਰ ਚੁੱਕਾ ਸੀ, ਇਹ ਭੁੱਲ ਹੈ।

ਤੋਪਾਂ ਬੰਦੂਕਾਂ ਰਹਿ ਗਈਆਂ, ਕਛੁ ਪੱਥਰਿ ਪਾਏ।
ਹਾਥੀ ਲਏ ਸੰਧੂਰ ਕੈ, ਰਣ ਵਿਚ ਚਲਾਏ।
ਬਰਛਾ ਮਾਰਿਆ ਬਚਿਤਰ ਸਿੰਘ ਕੁੰਭ ਵਿਚ ਉਠਾਏ।
ਰਣੋਂ ਜੋ ਹਾਥੀ ਭੱਜਕੈ ਫਿਰ ਰਾਜੀਂ ਪਾਏ॥੧੨॥

ਸਿੰਘਾਂ ਅਤੇ ਰਾਜਿਆਂ ਆਹਾ ਵੈਰੁ ਚਿਰੋਕਾ।
ਸਿੰਘਾਂ ਦੋਹੀ ਫੇਰੀਆ ਵਿਚ ਰਾਜਿਆਂ ਹੋਕਾ।
ਬਰਛਾ ਮਾਰਿਆ ਹਿੱਕ ਵਿਚ ਝੱਲਿ ਸਾਰ ਖਲੋਤਾ।
ਮਾਰਿਆ ਮੀਆਂ ਕੇਸਰੀ ਜਸਵਾਲੋਂ ਪੋਤਾ।
ਫਤਹਿ ਗੁਰੂ ਗੋਬਿੰਦ (ਸਿੰਘ) ਦੀ, ਖੇਤੁ ਲਇਆ ਅਜੋਕਾ॥੧੩॥

ਆਨੰਦਗੜ੍ਹੇ ਆ ਰਾਜਿਆਂ ਮਿਲਿ ਹਾਥੀ ਢੋਇਆ।
ਕੁੰਡੇ ਮਾਰੇ ਮਹਾਵਤਾਂ ਭੀਹਾਵਲੁ ਹੋਇਆ।
ਬਰਛਾ ਸਿੰਘ ਬਚਿਤਰ ਦਾ ਮੁੱਲ ਮਹਿੰਗੈ ਹੋਇਆ।
ਲਾਇਅਸੁ ਤਨ ਗਜ ਹਸਤਿ ਦੇ ਮੀਨ ਸੀਖ ਪਰੋਇਆ।
ਸੈ ਰਾਜਪੂਤਾਂ ਮਾਰਕੈ, ਜਮੁ ਹਾਥੀ ਹੋਇਆ॥੧੪॥

ਲੋਥਾਂ ਪਈਆਂ ਖੇਤ ਵਿਚ, ਜਿਉਂ ਤਖਤੇ ਤੀਰੁ ਚਿਣਾਇੰਦੇ।
ਬਹਿ ਗਿਰਝਾਂ ਤੋੜਨਿ ਮਾਸ ਨੂੰ, ਵਿਚ ਜੰਬੁਕ ਘੁੰਮਰਿ ਪਾਇੰਦੇ।
ਜਿਉਂ ਕਰਿ ਸੁੱਤੀ ਜੰਵ ਨੂੰ, ਮਾਂਞੀ ਆਫਿਰਨਿ ਉਠਾਇੰਦੇ।
ਅਗੈ ਘਾਇਲ ਘੂਮਨਿ ਖੇਤ ਵਿਚ, ਭੰਗ ਖਾਇ ਮਲੰਗ ਉਂਘਲਾਇੰਦੇ।
ਜਿਉਂ ਸੁੰਵਾ ਖੇਤ ਪਲੇਜ[1] ਦਾ ਪੈ ਧਾੜੀਵਾਲ ਲੁਟਾਇੰਦੇ।
ਕਲਿ ਮਾਤਾ ਖੁਸ਼ ਹੋਈਆ ਸਿਰ ਖਾਧੇ ਤੇ ਮਨ ਭਾਇੰਦੇ,
ਸਿਧੁ ਚਾਲੈਂ ਭਾਰਥੁ ਗਾਇੰਦੇ॥੧੫॥

ਸ਼ੱਕਰਪਾਰੇ ਸਾਰ ਦੇ ਲੈ ਕੇ ਹੋਏ ਖੜੇ।
ਪਾਹੁਣਿਆਂ ਨੂੰ ਥਾਵਰੀ, ਉਹ ਕੇਹੇ ਅੜੇ।
ਮੇਲਾ ਹੋਇਆਂ ਸ਼ਲਕ ਦਾ ਤਲਵਾਰੀਂ ਲੜੇ।
ਘੋੜੇ ਤੇ ਮਾਣਸ ਅਹਾੜਿ ਵਿਚ ਦਿਸਣ ਕੜੇ।
ਲੋਹੂ ਵਹੇ ਨਿਵਾਣ ਵਿਚ ਪਰਨਾਲੇ ਪੜੇ।
ਘੋੜਿਆਂ ਤੋਂ ਝੜ ਝੜ ਪਾਇੰਦੇ ਹਥਿਆਰੀਂ ਕੜੇ।
ਧੜਿ ਮੱਛਿ ਜਿਵੈਂ ਧੜ ਪੜੇ॥੧੬॥

ਮਸਲਤਿ ਕੀਤੀ ਰਾਜਿਆਂ ਚਉਤਰਫ਼ੀਂ ਡੇਰੇ ਕਰੈਂਗੇ।
ਲੜਿਆਂ ਕੁਝ ਨ ਪੁਜਈ ਬੰਦ ਰਸਤੀਂ ਕੀਤੀ ਫੜੈਂਗੇ।
ਸਿੱਖਾਂ ਸਿੰਮਲ ਖਾਇਆ ਉਹ ਸਾਰੁ ਕਿਵੇਹਾ ਕਰੈਂਗੇ।
ਸਿਖ ਬੁੰਗਿਆਂ ਉੱਤੇ ਜੂਝਦੇ ਸਿਰ ਸਤਿਗੁਰ ਆਗੈ ਧਰੈਂਗੇ।
ਬਾਈ ਰਾਜੇ ਗਾਲਕੇ ਸਿੰਘ ਖੱਡੀਂ ਲੋਥਾਂ ਭਰੇਂਗੇ॥੧੭॥

1. ਖਰਬੂਜ਼ਾ।

ਬੋਲਿਆ ਪੂਰਾ ਸਤਿਗੁਰੂ—'ਖਾਲਸਾ ਜੀ! ਕਰੋ ਤਈਯਾਰੀਆਂ।
ਦਾਣਾ ਪਾਣੀ ਰਹਿ ਗਿਆ ਕਿਛੁ ਜਾਹਗਾ ਛੋਡਣਹਾਰੀਆਂ।
ਬਹੁਤਾ ਰੋਵੈ ਅਨੰਦਗੜ੍ਹ ਜੁ ਸਤਿਗੁਰੂ ਉਠੀ ਸਿਧਾਰੀਆਂ।
ਉਹ ਚੜ੍ਹਿ ਹੋਇਆ ਨਿਰਮੋਹ ਨੂੰ ਚੌਂਕੀਆਂ ਸਭੇ ਉਠਾਲੀਆਂ।
ਆਇ ਮਿਲੇ ਪਿਛੋਂ ਰਾਜਪੂਤ ਹੋਈਆਂ ਬਹੁਤ ਗੁਬਾਰੀਆਂ।
ਉਦੈ ਸਿੰਘ ਵਿਚ ਰਾਹ ਦੇ ਫਿਰੇ ਫਿਰਿ ਤੇਗਾਂ ਮਾਰੀਆਂ॥੧੮॥

ਉਦੈ ਸਿੰਘ ਦਿਆਂ ਤੀਰਾਂ ਕੇਹੀ ਆਖਰ ਪਾਈ।
ਜਿਸ ਮਿਲਿ ਮਾਰੈ ਸੂਰਮਾਂ ਸੋ ਕਿਥੈ ਜਾਈ।
ਸੁਟੇ ਵਿਚ ਭਕੱਲ[1] ਦੇ ਕਰਿ ਜ਼ੋਰ ਅਤਾਈ।
ਉਦੈ ਸਿੰਘ ਵਿਚ ਰਾਹ ਦੇ ਅਮਰੁ ਪਦਵੀ ਪਾਈ॥੧੯॥

ਬੋਲਿਆ ਪੂਰਾ ਸਤਿਗੁਰੂ—

ਖਾਲਸਾ ਜੀ! ਕਰੋ ਤਈਯਾਰੀਆਂ ਚਮਕਉੜ ਦੇ ਰਾਹ ਨੂੰ।
ਸਿਖ ਜਾਇ ਵੜੇ ਵਿਚ ਰੋਪੜੇ ਜਿਉਂ ਢੁਕੀ ਜੰਞ ਵੀਆਹ ਨੂੰ।
ਉਹ ਥਾਉਂ ਥਾਈਂ ਮੁਸਦੇ ਜਿ ਲਿਖਿਆ ਲੇਖ ਦਰਗਾਹੁ ਨੂੰ।
ਆਇ ਮਿਲੇ ਚਮਕਉੜੀਏ ਉਸ ਸਤਿਗੁਰੂ ਬੇਪਰਵਾਹ ਨੂੰ।
'ਤੂੰ ਚਲ ਅਸਾਡੇ ਦੇਸ ਨੂੰ ਕਛੁ ਸੁਲਹ ਕਰੀਂ ਸਲਾਹ ਨੂੰ'।
ਮੁਗਲ ਪਠਾਣ ਤੇ ਰਾਜਪੂਤ, ਕਰਿ ਉਤਰੇ ਧਰੋਹ ਵਿਸਾਹ ਨੂੰ॥੨੦॥

ਸੋ ਪੁਰਖੁ ਕਉਨ ਲੈ ਆਇਆ ਜਿਸ ਦੀ ਸਭੁ ਸਾਜੀ।
ਡਾਢਾ ਖੇਲ ਮਚਾਇਓਿ ਡਾਢੀ ਲਾਈਆ ਬਾਜ਼ੀ।
ਸਿਖਾਂ ਨੂੰ ਸ਼ਸਤ੍ਰ ਬਖਸ਼ਿਅਨ ਹੇਠ ਘੋੜੇ ਤਾਜ਼ੀ।
ਸਿਖਾਂ ਸਿਰ ਸੰਕਲਪਿਆ ਜੋ ਹੋਵੇ ਰਾਜ਼ੀ।
ਵਾਂਗ ਕਬੂਤਰ ਲੋਟਦੇ ਗਜ ਮਾਰੇ ਗਾਜ਼ੀ॥੨੧॥

ਸਤਿਗੁਰੂ ਬੈਠਾ ਰਾਵਟੀ[2] ਸੰਤੂ ਸਿੰਘ ਬੁਲਾਇਆ।
ਸਤਿਗੁਰੂ ਤੁਰਵ[3] ਬਖਸ਼ਿਆ, ਸੰਤੂ ਸਿੰਘ ਮੁਕਟ ਛਕਾਇਆ।
ਤੁਸੀਂ ਪਠਾਣੇ ਦੇ ਸਿਰ ਚੜ੍ਹਿ ਮਰੋ, ਤੁਸਾਨੂੰ ਸਤਿਗੁਰ ਦਾ ਫੁਰਮਾਇਆ।
ਮੁਏ ਪਠਾਣ ਬਿਦੀਨ ਹੋਇ ਉਨ੍ਹਾਂ ਅੱਲ੍ਹਾ ਚਿਤ ਨ ਆਇਆ।
ਵੇਖ ਦਉਲਤਿ ਦੁਨੀਆ ਭੁਲਿ ਕੈ ਉਨ੍ਹਾਂ ਕਉਲ ਈਮਾਨੁ ਗਵਾਇਆ॥੨੨॥

ਸਤਿਗੁਰ ਤਰਗਸੁ[4] ਸੰਭਾਲਿਆ, ਚੁਣਿ ਕਢੀਅਸੁ ਕਾਨੀ ਅਣੀਆਲੀ।
ਲਾਈਅਸੁ ਨਾਹਰ ਖਾਨ[5] ਦੇ ਤਨਿ ਭੰਨਿ ਗਈ ਹਿਆਲੀ।
ਤਿਸ ਲਗੀ ਬਬਰ[6] ਛਣਕਿਆ ਜਿਉਂ ਖੋਰੀ ਥਾਲੀ।
ਲੋਹੂ ਤੇ ਮਿੱਝ ਗਡਾਵਡਾ ਜਿਉਂ ਪਹਿਤ ਭਤਵਾਲੀ।
ਲੱਗੀ ਕਾਨੀ ਕਾਰਗਰ, ਤਨ ਅੰਦਰ ਚਾਲੀ।
ਜਿਉਂ ਲਾਟੂ ਤੁੱਟਾ ਡੋਰ ਨੂੰ, ਖਾਇ ਮੁਇਆ ਭਵਾਲੀ॥੨੩॥

---

1. ਖੱਡ; 2. ਅਟਾਰੀ; 3. ਤੁਰਗ, ਦੁਮਾਲਾ; 4. ਭੱਥਾ; 5. ਨਾਹਰ ਖ਼ਾਂ ਮਲੇਰਕੋਟਲਾ; 6. ਪੇਟ।

ਭੇੜਾ ਪਿਆ ਚਮਕਉੜ ਵਿਚ, ਵੱਜਨਿ ਘਣਨਾਟਾਂ।
ਕਰਣਾਈ ਅਰਣਾਟਾਂ ਭੇਰੀਂ ਗੱਜੀਆਂ।
ਉਥੇ ਬਰਛੇ ਛੋਡਨਿ ਲਾਟਾਂ ਸੂਰਜ ਸਾਮ੍ਹਣੇ।
ਉਥੇ ਇਕ ਲਖ ਘੋੜਾ ਜਾਟਾਂ ਦੁਇ ਲਖ ਮੋਗਲਾਂ[1]।
ਉਥੇ ਤੀਰੀਂ ਅੰਬਰ ਪਾਟਾ ਲੜਦੇ ਸੂਰਮੇ।
ਧਉਲੈ ਦੇ ਹੱਡ ਆਟਾ ਹੋਏ ਇਛਦੇ॥੨੪॥

1. ਭਾਵ, ਬੇਅੰਦਾਜ਼ ਸੈਨਾ ਤੋਂ ਹੈ।

# (੨੩) ਭੇੜਾ ਪਾਤਸ਼ਾਹੀ ਦਸਵੀਂ ਕਾ

ਇਹ ਭੇੜਾ (ਯੁੱਧ-ਪ੍ਰਸੰਗ) ਪਹਿਲੇ ਦਿੱਤੀ 22 ਨੰਬਰ ਵਾਰ ਦਾ ਹੀ ਅਦਲਿਆ-ਬਦਲਿਆ ਤੇ ਵਧਾਇਆ ਰੂਪ ਹੈ। ਮਜ਼ਮੂਨ ਬਿਲਕੁਲ ਉਹੋ ਹੈ, ਫ਼ਰਕ ਇਤਨਾ ਹੈ ਕਿ ਇਸ ਵਿਚ ਅੰਤ ਸਾਹਿਬਜ਼ਾਦਿਆਂ ਦੀ ਬਹਾਦਰੀ ਦਰਸਾਉਂਦਿਆਂ ਚਮਕੌਰ ਦਾ ਜੰਗ ਜ਼ਰਾ ਵਿਸਤਾਰ ਨਾਲ ਦਿੱਤਾ ਹੈ। ਪਹਿਲੀਆਂ ਚਾਰ ਪਉੜੀਆਂ ਤੇ ਆਖ਼ਰੀਆਂ 8-9 ਪਉੜੀਆਂ ਨਵੀਆਂ ਹਨ, ਦਰਮਿਆਨ ਪਹਿਲੀ ਵਾਰ ਵਾਲੀਆਂ ਹੀ ਪਉੜੀਆਂ ਜ਼ਰਾ ਬਦਲਵੇਂ ਰੂਪ ਵਿਚ ਆਈਆਂ ਹਨ। ਪਹਿਲੀ ਵਾਰ ਵਿਚ ਸਲੋਕ ਨਹੀਂ, ਇਸ ਵਿਚ ਥਾਂ-ਥਾਂ ਸਲੋਕ ਵੀ ਜੋੜੇ ਹਨ। ਜਾਪਦਾ ਹੈ ਕਿ ਕਿਸੇ ਗਾਉਣ ਵਾਲੇ ਰਾਅ ਭੱਟ ਯਾ ਢਾਡੀ ਨੇ ਲੋੜ ਅਨੁਸਾਰ ਇਹ ਵਾਧੇ ਘਾਟੇ ਕੀਤੇ ਹਨ। ਪਹਿਲੀ ਵਾਰ ਚਮਕੌਰ ਦਾ ਜੰਗ ਬਿਆਨ ਕਰਕੇ ਖ਼ਤਮ ਹੋ ਜਾਂਦੀ ਹੈ ਜਦੋਂ ਕਿ ਇਸ ਵਿਚ ਬੰਦਾ ਬਹਾਦਰ ਦੇ ਸਰਹੰਦ ਨੂੰ ਫ਼ਤਹਿ ਕਰਨ ਦਾ ਵੀ ਇਸ਼ਾਰਾ ਹੈ। ਗੁਰੂ ਸਾਹਿਬ ਦੇ ਖ਼ਜ਼ਾਨਚੀ ਲਾਲ ਸਿੰਘ ਪਿਸ਼ੌਰੀਏ ਬਾਰੇ ਜੋ ਸੰਕੇਤ ਹੈ, ਉਹ ਹੋਰਥੇ ਨਹੀਂ ਮਿਲਦਾ। ਬਹਰਹਾਲ ਬਦਲਵੇਂ ਯਾ ਨਵੇਂ ਰੂਪ ਦੇ ਬਾਵਜੂਦ ਪਾਠਕਾਂ ਲਈ ਇਹ ਇਕ ਦਿਲਚਸਪ ਅਧਿਐਨ ਦੀ ਗੱਲ ਹੈ ਕਿ ਪਹਿਲੇ ਸਮੇਂ ਵਿਚ ਕਿਸ ਤਰ੍ਹਾਂ ਜ਼ਬਾਨੀ ਯਾਦ ਵਾਰਾਂ ਹੌਲੀ-ਹੌਲੀ ਰੂਪ ਵਟਾਉਂਦੀਆਂ ਰਹਿੰਦੀਆਂ ਸਨ ਤੇ ਕਿਸ ਤਰ੍ਹਾਂ ਢਾਡੀ ਦੋਹੜੇ ਸਲੋਕ ਲਾ ਕੇ ਆਪਣੀ ਕਲਾਕਾਰੀ ਦਿਖਾਉਂਦੇ ਰਹਿੰਦੇ ਸਨ।

## ਭੇੜਾ ਪਾਤਸ਼ਾਹੀ ਦਸਵੀਂ ਕਾ

ਸਤਰਹ ਸੈ ਇਕਾਹਠੇ, ਚਲਿਤ ਕੀਆ ਗੁਰਦੇਵ।
ਭਯੋ ਸਮਾਨਾ ਜੁੱਧ ਕਾ, ਲਈ ਭਗਉਤੀ ਸੇਵ।
ਸੰਮਤ ਸਤਰਾਂ ਸੈ ਇਕਾਹਠਾ ਭੇੜਾ ਗੋਬਿੰਦ ਸਿੰਘ ਦਾ।
ਜੁੱਧ ਕੀਆ ਮੁਹ ਖਾਲਸੇ ਜਿਉ ਮੂੰਹ ਤੋੜੇ ਇੰਦ ਦਾ।
ਕਲ ਕੁੱਦੀ ਨਾਰਦ ਮੱਚਿਆ ਕੀ ਹੋਗੁ ਅਸਾਡੀ ਜਿੰਦ ਦਾ।
ਰਾਜਿਆਂ ਕਲਹ ਉਠਾਲੀਆ ਹੁਣ ਨਾਰਦ ਪਾਸਹੁੰ ਟੁੰਬਦਾ।
ਅਸੀਂ ਦੇਖਣ ਆਏ ਚੱਲ ਕੇ ਭੇੜਾ ਗੋਬਿੰਦ ਸਿੰਘ ਦਾ॥੧॥

ਰਣਜੀਤ ਦਮਾਮਾ ਬਾਜਿਓ, ਪਈ ਨਗਾਰੇ ਚੋਟ।
ਫਤੇ ਭਈ ਗੋਬਿੰਦ ਕੀ, ਚੜ੍ਹ ਆਯੋ ਕਲਮੋਟ॥੧॥
ਰਾਜੇ ਜਾਇ ਪੁਕਾਰਦੇ ਦਿਲੀ ਦੇ ਪਾਤਸ਼ਾਹ ਥੇ।
ਤੁਸੀਂ ਫੌਜਾਂ ਦੇਹੁ ਭੇਜ ਕੈ ਅਸੀਂ ਪੈਸੈ ਲਵਾਂ ਛਿਨਾਇਕੈ।
ਅਗੇ ਗੁਰੂ ਜੀ ਗੋਬਿੰਦ ਸਿੰਘ ਹੈ ਤਲਵਾਟੇ ਰੋਵਨ ਆਇ ਕੈ।

ਤੁਸੀਂ ਸਮਝੋ ਗੀਦੀ ਰਾਜਿਓ ਗਿਰਿਵਾਨੀ ਮੂੰਹ ਪਾਇਕੈ।
ਅਸੀਂ ਦੂਰੋਂ ਆਏ ਚਲਕੇ ਗੋਬਿੰਦ ਸਚੇ ਪਾਤਸ਼ਾਹ ਥੈ ॥੨॥

ਜੁੱਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਉਂ।
ਕਾਹਲੂਰ ਮੈਂ ਬਾਂਧਿਓ, ਆਨ ਅਨੰਦਪੁਰ ਗਾਉਂ ॥੧॥
ਰਾਜੇ ਗਏ ਪਾਸ ਸੂਬਿਆਂ ਸਰਹੰਦੀਂ ਅਉਰ ਲਾਹੌਰ ਥੈ।
'ਅਸੀਂ ਰਈਅਤ ਤੇਰੀ ਜ਼ਬਰਦਸਤ ਖਾਂ, ਜੰਮੂ ਨੂੰ ਫੌਜਾਂ ਟੋਰ ਦੇ'।
ਜਿਨ੍ਹਾਂ ਨੇ ਮਰਣਾ ਮਾਂਡਿਆਂ ਸੇ ਸਨਮੁਖ ਅਣੀਆਂ ਜੋੜਦੇ।
ਅਸੀਂ ਸਤੀਆਂ ਵਾਂਗੂ ਸੜਾਂਗੇ, ਹੁਣ ਰਾਜ ਪਿਆਰਾ ਲੋੜਦੇ।
ਰਾਜ ਹੋਂਦਾ ਕਿਸੇ ਨ ਜਾਣਿਆਂ, ਭੇੜ ਪਇਆ ਸਿਰ ਜ਼ੋਰ ਦੇ ॥੩॥

ਰਾਜਯ ਕੀਤੀ ਸਾਖਤੀ ਚੜ੍ਹੇ ਜੋ ਡੰਕ ਬਜਾਇ।
ਸਿੰਘਾਂ ਮਰਣਾ ਮਾਂਡਿਆਂ ਸ੍ਰੀ ਗੋਬਿੰਦ ਸਹਾਇ ॥੧॥
ਰਾਜਯਾਂ ਕੀਤੀ ਸਾਖਤੀ ਉਤੋਂ ਚੜ੍ਹਿ ਆਏ।
ਅੱਗੇ ਗੁਰੂ ਗੋਬਿੰਦ ਸਿੰਘ ਤਲਵਾਰ ਚਲਾਏ।
ਮੋਹਰੇ ਹੋਏ ਨਾ ਸੰਗਦੇ ਸਭ ਬੀਰ ਸਬਾਏ।
ਮੱਥਾ ਟੇਕਿਆ ਖਾਲਸੇ, ਸਭ ਹੁਕਮ ਲਿਆਏ।
ਬੋਲੈ ਪੂਰਾ ਸਤਿਗੁਰੂ ਰਣਜੀਤ ਬਜਾਏ ॥੪॥

ਤਲਵਾਰੀਂ ਮੂੰਹ ਹੱਤਿਆ, ਕੇਹੇ ਲੱਗਨ ਘਾਇ।
ਬਾਈ ਰਾਜੇ ਚਾਰ ਭੂਪ, ਫਉਜਾਂ ਗਏ ਉਠਾਇ ॥੧॥
ਬਾਈ ਰਾਜੇ ਚਾਰ ਭੂਪ, ਤਾਰਾ ਪੁਰ ਉਤਰੇ ਆਇ ਕੈ।
ਉਥੇ ਮਰਣਾ ਮਾਂਡਿਆਂ ਉਹ ਬੈਠੇ ਬੁੰਗੇ ਲਾਇਕੈ।
ਸਿੰਘ ਸ਼ੀਹਾਂ ਵਾਂਗੂ ਝਪਟੇ ਆ, ਹੁਣ ਅਗੋਂ ਲੈਂਦੇ ਖਾਇਕੈ।
ਛੁਰੀ, ਕਟਾਰੀ, ਬਰਛੀਆਂ ਰਜਪੂਤਾਂ ਮਾਰਨ ਧਾਇਕੈ।
ਰਣ ਦਾ ਭੰਨਾ ਕੀ ਕਰੈ ਦੇਸਾਂ ਵਿਚ ਦੀ ਜਾਇਕੈ।
ਖਾਇ ਕਲਾਮਾਂ ਭੀਮ ਚੰਦ ਬੀੜਾ ਤੇਗ ਉਠਾਇਕੈ ॥੫॥

ਰਾਜਿਆਂ ਲਿਖਿਆ ਭੇਜਿਆ ਸਤਿਗੁਰੂ ਸੁਣ ਅਰਦਾਸਿ।
ਸਤੀਆਂ ਹੋਵਨ ਰਾਣੀਆਂ ਲੋਥਾਂ ਆਵਨ ਪਾਸਿ ॥੧॥
ਫਉਜਾਂ ਦੋਹਾਂ ਮੁਕਾਬਲੇ ਜਿਉਂ ਬਰਸਣ ਆਈਆਂ।
ਬੰਦੂਕਾਂ ਦੀਆਂ ਗੋਲੀਆਂ ਕੁਹ ਪਵਨ ਵਸਾਈਆਂ।
ਗੱਜਣ ਤੋਪਾਂ ਡਾਇਣੀ ਜਿਉਂ ਘਣੀਅਰ ਛਾਈਆਂ।
ਧੂਹ ਮਿਆਨੋਂ ਕਢੀਆਂ ਰਣ ਵਿਚ ਚਲਾਈਆਂ।
ਜਿਸ ਨੋ ਰਖੈ ਸੋ ਰਹੈ ਜਿਸ ਰਖੇ ਸਾਈਆਂ।
ਘਣ ਵਿਚ ਬਿੱਜਲਿ ਜਿਉਂ ਇਵੈ ਤਿਉਂ ਛਹਿਬਰ ਲਾਈਆਂ ॥੬॥

ਗੁਰੂ ਗੋਬਿੰਦ ਕੀ ਧਾਂਕ ਮੈਂ ਡਰਪੈ ਸਭ ਕਹਿਲੂਰ।
ਆਨੰਦਗੜ੍ਹ ਕੇ ਖੇਤ ਮੈਂ ਕੀਨੋ ਚਕਨਾਚੂਰ।

ਸਿੰਘਾਂ ਅਤੇ ਰਾਜਿਆਂ ਵੈਰ ਆਹਾ ਚਿਰੋਕਾ।
ਮਾਰਿਆਂ ਮੀਆਂ ਕੇਸਰੀ ਜਸਵਾਲੋਂ ਪੋਤਾ।
ਤੀਰੀਂ ਛਹਿਬਰ ਲਾਈਆ, ਬੰਦੂਕੀਂ ਜੋਤਾ।
ਫਤੇ ਭਈ ਗੋਬਿੰਦ ਸਿੰਘ ਖੇਤ ਲਿਆ ਅਜੋਕਾ॥੭॥

ਰਾਮ ਜੰਗ[1] ਹੈ ਬਾਜਤੀ ਕਹਿਲੂਰੀ ਕੇ ਸੀਸ।
ਸਾਤੋਂ ਧਾਰਾਂ ਮਾਰੀਆਂ, ਗੋਬਿੰਦ ਸਿੰਘ ਕੀ ਜੀਤ॥੧॥
ਰਾਜਿਆਂ ਮਸਲਤਿ ਮਾਂਡੀਆਂ, ਚਉਤਰਫੀ ਡੇਰੇ ਪਵਨਗੇ।
ਲੜਿਆਂ ਪੁੱਜ ਨ ਹੰਘੀਏ, ਰਸਤਬੰਦੀ ਕੀਤੈ ਡਰਨਗੇ।
ਸਿੰਘਾਂ ਤੁੰਮਲ ਸਾਧਿਆ, ਸਿਰ ਸਤਿਗੁਰ ਅਗੈ ਧਰਨਗੇ।
ਬੁੰਗੇ ਬੈਠੇ ਝੂਲਦੇ ਹੁਣ ਸਾਰ ਕਿਵੇਹਾ ਕਰਨਗੇ।
ਸੱਤੇ ਧਾਰਾਂ ਮਾਰ ਕੈ, ਉਹ ਖੱਡੀਂ ਲੋਥਾਂ ਭਰਨਗੇ॥੮॥

ਮਾਈ ਐਸਾ ਪੂਤ ਜਣੁ, ਜਿਉਂ ਪਿੱਪਲ ਕਾ ਪੱਤ।
ਖੰਡਾ ਵਾਹੈ, ਰਣ ਭਿੜੈ, ਮੁੱਛਾਂ ਪੂੰਝੈ ਰੱਤ॥੧॥
ਲਗੀ ਕਟਾਰੀ ਪੇਟ ਮੈਂ, ਆਧੋ, ਪੋਲ ਮੈਂ ਜਾਇ।
ਸਨਮੁਖ ਮੱਥੈ ਜੋ ਭਿੜੈ, ਅਮਰ ਤਿਨਾਂ ਦੇ ਨਾਇ॥੨॥
ਬੋਲੈ ਪੂਰਾ ਸਤਿਗੁਰੂ ਤੁਸੀਂ ਖਾਲਸਾ ਕਰਹੋ ਤਿਆਰੀਆਂ।
ਦਾਣਾ ਪਾਣੀ ਰਹਿ ਗਿਆ, ਹੁਣ ਜਾਹਗਾ ਛੋਡਣਹਾਰੀਆਂ।
ਰੋਵੈ ਬਹੁਤ ਅਨੰਦਗੜ੍ਹ, ਹੁਣ ਸਤਿਗੁਰੂ ਛੋਡ ਸਿਧਾਰੀਆਂ।
ਛਡਕੇ ਆਏ ਨਿਰਮੋਹ ਨੂੰ ਹੁਣ ਚਉਕੀਆਂ ਸਭ ਉਠਾਲੀਆਂ।
ਸਭ ਰਾਜੇ ਪਹੁੰਚੇ ਆਇ ਕੈ ਹੁਣ ਹੋਈਆਂ ਬਹੁਤ ਗੁਬਾਰੀਆਂ।
ਉਦੇ ਸਿੰਘ ਵਿਚ ਰਾਹ ਦੇ ਸਿੰਘ ਫਿਰ ਫਿਰ ਤੇਗਾਂ ਮਾਰੀਆਂ॥੯॥

ਘੋੜਿਆਂ ਪਾਈਆਂ ਪਾਖਰਾਂ ਸਿੰਘਾਂ ਲਏ ਸੰਜੋਇ।
ਰਣ ਨੂੰ ਵਾਗਾਂ ਚਾਈਆਂ, ਹੋਣੀ ਹੋਇ ਸੁ ਹੋਇ॥੧॥
ਉਦੇ ਸਿੰਘ ਦਿਆਂ ਬਰਛਿਆਂ, ਕਹੁ ਆਖਰ ਪਾਈ।
ਜਿਸ ਮਿਲ ਮਾਰੇ ਸੂਰਮੇ, ਕਹੁ ਕਿਥੈ ਜਾਈ।
ਮਾਰੇ ਵਿਚ ਭਕੱਲ ਦੇ, ਦੇ ਹਥ ਸਫਾਈ।
ਸਿਰ ਕੱਟੇ ਵਾਂਗੂ ਤੂੰਬੜੇ ਕੀ ਅੱਤ ਚਲਾਈ।
ਉਦੇ ਸਿੰਘ ਵਿਚ ਖੇਤ ਦੇ ਅਮਰ ਪਦਵੀ ਪਾਈ॥੧੦॥

ਢੋਲ ਢਮੱਕਾ ਮੈਂ ਸੁਣਿਓ, ਕੰਤ ਜੁਝੈ ਰਣ ਮਾਂਹਿ।
ਡੋਲੀ ਆਈ ਕੰਤ ਕੀ, ਚਲ ਸਖੀਏ ਦੇਖਣ ਜਾਹਿੰ॥੧॥
ਸੋ ਪੁਰਖ ਕੌਣ ਲੈ ਆਇਆ, ਜਿਸ ਦੀ ਸਭ ਸਾਜੀ।
ਕਿਹਾ ਸਾਰ ਮਚਾਇਕੈ ਕੀ ਪਾਈਓ ਬਾਜ਼ੀ।
ਸਿੰਘਾਂ ਸਿਰ ਸੰਕਲਪਿਆ, ਜੇ ਹੋਵੈ ਰਾਜ਼ੀ।
ਸ਼ਸਤ੍ਰ ਬਖਸ਼ੇ ਸਤਿਗੁਰੂ ਨਾਲ ਘੋੜੇ ਤਾਜੀ।

---

1. ਬੰਦੂਕ।

ਫਉਜਾਂ ਆਈਆਂ ਝੂੰਮ ਕੈ, ਲੈ ਅਪਨੀ ਭਾਜੀ।
ਕਬੂਤਰ ਵਾਂਗੂ ਲੋਟਦੇ ਮਾਰੇ ਰਜ ਗਾਜ਼ੀ॥੧੧॥

ਲਾਲ ਸਿੰਘ ਪਿਸ਼ਉਰੀਆ ਚਉਪੜ ਮੱਲਿ ਰਹਿਆ।
ਮਾਇਆ ਛੋਡ ਨਾ ਹੰਘਦਾ, ਸਰਹੰਦੀਂ ਬੰਦਿ ਪਇਆ॥੧॥
ਸਤਿਗੁਰੂ ਕਰਹਿ ਸਵਾਰੀਆਂ, ਹੁਣ ਚਮਕਉਰੇ ਦੇ ਰਾਹ ਨੂੰ।
ਹੁਣ ਜਾਉ ਜਾਈ ਮੁਸਦੇ, ਜੋ ਲੇਖ ਲਿਖਿਆ ਦਰਗਾਹ ਨੂੰ।
ਆਇ ਮਿਲਿਆ ਚਮਕਉਰੀਆ, ਹੁਣ ਸਤਿਗੁਰੂ ਬੇਪਰਵਾਹ ਨੂੰ।
ਚਲ ਪਾਤਸ਼ਾਹ ਅਸਾਡੇ ਕੋਟ ਵਿਚ ਕਹੁ ਮਸਲਤਿ ਕਰੋ ਸਲਾਹ ਨੂੰ।
ਸਭ ਰਾਜੇ ਢੁੱਕ ਨ ਹੰਘਦੇ ਉਹ ਡਰਦੇ ਕਰਨਿ ਵਿਸਾਹ ਨੂੰ॥੧੨॥

ਸਤਿਗੁਰੂ ਦਾ ਖਜ਼ਾਨਚੀ ਲਾਲ ਸਿੰਘ ਹੈ ਲਾਲ।
ਤਲਵਾਰੀਂ ਕੋ ਲੈ ਨੱਠਿਆ ਹੋਂਦਾ ਏਹੁ ਹਵਾਲ॥੧॥
ਪਾਤਸ਼ਾਹੀ ਪਠਾਣਾਂ ਦੀਆਂ ਫੌਜਾਂ ਆਈਆਂ ਜੰਗ ਨੂੰ।
ਸਲਾਹੀ ਭੇਜੋ ਆਪਣਾ ਅਸਾਂ ਮਿਲਣਾ ਜਾਇ ਸਰਹੰਦ ਨੂੰ।
ਤੂੰ ਹੁਕਮ ਸ਼ਰ੍ਹੇ ਦਾ ਮੰਨ ਕੈ, ਆ ਮਿਲ ਅਸਾਡੇ ਅੰਗ ਨੂੰ।
ਪਾਤਸ਼ਾਹ ਤੁਰਕ ਅਵੱਲਾ ਬੋਲਦਾ ਤੁਸੀਂ ਕਰੋ ਤਿਆਰ ਤੁਫੰਗ ਨੂੰ।
ਜੋ ਆਵੇ ਸੋ ਮਾਰ ਦੇਹੁ ਕੁਝ ਲਗਦਾ ਨਾਹੀਂ ਚੰਦ ਨੂੰ।
ਸਿਰ ਕਾਣ ਨ ਇਹਨਾਂ ਸੂਰਿਆਂ, ਹੁਣ ਖੇਤ ਸ਼ਹੀਦਾਂ ਜੰਗ ਨੂੰ॥੧੩॥

ਗੁਰੂ ਗੋਬਿੰਦ ਸਿੰਘ ਸੋਢਿ ਬੰਸ, ਜੀ ਕਰ ਮਾਹਿ ਕਮਾਨ।
ਜਿਸ ਕੋ ਮਾਰੇ ਬਾਣ ਭਰ, ਤਿਸੈ ਨ ਦੇਵਹਿ ਜਾਨ॥੧॥
ਜੀਵਣ ਸਿੰਘ ਰੰਘਰੇਟੜੋ, ਰਣ ਮਹਿ ਪਵੈ ਨਿਸੰਗ।
ਮੁਹੋ ਮੁਹ ਤਲਵਾਰਾਂ ਖਾਧੀਆਂ, ਟੁਕ ਮੂਲ ਨ ਮੋੜੇ ਅੰਗ॥੨॥
ਸਤਿਗੁਰੂ ਬੈਠਾ ਰਾਵਟੀ ਜਿਸ ਪਹਿਲਾ ਬੁੰਗਾ ਲਾਇਆ।
ਕਾਜ਼ੀ ਨਾਲ ਕਮਾਣ ਦੇ, ਦੇ ਮੁਫਤੀ ਜਿਵੇਂ ਚੜ੍ਹਾਇਆ।
ਸਰੇ ਸਫਾਲੇ ਤੀਰ ਦੇ ਪੈਕਾਮੀ ਹੁਕਮ ਮਨਾਇਆ।
ਲਗਾ ਤੀਰ ਜੁ ਜ਼ੋਰ ਦਾ ਤਦ ਸਾਹਿਬ ਕਹਿ ਫੁਰਮਾਇਆ—
'ਮਰਨ ਪਠਾਣ ਹਰਾਮ ਮੌਤ ਹੁਣ ਦੀਨ ਇਮਾਨ ਗਵਾਇਆ'॥੧੪॥

ਹਲੀਮ ਖਾਨ ਅਤਿ ਸੂਰਮਾ ਹੈ ਚਰਣੋਂ ਕੇ ਪਾਸ।
ਜੰਗ ਸ਼ਹੀਦੀ ਪਾਇਕੈ ਪੂਰਨ ਹੋਈ ਆਸ॥੧॥
ਫਉਜਾਂ ਹੋਈਆਂ ਸਿਧੀਆਂ ਕਰ ਹੱਲਾ ਇਕੱਠਾ।
ਸਤਿਗੁਰੂ ਸਿੰਘ ਸਮ੍ਹਾਲਦਾ ਦੇਖ ਬੁੰਗੀਂ ਬੈਠਾ।
ਤੀਰ ਲਗਾ ਨਾਹਰ ਖਾਨ ਨੂੰ ਸਿਰ ਪਰਨੇ ਢੱਠਾ।
ਲੋਥ ਪਠਾਣੀ ਇਉਂ ਪਈਆ, ਜਿਉਂ ਪੂਰੋਂ ਲੱਥਾ।
ਫਤਹਿ ਭਈ ਗੋਬਿੰਦ ਸਿੰਘ, ਮਾਰਿਆ ਖਾਨ ਕੱਟਾ॥੧੫॥

ਸਿੰਘ ਕਹਾਵਨ ਕਠਨ ਹੈ ਸਿੰਘੀ ਪੈਂਡਾ ਦੂਰ।
ਸਿੰਘੀ ਤਾਂਕੋ ਬਖਸ਼ੀਆ ਜੋ ਚਰਨਾਂ ਤਲੇ ਹਜ਼ੂਰ॥੧॥

ਪਠਾਣੀ ਫਉਜਾਂ ਤਖਤਾ ਤੋੜਕੇ ਹੁਣ ਅੰਦਰ ਆਏ।
ਸਿੰਘ ਭੁਖੇ ਪਉਂਦੇ ਮਾਸ ਨੂੰ, ਰੱਤ ਪੀਣ ਤਿਹਾਏ।
ਮਿਸਰੀ[1] ਹੱਥ ਅਜੀਤ ਸਿੰਘ ਰਣ ਵਿਚ ਚਲਾਏ।
ਸਿਰ ਕੱਟ ਸੰਜੋਆਂ ਲੈ ਗਈ ਜਾਇ ਪਿੰਜਰ ਖਾਏ।
ਪਠਾਣ ਕੁੱਠੇ ਵਾਂਗੂ ਬੱਕਰੇ ਜਿਉਂ ਪਏ ਮਮਿਆਏ[2] ॥੧੬॥

ਅਜੀਤ ਸਿੰਘ ਅਤਿ ਸੂਰਮਾ ਕਰੈ ਲਾਖ ਮੈਂ ਚੋਟ।
ਮੂਹੋ ਮੂਹ ਤਲਵਾਰੀਂ ਮਾਰੀਆਸੁ ਸ੍ਰੀ ਗੋਬਿੰਦ ਕੀ ਓਟ ॥੧॥
ਮਿਸਰੀ ਹਥ ਅਜੀਤ ਸਿੰਘ ਦਲ ਸਾਰੇ ਠੱਲ੍ਹੇ।
ਤਲਵਾਰੀਂ ਉਸ ਦੀ ਵਾਹੀਆ ਕੋਈ ਸੂਰਾ ਝੱਲੇ।
ਜਿਸ ਸਿਰ ਮਾਰੇ ਪਹੁੰਚ ਕੇ ਸਟ ਦੇਇ ਉਥੱਲੇ।
ਵੈਰੀ ਘੁੰਮੇਂ ਇਉਂ ਫਿਰਨ ਜਿਉਂ ਤੀਰੀਂ ਸੱਲੇ।
ਪਠਾਣ ਮਾਰਿਆ ਤਿੰਨ ਸੈ ਉਸ ਪਹਿਲੇ ਹੱਲੇ ॥੧੭॥

ਜੁਝਾਰ ਸਿੰਘ ਨੂੰ ਆਖਿਆ ਜਾਉ ਭਰਾਤਾ ਸੰਗ।
ਕਰਹੁ ਜੁੱਧ ਨਿਸੰਗ ਹੁਇ ਪਾਉ ਸ਼ਹੀਦੀ ਰੰਗ ॥੧॥
ਕੰਤਾ ਰਣ ਮੈਂ ਜਾਇ ਕੈ ਖੰਡਾ ਧਰੋ ਨਿਸੰਕ।
ਨਾ ਮੁਝ ਲਗੇ ਰੰਡੇਪੜਾ ਨਾ ਤੁਹਿ ਲਗੈ ਕਲੰਕ ॥੨॥
ਰਣ ਨੂੰ ਚਲੇ ਜੁਝਾਰ ਸਿੰਘ ਜੂਝਣ ਦੇ ਚਾਏ।
ਸੂਰਾ ਕੋਇ ਨਾ ਦਿਸਦਾ ਜਿਸ ਹਥ ਉਠਾਏ।
ਪੁੱਛੇ ਖੁਆਜਾ ਮਰਦੂਦ ਨੂੰ ਜਾਇ ਵਾਰ ਚਲਾਏ।
ਤੇਗਾ ਲਗਾ ਢਾਲ ਤੇ ਟੁਟਿ ਧਰਤੀ ਆਏ।
ਫੇਰ ਕਟਾਰੀ ਸਮ੍ਹਾਲ ਕੈਂ ਪਠਾਣ ਨੂੰ ਵਾਹੇ ॥੧੮॥

ਘੋੜੇ ਲੜੇ, ਘੋੜਾ ਭਿੜੇ, ਘੋੜਾ ਰਣ ਮੈਂ ਜਾਇ।
ਜਿਸ ਕੋ ਸਾਹਿਬ ਭਾਵਨਾ, ਘੋੜਾ ਕਹਾਂ ਕਰਾਇ ॥੧॥
ਰਣ ਨੂੰ ਚਲੇ ਜੋਰਾਵਰ ਸਿੰਘ ਕਰ ਜ਼ੋਰ ਇਕੱਠਾ।
ਸ਼ੀਂਹਾਂ ਵਾਂਗੂ ਪਲਮਦਾ ਦਲ ਸਾਰਾ ਨੱਠਾ।
ਵਾਹੇ ਸਿਰੋਹੀ ਸਾਰ ਦੀ ਕਰਿ ਸਨਮੁਖ ਮੱਥਾ।
ਤਲਵਾਰਾਂ ਦੇ ਘਾਉ ਜਿਉਂ ਛਬਿ ਲੋਹੂ ਲੱਥਾ।
ਸੂਰੇ ਜੁੱਝੇ ਵਿਚ ਖੇਤ ਦੇ ਕਰ ਦੇਹ ਇਕੱਠਾ ॥੧੯॥

ਕੰਤਾ ਰਣ ਮੈਂ ਜਾਇ ਕੈ, ਮਤ ਮਟਕਾਈਓ ਨੈਣ।
ਜੇ ਤੂੰ ਆਯੋਂ ਭਾਗ ਕੈ, ਤੁਮ ਭਾਈ ਹਮ ਭੈਣ ॥੧॥
ਬੋਲੇ ਪੂਰਾ ਸਤਿਗੁਰੂ ਸੰਤ ਸਿੰਘ ਬੁਲਾਇਆ।
ਤੁਰਾ ਬਖਸ਼ਿਆ ਖਾਸਕੀ ਸਿਰ ਮੁਕਟ ਬੰਧਾਇਆ।
'ਪਠਾਣਾਂ ਸਿਰ ਚੜ੍ਹ ਮਰੋ' ਸਤਿਗੁਰੂ ਫੁਰਮਾਇਆ।
ਕਾਰਨ ਕੀਆ ਸਤਿਗੁਰੂ ਜੋ ਅਪਣਾ ਭਾਇਆ ॥੨੦॥

1. ਤੇਗ; 2. ਮਿਆਂਕਦੇ।

ਨਾਹਰ ਖਾਂ ਕਉ ਮਾਰ ਕਰਿ, ਸਤਿਗੁਰੂ ਕੀਆ ਉਮਾਹੁ।
ਸੰਤ ਸਿੰਘ ਕਉ ਦੇਇ ਕੈ, ਨਿਕਸੇ ਗੋਬਿੰਦ ਸ਼ਾਹੁ॥੧॥
ਸੋਈ ਕਾਰਣ ਹੋਈਆ, ਜੋ ਸਤਿਗੁਰੂ ਭਾਇਆ।
ਨੀਲਾ ਜਾਮਾ ਪਹਿਰ ਕੈ, ਉਚ ਪੀਰ ਕਹਾਇਆ।
ਮਿਲਿਆ ਜਾ ਸ਼ਾਹ ਆਲਮੈ, ਜਗ ਭਰਮ ਚੁਕਾਇਆ।
ਨਵਾਂ ਨਿਰੋਆ ਉਗਵਿਆ, ਨਿਜ ਬਿਰਦ ਰਖਾਇਆ।
ਬੰਦਾ ਸੀਰੰਦ ਭੇਜ ਕੈ ਵਜ਼ੀਰੇ ਨੋ ਖਪਵਾਇਆ।[1]
ਸੱਚਾ ਤਖਤ ਵਾਹਿਗੁਰੂ ਦਾ, ਨਿਤ ਚੜ੍ਹੈ ਸਵਾਇਆ॥੨੧॥

1. 14 ਮਈ, 1710 ਈ: ਨੂੰ ਚਪੜ ਚਿੜੀ ਦੀ ਲੜਾਈ ਵਿਚ ਸਰਹੰਦ ਦੇ ਫ਼ੌਜਦਾਰ ਵਜ਼ੀਰ ਖ਼ਾਂ ਨੂੰ ਬੰਦਾ ਬਹਾਦਰ ਨੇ ਮਾਰਿਆ ਸੀ।

# (੨੪) ਵਾਰ ਭੰਗਾਣੀ ਕੀ

ਇਹ ਇਕ ਬੜੀ ਪ੍ਰਸਿੱਧ ਵਾਰ ਹੈ ਜਿਸ ਵਿਚ ਕਥਾ-ਵਸਤੂ ਤਾਂ ਭਾਵੇਂ ਭੰਗਾਣੀ ਦੇ ਜੁੱਧ ਦਾ ਹੀ ਲਿਆ ਗਿਆ ਹੈ, ਪਰ ਮੁੱਢ ਵਿਚ ਕਵੀ ਨੇ ਬੜੀ ਸਿਆਣਪ ਨਾਲ ਸਿੱਖ ਲਹਿਰ ਦੀ ਮੁਗ਼ਲ ਸਾਮਰਾਜ ਨਾਲ ਹੋ ਰਹੀ ਟੱਕਰ ਨੂੰ ਭੂਮਿਕਾ ਬਣਾ ਕੇ ਪੇਸ਼ ਕੀਤਾ ਹੈ। ਅੱਧੀ ਵਾਰ ਉਥਾਨਕਾ ਦੇ ਰੂਪ ਵਿਚ ਹੀ ਚੱਲਦੀ ਹੈ। ਔਰੰਗਜ਼ੇਬ ਹਕੂਮਤ ਦੇ ਨਸ਼ੇ ਵਿਚ ਤਾੜਨਾ ਕਰਦਾ ਹੈ ਕਿ ਜੋ ਇਸਲਾਮ ਵਿਚ ਨਹੀਂ ਆਵੇਗਾ, ਮੈਂ ਉਸਦੀ ਹਰ ਤਰ੍ਹਾਂ ਖ਼ਬਰ ਲਵਾਂਗਾ, ਪਰ ਸੁਤੰਤਰਤਾ ਦੇ ਸੰਗ੍ਰਾਮੀਏ ਸਤਿਗੁਰੂ ਇਸ ਦਾ ਕਰਾਰਾ ਜਵਾਬ ਦਿੰਦੇ ਹਨ। ਇਸ ਉਪ੍ਰੰਤ ਦਿੱਲੀ ਦਰਬਾਰ ਵਿਚ ਕਈ ਤਰ੍ਹਾਂ ਦੀਆਂ ਵਿਚਾਰਾਂ ਹੁੰਦੀਆਂ ਹਨ। ਕਾਜ਼ੀ, ਮੁੱਲਾਂ ਆਪਣੀ ਸ਼ਰ੍ਹਾ ਦੀ ਰਟ ਲਾਉਂਦੇ ਹਨ, ਪਰ ਨਜੂਮੀ ਭਵਿਸ਼ਤ ਵਿਚ ਹੋਣ ਵਾਲਾ ਸੱਚ ਸਾਫ਼ ਸਾਫ਼ ਦੱਸ ਦਿੰਦੇ ਹਨ।

ਔਰੰਗਜ਼ੇਬ ਦੀ ਲੜਕੀ ਜ਼ੇਬੁਲ ਨਿਸ਼ਾ (1638—1702 ਈ.) ਜੋ ਕਿ ਫ਼ਾਰਸੀ ਦੀ ਚੰਗੀ ਸ਼ਾਇਰਾ ਵੀ ਸੀ, ਕੋਮਲ ਕਲਾਕਾਰ ਹੋਣ ਦੇ ਨਾਤੇ ਗੁਰੂ ਸਾਹਿਬ ਵਿਰੁੱਧ ਕੀਤੀ ਜਾ ਰਹੀ ਇਸ ਜੰਗੀ ਸਾਜ਼ਿਸ਼ ਨੂੰ ਨਿੰਦਦੀ ਤੇ ਪਿਤਾ ਨੂੰ ਸੁਲਹ-ਸ਼ਾਂਤੀ ਲਈ ਪ੍ਰੇਰਨਾ ਦਿੰਦੀ ਹੈ। ਕਵੀ ਨੇ ਜ਼ੇਬੁਲ ਨਿਸ਼ਾ ਦੀ ਰਾਇ ਨੂੰ ਬੜੇ ਨਾਟਕੀ ਢੰਗ ਨਾਲ ਪੇਸ਼ ਕਰ ਕੇ ਵਾਰ ਦੀ ਚਾਲ ਨੂੰ ਸ਼ਕਤੀ ਪ੍ਰਦਾਨ ਕੀਤੀ ਹੈ। ਇਸ ਤੋਂ ਅੱਗੇ ਔਰੰਗਜ਼ੇਬ ਦੀ ਪ੍ਰੇਰਨਾ 'ਤੇ ਪਹਾੜੀ ਰਾਜਿਆਂ ਦੀ ਗੁਰੂ ਸਾਹਿਬ ਉੱਤੇ ਧਾਵਾ ਕਰਨ ਦੀ ਵਿਥਿਆ ਹੈ।

ਜੈਸਾ ਕਿ ਖ਼ੁਦ ਗੁਰੂ ਸਾਹਿਬ ਨੇ ਲਿਖਿਆ ਹੈ ਕਿ ਰਾਜਾ ਫ਼ਤੇ ਸ਼ਾਹ, ਭੰਗਾਣੀ ਦੇ ਮੁਕਾਮ 'ਤੇ ਸਾਡੇ ਉੱਤੇ ਅਕਾਰਣ ਹਮਲਾਵਰ ਹੋਇਆ :

ਫਤੇਸ਼ਾਹ ਕੋਪਾ ਤਬ ਰਾਜਾ। ਲੋਹ ਪਰਾ ਹਮ ਸੋ ਬਿਨ ਕਾਜਾ।

ਇਹ ਗੱਲ ਉਦੋਂ ਦੀ ਹੈ ਜਦ ਗੁਰੂ ਸਾਹਿਬ ਪਾਉਂਟੇ ਨਿਵਾਸ ਰੱਖਦੇ ਸਨ ਤੇ ਭੀਮ ਚੰਦ ਆਪਣੇ ਪੁੱਤਰ ਨੂੰ ਗੜ੍ਹਵਾਲ ਵਿਆਹੁਣ ਆਇਆ ਆਪਣਾ ਜ਼ਰਾ ਰੋਅਬ ਦਿਖਾਉਣਾ ਚਾਹੁੰਦਾ ਸੀ।

ਇਹ ਲੜਾਈ ਪਾਉਂਟੇ ਤੋਂ 7-8 ਮੀਲ 'ਤੇ ਭੰਗਾਣੀ ਦੇ ਮੁਕਾਮ 'ਤੇ 18 ਅੱਸੂ, 1745 ਬਿ: (18 ਸਤੰਬਰ 1688 ਈ:) ਨੂੰ ਹੋਈ ਸੀ ਜਦੋਂ ਕਿ ਔਰੰਗਜ਼ੇਬ 1736 ਬਿ: ਵਿਚ ਹੀ ਮਾਰਵਾੜ ਤੋਂ ਹੁੰਦਾ ਹੋਇਆ ਦੱਖਣ ਪਹੁੰਚ ਚੁੱਕਾ ਸੀ। ਇਹ ਤਾਂ ਹੋ ਸਕਦਾ ਹੈ ਕਿ ਪਹਾੜੀ ਰਾਜਿਆਂ ਨੂੰ ਦਿੱਲੀ ਸਰਕਾਰ ਦੀ ਸ਼ਹਿ ਹੋਵੇ, ਪਰ ਜੰਗ ਦਾ ਮੁਖ ਕਾਰਨ ਪਹਾੜੀ ਰਜਵਾੜਿਆਂ ਦਾ ਆਪਣਾ ਦ੍ਵੈਸ਼ ਹੀ ਸੀ ਜੋ ਗੁਰੂ ਜੀ ਦੀ ਚੜ੍ਹਦੀ ਕਲਾ ਨੂੰ ਝੱਲ ਨਹੀਂ ਸੀ ਸਕਦੇ।

ਕਵੀ ਨੇ ਹਯਾਤ ਖ਼ਾਂ, ਭੀਖਨ ਖ਼ਾਂ ਤੇ ਰਾਜਾ ਹਰੀ ਚੰਦ ਆਦਿ ਵੱਲੋਂ ਲੜਾਈ ਲੜਨ

ਦੀ ਕਹਾਣੀ ਦੱਸੀ ਹੈ ਤੇ ਨਾਲ ਹੀ ਗੁਰੂ ਸਾਹਿਬ ਵੱਲੋਂ ਨੰਦ ਚੰਦ, ਸੰਗੋ ਸ਼ਾਹ, ਕ੍ਰਿਪਾਲ ਦਾਸ ਤੇ ਲਾਲ ਸਿੰਘ ਆਦਿ ਸੂਰਮਿਆਂ ਦੇ ਜੌਹਰ ਦਾ ਵਰਣਨ ਕੀਤਾ ਹੈ। ਇਹ ਗੁਰੂ ਸਾਹਿਬ ਦੀ ਪਹਿਲੀ ਲੜਾਈ ਸੀ, ਜਿਸ ਵਿਚ ਰਾਜਾ ਹਰੀ ਚੰਦ ਦੇ ਮਾਰੇ ਜਾਣ 'ਤੇ ਪਹਾੜੀਆਂ ਨੂੰ ਸਖ਼ਤ ਹਾਰ ਹੋਈ। ਇਸਦਾ ਵਰਣਨ ਕਵੀ ਸੈਣ ਸਿੰਘ ਤੇ ਮੁਸ਼ਕੀ ਢਾਡੀ ਨੇ ਵੀ ਕੀਤਾ ਹੈ, ਪਰ ਇਸ ਵਾਰ ਵਿਚ ਲੜਾਈ ਨੂੰ ਵਧੇਰੇ ਸਜ ਧਜ ਨਾਲ ਪੇਸ਼ ਕੀਤਾ ਗਿਆ ਹੈ, ਜਿਸ ਕਰਕੇ ਇਹ ਢਾਡੀਆਂ ਵੱਲੋਂ ਬੜੇ ਚਿਰ ਤੋਂ ਗਾਈ ਜਾਂਦੀ ਆ ਰਹੀ ਹੈ।

## ਵਾਰ ਭੰਗਾਣੀ ਕੀ

ਔਰੰਗਜ਼ੇਬ ਜੋ ਲਿਖਿਆ ਦਿਲੀਓਂ ਪਰਵਾਨਾ।
ਤੂੰ ਗੁਰੂ ਗੋਬਿੰਦ ਸਦਾਇੰਦਾ ਕਲਾਵਾਨ ਜੋਧਾ ਮਰਦਾਨਾ।
ਹੁਕਮ ਮੇਰਾ ਕੰਧਾਰ ਵਿਚ ਕਾਬਲ ਖੁਰਾਸਾਨਾ।
ਸਭ ਰਾਜੇ ਦੱਖਣ ਪਹਾੜ ਦੇ, ਆਇ ਕਰਨ ਸਲਾਮਾਂ।
ਸਾਡੇ ਤੇਰੇ ਵਿਚ ਹੈ ਸੱਚ ਕਸਮ ਕੁਰਾਨਾਂ।
ਪਰਵਾਨਾ ਵੇਖ ਕੇ ਮਿਲ ਸ਼ਿਤਾਬ, ਨਹੀਂ ਕਰ ਜੁਧ ਸਮਿਆਨਾ।
ਮੈਂ ਪਕੜਾਂਗਾ ਨਾਲ ਜ਼ੋਰ ਦੇ, ਕਰ ਫਤੇ ਦਮਾਮਾ।
ਮੈਂ ਦੂਣਾ ਲਾਵਾਂ ਜੇਜ਼ੀਆ ਜੋ ਕਸਮ ਕੁਰਾਨਾ।
ਇਹ ਛੋਡਨਗੇ ਧਰਮ ਨੂੰ ਲਿਆਵਨ ਸਿਦਕ ਇਮਾਨਾ।
ਉਹ ਖੁਤਬਾ ਮੇਰਾ ਪੜ੍ਹਨਗੇ ਵਿਚ ਦੋਹਾਂ ਜਹਾਨਾਂ।
ਤਲਬ ਕਰਾਂਗਾ ਆਕੀਆਂ ਸਭ ਪੰਡਤ ਖਾਨਾਂ।
ਮੈਂ ਛਡਾਂਗਾ ਤਿਨ੍ਹਾਂ ਨੂੰ ਜੋ ਪੜ੍ਹਨ ਕੁਰਾਨਾਂ।
ਹਕੀਕਤ ਸੁਣ ਕਸ਼ਮੀਰ ਦੀ ਵਰਤੀ ਪੰਡਤਾਨਾਂ।
ਮੈਂ ਭੇਜਾਂ ਇਕੋ ਬਾਜ਼ ਨੂੰ ਤੂੰ ਚਿੜੀਆਂ ਤਾਮਾ॥੧॥

ਸਤਿਗੁਰ ਸੱਚੇ ਪਾਤਿਸ਼ਾਹ, ਪੜ੍ਹਿਆ ਪਰਵਾਨਾ।
ਲਿਖਿ ਜਵਾਬ ਇਹ ਭੇਜਿਆ ਜੋ ਸੀ ਸਚ ਨਾਮਾ।
ਲਿਖੀਆਂ ਸਭ ਹਕੀਕਤਾਂ ਤੂ ਸਮਝ ਨਿਦਾਨਾ।
ਤੈਂ ਕਸਮ ਜੋ ਕੀਤੀ ਦਗੇ ਦੀ, ਮੈਂ ਦਿਲ ਦੀ ਜਾਨਾਂ।
ਤੂੰ ਕਰ ਹੰਕਾਰ ਜੋ ਬੋਲਿਆ ਨਾਪਾਕ ਜ਼ਬਾਨਾਂ।
ਤਕੱਬਰ ਕੀਤਾ ਅਬਲੀਸ ਨੇ, ਗਲਿ ਲਾਨ੍ਹਤ ਜਾਮਾ।
ਹੋਰ ਦਹਿਸਰ ਜੇਹੇ ਕਈ ਦੈਂਤ ਮਾਰੇ ਅਭਿਮਾਨਾਂ।
ਜੇ ਸਾਹਿਬ ਕੀੜੀ ਬਲ ਧਰੇ ਫੀਲ ਉਸਦਾ ਖਾਨਾ।
ਮੈਂ ਪਕੜੀ ਓਟ ਅਕਾਲ ਦੀ ਕੋਈ ਹੋਰ ਨਾ ਜਾਨਾ।
ਜਾਂ ਆਇਆ ਹੁਕਮ ਅਕਾਲ ਦਾ ਹੱਥ ਬੱਧਾ ਗਾਨਾ।
ਮੈਂ ਪੰਥ ਕਰਾਂਗਾ ਖਾਲਸਾ ਵਿਚ ਦੋਹਾਂ ਜਹਾਨਾਂ।
ਮੈਂ ਸਾਧਾਂ ਗਬਰਾਂ ਆਕੀਆਂ[1], ਹਾਕਮ ਸੁਲਤਾਨਾਂ।

1. ਕਾਫ਼ਰ, ਨਾਸਤਿਕ।

ਦੂੰਦ ਪਵੇਗਾ ਮੁਲਖ ਵਿਚ ਕੀ ਅਪਨ ਬੇਗਾਨਾਂ।
ਅਣਦਾਗੇ ਗੋਲੇ ਛੁਟਣਗੇ, ਮਾਰਾਂ ਮੁਗਲ ਪਠਾਣਾਂ।
ਦੇਣ ਦੁਹਾਈ ਅਕਾਲ ਦੀ, ਲੈ ਘਾਹ ਮੁਹਾਨਾ।
ਮੈਂ ਦੂਰ ਕਰਾਂ ਬਾਂਗ ਸ਼ਗ੍ਰਾ ਨੂੰ, ਫੜ ਸੁੰਨਤ ਇਮਾਨਾ।
ਚਿੜੀਆਂ ਮਾਰਣ ਬਾਜ਼ ਨੂੰ, ਕਰ ਖਾਵਣ ਤਾਮਾ॥੨॥

ਲਿਖਿਆ ਪੜ੍ਹਿਆ ਪਾਤਸ਼ਾਹ ਵਜ਼ੀਰ ਬੁਲਾਏ।
ਅਸਬਾਬ ਸ਼ਗ੍ਰਾ ਦੇ ਕੱਢ ਕੇ ਕਾਜ਼ੀ ਸਦਵਾਏ।
ਮੈਂ ਰੋਜ਼ ਜ਼ਿਆਰਤ ਹੱਜ ਵਿਚ ਕਰਦਾ ਨਿਤ ਜਾਏ।
ਮੈਂ ਐਸਾ ਘਾਉ ਨ ਸਹਿ ਸਕਾਂ, ਮਰਸਾਂ ਵਿਹੁ ਖਾਏ।
ਜੇ ਕੋਈ ਹੋਵੇ ਸੂਰਬੀਰ ਉਹ ਬੀੜਾ ਉਠਾਏ।
ਜਾ ਜੰਗ ਕਰ ਨਾਲ ਗੁਰੂ ਦੇ, ਪਰ ਭਾਂਜ ਨਾ ਖਾਏ।
ਮੈਂ ਮਨਸਬ ਦੂਣੇ ਕਰਾਂਗਾ, ਜੋ ਫਤੇ ਕਰਾਏ॥੩॥

ਵਜ਼ੀਰ ਤੇ ਕਾਜ਼ੀ ਆਖਏ—ਸੁਣ ਸ਼ਾਹ ਸਿਆਣੇ।
ਤੂੰ ਚਿੰਤਾ ਨਾ ਕਰ ਰੂਹ ਵਿਚ, ਦਿਲ ਰੱਖ ਟਿਕਾਣੇ।
ਤੁਸੀਂ ਭੇਜੋ ਫੌਜਾਂ ਚਾੜ੍ਹਕੇ ਬਹੁ ਮੁਗਲ ਸਿਆਣੇ।
ਤੁਸੀਂ ਭੇਜੋ ਤੋਪਾਂ ਰਹਿਕਲੇ, ਬਹੁ ਸਾਜ਼ ਸਮਾਨੇ।
ਜਾਇ ਜੰਗ ਕਰਨ ਨਾਲ ਗੁਰੂ ਦੇ ਦੇਖ ਖੇਲ ਰਬਾਣੇ।
ਕਾਇਮ ਕਰ ਵਿਚ ਰੂਹ ਨੂੰ, ਦੇਈਂ ਖਰਚ ਖਜ਼ਾਨੇ।
ਕਰ ਸਾਹਿਬ ਦੀ ਬੰਦਗੀ, ਨਿਮਾਜ਼ ਰੋਜ਼ਾਨੇ।
ਗਰਬ ਨਾ ਕਰੀਏ ਲਸ਼ਕਰਾਂ, ਕਰ ਸ਼ੁਕਰ ਜ਼ਬਾਨੇ॥੪॥

ਜ਼ੇਬੁੱਲਨਿਸ਼ਾ ਫਿਰ ਆਖਦੀ, ਸੁਣ ਬਾਪ ਹਮਾਰੇ।
ਇਹ ਆਯਾ ਗੁਰੂ ਹਜ਼ੂਰ ਥੀਂ, ਲੈ ਮਨਸਬ ਭਾਰੇ।
ਏਹ ਪੰਥ ਕਰੇਗਾ ਖਾਲਸਾ ਸਭ ਕੇਸਾਂ ਧਾਰੇ।
ਤੂੰ ਕਰੇਂ ਅਦਾਵਤ[1] ਗੁਰੂ ਨਾਲ ਮਤ ਬਾਜ਼ੀ ਹਾਰੇਂ।
ਤੂੰ ਕਰੀਂ ਸੁਲਹਾ ਨਾਲ ਗੁਰੂ ਦੇ, ਘੱਲ ਖੂਬ ਰਬਾਰੇ[2]।
ਤੂੰ ਜਾ ਗੁਰੂ ਦੀ ਸ਼ਰਣ ਪਉ ਘਲ ਮੁਸਾਹਿਬ ਭਾਰੇ।
ਪਰ ਬੁਰਜ ਸ਼ਗ੍ਰਾ ਦਾ ਢਹਿ ਪਿਆ, ਹੁਣ ਕੌਣ ਉਸਾਰੇ॥੫॥

ਔਰੰਗਜ਼ੇਬ ਫੁਰਮਾਯਾ—ਸੁਣ ਬੱਚੀ ਨਿਦਾਨੀ।
ਦਿਲ ਵਿਚ ਗੈਰਤ ਖਾਇਕੈ, ਪੈ ਗਈ ਪਰੇਸ਼ਾਨੀ।
ਮੈਂ ਘੱਲਾਂ ਬਹਾਦਰ ਸ਼ਾਹ ਨੂੰ, ਜੋ ਦਿਲ ਦਾ ਜਾਨੀ।
ਮੈਂ ਲਿਖ ਭੇਜਾਂ ਹਰੀਚੰਦ ਨੂੰ, ਜਿਸ ਕੋਈ ਨਾ ਸਾਨੀ।
ਮੈਂ ਲਿਖ ਘੱਲਾਂ ਵਲ ਰਾਜਿਆਂ, ਜਾਇ ਲੜਨ ਅਗਵਾਨੀ।
ਮੈਂ ਖਲੀਫਾ ਰੱਬ ਦਾ, ਕੋਈ ਹੋਰ ਨ ਜਾਨੀ।
ਤੂੰ ਕਰੇਂ ਜਵਾਬ ਨ ਸਮਝ ਕੇ ਇਹ ਸੁਖਨ ਹੈ ਫਾਨੀ॥੬॥

1. ਵੈਰ; 2. ਵਿਚੋਲੇ।

ਜ਼ੇਬੁੱਲਨਿਸ਼ਾ ਹਥ ਬੰਨ੍ਹਕੇ ਇਕ ਸੁਖਨ ਸੁਨਾਯਾ—
ਜਿਸ ਦਿਨ ਦਾ ਬੈਠੋਂ ਤਖਤ ਤੇ ਕਿਆ ਅਦਲ ਕਮਾਯਾ।
ਤੂੰ ਸ਼ਾਹਜਹਾਂ ਨੂੰ ਕੈਦ ਕਰ ਦਾਰਾ ਮਰਵਾਯਾ।
ਤੇਗ ਬਹਾਦਰ ਗੁਰੂ ਨਾਲ, ਤੁਧ ਧ੍ਰੋਹ ਕਮਾਇਆ।
ਬੀਜ ਜੋ ਬੀਜਿਆ ਜ਼ਹਿਰ ਦਾ, ਫਲ ਖਾਣਾਂ ਆਯਾ।
ਅੱਗੇ ਲੇਖਾ ਮੰਗੀਏ, ਭਰ ਲੈਣ ਸਵਾਯਾ।
ਜੋ ਸ਼ਾਹ ਅਦਾਲਤ ਨਾ ਕਰੇ, ਸੋ ਦੋਜ਼ਕ ਪਾਯਾ।
ਉਮਰ ਖਤਾਬ ਅਦਾਲਤੀ ਬੇਟਾ ਮਰਵਾਯਾ।
ਅਦਲ ਕੀਤਾ ਨੌਸ਼ੇਰਵਾਂ, ਜਸ ਜਗ ਵਿਚ ਪਾਯਾ॥੭॥

ਔਰੰਗਜ਼ੇਬ ਫੁਰਮਾਯਾ—ਸੁਣ ਜਾਨ ਹਮਾਰੀ।
ਮੈਂ ਜੁ ਸ਼ਾਹ ਔਰੰਗਜ਼ੇਬ ਵੱਡਾ ਬਲਕਾਰੀ।
ਆਣ ਨਿਵਾਈ ਪ੍ਰਿਥਵੀ, ਕਦਮਾਂ ਤੇ ਸਾਰੀ।
ਮੈਂ ਪਕੜਾਂਗਾ ਆਕੀਆਂ, ਵੱਡੇ ਅਹੰਕਾਰੀ।
ਤਾਬਿਆ ਮੇਰੀ ਰਾਜਪੂਤ ਕਾਬਲ ਕੰਧਾਰੀ।
ਜਿਤ ਵਲ ਮੈਂ ਮੂੰਹ ਕਰਾਂਗਾ, ਪੈ ਜਾਇ ਗੁਬਾਰੀ[1]।
ਮੈਂ ਭੇਜਾਂ ਇਕੋ ਸੂਰਮਾ ਮਾਰੇ ਤਲਵਾਰੀਂ॥੮॥

ਹੁਕਮ ਜੁ ਕੀਤਾ ਪਾਤਿਸ਼ਾਹ ਦੀਵਾਨ ਅਮੀਰਾਂ।
ਦੀਨ ਮਜ਼ਬ ਦੇ ਜੰਗ ਦੀ ਕੁਝ ਕਰੋ ਤਦਬੀਰਾਂ।
ਕਿਆ ਕੁਛ ਆਯਾ ਅਕਲ ਵਿਚ, ਹੈ ਚਸ਼ਮ ਨਜ਼ੀਰਾਂ।
ਮੈਂ ਤਲਬ ਕਰਾਂ ਕਰਾਮਾਤੀਆਂ, ਬਹੁ ਪੀਰ ਫਕੀਰਾਂ।
ਕਰਾਮਾਤ ਨਾ ਦਸਦੇ, ਰੱਖਨ ਅਸੀਰਾਂ।
ਕਰੇ ਜੁ ਬੂੰਦ ਬਰਾਬਰੀ ਸਾਮੁੰਦ੍ਰ ਨੀਰਾਂ।
ਮੇਰਾ ਜਿਗਰ ਸ਼ਿਕਸਤੀ ਹੋਇਆ ਜਿਉ ਦਰਜ਼ੀ ਲੀਰਾਂ॥੯॥

ਵਜ਼ੀਰ ਅੰਬੀਰ ਹੱਥ ਬੰਨ੍ਹ ਕੇ ਇਕ ਅਰਜ ਪੁਕਾਰਾ।
ਸਾਹਿਬ ਭਾਵੇ ਸੋ ਕਰੇ ਕੁਝ ਉਜ਼ਰ ਨ ਚਾਰਾ।
ਜੋ ਕੀੜੀ ਉਪਰ ਬਲ ਧਰੇ ਫ਼ੀਲ ਕਰੇ ਸਵਾਰਾ।
ਓਹ ਪਲ ਵਿਚ ਸਫਾ ਉਠਾਇੰਦਾ ਕਰ ਕੂੜ ਪਸਾਰਾ।
ਮਾਨੋ ਕੁਦਰਤ ਓਸ ਦੀ ਕਿਆ ਜੀਵ ਬਿਚਾਰਾ।
ਅਸੀਂ ਤਾਬਿਆ ਤੇਰੀ ਜ਼ਰ ਖਰੀਦ, ਤੂੰ ਸ਼ਾਹਿ ਹਮਾਰਾ।
ਹੁਣ ਲਿਖ ਘਲ ਵਲ ਰਾਜਿਆਂ ਜੋ ਗਿਰਦ ਨਿਵਾਰਾ।
ਜਾਹ ਜੰਗ ਕਰਨ ਨਾਲ ਗੁਰੂ ਦੇ ਇਕਬਾਲ ਤੁਮ੍ਹਾਰਾ॥੧੦॥

ਪੰਡਤ ਅਤੇ ਨਜੂਮੀਏਂ ਸਭ ਸ਼ਾਹ ਸਦਵਾਏ।
ਦਸੋ ਖਬਰ ਨਜੂਮ ਦੀ ਕਿਆ ਬੇਦ ਬਤਾਏ।

1. ਅੰਨ੍ਹੇਰ।

ਓਹ ਹਿੰਦੂ ਪੀਰ ਸਦਾਇੰਦਾ, ਜਿਸ ਦੂੰਦ ਮਚਾਏ।
ਕੌਣ ਕੋਈ ਇਹ ਔਲੀਆ, ਜਿਸ ਕਰੀ ਅਤਾਏ।
ਕੀ ਲੈ ਆਯਾ ਹੁਕਮ ਹਜ਼ੂਰ ਤੋਂ ਕਿਸ ਕਾਰਨ ਆਏ।
ਚਾਰੇ ਕੂੰਟ ਝੁਕਾਂਵਦੀ, ਸਿਰ ਛੱਤ੍ਰ ਝੁਲਾਏ।
ਇਹ ਸੱਚਾ ਗੁਰੂ ਸਦਾਇੰਦਾ, ਜਿਸ ਗ੍ਰੰਥ ਬਣਾਏ।
ਸੱਚ ਕਹੋ ਤੁਮ ਪੰਡਤੋ ਮਤ ਝੂਠ ਅਲਾਏ॥੧੧॥

ਪੰਡਤ ਸਭ ਨਜੂਮੀਏਂ, ਫਿਰ ਬੇਦ ਬੀਚਾਰੇ।
ਜੋ ਡਿਠਾ ਸੋ ਆਖਸਾਂ ਸੁਣ ਸ਼ਾਹਿ ਹਮਾਰੇ।
ਜੁਗ ਜੁਗ ਅੰਦਰ ਵਰਤਦਾ ਗੁਰ ਨਾਨਕ ਅਵਤਾਰੇ।
ਸਤਜੁਗ ਹੰਸ ਅਵਤਾਰ ਹੈ, ਤ੍ਰੇਤੇ ਰਾਮ ਔਤਾਰੇ।
ਇਹ ਪੰਥ ਕਰੇਗਾ ਖਾਲਸਾ ਸਭ ਕੇਸਾਂ ਧਾਰੇ।
ਜਿਤਣ ਸਭ ਵਲਾਇਤਾਂ, ਕਾਬਲ ਕੰਧਾਰੇ।
ਸਾਧੇਗਾ ਇਹ ਆਕੀਆਂ, ਹਾਕਮ ਫੌਜਦਾਰੇ।
ਡਿਠਾ ਇਹ ਨਜੂਮ ਦੇ ਸਭ ਦੈਂਤ ਸੰਘਾਰੇ।
ਹੁਕਮ ਕਰਨਗੇ ਮੁਲਕ ਵਿਚ ਚੜ੍ਹ ਮਾਰਿ ਨਗਾਰੇ।
ਸਚੇ ਹੀ ਸੱਚ ਕਹਤ ਹੈਂ ਜੋ ਬੇਦ ਹਮਾਰੇ॥੧੨॥

ਸੁਣਕੇ ਖਬਰ ਨਜੂਮ ਦੀ ਇਤਕਾਦ ਨਾ ਕਰਦਾ।
ਜਦ ਤਕ ਜਾਨ ਸਲਾਮਤੀ ਮੈਂ ਨਾਹੀਂ ਡਰਦਾ।
ਮੈਂ ਲਿਖਿਆ ਬਹਾਦਰ ਸ਼ਾਹਿ ਨੂੰ ਜੋ ਮੇਰਾ ਬਰਦਾ।
ਮੈਂ ਲਿਖ ਘੱਲਾਂ ਵੱਲ ਰਾਜਿਆਂ ਜੋ ਹੈ ਸਿਰਕਰਦਾ[1]।
ਮੈਂ ਲਿਖਿਆ ਖਾਨ ਹਯਾਤ ਨੂੰ ਜੋ ਨੌਕਰ ਘਰ ਦਾ।
ਮੈਂ ਲਿਖਿਆ ਰਾਜੇ ਹਰੀ ਚੰਦ ਨੂੰ ਜੋ ਮੇਰੇ ਵਰਗਾ।
ਮੈਂ ਸਭੇ ਚੁਣ ਚੁਣ ਮਾਰਸਾਂ ਜਿਉਂ ਚੌਪੜ ਨਰਦਾਂ।
ਮੈਂ ਵੇਖਾਂ ਜਾਇ ਜੰਗ ਨੂੰ ਦਿਲ ਨਾਹੀਂ ਡਰਦਾ॥੧੩॥

ਲਿਖ ਹਲਕਾਰੇ ਪਾਤਸ਼ਾਹਿ ਫਿਰ ਤੁਰਤ ਭਿਜਾਏ।
ਲਿਖਿਆ ਵੱਲ ਮੁਸਾਹਿਬਾਂ ਰਾਜੇ ਸਦਵਾਏ।
ਜਸਵਾਲੀਏ ਨੂੰ ਲਿਖਿਆ ਤਾਕੀਦ ਕਰਾਏ।
ਖਤ ਜੰਮੂ ਵਲ ਭੇਜਿਆ ਅਮੀਰ ਬੁਲਾਏ।
ਓਹ ਹਿੰਦੂ ਪੀਰ ਸਦਾਇੰਦਾ ਜਿਸ ਦੂੰਦ ਮਚਾਏ।
ਤੁਸੀਂ ਘੇਰਾ ਘੱਤੋ ਬਹਾਦਰੋ ਜਾਣਾ ਨ ਪਾਏ।
ਮੈਂ ਬਖਸ਼ਾਂ ਘੋੜੇ ਖਿਲਤਾਂ ਮਨਸਬ ਵਧਾਏ॥੧੪॥

ਲਿਖਿਆ ਆਇਆ ਪਾਤਸ਼ਾਹਿ, ਧਾਏ ਹਲਕਾਰੇ।
ਵਿਚ ਪਹਾੜਾਂ ਖਿਲਵਤੀ, ਢੋਲ ਵੱਜਨ ਨਗਾਰੇ।

---

1. ਮੋਹਰੀ।

ਚੜ੍ਹੇ ਬਹਾਦਰ ਕੇਤੜੇ, ਜਿਉਂ ਬਾਦਰ ਕਾਰੇ।
ਜਿਉਂ ਝੜ ਵਿਚ ਲਿਸ਼ਕਨ ਬਿਜਲੀਆਂ, ਚਮਕਨ ਤਲਵਾਰੇ।
ਨਾਰਦ ਆਯਾ ਕੁੱਦਕੈ ਕਲ ਨਾਹਰੇ ਮਾਰੇ।
ਮੈਂ ਖੱਪਰ ਭਰ ਭਰ ਪੀਵਸਾਂ, ਗੁਰ ਤੇਗ ਨਿਕਾਰੇ।
ਜਿਉਂ ਰਾਵਨ ਹਨੂੰ ਕੰਪਾਇਕੇ ਬਹੁ ਦੈਂਤ ਸੰਘਾਰੇ।
ਔਰਤ ਕਹੈ ਮੰਦੋਦਰੀ ਇਹ ਰਾਮ ਅਵਤਾਰੇ।
ਤੂੰ ਲੈਕੇ ਸੀਤਾ ਮਿਲ ਸ਼ਿਤਾਬ, ਉਹ ਬਖ਼ਸ਼ਨਹਾਰੇ।
ਨਹੀਂ ਲੰਕਾ ਤੇਰੀ ਲੁੱਟਸੀ, ਲੈ ਦੈਂਤ ਸੰਘਾਰੇ।
ਔਰੰਗ ਚੜ੍ਹਿਆ ਜੁੱਧ ਨੂੰ, ਜ਼ੇਬੁਨਿਸਾ ਪੁਕਾਰੇ।
ਔਰੰਗੇ ਦਾ ਖਉ ਕਰੇ, ਗੁਰ ਅਪਰ ਅਪਾਰੇ ॥੧੫॥

ਖਬਰਾਂ ਕੁਲ ਜਹਾਨ ਵਿਚ ਦੋ ਫੌਜਾਂ ਆਈਆਂ।
ਵੱਜੇ ਨਗਾਰੇ ਨੌਬਤਾਂ ਕਰ ਆਏ ਧਾਈਆਂ।
ਕਲ ਲਗੀ ਨੱਚਣ ਚਿਠੀਆਂ ਦਰਗਾਹੋਂ ਆਈਆਂ।
ਇਕ ਮਾਰਨ ਇਕ ਘਾਇਲੇ ਇਕ ਦੇਣ ਦੁਹਾਈਆਂ।
ਇਕ ਛਡ ਘੋੜੇ ਨੱਸ ਜਾਣਗੇ ਵਿਚ ਜੂਹਾਂ ਪਰਾਈਆਂ।
ਤੂੰ ਬਖਸ਼ੀਂ ਸਚੇ ਪਾਤਸ਼ਾਹ ਮੁਲਖਾਂ ਦਿਆਂ ਸਾਈਆਂ।
ਜੋ ਨਾਲ ਗੁਰਾਂ ਦੇ ਲੜੇਗਾ, ਕਾਲੇ ਮੂੰਹ ਛਾਈਆਂ ॥੧੬॥

ਹਯਾਤਖਾਨ ਚੜ੍ਹਿ ਧਾਇਆ ਅਮੀਰ ਜੋ ਭਾਰਾ।
ਔਰ ਖਾਨ ਜੁਆਨ ਸੰਗ ਬਡ ਮਨਸਬਦਾਰਾ।
ਚੜ੍ਹਿਆ ਰਾਇ ਕਟੋਚ ਦਾ ਕਰ ਮਾਰੋ ਮਾਰਾ।
ਦੋ ਲੱਖ ਕਰੇ ਪਿਆਦਿਆਂ, ਇਕ ਲੱਖ ਅਸਵਾਰਾ।
ਤੀਰ ਤੁਫੰਗਾਂ ਧਨੁਖ ਬਾਨ, ਬਰਛੀ ਹਜ਼ਾਰਾਂ।
ਸ਼ਮਸ਼ੇਰਾਂ, ਢਾਲਾਂ ਦਸਤ ਵਿਚ ਮੁਗਦਰ ਕਟਾਰਾਂ।
ਕੁਹਕ ਬਾਣ ਜੋ ਛੁਟੰਦੇ, ਤੇਗਾ ਦੋਧਾਰਾ।
ਕੜ ਕੜ ਕੜਕਨ ਆਪ ਵਿਚ, ਕੌਨ ਕਰੇ ਸ਼ੁਮਾਰਾ।
ਆਨ ਲਥੇ ਵਿਚ ਜੰਗ ਦੇ, ਕੋਈ ਧੂੰਅਾਂਧਾਰਾ।
ਹੋਇਆ ਜੰਗ ਮੁਕਾਬਲਾ, ਰੋਜ਼ੇ ਵੀਰਵਾਰਾ ॥੧੭॥

ਭੀਮਚੰਦ ਪਹਾੜੀਆ ਚੜ੍ਹਿ ਵਤਨੋਂ ਧਾਇਆ।
ਪੰਜ ਹਜ਼ਾਰ ਅਸਵਾਰ ਦਾ, ਕਰ ਪਰ੍ਹਾ ਚਲਾਇਆ।
ਅੱਗੇ ਪੈਦਲ ਦਸ ਹਜ਼ਾਰ, ਕਰ ਪੇਸ਼ ਦੁੜਾਇਆ।
ਲੱਕ ਜਿਨਾਂ ਦੇ ਚਰਮਪੋਸ਼, ਸਿਰ ਖੰਭ ਰਖਾਇਆ।
ਕਰਕੇ ਕਸਮਾਂ ਗੁਰੂ ਨਾਲ, ਉਸ ਧ੍ਰੋਹ ਕਮਾਇਆ।
ਬੀਜੇਗਾ ਸੋ ਲੁਣੇਗਾ, ਸਾਹਿਬ ਫੁਰਮਾਇਆ।
ਜੋ ਨਾਲ ਗੁਰਾਂ ਦੇ ਲੜੇਗਾ, ਸੋ ਦੋਜ਼ਕ ਪਾਇਆ।
ਜੋ ਸ਼ਰਨ ਗੁਰੂ ਕੀ ਪੜੇਗਾ ਤਿਸ ਮੁਕਤ ਕਰਾਇਆ ॥੧੮॥

ਜਿਉਂ ਜਿਉਂ ਭਿੜਦੇ ਜੰਗ ਵਿਚ, ਤਿਉਂ ਕਰੈ ਉਚਾਰਾ।
ਸਤਿਗੁਰ ਸੱਚਾ ਪਾਤਸ਼ਾਹੁ ਭੇਜਿਆ ਕਰਤਾਰਾ।
ਤੁਰਕਾਂ ਮਾਰ ਖਪਾਇੰਦਾ ਕਰ ਫਤੇ ਨਗਾਰਾ।
ਤਿਸ ਕਾ ਅੰਤ ਨ ਕੋ ਲਖੇ ਜੋ ਸਤਿਗੁਰ ਧਾਰਾ।
ਆਏ ਆਹਮੋਂ ਸਾਹਮਣੇ, ਭੇੜ ਪਿਆ ਕਰਾਰਾ।
ਮਾਰੋ ਮਾਰ ਪੁਕਾਰਦੇ ਕਰ ਕੇ ਲਲਕਾਰਾ।
ਉਤ ਵਲ ਰਾਣੇ ਤੁਰਕ ਹੈਂ ਬਹੁ ਭਰੇ ਗੁਬਾਰਾ।
ਸਤਿਗਰੁ ਬੈਠਿ ਗੜ੍ਹ ਪਾਉਂਟੇ ਲੈਂਦੇ ਸਭ ਸਾਰਾ॥੧੯॥

ਹਰਕਾਰੇ ਆਨ ਪੁਕਾਰਿਆ, ਸੁਣ ਅੰਤਰਜਾਮੀ।
ਜੋ ਡਿਠਾ ਅੱਖੀਂ ਆਪਣੀ, ਸੋ ਕਹਾਂ ਜ਼ਬਾਨੀ।
ਚੜ੍ਹੇ ਮੁਗਲ ਪਠਾਣ ਕਸੂਰੀਏ ਅਤੇ ਹੋਰ ਦੁਰਾਨੀ।
ਚੜ੍ਹੇ ਨੀ ਰਾਜੇ ਰਾਜਪੂਤ ਤਾਬਿਆ ਸੁਲਤਾਨੀ।
ਘੋੜੇ ਹੇਠ ਵਿਲਾਇਤੀ ਭੱਜਣ ਮੈਦਾਨੀਂ।
ਬੋਲਣ ਅਰਬੀ ਫਾਰਸੀ ਪਸ਼ਤੋ ਦੁਰਾਨੀ।
ਚੜ੍ਹੇ ਚੁਗੱਤੇ ਮੁਗਲ ਸ਼ਾਹ, ਬੋਲਨ ਈਰਾਨੀ।
ਹਰੀਚੰਦ ਚੜ੍ਹ ਧਾਇਆ ਜੋ ਜਬਰ ਜੁਆਨੀ।
ਤੂੰ ਸਤਿਗੁਰੂ ਸਚਾ ਪਾਤਸ਼ਾਹ ਹੋਰ ਆਵਣ ਜਾਨੀ॥੨੦॥

ਸਤਿਗੁਰੂ ਨੇ ਫੁਰਮਾਯਾ ਜੋ ਹੋਵਣਹਾਰੀ।
ਗੁੱਸੇ ਹੋਈ ਕਾਲਕਾ, ਚੜ੍ਹਿ ਸਿੰਘ ਸਵਾਰੀ।
ਖੰਡਾ ਬਖਸਿਆ ਸਯਾਮ ਰੰਗ, ਵਡਾ ਮਹਿਕਾਰੀ।
ਕਲਜੁਗ ਦੇ ਵਿਚ ਗੁਰੂ ਹੈ, ਸ੍ਰੀ ਪ੍ਰਭੁ ਅਵਤਾਰੀ।
ਸਿਰ ਪਰ ਕਲਗੀ ਸੋਂਹਦੀ ਮੋਤੀ ਸੁਭ ਝਾਰੀ।
ਸਤਿ ਸ੍ਰੀ ਅਕਾਲ ਜਪਿ, ਤੁਰਕਾਂ ਨੂੰ ਮਾਰੀ।
ਤੂੰ ਜਗਤ ਗੁਰੂ ਅਵਤਾਰ ਹੈਂ, ਤੈਥੋਂ ਬਲਿਹਾਰੀ॥੨੧॥

ਨੰਦ ਚੰਦ ਕਿਰਪਾਲ ਦਾਸ, ਇਹ ਵਡੇ ਅਤਾਈ।
ਧਰੂਹ ਮਿਆਨੋਂ ਕੱਢੀਆਂ ਚਮਕਾਇਨ ਭਾਈ।
ਰਣ ਵਿਚ ਮਾਰਣ ਵੈਰੀਆਂ, ਸੁਧ ਰਹੀ ਨ ਕਾਈ।
ਸਿਰ ਲਗੀ ਖਾਨਹਯਾਤ ਦੇ ਕਿਰਪਾਲ ਲਗਾਈ।
ਨਠੇ ਸਭੇ ਜਮਾਦਾਰ, ਸਰਦਾਰ ਸਿਪਾਹੀ।
ਸੰਗੋ ਸੰਗਤਿ ਜੂਝਿਆ, ਇਕ ਕਾਨੀ ਖਾਈ।
ਡਿੱਠਾ ਸਚੇ ਪਾਤਸ਼ਾਹ, ਨਹੀਂ ਪਾਉਂ ਹਟਾਈ॥੨੨॥

ਰਾਇ ਚੰਦੇਰੀ ਹਰੀਚੰਦ ਬਹੁ ਤੀਰ ਚਲਾਏ।
ਇਕ ਇਕ ਥੋਂ ਲਗ ਦੂਸਰਾ ਮਾਰ ਮਾਰ ਸਿਧਾਏ।
ਪੀ ਪੀ ਸ੍ਰੋਣਤ ਜੋਗਨੀ, ਬਹੁ ਮੋਦ ਬਢਾਏ।
ਕਲ ਹੱਸੀ ਹਿੜ ਹਿੜਾਇ ਕੈ, ਸਤਿਗੁਰ ਹਰਖਾਏ।
ਜੂਝਤ ਦੇਖ ਕ੍ਰਿਪਾਲ ਨੂੰ, ਸਤਿਗੁਰ ਤਖ ਆਏ।

ਮਾਰਿਆ ਭੀਖਨ ਖਾਨ ਨੂੰ, ਨਹੀਂ ਜਾਣਾ ਪਾਏ।
ਬਾਣ ਜੁ ਮਾਰਿਆ ਸਤਿਗੁਰੂ ਫੇਰ ਤਹੀਂ ਖਪਾਏ॥੨੩॥

ਲਾਲ ਸਿੰਘ ਹਲਵਾਈ, ਗੁਰੂ ਪਹਿ ਆਇਆ।
ਲਈ ਢਾਲ ਤਲਵਾਰ, ਤੁਰੰਗ ਨਚਾਇਆ।
ਮਾਰਿਆ ਖਾਨ ਜਵਾਨ ਨੂੰ, ਨਹੀਂ ਜਾਣਾ ਪਾਇਆ।
ਜੰਗ ਹੋਇਆ ਰਣ ਮੱਚਿਆ ਦੀਪ ਸਿੰਘ ਜੀ ਆਇਆ।
ਸਤਿਗੁਰੂ ਸਚੇ ਪਾਤਿਸ਼ਾਹ, ਜਗ ਤੇਰੀ ਛਾਇਆ।
ਵਾਜੇ ਵਜਨ ਹਜ਼ੂਰ ਦੇ, ਸਤਿਗੁਰ ਫੁਰਮਾਇਆ॥੨੪॥

ਰਾਜੇ ਸੁਖਦੇਵ ਜਸਰੋਟੀਏ ਕਢਿ ਡੇਰਾ ਪਾਇਆ।
ਵਜੇ ਨਗਾਰੇ ਨੌਬਤਾਂ ਧੌਂਸਾ ਘੁਰਰਾਇਆ।
ਘੋੜੇ ਰੰਗ ਬਰੰਗ ਦੇ ਕੁਝ ਕਹਿਣ ਨ ਜਾਇਆ।
ਜਿਉਂ ਫਿਰਨ ਸ਼ਰਾਬਾਂ ਪੀਅਕੈ, ਬਹੁ ਵਾਜ ਵਜਾਇਆ।
ਖੁਸ਼ੀਆਂ ਦੇ ਵਿਚ ਮਸਤ ਹੋਇ ਕਿਛੁ ਅੰਤ ਨ ਪਾਇਆ।
ਕਲ ਮਾਤਾ ਲਗੀ ਹਸਣੇ ਸਤਿਗੁਰ ਹਰਖਾਇਆ।
ਮਾਰਿਆ ਰਾਇ ਜਸਰੋਟੀਆ ਢਾਢੀ ਜਸ ਗਾਇਆ॥੨੫॥

ਫਤੇ ਸ਼ਾਹ ਚੜ੍ਹ ਧਾਇਆ, ਲੈ ਫੌਜਾਂ ਭਾਰੀ।
ਕਟਕ ਲਿਆਇਆ ਜੋੜਕੇ ਕੋਈ, ਧੁੰਦੂਕਾਰੀ।
ਸੂਰਜ ਬੁਰਕਾ ਪਹਿਰਿਆ, ਰਾਤ ਪਈ ਗੁਬਾਰੀ।
ਜੁੱਟੇ ਆਹਮੋ ਸਾਹਮਣੇ, ਵੱਡੇ ਬਲਕਾਰੀ।
ਕੜਕ ਉਠੇ ਰਣ ਸੂਰਮੇ ਵਡੇ ਅਹੰਕਾਰੀ।
ਚਮਕਣ ਤੇਗਾਂ ਬਰਛੀਆਂ, ਸੂਰ ਚੜ੍ਹੇ ਹਜ਼ਾਰੀ॥੨੬॥

ਚੜ੍ਹਿਆ ਰਾਇ ਜਸਵਾਲ, ਫਿਰ ਕਰੇ ਤਿਆਰੀ।
ਕਟਕ ਲਿਆਇਆ ਜੋੜ ਕੇ, ਕੋਈ ਬੇਸ਼ੁਮਾਰੀ।
ਚਮਕਣ ਤੇਗਾਂ ਜੰਗ ਵਿਚ, ਰਤ ਪੈਣ ਫੁਹਾਰੀ।
ਵਾਰੋ ਵਾਰੀ ਵਾਹੁੰਦੇ, ਜਯੋਂ ਬਾਢੀ ਸਾਰੀ।
ਮਾਰੋ ਮਾਰ ਪੁਕਾਰਦੇ, ਮਾਰਨ ਕਿਲਕਾਰੀ।
ਗੁੱਸੇ ਆਈ ਕਾਲਕਾ, ਰਤ ਪੀਵਣਹਾਰੀ।
ਗੱਜਣ ਤੋਪਾਂ ਜੰਗ ਵਿਚ, ਪਈ ਧੁੰਦ ਗੁਬਾਰੀ।
ਆਣ ਮੁਕਾਬਲ ਕੜਕੀਆਂ ਤੇਗਾਂ ਦੋਧਾਰੀ।
ਅਗਨਿ ਬਾਣ ਰਣ ਛੁਟਦੇ, ਕੋਈ ਬੇਸ਼ੁਮਾਰੀ।
ਸ਼ਸਤ੍ਰ ਬੇਸ਼ੁਮਾਰ ਸੀ, ਤਰਕਸ਼ ਜ਼ਹਰਦਾਰੀ॥੨੭॥

ਲਈ ਕਮਾਨ ਹਰੀਚੰਦ ਨੇ ਕਰ ਗੁੱਸਾ ਭਾਰੀ।
ਮਾਰਿਆ ਤੀਰ ਜੁ ਗੁਰੂ ਨੂੰ, ਛੁਹਿ ਕਾਨ ਸਿਧਾਰੀ।
ਦੂਸਰ ਓਰ ਜੁ ਮਾਰਿਆ ਪੇਟੀ ਮੰਝਾਰੀ।
ਤੀਸਰ ਚਿੱਲਤਾ ਭੇਦ ਕੇ, ਕੁਛ ਚੁੰਚ ਸਿਧਾਰੀ।
ਜੁਗ ਜੁਗ ਰੱਛਾ ਆਪ ਕਰਿ ਸ੍ਰੀ ਪ੍ਰਭੁ ਅਵਤਾਰੀ॥੨੮॥

ਕੋਪਿਆ ਗੁਰੂ ਗੋਬਿੰਦ ਸਿੰਘ ਕਰ ਲੈ ਕਮਾਨੀ।
ਮਾਰਿਆ ਤੀਰ ਜੋ ਖੈਂਚ ਕਰ, ਦਿਤੀ ਨੀਸ਼ਾਨੀ।
ਢੱਠਾ ਵਿਚ ਮੈਦਾਨ ਦੇ, ਰਾਜਿਆਂ ਦਾ ਧਾਨੀ।
ਅਤੇ ਮਾਰੇ ਸਭੇ ਡੋਗਰੇ, ਵਡੇ ਬਲਵਾਨੀ।
ਹਰੀਚੰਦ ਰਣ ਮਾਰਿਆ, ਰਾਜਿਆਂ ਦਾ ਜਾਨੀ।
ਜੈ ਜੈ ਸ਼ਬਦ ਜਗਤ੍ਰ ਵਿਚ ਹੋਇਆ ਦੁਹੀਂ ਜਹਾਨੀਂ।
ਤੂੰ ਜਗਤ ਗੁਰੂ ਅਵਤਾਰ ਹੈਂ, ਤੇਰਾ ਕੋਈ ਨ ਸਾਨੀ।
ਜੰਗ ਵੇਖਣ ਦੇ ਕਾਰਨੇ, ਰੋਹ ਹੋਈ ਭਵਾਨੀ॥੨੯॥

ਸਾਹਿਬ ਗੁਰੂ ਅਜੀਤ ਨੇ ਬਹੁ ਤੀਰ ਚਲਾਏ।
ਗਏ ਸਰੀਰਹੁੰ ਚੀਰ ਕੇ ਰਤ ਪੀਣ ਤਿਹਾਏ।
ਕੜਕ ਉਠੇ ਰਣ ਸੂਰਮੇ, ਰਣ ਹੋਣ ਸਵਾਏ।
ਜੁੱਟੇ ਆਹਮੋ ਸਾਹਮਣੇ, ਧੰਨ ਮਾਈਆਂ ਜਾਏ।
ਤੇਗਾਂ ਬੰਦੂਕਾਂ ਰਹਿਕਲੇ, ਧੁੰਦੂਕਾਰ ਮਚਾਏ।
ਚਲਨ ਤੇਗਾਂ ਬਰਛੀਆਂ ਰਤ ਨੀਰ ਵਹਾਏ।
ਰਣ ਵੇਖਨਿ ਨੋ ਦੇਵਤੇ, ਸੁਰਪੁਰਿ ਥੀਂ ਆਏ।
ਮਾਰਿਆ ਰਾਜਾ ਹਰੀ ਚੰਦ, ਵਡ ਸੂਰ ਹਰਖਾਏ।
ਜੁੱਝੇ ਰਣਿ ਜੁੱਝਾਰ ਸਿੰਘ, ਹਰ ਵੇਖਣ ਆਏ॥੩੦॥

ਗੁਲਾਬ ਸਿੰਘ ਇਕ ਸੂਰਮਾ ਰਣ ਅੰਦਰ ਵੜਿਆ।
ਥਾਪੀ ਲਈ ਹਜ਼ੂਰ ਤੋਂ ਹੱਥ ਨੇਜ਼ਾ ਫੜਿਆ।
ਮਾਰੇ ਸਭੇ ਡੋਗਰੇ ਏਕੱਲਾ ਲੜਿਆ।
ਸੁੱਘਾਂ ਪਈਆਂ ਹਲੋਹਲੀ, ਬਾਜ਼ ਡਾਰੀਂ ਵੜਿਆ।
ਮਾਰੋ ਮਾਰ ਪੁਕਾਰਦਾਂ ਦਿਲ ਜ਼ਰਾ ਨਾ ਡਰਿਆ।
ਜਾਂ ਆਯਾ ਹੁਕਮ ਅਕਾਲ ਦਾ, ਰਣ ਅੰਦਰ ਵੜਿਆ।
ਸਿਰਵਾਨੇ ਸਿਰ ਲੈ ਜੋੜਿਆ, ਸਿਰ ਮੇਰੁ ਉਸ ਕਰਿਆ।
ਸਤਿਗੁਰ ਸੱਚੇ ਪਾਤਸ਼ਾਹ ਸਤਿ ਸੰਗਤ ਤਰਿਆ।
ਜੋ ਜੋ ਨਾਮ ਧਿਆਵਸੀ ਸੋ ਹੋਸੀ ਹਰਿਆ।
ਤੂੰ ਬਖਸ਼ੀਂ ਗੁਰੂ ਗੋਬਿੰਦ ਸਿੰਘ, ਜਸ ਤੇਰਾ ਪੜ੍ਹਿਆ॥੩੧॥

# (੨੫) ਜੁੱਧ-ਚਰਿੱਤ੍ਰ ਗੁਰੂ ਗੋਬਿੰਦ ਸਿੰਘ ਜੀ ਕਾ

ਇਹ ਰਚਨਾ ਰੂਪ ਦੇ ਪੱਖ ਤੋਂ ਬਾਰਾਂਮਾਹ ਤੇ ਜੰਗੀ ਵਿਸ਼ਾ-ਵਸਤੂ ਦੇ ਕਾਰਨ ਜੰਗਨਾਮਾ ਨਾਂ ਨਾਲ ਵੀ ਯਾਦ ਕੀਤੀ ਜਾਂਦੀ ਰਹੀ ਹੈ। ਕਵੀ ਖ਼ੁਦ ਇਸ ਨੂੰ, 'ਭਇਆ ਸੰਪੂਰਨ ਜੁੱਧ ਚਰਿੱਤ੍ਰ' ਕਹਿੰਦਾ ਹੈ। ਇਸਦਾ ਕਰਤਾ ਭਾਈ ਵੀਰ ਸਿੰਘ ਬੱਲ, ਸਠਿਆਲਾ ਜ਼ਿਲ੍ਹਾ ਅੰਮ੍ਰਿਤਸਰ ਦਾ ਵਸਨੀਕ ਸੀ ਜੋ ਕਿ ਸਿੱਖ ਰਾਜ ਸਮੇਂ ਹੋਇਆ ਹੈ। ਇਹ ਕਵੀ ਕਾਫ਼ੀ ਅਰਸਾ ਪਟਿਆਲਾ ਦਰਬਾਰ ਵਿਚ ਵੀ ਰਿਹਾ। ਇਸ ਨੇ ਦਸ ਗੁਰੂ ਇਤਿਹਾਸ ਬਾਰੇ ਬ੍ਰਿਜ ਭਾਸ਼ਾ ਵਿਚ *ਗੁਰੂ ਕੀਰਤਿ ਪ੍ਰਕਾਸ਼* (1824 ਈ:) ਤੇ *ਸਿੰਘ ਸਾਗਰ* (1827 ਈ:) ਦੋ ਵੱਡੇ ਗ੍ਰੰਥ ਲਿਖੇ, ਜੋ ਅਜੇ ਤਕ ਅਪ੍ਰਕਾਸ਼ਿਤ ਹਨ*। ਪੰਜਾਬੀ ਵਿਚ ਇਸ ਨੇ 'ਕਿੱਸਾ ਹੀਰ ਰਾਂਝਾ' (1836 ਈ:) ਤੋਂ ਇਲਾਵਾ 'ਬਾਰਾਂਮਾਹ ਗੁਰੂ ਗੋਬਿੰਦ ਸਿੰਘ' ਰਚਿਆ ਜੋ ਕਿ ਆਪਣੀ ਪ੍ਰਭਾਵਸ਼ਾਲੀ ਬੀਰ-ਰਸੀ ਰੰਗਣ ਕਾਰਨ ਜੰਗਨਾਮਾ ਜਾਂ ਜੁੱਧ-ਚਰਿੱਤ੍ਰ ਕਹਾਉਣ ਦਾ ਅਧਿਕਾਰ ਰੱਖਦਾ ਹੈ। ਕਵੀ ਨੇ ਭਾਵੇਂ ਅੰਮ੍ਰਿਤਸਰ ਦੀ ਦਰਸ਼ਨ-ਲੋਚਾ ਉੱਤੇ ਤਾਨ ਤੋੜੀ ਹੈ, ਪਰ ਸਾਰੀ ਕਵਿਤਾ ਦਾ ਪ੍ਰਵਾਹ ਗੁਰੂ ਗੋਬਿੰਦ ਸਿੰਘ ਦੀ ਬੀਰ ਸ਼ਖ਼ਸੀਅਤ ਦੇ ਪਰਛਾਵੇਂ ਹੇਠ ਤੁਰਦਾ ਹੈ ਕਿ ਕਿਵੇਂ ਉਨ੍ਹਾਂ ਭੰਗਾਣੀ ਤੇ ਨਦੌਣ ਦੀਆਂ ਜੰਗਾਂ ਜਿੱਤ ਕੇ ਨਵੇਂ ਪੂਰਨੇ ਪਾਏ ਤੇ ਸਿੰਘਾਂ ਨੂੰ ਆਜ਼ਾਦੀ ਦੇ ਸੰਗ੍ਰਾਮੀਏ ਬਣਾ ਕੇ ਅੰਤ ਪੂਰਨ ਜਿੱਤ ਦਿਵਾਈ। ਵੀਰ ਸਿੰਘ ਨੇ ਚੂੰਕਿ ਇਹ ਵਿਜਯ ਦੀ ਪਤਾਕਾ ਲਹਿਰਾਉਂਦੀ ਖ਼ੁਦ ਅੱਖੀਂ ਵੇਖੀ ਸੀ, ਇਸ ਕਰਕੇ ਉਹ ਸਿੰਘ ਸੰਗ੍ਰਾਮੀਆਂ ਦੀ ਚੜ੍ਹਦੀ ਕਲਾ ਨੂੰ ਬਹੁਤ ਖ਼ੂਬਸੂਰਤੀ ਨਾਲ ਪੇਸ਼ ਕਰਨ ਵਿਚ ਸਫਲ ਹੈ, ਉਹ ਆਖਦਾ ਵੀ ਹੈ :

'ਰਣ ਵਿਚ ਗੁਰੂ ਜਿਨ੍ਹਾਂ ਦਾ ਜੀਤੇ। ਕਹਿਣ ਕਵੀਸ਼ਰ ਕਿਉਂ ਚੁਪ ਕੀਤੇ।'

ਅੰਮ੍ਰਿਤਸਰ ਦੀ ਦਰਸ਼ਨ-ਲੋਚਾ ਤੇ ਕਰਾਰਾ ਜੰਗੀ ਹੋਕਾ—ਦੋ ਸੁਰਾਂ ਨੂੰ ਇਕੱਠਿਆਂ ਮਿਲਾ ਕੇ ਕਵੀ ਨੇ ਵਿਰੋਧੀ ਰਸਾਂ—ਸ਼ਿੰਗਾਰ ਤੇ ਬੀਰ ਰਸ ਦਾ ਸੰਗਮ ਕਰ ਕੇ ਇਕ ਨਵਾਂ ਤਜਰਬਾ ਕੀਤਾ ਹੈ ਤੇ ਇਸ ਵਿਚ ਉਹ ਸਫਲ ਵੀ ਹੈ। ਕਵੀ ਗੁਰੂ ਗੋਬਿੰਦ ਸਿੰਘ ਜੀ ਦੀ ਤੇਗ਼ ਦਾ ਗਵੱਈਆ ਹੈ, ਉਹ ਸੁਤੰਤ੍ਰਤਾ-ਸੰਗ੍ਰਾਮੀਆਂ ਦਾ ਗੀਤਕਾਰ ਹੈ, ਜਿਸ ਨੇ ਇਸ ਤਸਵੀਰ ਨੂੰ ਬੜੇ ਹੀ ਉਤਸ਼ਾਹੀ ਵਾਤਾਵਰਣ ਵਿਚ ਅੰਕਿਤ ਕਰ ਕੇ ਬਿਦੇਸੀ ਜਰਵਾਣਿਆਂ ਦੀ ਹਾਰ ਹੁੰਦੀ ਦਿਖਾਈ ਹੈ। ਪੰਜਾਬ ਦੇ ਇਤਿਹਾਸ ਦਾ ਇਹ ਇਕ ਸੁੰਦਰ ਕਾਂਡ ਹੈ, ਜਿਸ 'ਤੇ ਪੰਜਾਬੀ ਮਾਣ ਕਰਦੇ ਰਹਿਣਗੇ ਤੇ ਦਸਮੇਸ਼ ਗੁਰੂ ਦੀ ਤੇਗ਼ ਨੂੰ ਸਦਾ ਅਸੀਸਾਂ ਦਿੰਦੇ ਰਹਿਣਗੇ।

---

* ਇਹ ਦੋਵੇਂ ਪੁਸਤਕਾਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕਰ ਦਿੱਤੀਆਂ ਹਨ।

## ਜੁੱਧ-ਚਰਿੱਤ੍ਰ ਗੁਰੂ ਗੋਬਿੰਦ ਸਿੰਘ ਜੀ ਕਾ

ਦੋਹਰਾ।
ਤੇਰਾ ਨਾਮ ਅਕਾਲ ਜੀ ਜਪਾਂ ਸੁ ਹਿਤ ਚਿਤ ਲਾਇ।
ਗਣਪਤਿ ਗਿਰਜਾ ਸਾਰਦਾ, ਜਾਂਤੇ ਹੋਹਿ ਸਹਾਇ।
ਚੇਤਰ ਚੜ੍ਹੇ ਅਕਾਲ ਜੀ ਚਲੇ ਸੁਮੇਰ ਸੁ ਧਾਇ।
ਤਪ ਕਰਦਾ ਗੋਬਿੰਦ ਸਿੰਘ ਭੇਜਿਆ ਆਪ ਚੜ੍ਹਾਇ।

ਅਧਿਭੁਤ ਛੰਦ।
ਜਬ ਚੜ੍ਹੇ ਚੇਤ ਨਿਰਬਾਨ, ਗੋਬਿੰਦ ਸਿੰਘ ਫੜੀ ਦਸਤ ਕਿਰਪਾਨ।
ਨੌਰੰਗਾ ਘਤਿਆ ਦਰਦ ਰੰਞਾਣ, ਦਿਨੋ ਦਿਨ ਭਈ ਤੁਰਕ ਨੂੰ ਹਾਣ।
ਗੁਰੂ ਨੇ ਬਖਸ਼ ਭਗਉਤੀ ਤਾਣ,
ਤੁਰਕ ਦੇ ਖਾਲੀ ਕੀਏ ਪਲਾਣ ਸੁ ਰੋਸ ਚਿਤਾਰ ਕੇ।
ਧਾਈ ਜੋਗਣਿ ਖੱਪਰਯਾਲੀ, ਨਚਦਾ ਭੈਰੋਂ ਬੀਰ ਬੈਤਾਲੀ,
ਚੜ੍ਹੀਆਂ ਫੌਜਾਂ ਜਿਉਂ ਘਟ ਕਾਲੀ, ਭਖਦਾ ਸਾਰ ਜਿਉਂ ਅਹਿਰਨ ਆਲੀ।
ਕਾਇਰਾਂ ਜ਼ਰਦੀ ਸੂਰਿਆਂ ਲਾਲੀ,
ਮਾਰਨ ਸ਼ਸਤਰ ਸਿੰਘ ਅਕਾਲੀ ਭੁਜਾ ਉਲਾਰਕੇ।
ਮਿਆਨੋਂ ਲਈਆਂ ਖਿਚ ਨਿਹੰਗਾਂ, ਚੰਨਣ ਰੋਕਿਆ ਜਿਵੇਂ ਭੁਜੰਗਾਂ।
ਕਿਤ ਬਿਧ ਬਿਧੇ ਤੁਰਕ ਤੁਫੰਗਾਂ, ਰਣ ਵਿਚ ਵਗੀ ਰਕਤ ਦੀ ਗੰਗਾ।
ਸੂਰਿਆਂ ਕੀਤਾ ਨ੍ਹਾਵਣ ਚੰਗਾ, ਪਾਪ ਉਤਾਰ ਕੇ।
ਵੀਰ ਸਿੰਘ ਇਕ ਸਾਰ, ਗੋਬਿੰਦ ਸਿੰਘ ਲਈ ਖਿਚ ਤਲਵਾਰ।
ਜੋ ਜਨਮੇ ਕਾਬਲ ਕੰਧਾਰ, ਸੋ ਡਾਰੇ ਫੌਜਾਂ ਸਣੇ ਸੰਘਾਰ।
ਤੇਰੀ ਕੁਦਰਤ ਥੋਂ ਬਲਿਹਾਰ, ਤੁਧਿ ਸਾਜੇ ਸਬਲ ਸਿੰਘ ਸਰਦਾਰ।
ਫੁਲ ਹਰੀ ਸੁ ਹਰ ਜੀ ਹਾਂ ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ,
ਮੇਰਾ ਮਨ ਲੋਚਦਾ॥੧॥
ਜਬ ਚੜ੍ਹੇ ਵਿਸਾਖ ਸੁ ਮਨ ਮਸਤਾਨਾ, ਸਤਿਗੁਰ ਕੀਤਾ ਜੁਧ ਪਿਆਨਾ।
ਧੌਂਸਾ ਘਨੀਅਰ ਜਿਉਂ ਘੁਰਰਾਨਾ, ਸੁਣ ਕਰ ਕੰਬਿਆ ਸਭ ਤੁਰਕਾਨਾ।
ਕੜ ਕੜ ਕੀਆ ਸਬਜ਼ ਕਮਾਨਾ,
ਚੜ੍ਹਿਆ ਗੋਬਿੰਦ ਸਿੰਘ ਬਲਵਾਨਾ, ਤੁਰਕ ਸੰਘਾਰਨੇ।
ਗੋਬਿੰਦ ਸਿੰਘ ਆਖਿਆ ਪੰਥ ਚਲਾਵਾਂ, ਮਾਰਗ ਧਰਮ ਕਰਮ ਦੇ ਲਾਵਾਂ।
ਚਿੜੀਆਂ ਕੋਲੋਂ ਬਾਜ ਤੁੜਾਵਾਂ, ਤੁਰਕਾਂ ਪਲ ਵਿਚ ਪਕੜਿ ਖਪਾਵਾਂ।
ਦੂਜੀ ਕਾਣ ਨਾ ਮੂਲ ਧਰਾਵਾਂ,
ਜਗ ਵਿਚ ਸ੍ਰੀ ਅਕਾਲ ਜਪਾਵਾਂ ਨਿੰਦਕ ਮਾਰਨੇ।
ਗੋਬਿੰਦ ਬੋਲਿਆ ਇਸ ਪਰਕਾਰਾ, ਸੁਣ ਕੇ ਕੰਬਿਆ ਗਿਰਵਰ ਭਾਰਾ।
ਚੜ੍ਹਿਆ ਸ੍ਰੀ ਖਾਲਸਾ ਪਿਆਰਾ, ਰੜਕੇ ਬਰਛੀ ਤੇਜ਼ ਕਟਾਰਾ।
ਤਰਕਸ਼ ਨੇਜੇ ਲਖ ਹਜ਼ਾਰਾਂ, ਜੋ ਤੇ ਸ਼ਸਤਰ ਨਾਮ ਅਪਾਰਾ, ਚਕਰ ਸੰਭਾਲਣੇ।
ਵੀਰ ਸਿੰਘ ਤਤਕਾਲ, ਖਾਲਸਾ ਕਸ ਕਮਰਾਂ ਫੜ ਢਾਲ।

ਤੁਰੰਗ ਕੁਦੇ ਲੈ ਸੁੰਦਰ ਚਾਲ, ਗੋਬਿੰਦ ਸਿੰਘ ਬੋਲਿਆ ਬਚਨ ਰਿਸਾਲ।
ਖਾਲਸਾ ਸੁਣ ਕੈ ਭਇਆ ਨਿਹਾਲ,
ਸੁ ਮੈਨੂੰ ਆਖਿਆ ਸ੍ਰੀ ਅਕਾਲ, ਤੁਹ ਸੰਤ ਉਬਾਰਨੇ।
ਫੂਲ ਹਰੀ ਸੁ ਹਰ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ ਮੇਰਾ ਮਨ ਲੋਚਦਾ॥੨॥

ਜਬ ਚੜ੍ਹਿਆ ਜੇਠ ਬਿਲਾਸੀ, ਪ੍ਰਬਲ ਤੀਖਣ ਧੂਪ ਪਰਕਾਸ਼ੀ।
ਸੂਰਜ ਉਤਰਾ ਖੰਡ ਨਿਵਾਸੀ, ਧਰਨੀ ਤਪ ਕੇ ਭਈ ਤਵਾਸੀ।
ਕੁਤੁਕ ਫੜੀ ਕਿਰਪਾਲ ਉਦਾਸੀ ਮਾਨੋਂ ਪਾਂਡੋਂ ਗਦਾ ਉਕਾਸੀ,
ਧਾਇਆ ਜੁੱਧ ਨੂੰ।
ਜੈਸੇ ਭੀਮ ਗਦਾ ਕਰ ਧਾਰੀ, ਤੈਸੇ ਕੁਤੁਕ ਸਾਧ ਉਲਾਰੀ।
ਬਲ ਕਰ ਸੀਸ ਖਾਨ ਦੇ ਮਾਰੀ, ਮਾਨੋ ਮਟਕੀ ਕਾਨ੍ਹ ਬਿਦਾਰੀ।
ਕਵਿ ਤੇ ਹੋਰ ਲਈ ਛਬ ਭਾਰੀ,
ਨਭ ਤੇ ਕੜਕੀ ਜੋਗਣ ਕਾਰੀ ਧਾਰ ਕ੍ਰੋਧ ਨੂੰ।
ਰਣ ਵਿਚ ਖੜਾ ਕਿਰਪਾਲ ਵੰਗਾਰੇ, ਕੁਤਕ ਲੈਂਦੀ ਦਸਤ ਹੁਲਾਰੇ।
ਜਿਤ ਵਲ ਧਾਏ ਤਿਤ ਵਲ ਮਾਰੇ, ਦੁਰਜਨ ਇਹ ਪ੍ਰਕਾਰ ਬਿਦਾਰੇ,
ਚਾਂਦੀ ਸੁਧ ਨੂੰ।
ਵੀਰ ਸਿੰਘ ਇਹ ਭਾਂਤ, ਜੁੱਧ ਵਿਚ ਮਾਰਿਆ ਖਾਨ ਹਯਾਤ।
ਸਿਪਾਹੀ ਬਹੁਤ ਭਏ ਬਿਫਾਤ, ਤੁਰਕਾਂ ਭਈਆ ਵਿਧਣ ਰਾਤ।
ਜ਼ਬਾਨੋਂ ਕਹੀ ਨਾ ਦੂਜੀ ਬਾਤ ਧਰਨਿ ਪਰ ਲੋਟਿਆ ਘੜੀ ਕਿ ਗਾਤ,
ਤਿਆਗ ਸੁ ਬੁਧ ਨੂੰ।
ਫੂਲ ਹਰੀ ਸੁ ਹਰ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ ਕਿ ਮੇਰਾ ਮਨ ਲੋਚਦਾ॥੩॥

ਜਬ ਚੜ੍ਹਿਆ ਹਾੜ੍ਹ ਸਬਲ ਜਰਵਾਣਾ, ਸੂਰਜ ਦਖਣ ਨੂੰ ਉਠ ਧਾਣਾ।
ਸਿੰਘਾਂ ਸੋਹੇ ਨੀਲਾ ਬਾਣਾ, ਉਤ ਵਲ ਜੁੜਿਆ ਸਭ ਤੁਰਕਾਣਾ।
ਮੱਥੇ ਡਾਹੇ ਆਣ ਪਠਾਣਾਂ, ਅਗੋ ਜੋ ਸਾਹਿਬ ਦਾ ਭਾਣਾ ਦੋਇ ਦਲ ਟੱਕਰੇ।
ਮੂਹਰੋ ਲੜਦੇ ਸਿੰਘ ਜਟੇਟੇ, ਰਣ ਵਿਚ ਭਰੇ ਰੋਹ ਰੰਘਰੇਟੇ।
ਜਿਉਂ ਕਰ ਰਾਸ ਮਚੀ ਨਟ ਬੇਟੇ ਡਿਗਣ ਪਲਾਣੋਂ ਤਿਉਂ ਪਠਣੇਟੇ,
ਜਿਉਂ ਸਿਰ ਬੱਕਰੇ।
ਸਨਮੁਖ ਧਾਵਨ ਬੀਰ ਅਕਾਲੀ, ਮਥਿਓਂ ਦੂਰ ਹਟਾਵਨ ਢਾਲੀ।
ਜੈਸੇ ਖੋਲ੍ਹਿਆ ਘੁੰਡ ਜਲਾਲੀ, ਛੁਟੇ ਚਕਰ ਲੈਣ ਭਵਾਲੀ।
ਖੱਪਰ ਡਾਹਿਆ ਜੋਗਨ ਕਾਲੀ, ਪੀਤਾ ਰੁਧਰ ਹੋਈ ਮਤਵਾਲੀ ਚਟਦੀ ਡਕਰੇ।
ਵੀਰ ਸਿੰਘ ਸਰਨਾਈ, ਸਤਿਗੁਰੂ ਹੋਵੀਂ ਆਪ ਸਹਾਈ।
ਰਘੁਵਰ ਲੰਕਾ ਜਿਵੇਂ ਛੁਡਾਈ, ਤਿਉਂ ਰਣ ਜੀਤ ਖਾਲਸੇ ਪਾਈ।
ਤੁਰਕਾਂ ਰਾਤ ਅਵਿਧਣ ਆਈ, ਜਗ ਵਿਚ ਫਿਰੀ ਅਕਾਲ ਦੁਹਾਈ,
ਗੁਰੂ ਉਪਕਰੇ।

ਫੁਲ ਹਰੀ ਸੁ ਹਰ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ ਮੇਰਾ ਮਨ ਲੋਚਦਾ॥੪॥

ਜਬ ਚੜ੍ਹਿਆ ਸਾਵਣ ਮਾਂਹ ਰਸਾਇਲ, ਸਵਾਂਤੀ ਕਾਜ ਬੰਬੀਹਾ ਕਾਇਲੁ।
ਮੋਰਾਂ ਘੱਤੀ ਬਣ ਵਿਚ ਪਾਇਲ, ਕੜਕੇ ਲੱਖਾਂ ਰਾਗ ਉਤਾਇਲ।
ਜਿਉਂ ਕਰ ਸਿੰਘ ਚਬਾਇਆ ਸਾਇਲ,
ਤਿਉਂ ਭਟ ਤੜਫਨ ਰਣ ਵਿਚ ਘਾਇਲ, ਫੱਟ ਬੰਦੂਕ ਦੇ।
ਲਖ ਜ਼ੁਹਾਰ ਉਤਾਇਲ ਠਣਕੇ, ਸ਼ੁਤਰੀ ਕੜੀ ਸ਼ੁਤਰ ਪਰ ਰਣ ਕੇ।
ਝੂਲਣ ਹਸਤੀ ਘੰਟਾ ਠਣਕੇ, ਨੰਗੀ ਤੇਗ ਢਾਲ ਪਰ ਛਣਕੇ।
ਨੀਲੇ ਸਬਜ਼ੇ ਸੁਰਖੇ ਹਿਣਕੇ, ਗਰਜੀ ਤੋਪ ਰਹਿਕਲੇ ਟਣਕੇ, ਗੋਲੇ ਘੂਕਦੇ।
ਇਕ ਧਿਰ ਰਣਜੀਤ ਨਗਾਰਾ ਘੁਰਦਾ, ਘੋੜਾ ਸਬਜ਼ ਸੁਰੰਗ ਚੌਗਿਰਦਾ।
ਹੋਇਆ ਹੁਕਮ ਅਕਾਲੋਂ ਧੁਰ ਦਾ, ਕਰ ਕੇ ਮਾਰੇ ਤੁਰਕ ਅਜ਼ੁਰਦਾ[1]।
ਸੁਣ ਕੇ ਧਮਕ ਹੁਸੈਨੀ ਝੁਰਦਾ,
ਸਤਿਗੁਰ ਕੀਤਾ ਸਾਂਗ ਸਪੁਰਦਾ, ਬਹੁਤਾ ਧੂਪ ਦੇ।
ਵੀਰ ਸਿੰਘ ਬਲਿਹਾਰੀ, ਸਤਿਗੁਰੁ ਗਹੀ ਸੈਹਥੀ ਭਾਰੀ।
ਚਮਕੀ ਦਾਮਨਿ ਜਿਉਂ ਚਮਕਾਰੀ, ਗੋਬਿੰਦ ਸਿੰਘ ਭਰ ਕੇ ਰੋਹ ਉਲਾਰੀ।
ਮਾਰ ਹੁਸੈਨੀ ਪਾਰ ਸਿਧਾਰੀ, ਜੈਸੇ ਚੜ੍ਹਿਆ ਤੇਲ ਕੁਆਰੀ ਰੰਗ ਅਨੂਪ ਦੇ।
ਫੁਲ ਹਰੀ ਸੁ ਹਰ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ ਮੇਰਾ ਮਨ ਲੋਚਦਾ॥੫॥

ਚੜ੍ਹਿਆ ਭਾਦੋਂ ਘਟਾ ਘਣ ਗਰਜੇ, ਸੂਰੇ ਰਹਿਣ ਨਾ ਰਣ ਵਿਚ ਬਰਜੇ।
ਸਭ ਚੜ੍ਹ ਆਏ ਰਾਜੇ ਪਰਜੇ, ਥਰਕੀ ਧਰਨਿ ਪੇਸ਼ ਜਿਉਂ ਲਰਜ਼ੇ।
ਗਰਜੇ ਸਿੰਘ ਸੂਰਮੇ ਸਰਜੇ, ਦਰਜ਼ੀ ਕੀਤੇ ਕੁੜਤੇ ਦਰਜੇ, ਮਾਰੇ ਤੁਰਕ ਜਿਉਂ।
ਗੋਬਿੰਦ ਸਿੰਘ ਧਨੁਖ ਬਾਣ ਕਰ ਫੜਿਆ, ਤਰਕਸ਼ ਰਤਨ ਮੋਤੀਆਂ ਜੜਿਆ।
ਧੌਂਸਾ ਹੈ ਕੁਮੈਤ ਪਰ ਕੜਿਆ, ਉਤ ਵਲ ਪੰਜ ਐਤ ਦਲ ਚੜ੍ਹਿਆ।
ਸਨਮੁਖ ਖਾਨਜ਼ਾਦਾ ਆ ਲੜਿਆ,
ਮਾਰਿਆ ਮੀਆਂ ਖਾਨ ਭੁਇ ਪੜਿਆ ਤੜਫੇ ਮੀਨ ਜਿਉਂ।
ਐਸੇ ਛੁਟਦੇ ਤੀਰ ਕਮਾਨੋਂ, ਕਵਿ ਤਾਂ ਕਹਿ ਨ ਸਕੇ ਜ਼ਬਾਨੋਂ।
ਬਰਸੇ ਵਰਖਾ ਜਿਉਂ ਅਸਮਾਨੋਂ, ਸਤਿਗੁਰ ਖਿਚੀ ਤੇਗ ਮਿਆਨੋਂ।
ਘਟ ਵਿਚ ਬਿਜਲੀ ਚਮਕੀਂ ਮਾਨੋਂ, ਜੈਸੇ ਦੇਵੀ ਮਾਰੇ ਦਾਨੋ, ਦੇਵਾਂ ਹੇਤ ਜਿਉਂ।
ਇਹੋ ਵੀਰ ਸਿੰਘ ਦਿਲ ਜਾਣੀ, ਜਗ ਵਿਚ ਐਸੀ ਤੁਰੀ ਕਹਾਣੀ।
ਮਾਰਿਆ ਸੁਣਿਆ ਰਾਉ ਰਾਇਆਣੀ, ਕਾਬਲ ਰੋਂਦੀ ਹੈ ਮੁਗਲਾਣੀ।
ਮਹਿਲੀਂ ਤੜਫੇ ਪਈ ਪਠਾਣੀ,
ਕਹਿੰਦੀ ਮੈਂ ਕਿਉਂ ਭਈ ਇਆਣੀ, ਸਾਥ ਨ ਗਈ ਕਿਉਂ ?
ਫੁਲ ਹਰੀ ਸੁ ਹਰ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ, ਮੇਰਾ ਮਨ ਲੋਚਦਾ॥੬॥

1. ਦੁਖੀ।

ਚੜ੍ਹਿਆ ਅੱਸੂ ਸਰਤਾ ਠੁਮਕੀ, ਦਿਨੋਂ ਦਿਨ ਠੰਢ ਗੁਲਾਬੀ ਰੁਮਕੀ।
ਰਣ ਵਿਚ ਤੇਗ ਕਟੈਲੀ ਚਮਕੀ, ਜਿਉਂ ਕਰ ਤੇਜ਼ ਦਾਮਨੀ ਦਮਕੀ।
ਜਮ-ਧਰ ਸਿਰ ਸ਼ਤਰੂ ਦੇ ਝਮਕੀਂ,
ਜਿਉਂ ਵਣ ਭੜਕ ਬਸੰਤਰ ਭਮਕੀ ਲਗੀ ਝੱਲ ਨੂੰ।
ਸਨਮੁਖ ਚੜੇ ਸਿੰਘ ਰਣ ਜੁਟੇ, ਐਸੇ ਤੀਰ ਕਮਾਨੋਂ ਛੁਟੇ।
ਲਗ ਲਗ ਤੁਰਕਾਂ ਦੁਸਰ ਫੁਟੇ, ਜਿਉਂ ਛਬਿ ਡਾਲੀ ਅੰਬ ਚਮੁਟੇ।
ਰਣ ਵਿਚ ਸਗਲੇ ਤੁਰਕ ਨਿਖੁਟੇ,
ਸਤਿਗੁਰ ਜੜ੍ਹਾਂ ਤੁਰਕ ਦੀਆਂ ਪੁੱਟੇ, ਅਜ ਕਿ ਕੱਲ ਨੂੰ।
ਗੋਬਿੰਦ ਸਿੰਘ ਖਿਚੀ ਤੇਗ ਕਟੈਲੀ, ਕੜਕੀ ਚੰਡੀ ਰੋਹੁ ਰੁਹੇਲੀ।
ਰਣ ਵਿਚ ਕੀਤੀ ਰੰਗ ਰੰਗੈਲੀ, ਮਿਲਿਆ ਜਿਉਂ ਬੇਲੀ ਨੂੰ ਬੇਲੀ।
ਪਰਖੀ ਜਿਵੇਂ ਸਰਾਫਾ ਥੈਲੀ,
ਦੁਇ ਧੜ ਕਰ ਗਈ ਮਹਾਂ ਗੁਸੈਲੀ ਸਿਰ ਤਨ ਖਲ ਨੂੰ।
ਵੀਰ ਸਿੰਘ ਬਲਹਾਰੇ, ਸਤਿਗੁਰ ਘਣੇ ਤੁਰਕ ਚੁਣ ਮਾਰੇ।
ਡਿਗ ਡਿਗ ਪਵਨ ਦੁਰਾਨੀ ਭਾਰੇ, ਤੇਰੀ ਤੇਗ ਅਮਰ ਜੁਗ ਚਾਰੇ।
ਕਵਿ ਤਾਂ ਹੋਰ ਵਿਚਾਰ ਵਿਚਾਰੇ,
ਖੰਜਰ ਪਿੰਜਰ ਕਟ ਕਟ ਡਾਰੇ ਠਣਕੀ ਤਲ ਨੂੰ।
ਫੁਲ ਹਰੀ ਸੁ ਹਰ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ ਮੇਰਾ ਮਨ ਲੋਚਦਾ॥੭॥

ਚੜ੍ਹਿਆ ਕੱਤਕ ਚਾਨਣ ਚੜ੍ਹ ਕੇ, ਮਾਰੇ ਤੁਰਕ ਧਨੁਖ ਸਰ ਫੜ ਕੇ।
ਫੜ ਬੰਦੂਕ ਸਰਾਸਨ ਕੜਕੇ, ਕੋਇ ਤੁਰਕ ਨ ਸਕਿਆ ਲੜ ਕੇ।
ਡਿਗ ਡਿਗ ਪਵਨ ਦੁਰਾਨੀ ਲੜ ਕੇ,
ਜਿਉਂ ਧਰ ਗਿਰਿਆ ਤੂੰਬਾ ਝੜ ਕੇ, ਟੁੱਟਾ ਵੱਲ ਸਿਉਂ।
ਚੜ੍ਹੇ ਗੋਬਿੰਦ ਸਿੰਘ ਚੰਡੀ ਖੜਕੀ, ਮਿਆਨੋਂ ਨਮਸਕਾਰ ਕਰ ਸੜਕੀ।
ਮਾਰ ਦੁਰਾਨੀ ਆਸਨ ਰੜਕੀ, ਜਿਉਂ ਤਟ ਜਮਨਾ ਨੰਦ ਕੀ ਲੜਕੀ।
ਮਾਰਿਆ ਤੋਛੜ ਨਭ ਚੜ੍ਹ ਭੜਕੀ,
ਜਿਉਂ ਲਗ ਤੂਲ ਬਸੰਤਰ ਭੜਕੀ, ਮਿਲ ਘਿਉ ਤੇਲ ਸਿਉਂ।
ਰਣ ਵਿਚ ਗੁਰੂ ਜਿਨ੍ਹਾਂ ਦਾ ਜੀਤੇ, ਰਹਿਣ ਕਵੀਸ਼ਰ ਕਿਉਂ ਚੁਪ ਕੀਤੇ।
ਤੀਰਾਂ ਤੁਰਕ ਜਪਤ ਕਰ ਸੀਤੇ, ਫੜ ਕੇ ਤੇਗ ਚਾਰ ਧੜ ਕੀਤੇ।
ਲੋਟਨ ਜਿਉਂ ਕਰ ਧਰ ਮਦ ਪੀਤੇ,
ਤੜਫਣ ਰੁੰਡ ਮੁੰਡ ਧਰਨੀ ਤੇ ਅਚਰਜ ਖੇਲ ਜਿਉਂ।
ਵੀਰ ਸਿੰਘ ਇਕ ਸਾਰ, ਖ਼ਾਲਸਾ ਚੜ੍ਹ ਹੋਇਆ ਅਸਵਾਰ।
ਬੰਦੂਕਾਂ ਛੁਟੀਆਂ ਅਪਰ ਅਪਾਰ, ਦੁਰਾਨੀ ਮਾਰਿਆ ਕਈ ਹਜ਼ਾਰ।
ਸਰੀਰੋਂ ਤੀਰ ਅਧਰ ਭਏ ਪਾਰ,
ਸੁਹਾਵਾ ਬਾਗੜ ਫੁਲ ਅਨਾਰ ਹਨੇ ਇਕ ਸੇਲ ਸਿਉਂ।
ਫੁਲ ਹਰੀ ਸੁ ਹਰ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ, ਕਿ ਮੇਰਾ ਮਨ ਲੋਚਦਾ॥੮॥

ਚੜ੍ਹਿਆ ਮੱਘਰ ਮਾਂਹ ਸੁਖਦਾਈ, ਦਿਨੋ ਦਿਨ ਸਰਦੀ ਪਵੇ ਸਵਾਈ।
ਗੁਰੂ ਪੁਸ਼ਾਕੀ ਇਹ ਵਰਤਾਈ, ਕੁੜਤੇ ਤਣੀ ਸਾਲੂ ਰਜਾਈ।
ਕੰਙਣ ਕੰਠੇ ਅਸੁ ਹਵਾਈ, ਚੜ੍ਹ ਕੇ ਕਰਦੇ ਸਿੰਘ ਲੜਾਈ ਮਚੇ ਘੁਮੰਡ ਤੇ।
ਹਿਣਕਣ ਅਬਲਕ ਮਸਤ ਅਰਾਕੀ, ਰਣ ਵਿਚ ਭੀੜ ਸਲਖ ਅਸੁਵਾ ਕੀ।
ਉਮਡੀ ਉਮਤ ਸਰਬ ਹਵਾ ਕੀ, ਜਿਉਂ ਛਬ ਬਾਰਧਿ ਮਧ ਤਵਾ ਕੀ।
ਸਤਿਗੁਰ ਤਿਉਂ ਦੋ ਘਰੀਂ ਭਵਾ ਕੀ,
ਜਿਉਂ ਲਗ ਆਸਨਿ ਦਾਹ ਦਵਾ ਕੀ, ਪਉਣ ਪਰਚੰਡ ਤੇ।
ਚੜ੍ਹਦੇ ਸਿੰਘ ਚੜ੍ਹੇ ਅਸਵਾਰੇ, ਝੂਲਣ ਨੇਜ਼ੇ ਲੈਣ ਹੁਲਾਰੇ।
ਕੜਕਣ ਤੇਗਾਂ ਤੇ ਠਣਕਾਰੇ, ਕੇਹਰ ਜਿਵੇਂ ਕੁਰੰਗ ਬਿਦਾਰੇ।
ਸਤਿਗੁਰ ਤਿਉਂ ਰਣ ਤੁਰਕ ਸੰਘਾਰੇ, ਉਮਡੀ ਧੌਂਸਾ ਜਿਹ ਪਰਕਾਰੇ।
ਬੀਰ ਸਿੰਘ ਤਤਕਾਲ, ਸਤਿਗੁਰ ਗਹੇ ਬਾਂਹਿ ਕਰ ਢਾਲ।
ਜਮਧਰ ਸੱਜੇ ਦਸਤ ਨਿਕਾਲ, ਸੂਰੇ ਸੋਹਣ ਲਾਲ ਗੁਲਾਲ।
ਲਪਟੀ ਸੁਰ ਗੰਧਰਬ ਦੀ ਬਾਲ, ਛੁਟੀ ਬ੍ਰਹਿਮੰਡ ਤੇ।
ਫੁਲ ਹਰੀ ਸੁ ਹਰ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ ਕਿ ਮੇਰਾ ਮਨ ਲੋਚਦਾ॥੯॥

ਚੜ੍ਹਿਆ ਪੋਹ ਜੋਬਨ ਵਿਚ ਵੈਰੀ ਕੜਕੇ ਕੱਕਰ ਰਾਤ ਹਨੇਰੀ।
ਮੋਹਰੇ ਲੜਦੀ ਫੌਜ ਲੁਟੇਰੀ, ਸਿੰਘਾਂ ਰਸਤ ਤੁਰਕ ਦੀ ਘੇਰੀ।
ਵਲ ਕੇ ਡੇਰੇ ਕੀਤੀ ਢੇਰੀ, ਭੁਖੇ ਮੂਏ ਪਠਾਣ ਮਲੇਰੀ ਨੱਠੇ ਹਾਰ ਕੇ।
ਰੁੰਨੇ ਤੁਰਕ ਭਏ ਰੰਗ ਪੀਲੇ, ਢਲੇ ਨਿਸ਼ਾਨ ਸੁ ਫਰਰੇ ਨੀਲੇ।
ਮੋਢੀਂ ਚੜ੍ਹ ਗਏ ਸਿੰਘ ਹਠੀਲੇ, ਕੇਸਾਧਾਰੀ ਛੈਲ ਛਬੀਲੇ।
ਸ਼ਸਤਰ ਮਾਰਨ ਰੰਗ ਰੰਗੀਲੇ, ਤੁਰਕ ਸੰਘਾਰਿਆ ਸਣੇ ਕਬੀਲੇ ਸੰਤ ਉਬਾਰਨੇ।
ਚੜ੍ਹਿਆ ਗੋਬਿੰਦ ਸਿੰਘ ਮਤਵਾਲਾ, ਅਸੁ ਸੁਰੰਗ ਸੁਨਹਿਰੀ ਢਾਲਾ।
ਪੰਜੇ ਸ਼ਸਤਰ ਤੇਜ ਬਿਸਾਲਾ,
ਚੜ੍ਹਿਆ ਤੀਨ ਲੋਕ ਉਜਿਆਲਾ ਬਿਰਦ ਬਿਚਾਰ ਕੇ।
ਕਹੇ ਅਣਵਿਧ ਬੀਰ ਸਿੰਘ ਹੀਰਾ, ਸਚੇ ਸਤਿਗੁਰ ਗੁਣੀ ਗਹੀਰਾ।
ਮੇਰੀ ਕਰੀਂ ਮਾਫ ਤਕਸੀਰਾ, ਤੁਹ ਜਿਤਿਆ ਕਾਬਲ ਤੇ ਕਸ਼ਮੀਰਾ।
ਮਾਰੇ ਖਾਨ ਅੰਬੀਰ ਵਜ਼ੀਰਾ ਫੂਕ ਮਸੀਤਾਂ ਢਾਹ ਹਜੀਰਾ ਤੁਰਕ ਸੰਘਾਰ ਕੇ।
ਫੁਲ ਹਰੀ ਸੁ ਹਰ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ ਮੇਰਾ ਮਨ ਲੋਚਦਾ॥੧੦॥

ਚੜ੍ਹਿਆ ਮਾਘ ਮਾਂਹ ਸੁਖ ਸਾਜੇ, ਸੂਰਜ ਉਤਰਾ ਖੰਡ ਬਿਰਾਜੇ।
ਖਪ ਗਏ ਤੁਰਕ ਭ੍ਰਿਸ਼ਟ ਨਿਲਾਜੇ ਹੋਇ ਸਿੰਘ ਪ੍ਰਿਥਵੀਪਤਿ ਰਾਜੇ।
ਵੱਜਣ ਭਾਂਤ ਭਾਂਤ ਦੇ ਵਾਜੇ,
ਹਸਤੀ ਝੂਲਣ ਜਿਹ ਦਰਵਾਜੇ, ਅਸੁ ਅਪਾਰ ਹੈਂ।
ਗੋਬਿੰਦ ਸਿੰਘ ਤੇਲ ਕੜਾਹੇ ਚਾੜ੍ਹੇ, ਤਪਤ ਕਰਿ ਪਕੜ ਮਸੰਦਾਂ ਸਾੜੇ।
ਸਗਲੇ ਕਾਨੂਗੋਇ ਲਤਾੜੇ, ਜੜ੍ਹੋਂ ਚੁਗੱਤੇ ਪਕੜ ਉਖਾੜੇ।

ਸਤਿਗੁਰ ਆਪ ਸਰੰਦ ਉਜਾੜੇ, ਸਿੰਘਾਂ ਸ਼ਤਰੂ ਮਲੇਰੋਂ ਪਾੜੇ, ਕਰੇ ਖੁਆਰ ਹੈਂ।
ਜਪਦੇ ਜਾਪ ਗੁਰੂ ਦੇ ਪੂਰੇ, ਰਹਿੰਦੇ ਸਤਿਗੁਰ ਪਾਸ ਹਜ਼ੂਰੇ।
ਕੇਸਾਧਾਰੀ ਸੁੰਦਰ ਸੂਰੇ, ਕੀਤੀ ਟਹਿਲ ਪਈ ਮਨਜ਼ੂਰੇ।
ਬਖਸ਼ੀ ਰਿਧ ਸਿਧ ਭਰਪੂਰੇ, ਖੇਤੀ ਕਰਨ ਹੰਢਾਵਨ ਭੂਰੇ, ਅਬ ਸਿਰਦਾਰ ਹੈਂ।
ਵੀਰ ਸਿੰਘ ਚਰਨੀਂ ਲਾਇ ਰਖ ਲੀਜੈ, ਦੁਰਮਤ ਸੰਕਟ ਦੂਰ ਕਰੀਜੈ।
ਮੇਰਾ ਮਨ ਸੰਤਾਂ ਸੰਗ ਭੀਜੈ, ਸਿਖੀ ਦਾਨ ਕਿਰਪਾ ਕਰ ਦੀਜੈ,
ਸਤਿਗੁਰ ਮਿਹਰ ਨਜ਼ਰ ਦੀ ਕੀਜੈ,
ਮੇਰੇ ਔਗੁਣ ਸਭ ਬਖਸ਼ੀਜੈ ਤੂੰ ਬਖਸ਼ਣਹਾਰ ਹੈਂ।
ਫੁਲ ਹਰੀ ਸੁ ਹਰ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ ਮੇਰਾ ਮਨ ਲੋਚਦਾ॥੧੧॥

ਚੜ੍ਹਿਆ ਫਾਗਣ ਫਾਗ ਪਵਿਤਰ, ਮੌਲੇ ਬਿਰਛ ਢਾਲ ਫਲ ਪੱਤਰ।
ਕੱਸ਼ਪ-ਸੁਤ[1] ਆਇਆ ਖੰਡ ਉਤਰ, ਕਹੇ ਕਵੀਸ਼ਰ ਬਾਲ ਬਚਿਤਰ।
ਭਇਆ ਸੰਪੂਰਨ 'ਜੁੱਧ ਚਰਿਤਰ'
ਹੀਰੇ ਤਖਤ ਰਤਨ ਮਣਿ ਛਤਰ, ਜੜ੍ਹਿਆ ਖਚਤ ਕਰ।
ਸਿੰਘਾਸਨ ਸੰਤ ਭਲੇ ਬਿਰਾਜੇ, ਸੁ ਬਾਜੇ ਅਨਕ ਭਾਂਤ ਕਰ ਬਾਜੇ।
ਗੋਬਿੰਦ ਸਿੰਘ ਤੀਨ ਲੋਕ ਸਿਰ ਤਾਜ, ਚੰਦ ਛਬ ਕਲਗੀ ਕਰ ਪਰ ਬਾਜ।
ਸਵਾਰੇ ਸਭ ਸਿਖਾਂ ਦੇ ਕਾਜ,
ਬਖਸ਼ਿਆ ਉਦੈ ਅਸਤ ਲੌ ਰਾਜ ਮਿਹਰ ਦੀ ਨਜ਼ਰ ਕਰ।
ਗੋਬਿੰਦ ਸਿੰਘ ਚੜ੍ਹਿਆ ਹੇਮ ਅੰਬਾਰੀ, ਚੜ੍ਹੀਆਂ ਫੌਜਾਂ ਬੇਸ਼ੁਮਾਰੀ।
ਹੋਲਾ ਖੇਡਣ ਕੇਸਾਂ ਧਾਰੀ, ਭਈ ਅਕਾਸ਼ੋਂ ਅੰਬੀਰ ਗੁਲਾਰੀ।
ਵੇਖੇ ਸੁਰ ਗੰਧਰਬ ਦੀ ਨਾਰੀ, ਛੁਟਕੀ ਕਈ ਲਾਖ ਪਿਚਕਾਰੀ, ਸ੍ਰੀ ਅਨੰਦਪੁਰ।
ਵੀਰ ਸਿੰਘ ਜਪ ਸੋਈ, ਗੁਰੂ ਗੋਬਿੰਦ ਸਿੰਘ ਨਾਨਕ ਓਈ।
ਜਿਸ ਦਾ ਰਾਜ ਤੇਜ ਤ੍ਰਿਹੁੰ ਲੋਈ, ਸਤਿਗੁਰ ਸੁਣ ਮੇਰੀ ਅਰਜ਼ੋਈ।
ਔਗੁਣ ਘਣੇ ਗੁਣ ਨਹੀਂ ਕੋਈ,
ਬਖਸ਼ ਜੁ ਔਗੁਣ ਕੀਤੇ ਮੋਹੀ, ਦੀਜੈ ਭਗਤ ਹਰਿ।
ਫੁਲ ਹਰੀ ਸੁ ਹਰ ਜੀ ਹਾਂ,
ਕਿ ਦਰਸ਼ਨ ਅੰਮ੍ਰਿਤਸਰ ਜੀ ਜਾਂ ਮੇਰਾ ਮਨ ਲੋਚਦਾ॥੧੨॥

1. ਸੂਰਜ।

# (੨੬) ਵਾਰ ਅੰਮ੍ਰਿਤਸਰ ਕੀ

ਦਰਸ਼ਨ ਭਗਤ ਲਹਿੰਦੇ ਦਾ ਵਸਨੀਕ ਸੀ, ਜੋ 17ਵੀਂ ਸਦੀ ਦੇ ਅੰਤ ਵਿਚ ਹੋਇਆ। ਇਹ ਭਾਈ ਕਨ੍ਹਈਏ ਦੇ ਸ਼ਰਧਾਲੂ ਭਾਈ ਸੇਵਾ ਰਾਮ ਦਾ ਜੋਟੀਦਾਰ ਸੀ ਤੇ ਗੁਰੂ ਘਰ ਦਾ ਅਨਿੰਨ ਸਿੱਖ ਸੀ। 'ਬਚਨ ਗੋਬਿੰਦ ਲੋਕਾਂ ਕੇ' ਵਿਚ ਹਰਦਿਆਲ ਭਗਤ ਨੇ ਇਸ ਦੀ ਇਕ ਸਾਖੀ ਵੀ ਦਿੱਤੀ ਹੈ। ਇਸ ਨੇ ਸ਼ਬਦ, ਸਲੋਕ, ਦੋਹਰੇ, ਝੂਲਣੇ ਆਦਿ ਤੋਂ ਇਲਾਵਾ ਇਕ ਵਾਰ ਵੀ ਲਿਖੀ ਹੈ ਜੋ ਅੰਮ੍ਰਿਤਸਰ ਵਿਚ ਹੋਏ ਮੁਗ਼ਲ ਸੈਨਾ ਅਤੇ ਸਿੰਘਾਂ ਦੇ ਟਾਕਰੇ ਬਾਰੇ ਹੈ। ਇਹ ਗੱਲ 29 ਮਾਰਚ, 1709 ਈ: ਵਿਸਾਖੀ ਦੀ ਹੈ ਜਦੋਂ ਕਿ ਕੁੱਝ ਸਿੰਘ ਅੰਮ੍ਰਿਤਸਰ ਇਕੱਠੇ ਹੋਏ। ਸ਼ਾਇਦ ਨਵੇਂ ਬਾਦਸ਼ਾਹ ਬਹਾਦਰ ਸ਼ਾਹ ਦੀ ਮਿਲਵਰਤਨ ਨੀਤੀ ਸਦਕਾ ਗੁਰੂ ਕੇ ਚੱਕ ਦੀ ਜਹਾਂਗੀਰ ਦੇ ਜ਼ਮਾਨੇ ਤੋਂ ਜ਼ਬਤ ਹੋਈ ਜਾਗੀਰ ਮੁੜ ਬਹਾਲ ਕਰ ਦਿੱਤੀ ਗਈ ਸੀ ਤੇ ਸ਼ਹਿਰ ਦੀ ਚੁੰਗੀ ਦਾ ਮਸੂਲ ਪੰਜ ਸਿੱਖ ਮੁਨਸ਼ੀ ਵਸੂਲ ਕਰਦੇ ਸਨ।

ਇਸ ਸਮੇਂ ਲਾਹੌਰ ਦਾ ਨਾਇਬ ਨਾਜ਼ਮ ਅਸਲਮ ਖ਼ਾਂ ਤੇ ਪੱਟੀ ਦਾ ਅਮੀਨ (ਮਾਲ ਅਫ਼ਸਰ) ਹਰਿ ਸਹਾਇ ਸੀ। ਅੰਮ੍ਰਿਤਸਰ ਇਕ ਚੂਹੜ ਮੱਲ ਨਾਂ ਦਾ ਹੰਕਾਰੀ ਧਨਾਢ ਸੀ ਜੋ ਮੀਣਿਆਂ ਨਾਲ ਸਾਂਝ ਰੱਖਦਾ ਸੀ ਤੇ ਇਸ ਦਾ ਸਰਕਾਰੇ ਦਰਬਾਰੇ ਵੀ ਆਉਣ ਜਾਣ ਸੀ। ਇਸ ਦੇ ਲੜਕੇ ਰਾਮ ਜੀ ਮੱਲ ਨੇ ਕੁੱਝ ਤੂਤ ਝੜਾ ਕੇ ਲਿਆਂਦੇ। ਸਿੰਘਾਂ ਮੁੱਲ ਮੰਗੇ, ਪਰ ਉਸ ਨੇ ਨਾ ਦਿੱਤੇ ਤੇ ਅੱਗੋਂ ਸਿੰਘਾਂ ਨੇ ਖਾਰੀ ਖੋਹ ਲਈ, ਬਿਖਾਧ ਵਧ ਗਿਆ। ਚੂਹੜ ਮੱਲ ਲਾਹੌਰ ਜਾ ਫ਼ਰਿਆਦੀ ਹੋਇਆ। ਪੱਟੀ ਦੇ ਅਮੀਨ ਹਰਿ ਸਹਾਇ ਨੂੰ ਹਦਾਇਤ ਹੋਈ ਕਿ ਉਹ ਚੱਕ ਦੇ ਸਿੱਖ ਬਾਗ਼ੀਆਂ ਨੂੰ ਸ਼ਹਿਰੋਂ ਕੱਢ ਦੇਵੇ।

ਇਹ ਜਾਣ ਕੇ ਸਿੰਘਾਂ ਆਪਣੇ ਹੀ ਮਕਾਨ ਢਾਹ ਕੇ ਮੋਰਚੇ ਬਣਾ ਲਏ ਤੇ ਤਿਆਰੀ ਕਰ ਲਈ। ਟੱਕਰ ਹੋਈ ਤਾਂ ਤਾਰਾ ਸਿੰਘ ਡਲਵਾਂ ਦੀ ਤੇਗ਼ ਨਾਲ ਹਰਿ ਸਹਾਇ ਮਾਰਿਆ ਗਿਆ ਤੇ ਫ਼ੌਜ ਭੱਜ ਗਈ। ਫਿਰ ਅਸਲਮ ਖ਼ਾਂ ਨੇ ਨੌਸ਼ਹਿਰੇ ਪੰਨੂਆਂ ਦੇ ਚੌਧਰੀ ਦੇਵੇ ਜੱਟ ਨੂੰ ਪ੍ਰੇਰਿਆ। ਉਸ ਨੇ ਨਕਦ ਰਕਮ ਤੇ ਦਾਰੂ ਸਿੱਕੇ ਦੀ ਮੰਗ ਕੀਤੀ ਜੋ ਸਰਕਾਰ ਨੇ ਦੇ ਦਿੱਤੀ। ਉਹ ਮਾਂਗਵੀ ਧਾੜ ਲੈ ਕੇ ਸਿੱਖਾਂ ਉੱਤੇ ਚੜ੍ਹਿਆ ਤੇ ਸਿੰਘ ਤਿੰਨ ਕੋਹ ਬਾਹਰ ਨਿਕਲ ਕੇ ਢਾਈ ਤਿੰਨ ਪਹਿਰ ਲੜੇ। ਮਾਂਗਵੀ ਧਾੜ ਸਿੰਘਾਂ ਅੱਗੇ ਠਹਿਰ ਨਾ ਸਕੀ, ਦੌੜ ਗਈ। ਸਿੱਖਾਂ ਨੂੰ ਇਕ ਵੱਡਾ ਫ਼ਾਇਦਾ ਹੋਇਆ ਕਿ ਦਾਰੂ ਸਿੱਕਾ ਕਾਫ਼ੀ ਹੱਥ ਆ ਗਿਆ।

ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਅਕਤੂਬਰ 1708 ਵਿਚ ਜੋਤੀ ਜੋਤਿ ਸਮਾਏ ਤੇ ਬੰਦਾ ਬਹਾਦਰ ਅਕਤੂਬਰ 1709 ਵਿਚ ਪੰਜਾਬ ਵੱਲ ਆਇਆ। ਇਹ ਸਾਕਾ ਇਸ ਦਰਮਿਆਨ ਦੇ ਸਮੇਂ ਵਿਚ ਹੋਇਆ। ਇਸ ਅੰਮ੍ਰਿਤਸਰੀ

ਜੁੱਧ ਵਿਚ ਬਹੁਤੇ ਸਿੱਖ ਹਜ਼ੂਰੀ ਸਿੱਖ ਸਨ, ਜਿਨ੍ਹਾਂ ਨੂੰ ਸਤਿਗੁਰਾਂ ਦੀ ਚਰਨ-ਛੁਹ ਹਾਸਲ ਸੀ। ਹੋ ਸਕਦਾ ਹੈ, ਕੁੱਝ ਨਾਦੇੜ ਤੋਂ ਵਾਪਸ ਆਏ ਹੋਣ। ਇਹ ਮੁਗ਼ਲ ਸਰਕਾਰ ਦੀ ਦਮਨ ਨੀਤੀ ਤੋਂ ਭਲੀ ਪ੍ਰਕਾਰ ਜਾਣੂ ਸਨ ਤੇ ਗੁਰੂ ਦਸਮੇਸ਼ ਜੀ ਦੀ ਵੱਖੀ ਵਿਚ ਮਾਰਿਆ ਖ਼ੰਜਰ ਹਰ ਸਿੱਖ ਦੇ ਸੀਨੇ ਵਿਚ ਰੜਕ ਰਿਹਾ ਸੀ ਤੇ ਸਾਹਿਬਜ਼ਾਦਿਆਂ ਤੇ ਨਾਮੀ ਸਿੱਖਾਂ ਦੀਆਂ ਸ਼ਹੀਦੀਆਂ ਵੀ ਉਨ੍ਹਾਂ ਨੂੰ ਨਹੀਂ ਸੀ ਭੁੱਲੀਆਂ। ਇਸ ਕਰਕੇ ਉਹ ਪੂਰੇ ਜੋਸ਼ ਨਾਲ ਲੜੇ ਤੇ ਜਿੱਤ ਨੇ ਖ਼ਾਲਸੇ ਦੇ ਕਦਮ ਚੁੰਮੇ। ਭਾਈ ਮਨੀ ਸਿੰਘ ਇਸ ਸਾਰੇ ਸਿੱਖ ਦਲ ਦੇ ਆਗੂ ਸਨ।

ਭਾਈ ਲੱਖੀ ਸ਼ਾਹ ਵਣਜਾਰੇ ਦਾ ਵੱਡਾ ਪੁੱਤਰ ਭਾਈ ਨਗਾਹੀਆ ਸਿੰਘ ਤੇ ਕੀਰਤ ਭੱਟ ਦਾ ਪੁੱਤਰ ਭਾਈ ਕਰਨ ਸਿੰਘ ਇਥੇ ਹੀ 9 ਵਿਸਾਖ, 1766 ਬਿ. ਨੂੰ ਸ਼ਹੀਦੀ ਪਾ ਗਿਆ ਸੀ, ਜੈਸਾ ਕਿ 'ਭੱਟ ਵਹੀ' ਵਿਚ ਅੰਕਿਤ ਹੈ:

'ਨਗਾਹੀਆ ਸਿੰਘ ਬੇਟਾ ਲਖੀ ਰਾਇ ਕਾ, ਪੋਤਾ ਗੋਧੂ ਕਾ, ਪੜਪੋਤਾ ਠਾਕਰ ਦਾਸ ਕਾ, ਚੰਦ੍ਰ ਬੰਸੀ ਅਤ੍ਰਿਸ ਜਾਦਵਬੰਸੀ ਪਰਸ਼ੋਤਮ ਦਾਸ ਕਾ ਬੜਤੀਆ ਕਨਾਵਤ ਸੰਬਤ ਸਤ੍ਹਾਂ ਸੈ ਛਿਆਹਟਾ ਬਿਸਾਖ ਪ੍ਰਵਿਸ਼ਟੇ ਨਾਵੀਂ (9) ਗੁਰੂ ਚੱਕ ਕੇ ਮਲ੍ਹਾਨ ਰਣ ਮੇਂ ਸਾਮ੍ਹੇ ਮਾਥੇ ਜੂਝ ਕਰਿ ਮਰਾ, ਗੈਲੋਂ ਕਰਨ ਸਿੰਘ ਬੇਟਾ ਕੀਰਤ ਕਾ, ਪੋਤਾ ਕੇਵਲ ਕਾ, ਪੜਪੋਤਾ ਆਡੂ ਕਾ ਚੰਦ੍ਰਵੰਸੀ ਅਤ੍ਰਸ ਗੋਤ੍ਰਾ ਤੂਮਰ ਬੀਜਲਉਂਤ ਮਰਾ।'

*ਦਰਸ਼ਨ ਭਗਤ* ਦੀ ਲਿਖਤ ਤੋਂ ਇਉਂ ਲੱਗਦਾ ਹੈ ਜਿਵੇਂ ਉਹ ਘਟਨਾ ਅੱਖੀਂ ਦੇਖ ਕੇ ਲਿਖ ਰਿਹਾ ਹੋਵੇ। ਉਸ ਨੇ ਭਾਵੇਂ ਸਿੱਖਾਂ ਦੇ ਨਾਂ ਨਹੀਂ ਦੱਸੇ, ਵਿਰੋਧੀਆਂ ਵਿੱਚੋਂ ਅਸਲਮ ਖ਼ਾਂ, ਹਰਿ ਸਹਾਇ, ਦੇਵਾ ਜੱਟ ਤੇ ਚੂਹੜ ਦੇ ਨਾਂ ਦਿੱਤੇ ਹਨ ਜੋ ਇਤਿਹਾਸ ਅਨੁਸਾਰ ਬਿਲਕੁਲ ਸਹੀ ਹਨ।

ਭਾਈ ਕੇਸਰ ਸਿੰਘ ਛਿੱਬਰ ਨੇ *ਬੰਸਾਵਲੀਨਾਮੇ* ਵਿਚ ਤੇ ਭਾਈ ਸੇਵਾ ਸਿੰਘ ਨੇ *ਸ਼ਹੀਦ ਬਿਲਾਸ* ਵਿਚ ਇਸ ਜੰਗ ਦਾ ਜ਼ਿਕਰ ਕੀਤਾ ਹੈ। ਦਰਸ਼ਨ ਇਕ ਵਾਰਕਾਰ ਵਾਂਙ ਬੀਰ ਨਾਇਕਾਵਾਂ ਦੀ ਉਸਤਤਿ 'ਤੇ ਜ਼ੋਰ ਨਹੀਂ ਲਾਉਂਦਾ ਤੇ ਨਾ ਹੀ ਇਸ ਸੰਘਰਸ਼ ਦਾ ਬੀਰ ਰਸੀ ਚਿੱਤਰ ਹੀ ਪੂਰਾ ਖਿੱਚਦਾ ਹੈ, ਘਟਨਾਵਲੀ ਜ਼ਰੂਰ ਬਿਉਰੇਵਾਰ ਦੱਸਦਾ ਹੈ। ਜਦੋਂ ਬਹਾਦਰ ਸ਼ਾਹ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਪੰਜਾਬ ਦੇ ਹਾਕਮਾਂ ਨੂੰ ਸਖ਼ਤ ਝਾੜ ਪਾਈ, ਇਸ ਦਾ ਇਸ਼ਾਰਾ ਕਰ ਕੇ ਵਾਰ ਸਮਾਪਤ ਹੋ ਜਾਂਦੀ ਹੈ।

ਇਸ ਵਾਰ ਦਾ ਉਤਾਰਾ ਗੁਰੂ ਰਾਮਦਾਸ ਲਾਇਬ੍ਰੇਰੀ ਅੰਮ੍ਰਿਤਸਰ ਦੇ 2735 ਨੰ: ਖਰੜੇ ਵਿਚ (102 ਤੋਂ 110 ਪੱਤਰੇ ਤਕ) ਮੌਜੂਦ ਹੈ, ਪਰ ਹੈ ਇਹ ਖੰਡਿਤ। ਇਸੇ ਤਰ੍ਹਾਂ ਇਕ ਉਤਾਰਾ ਡਾ. ਗੰਡਾ ਸਿੰਘ ਪਾਸ ਪਈ ਹੱਥ-ਲਿਖਤ ਪੋਥੀ ਵਿਚ ਹੈ।

## ਵਾਰ ਅੰਮ੍ਰਿਤਸਰ ਕੀ

ਅੰਮ੍ਰਿਤਸਰ ਜਲੁ ਅੰਮ੍ਰਿਤ ਤੇਰਾ, ਚਾਰਿ ਕੁੰਟ ਮਿਲਿ ਆਵੈ।
ਦਰਸਨ ਕੀਤੇ ਪਾਪ ਖੰਡੀਅਨਿ ਜਨਮ ਮਰਨ ਮਿਟ ਜਾਵੈ।
ਚਉਰਾਸੀ ਵਿਚ ਪਵਨਿ ਨ ਮੂਲੇ ਅੰਮ੍ਰਿਤਸਰ ਜੋ ਨ੍ਹਾਵੈ।
ਕਹੁ[1] ਜੀ ਦਰਸਨੁ ਅੰਮ੍ਰਿਤਸਰ ਕੋ ਨ੍ਹਾਵਣੁ, ਕੋ ਵਡਭਾਗੀ ਪਾਵੈ॥੧॥

1. ਦੇਖੋ, ਮੇਰੀ ਸੰਪਾਦਿਤ ਪੁਸਤਕ, *ਦਰਸ਼ਨ ਭਗਤ* (1971)।

ਅੰਮ੍ਰਿਤਸਰ ਕੇ ਦਰਸਨ ਕਾਰਨਿ ਕੇਤੀ ਖੜੀ ਪਿਆਸੀ।
ਜੋਗੀ ਜੰਗਮ ਅਵਰ ਮੁਨੀਸਰ ਬੈਰਾਗੀ ਸੰਨਿਆਸੀ।
ਸਿੱਧ ਸੰਤ ਸਭਿ ਸਰਨਿ ਤੁਮਾਰੀ ਤੂੰ ਸੱਚਾ ਅਬਿਨਾਸੀ।
ਦਰਸਨ ਜਿਨ੍ਹਾਂ ਨੇ ਦਰਸਨ ਕੀਤਾ, ਟੂਟੀ ਜਮ ਕੀ ਫਾਸੀ॥੨॥

ਅੱਵਲਿ ਨਾਮ ਸੱਚੇ ਸਾਹਿਬ ਕਾ ਜਿਨ ਇਹ ਬਣਤ ਬਣਾਈ।
ਸੰਮਤ ਸਤਾਰਾਂ ਸੈ ਛਿਹਾਅਠਿ ਰਾਜ ਬਹਾਦਰ ਸ਼ਾਹੀ।
ਚੱਕੁ ਗੁਰੂ ਕਾ ਘਰੁ ਨਾਨਕ ਕਾ ਦਿਨੁ ਦਿਨੁ ਕਲਾ ਸਵਾਈ।
ਦਰਸਨ ਹੁਕਮੁ ਰਬੁ ਤੇ ਤਾਮਸ[1] ਉਠੀ, ਕਿਉਂ ਕਰਿ ਮੇਟੀ ਜਾਈ॥੩॥

ਸਹਲ ਕੰਮ ਥੋਂ ਕਾਵਸ[2] ਉਠੀ ਕੀ ਬਾਬਤਿ ਤਰਕਾਰੀ।
ਦਿਨ ਵੈਸਾਂਖੀ ਤੂਤੁ ਝੜਾਏ ਖੋਹੀ ਸਿੰਘਾਂ ਖਾਰੀ।
ਚੂਹੜ ਧੜੀਐ ਤੂਤ ਮੰਗਾਏ ਨਦਰਿ ਕਰੇਂਦਾ ਭਾਰੀ।
ਕਹੁ ਦਰਸਨਿ ਜਿਨ ਕੀ ਨਦਰਿ ਉਚੇਰੀ, ਤਿਨਾਂ ਭਈ ਖੁਆਰੀ॥੪॥

ਤੂਤਾਂ ਉਪਰੋਂ ਕਾਵਸਿ ਉਠੀ ਸਭ ਅਕਲ ਕੇ ਖੋਏ।
ਮੋਨੇ ਕਤਰੂ ਤੇ ਪੰਜ ਮਜ਼ਬੀ ਸਭ ਇਕੱਠੇ ਹੋਏ।
ਚਾਕਰ ਨੌਕਰ ਬਹੁਤੇ ਰਖੇ ਮੋਰਚੇ ਬੰਨ੍ਹਿ ਖਲੋਏ।
ਦਰਸਨ ਸੁੱਤੇ ਸਿੰਘ ਜਗਾਏ, ਸੁਖ ਨਾ ਕੋਈ ਸੋਏ॥੫॥

ਸੁਖ ਨਾ ਕੋਈ ਸਉਂਦਾ ਜੀ ਸਭ ਖਲਕਿ ਇਕੱਠੀ ਹੋਈ।
ਦੇਂਦੇ ਗਾਲ੍ਹੀ ਕਰਨਿ ਹੰਗਾਮੇ ਮੂੰਹ ਥੀਂ ਲੱਥੀ ਲੋਈ।
ਚੂਹੜ ਬੋਲ ਅਵੱਲੇ ਬੋਲੇ ਨਦਰਿ ਨ ਆਵਸਿ ਕੋਈ।
ਕਹੁ ਜੀ ਦਰਸਨ ਜੇ ਕੋ ਕਰੈ ਤਕੱਬਰ[3] ਬਾਜ਼ੀ ਹਾਰੇ ਸੋਈ॥੬॥

ਰਲ ਕੇ ਧੜੀਆਂ[4] ਮਸਲਤਿ ਕੀਤੀ ਕੀ ਬਹਿ ਕਾਰਨੁ ਕਰੀਐ।
ਹਭੇ ਸਿੰਘ ਦਿਵਾਈਅਨਿ ਬੰਦੀ, ਸਾਹਿਬ ਪਾਸੋਂ ਡਰੀਐ।
ਲਾਹਾਨੂਰ[5] ਕਚਹਿਰੀ ਸਿਰ ਤੇ ਕੈ ਕੈ ਅੱਗੋਂ ਭਰੀਐ।
ਦਰਸਨ ਪੰਜ ਮੁਸੱਦੀ ਵਿਚ ਸ਼ਹਿਰ ਦੇ ਕਿਹੜਾ ਕਿਹੜਾ ਫੜੀਐ॥੭॥

ਲਾਹਾਨੂਰ ਉਠਿ ਚੱਲਿਆ ਚੂਹੜ ਸੰਗਿ ਲਾਂਦਾ ਸੈ ਭਾਈ।
ਜਾ ਕਰਿ ਕੂਕੇ ਅਸਲਮ ਖ਼ਾਂ ਦੇ ਅੱਗੇ, 'ਸਿੰਘਾਂ ਮੰਦੀ ਚਾਈ।'
ਖਾਣੇ ਵਿਚਿ ਸਉਗੰਦ ਜੁ ਪਾਈ ਨਾ ਉਸ ਭੈਣੁ ਨਾ ਭਾਈ।
ਦਰਸਨ ਜਾਇ ਕੇ ਚੂਹੜ ਅਹਿਦੀ ਭੇਜੇ, ਸਿੰਘਾਂ ਖਬਰ ਨਾ ਕਾਈ॥੮॥

ਆਏ ਅਹਿਦੀ ਵਿਚ ਚੱਕ ਦੇ ਆਇ ਦੁਰਾਮਤਿ ਹੋਈ।
ਦਾਣਾ ਘਾਹ ਦਿਵਾਇਓ ਇਨ ਕੋ ਬੁਰਾ ਨ ਕਹੀਯੋ ਕੋਈ।
ਜਾਏ ਨਾਲਿ ਵਕੀਲ ਅਸਾਡਾ ਹਾਜ਼ਰੁ ਜਾ ਖਲੋਈ।
ਕਹੁ ਜੀ ਦਰਸਨ ਚੂਹੜ ਵਿਚਿ ਕਚਹਿਰੀ ਦੇ ਦੇ ਧਾਹੀਂ ਰੋਈ॥੯॥

---

1. ਲੜਾਈ; 2. ਮੁਸੀਬਤ; 3. ਹੰਕਾਰ; 4. ਬਾਣੀਆਂ; 5. ਲਾਹੌਰ।

ਨਾਲਿ ਵਕੀਲ ਚਲਾਇਆ ਸਿੰਘਾਂ ਪੈਂਡਾ ਹੱਛਾ ਲੀਤਾ।
ਵਿਚ ਕਚਹਿਰੀ ਅਦਾਲਤੁ ਕਹੁ ਸਿੰਘਾਂ ਕਿਆ ਕੀਤਾ।
ਲੱਖੀਂ ਚੂਹੜ ਬਾਗੁ ਬਣਾਇਆ ਪੁਰਜ਼ੇ ਪੁਰਜ਼ੇ ਕੀਤਾ।
ਕਹੁ ਜੀ ਦਰਸਨ ਅੰਬਰ ਪਾਟਾ ਕਿਉਂ ਕਰਿ ਜਾਈ ਸੀਤਾ॥੧੦॥

ਰਲ ਕੇ ਧੜੀਆਂ ਮਸਲਤਿ ਕੀਤੀ ਕੈਦ ਵਕੀਲ ਕਰਾਇਆ।
ਲਾਹਾਨੂਰ ਦਿਆਂ ਸਿੰਘਾਂ ਸੁਣਿਆ ਤੁਰਤੁ ਵਕੀਲੁ ਛੁੜਾਇਆ।
ਚੂਹੜ ਬੋਲੀ ਬੋਲ ਨਾ ਜਾਣੈ, ਸਿੰਘਾਂ ਗੁੱਸਾ ਖਾਇਆ।
ਦਰਸਨ ਕਿਆ ਪ੍ਰਵਾਹ ਤਿਨਾ ਕੂ ਗੁਰੂ ਗੋਬਿੰਦ ਸਿੰਘ ਸਿਰਿ ਸਾਇਆ॥੧੧॥

ਲਾਹਾਨੂਰ ਦਿਆਂ ਸਿੰਘਾਂ ਲਿਖਿਆ, ਅੰਮ੍ਰਿਤਸਰ ਕੇ ਤਾਈਂ।
ਚੂਹੜ ਨਿਤ ਹੋਵੈ ਫਿਰਿਆਦੀ ਫਿਰਦਾ ਸਭਨੀ ਥਾਈਂ।
ਝੂਠੇ ਕੌੜੇ ਬੋਲ ਅਲੇਂਦਾ ਬੋਲੇ ਬ੍ਰਾਦ[1] ਹਵਾਈ।
ਦਰਸਨ ਐਸੀ ਬਿਦਿਤ[2] ਵਿਚਿ ਚੱਕ ਦੇ, ਵਸਣ ਦੇਵਨਿ ਨਾਹੀ॥੧੨॥

ਚੂਹੜ ਬਹੁਤ ਹਮਾਇਤ ਆਂਦੀ ਕੁਛ ਮੁੱਲਾਂ ਕੁਝ ਕਾਜ਼ੀ।
ਕੂਕੇ ਅਸਲਮ ਖਾਨ ਦੇ ਅੱਗੇ, ਸਿੰਘਾਂ ਮੰਦੀ ਸਾਜੀ।
ਪੱਟੀ ਵਿਚਿ ਅਮੀਨ ਤੁਹਾਡਾ ਪਕੜੇ ਬਾਂਹਿ ਅਸਾਡੀ।
ਦਰਸਨ ਸਭੇ ਸਿੰਘ ਨਿਕਾਲੀ ਚੱਕੋਂ, ਤਦ ਮੈਂ ਹੋਵਾਂ ਰਾਜ਼ੀ॥੧੩॥

ਤਾਂ ਕਾਗਲ ਤੇ ਪਰਵਾਨੇ ਲੈ ਕਰਿ ਬਾਹਰਿ ਚੂਹੜ ਆਇਆ।
ਅੱਗੋਂ ਦੇ ਬਹੁਤ ਮਿਲਣ ਉਲ੍ਹਾਮੇ ਲੱਖੀ ਬੋਲ ਗਵਾਇਆ।
ਮਾਰੀਂ ਸਿੰਘ ਨਿਕਾਲੀ ਚੱਕੋਂ ਤਦ ਖਤ੍ਰਿਆਣੀ-ਜਾਇਆ।
ਦਰਸਨ ਕਾਵਸਿ[3] ਉਠੀ ਮਿਟੇ ਨਾ ਮੂਲੇ, ਕਾਲ ਨਗਾਰਾ ਵਾਇਆ॥੧੪॥

ਆਇਆ ਚੂਹੜ ਸੁਣਿਆ ਸਿੰਘਾਂ, ਕੀਤੀ ਚਸ਼ਮ ਨੇਵਾਈ।
ਭਲਕੇ ਉਠਿ ਕਰੇ ਹਗਾਮੇ ਸੈਨਾ ਸਭ ਬੁਲਾਈ।
ਮਰਣ ਸਿੰਘਾਂ ਦਾ ਵਿਚਿ ਚੱਕ ਦੇ, ਫਿਰਿ ਨ ਜਣਸੀ ਮਾਈ।
ਦਰਸਨ ਸੁਣਿਆ ਖਾਧਾ ਗੁੱਸਾ, ਪਕੜਿ ਭਗਉਤੀ[4] ਚਾਈ॥੧੫॥

ਪਕੜਿ ਭਗਉਤੀ ਚਾਈ ਸਿੰਘਾਂ ਜੰਗਾ ਖਾਨੀ ਹੋਈ।
ਸਾਰਾ ਸ਼ਹਿਰੁ ਭਇਆ ਇਕੱਠਾ ਸੱਚੁ ਨ ਆਖੈ ਕੋਈ।
ਜਿਨ੍ਹਾਂ ਮੋਰਚੈ ਬੱਧੇ ਆਹੇ, ਪਹਿਲੇ ਮਾਰੇ ਸੋਈ।
ਕਹੁ ਜੀ ਦਰਸਨ ਚੂਹੜ ਹਥਿ ਨ ਆਇਆ ਬੱਧੇ ਬੈਠੇ ਕੋਈ॥੧੬॥

ਘਰ ਚੂਹੜ ਦਾ ਲੁੱਟਣ ਲਗੇ ਨਉਂ ਹਜ਼ਾਰੀ ਲੱਖੀ।
ਕਉਡੀ ਦਾਨ ਨ ਕਰਦਾ ਆਹਾ ਮੂਲਿ ਨਾ ਵੇਖੈ ਅੱਖੀਂ।
ਮਾਇਆ ਖੋਹਿ ਲਈ ਸਭ ਸਿੰਘਾਂ ਕੈਥੇ ਜਾਈ ਰੱਖੀ।
ਦਰਸਨ ਮਾਇਆ ਰੱਖਣ ਵਾਲੇ ਮਾਰੇ, ਰੱਤ ਭਗੌਤੀ ਚੱਖੀ॥੧੭॥

1. ਬਕਵਾਸ; 2. ਬੱਜ; 3. ਝਗੜਾ; 4. ਤੇਗ।

ਚੱਕੋਂ ਨੱਸ ਕੇ ਗਇਓ ਚੂਹੜ ਕਿਉਂਕਰ ਕੋਈ ਜਾਲੇ।
ਪੱਟੀ ਵਿਚਿ ਅਮੀਨ ਤੁਹਾਡਾ ਦੇਖ ਜੋ ਬਾਲਣ ਬਾਲੇ।
ਲੱਖ ਹਜ਼ਾਰ ਰੁਪੱਯੇ ਲਾਏ ਮਾਰੇ ਭਾਈ ਸਾਲੇ।
ਦਰਸਨ ਦੇਖ ਮੁਸੱਦੀ ਕੀਏ ਇਕੱਠੇ ਸਭੇ ਪੱਟੀ ਵਾਲੇ॥੧੮॥

ਪੱਟੀ ਵਾਲੇ ਭਏ ਇਕੱਠੇ ਚੂਹੜ ਵਿਚਿ ਪੁਕਾਰੇ।
ਚਾਕਰ ਨੌਕਰ ਯਾਰ ਤੁਸਾਡੇ ਸਭੇ ਸਿੰਘਾਂ ਮਾਰੇ।
ਖਰਚਾਂ ਲੱਖ ਹਜ਼ਾਰ ਰੁਪਯੇ ਤਾ ਮੈਂ ਆਵਾਂ ਵਾਰੇ।
ਦਰਸਨ ਜੇ ਵੱਸ ਅਸਾਡਾ ਲੱਗੇ ਪੱਟੀ ਲਈਂ ਇਜਾਰੇ॥੧੯॥

ਪੱਟੀ ਵਿਚ ਅਮੀਨ ਹਰਿ ਸਹਾਇ ਰੱਯਤ ਸਭ ਬੁਲਾਈ।
ਦੇਹੋ ਛੇੜਾਂ ਨਾਲਿ ਅਸਾਡੇ ਢਿਲਿ ਨ ਕਰਹੋ ਕਾਈ।
ਮਾਰੀ ਸਿੰਘ ਨਿਕਾਲੀਂ ਚੱਕੋਂ ਜਾਸਨਿ ਕਿਹੜੀ ਜਾਈ।
ਦਰਸਨ ਸੁਣਿਆ ਸਿੰਘਾਂ ਕੀਤੀ ਮਸਲਤਿ ਚੋਟ ਨਗਾਰੇ ਲਾਈ॥੨੦॥

ਚੋਟ ਨਗਾਰੇ ਲਾਈ ਸਿੰਘਾਂ ਢੋਲ ਸ਼ਹਿਨਾਈ ਵੱਜੇ।
ਬਹਿ ਬਹਿ ਛੇੜਾਂ ਲੈਨਿ ਮੁਸੱਦੀ, ਕੁਝ ਬਾਂਏਂ ਕੁੱਝ ਸੱਜੇ।
ਵਡੇ ਵਡੇ ਜਮਾਤੀਂ ਵਾਲੇ ਕਦਮ ਨ ਧਰਦੇ ਅੱਗੇ।
ਦਰਸਨ ਅਮਲਾ ਫੈਲਾ ਭਇਆ ਇਕੱਠਾ, ਸਿੰਘ ਅਗੇਰੇ ਗੱਜੇ॥੨੧॥

ਤਾਂ ਲਿਖਿ ਕਰਿ ਸਿੰਘਾਂ ਚਿਠੇ ਭੇਜੇ ਭਾਈ ਮਜ਼ਬ ਬੁਲਾਏ।
ਜ਼ੋਰ ਅਸਾਨੂੰ ਡਾਢਾ ਪਹੁਤਾ ਰਹਿਸਾਂ ਗੁਰ ਕੇ ਸਾਏ।
ਨਾ ਕੋ ਤਕੀਆ ਤਾਣ ਅਸਾਨੂੰ ਰਖਸੀ ਆਪਣੇ ਸਾਏ।
ਦਰਸਨ ਭੇਜਿਆ ਚਿੱਠਾ ਢਿਲ ਨ ਹੋਈ ਸਿੰਘ ਸ਼ਿਤਾਬੀ ਆਏ॥੨੨॥

ਆਏ ਸਿੰਘ ਹੋਏ ਇਕੱਠੇ ਏਕ ਮਜ਼ਬ ਕੇ ਭਾਈ।
ਅਗੇ ਧੜੀਆਂ ਨਾਲ ਅਦਾਵਤਿ[1] ਹੁਣ ਤੁਰਕਾਂ ਗਲਿ ਪਾਈ।
ਤੀਨ ਕੋਟ ਕਾ ਕਰਿਓ ਆਹਰੁ ਕਿਲਾ ਸ਼ਿਤਾਬ ਬਣਾਈ।
ਦਰਸਨ ਅੱਠਾਂ ਪਹਿਰਾਂ ਵਿਚ ਕੋਟ ਬਣਾਯੋ ਢਿਲ ਨ ਕਰਯੋ ਕਾਈ॥੨੩॥

ਤੀਨ ਕੋਟ ਕਾ ਆਹਰ ਹੋਇਆ ਸੁਣਿਆ ਸਭ ਲੁਕਾਈ।
ਸਿਰ ਦੇ ਉਪਰ ਘੁਰੇ ਨਗਾਰੇ ਘਰਿ ਘਰਿ ਮਿਲੀ ਵਧਾਈ।
ਮਰਣ ਸਿੰਘਾਂ ਦਾ ਵਿਚਿ ਚੱਕ ਦੇ, ਵਤਿ ਨ ਜਣਸੀ ਮਾਈ।
ਦਰਸਨ ਪੱਕੇ ਮਹਲ ਗਿਰਾਏ, ਸਿੰਘਾਂ ਕਿਲਾ ਸ਼ਿਤਾਬ ਬਣਾਈ॥੨੪॥

ਲਸ਼ਕਰ ਸਭੇ ਭਏ ਇਕਠੇ ਨਾਲੇ ਛੇੜਾਂ ਵਾਲੇ।
ਪਾਰਾਵਾਰ ਨ ਕੀਤਾ ਜਾਏ ਕਿਆ ਕੋ ਆਖਿ ਸੰਭਾਲੇ।.....
ਦਰਸਨ ਮਉਤ ਜਿਨ੍ਹਾਂ ਦੀ ਆਈ ਜਾਸਨਿ ਪਹਲੇ ਗਾਲੇ॥੨੫॥

ਲਸ਼ਕਰ ਆਨਿ ਦਿਖਾਲੀ ਦਿਤੀ ਸਿੰਘ ਅਗੈਨੀ[2] ਉਠੇ।
ਭਰਨਿ ਬੰਦੂਕਾਂ ਦੇਣਿ ਅਰਾਬੇ[3] ਤੀਰ ਕਮਾਣੀਂ ਜੁੱਟੇ।

1. ਵੈਰ; 2. ਅੱਗੋਂ ਹੀ; 3. ਬੁਛਾੜ।

ਤੀਨ ਪਹਰ ਕਾ ਭੇੜਾ ਹੋਇਆ ਦਾਰੂ ਸਭ ਨਿਖੁਟੇ।
ਦਰਸਨ ਮਾਰਿਆ ਹਰਿਸਹਾਇ ਭਈ ਗੁਬਾਰੀ ਮਾਰਿ ਉਥਾਈ ਸੁਟੇ॥੨੬॥

ਬਡੇ ਬਡੇ ਅਕਾਬਰ ਮਾਰੇ ਨਾਲੇ ਲੋਟੀ ਹੋਈ।
ਰਾਠ ਚੌਧ੍ਰੀ ਵਰਿਆਮ ਸੁਣੀਂਦੇ ਫਿਰਿ ਨਹੀਂ ਤਕਦਾ ਕੋਈ।
ਬਾਹਮਣ ਸੱਯਦ ਬਹੁਤੇ ਮਾਰੇ ਘਰਿ ਘਰਿ ਰੋਵਣ ਹੋਈ।
ਦਰਸਨ ਦੁੰਹ ਮਜ਼ਬਾਂ ਦਾ ਭੇੜਾ ਹੋਇਆ, ਸ਼ਿੱਦਤਿ[1] ਵਧ ਖਲੋਈ॥੨੭॥

ਮਾਰੇ ਲਸ਼ਕਰ ਭਈ ਗੁਬਾਰੀ ਸਿੰਘ ਨ ਮੂਲੋਂ ਡਰਦੇ।
ਵਿਚਿ ਕਚਹਿਰੀ ਲੱਗੀ ਅਦਾਲਤਿ ਬਹਿ ਬਹਿ ਗੱਲਾਂ ਕਰਦੇ।
ਪੱਟੀ ਉਜੜ ਜਾਸੀ, ਹਾਲਾ ਕਿਉਂ ਕਰਿ ਭਰਦੇ।
ਦਰਸਨ ਮਾਰਿ ਅਮੀਨ ਚੁਕਾਇਆ ਸਿੰਘਾ, ਪਿਛੇ ਰੋਵਸਿ ਘਰ ਦੇ॥੨੮॥

ਅਸਲਮ ਖਾਨ ਪਰਵਾਨਾ ਭੇਜਿਆ, ਸਭਿ ਜਮਾਤਿ ਬੁਲਾਈ।
ਦੇਵਾ ਜਟੁ ਸ਼ਿਤਾਬ ਬੁਲਾਇਓ, ਢਿਲਿ ਨ ਕਰਹੋ ਕਾਈ।
ਰਾਤਿ ਪ੍ਰਾਤੀ ਚੱਕੁ ਮਾਰੀਐ ਕਰਿ ਕੈ ਵੱਡੀ ਧਾਈ।
ਦਰਸਨ ਸੁਣਿਆ ਸਿੰਘਾਂ ਰਾਜ਼ੀ ਹੋਏ, ਸਭਨਾਂ ਫਤੇ ਬੁਲਾਈ॥੨੯॥

ਗੋਸ਼ੇ ਦੇਵੇ ਅਰਜ਼ਿ ਲਿਖਾਈ ਖਾਨ ਸਾਹਿਬ ਦੇ ਤਾਈਂ।
ਅਗੈ ਸਿੰਘਾਂ ਸਾਖਤਿ ਕੀਤੀ ਕੰਮੁ ਅਸਾਡਾ ਨਾਹੀਂ।
ਕੁੰਮਕਿ[2] ਨਾਲਿ ਖਜ਼ਾਨਾ ਦੇਵੇਂ ਤਾਂ ਮੈਂ ਭਾਰੁ ਉਠਾਈਂ।
ਦਰਸਨ ਮਾਰੀ ਸਿੰਘ ਨਿਕਾਲੀਂ ਚੱਕੋਂ, ਤਦਿ ਮੈਂ ਖਾਣਾ ਖਾਈਂ॥੩੦॥

ਖਾਨ ਹੈਰਾਨ ਭਇਆ ਮਨ ਅੰਦਰਿ, ਝੁਰਿ ਝੁਰਿ ਮਰਦਾ ਹਾਵੈ।
ਦੇਵਾ ਜੱਟੁ ਨ ਧਰਦਾ ਹੀਆ, ਕੂੜ ਕਲਾਮਾ ਖਾਵੈ।
ਜੇ ਮੈਂ ਉਪਰ ਕਰਦਾ ਨਾਹੀਂ ਬੋਲ ਚੰਗੇ ਤੇ ਜਾਵੈ।
ਦਰਸਨ ਲੱਖ ਰੁਪੱਯੇ ਖਰਚੀਂ, ਤੋੜੇ ਸਿਰੁ ਧਨ ਜਾਵੈ॥੩੧॥

ਖਾਨ ਮੁਸੱਦੀ ਘਰਿ ਬੁਲਾਏ ਨਾਲੇ ਮਜਲਸਿ ਸਾਰੀ।
ਦੇਵਾ ਜੱਟ ਕਦੀਮ ਅਸਾਡਾ, ਕੁੰਮਕਿ ਦੇਹੋ ਭਾਰੀ।
ਨਾਲ ਨਿਸ਼ਾਨ ਦੇਹੁ ਨਗਾਰੇ ਹਾਥੀ ਸਣੇ ਅੰਬਾਰੀ।
ਕਹੁ ਜੀ ਦਰਸਨੁ ਸਾਸੁ ਨਿਖੁਟੇ ਆਈ ਤਿਨ੍ਹਾਂ ਦੀ ਵਾਰੀ॥੩੨॥

ਦੇਵਾ ਖਾਨ ਕਰਾਇਆ ਰਾਜ਼ੀ, ਨਿਸ਼ਾ ਦਿਲਾਸਾ[3] ਕੀਤੀ।
ਹਿੰਦੂ ਚੱਕਿ ਨ ਰਹਣਾ ਪਾਇਨਿ ਕਰਦੇ ਵਡੀ ਅਨੀਤੀ।
ਸੱਈਅਦ ਮੁਸਲਮਾਨ ਜਲਾਇਨਿ, ਮਾਇਆ ਸਭਾ ਲੀਤੀ।
ਕਹੁ ਜੀ ਦਰਸਨ ਜਿਨ੍ਹਾਂ ਓਟ ਸੱਚੇ ਦੀ, ਤਿਨ੍ਹਾਂ ਬਾਜ਼ੀ ਜੀਤੀ॥੩੩॥

ਦੇਵਾ ਲਸ਼ਕਰੁ ਭਇਆ ਇਕੱਠਾ ਮਸਲਤਿ ਕਰਿਹੋ ਕਾਈ।
ਰਾਤੋ ਰਾਤੀਂ ਚੱਕ ਮਾਰੀਏ ਕਰਿ ਕੇ ਵੱਡੀ ਧਾਈ।

---

1. ਤਲਖ਼ੀ; 2. ਫ਼ੌਜ; 3. ਤਸੱਲੀ।

ਦੇਵਾ ਅੱਗੇ ਹਿੰਦੂ ਬਹੁਤ ਸੁਣੀਂਦੇ ਕਰਸਨਿ ਜ਼ੋਰ ਲੜਾਈ।
ਦਰਸਨ ਸੁਣਿਆ ਸਿੰਘਾਂ ਕਰੀ ਤਯਾਰੀ ਸਭਨਾਂ ਫਤੇ ਬੁਲਾਈ ॥੩੪॥

ਦੇਵੇ ਉਠ ਤਿਆਰੀ ਕੀਤੀ ਮਨ੍ਹਾ ਕਰੇ ਸਭ ਕੋਈ।
ਅੱਗੇ ਲਸ਼ਕਰ ਬਹੁਤੇ ਮਾਰੇ ਘਰਿ ਘਰਿ ਰੋਵਣ ਹੋਈ।
ਜੇ ਕੋ ਉਥੇ ਚੜ੍ਹਿ ਕਰਿ ਜਾਂਦਾ ਪਹਿਲੋਂ ਹਾਰਦਾ ਸੋਈ।
ਕਹੁ ਜੀ ਦਰਸਨ ਜੇ ਕੋ ਮੁੜੇ ਨ ਮੂਲੇ, ਅਕਲਿ ਤਿਨ੍ਹਾਂ ਦੀ ਖੋਈ ॥੩੫॥

ਚੜ੍ਹਿਆ ਦੇਵਾ ਵੱਜਿਆ ਮਾਰੂ[1] ਕੁੰਮਕਿ ਲੈ ਕਰਿ ਭਾਰੀ।
ਅੱਗੇ ਹਿੰਦੂ ਮੁੱਲਾਂ ਲੜਦੇ ਦੇਖ ਅਸਾਡੀ ਵਾਰੀ।
ਦਾਰੂ ਸ਼ੀਸਾ ਬਹੁਤ ਮੰਗਾਹੋਂ ਕਰਸਾਂ ਵੱਡੀ ਗੁਬਾਰੀ।
ਕਹੁ ਜੀ ਦਰਸਨ ਮੁੜੇ ਨ ਮੂਲੇ ਅਕਲਿ ਤਿਨਾਂ ਦੀ ਮਾਰੀ ॥੩੬॥

ਦੇਵਾ ਲਸ਼ਕਰ ਭਇਆ ਇਕੱਠਾ ਬਾਹਰਿ ਡੇਰੇ ਪਾਏ।
ਤੰਬੂ ਤੇ ਸ਼ਦੀਆਨੇ ਜੀ ਕਹੁ ਝੰਡੇ[2] ਖੜਕਾਏ।
ਲਾਹਾਨੂਰ ਵਿਚ ਗੱਡੀਆਂ ਭਰੀਆਂ ਸ਼ੀਸਾ ਗੋਲੀ ਆਏ।
ਦਰਸਨ ਲਸ਼ਕਰ ਝੜ ਬੱਦਲ ਹੋਈ, ਅੰਤ ਨ ਪਾਇਆ ਜਾਏ ॥੩੭॥

ਤੀਨ ਕੋਹ ਤੇ ਪਉਂਦੇ ਡੇਰੇ ਧੂੰਆਂਧਾਰੁ ਦਿਸੀਵੈ।
ਮੁਗਲ ਪਠਾਣ ਕੁਰੈਸ਼ੀ ਸਈਅਦ ਹਰ ਦਮ ਰਹਿੰਦੇ ਖੀਵੈ।
ਅੱਗੇ ਡਾਇਣ ਚੱਕੂ ਸੁਣੀਂਦਾ ਕਉਣ ਮਰੈ ਕਉਣ ਜੀਵੈ।
ਦਰਸਨ ਪਾੜ ਅਵੱਲਾ ਪਾਟਾ ਕਿਉਂਕਰਿ ਕੋਈ ਸੀਵੈ ॥੩੮॥

ਦੇਵੇ ਮੋਰਚੇ ਜਾਇ ਬਣਾਏ ਮਿਲੇ ਜਮਾਤਾਂ ਵਾਲੇ।
ਵਾਹਰ[3] ਦੇਵੇ ਸਭ ਬੁਲਾਈ ਕੁਝ ਭਾਈ ਕੁਝ ਸਾਲੇ।....
ਵਾਹਰ ਮੁਹਰਿ ਲੜੇ ਨ ਮੂਲੇ ਸੇ ਗੀਦੀ ਮੂੰਹ ਕਾਲੇ ॥੩੯॥

ਤਾਂ ਬੱਧੋ ਨੇ ਪਰ੍ਹਾ[4] ਘੱਤੋ-ਨੇ ਘੇਰਾ ਨੱਸਿ ਨ ਕੋਈ ਜਾਵੈ।
ਤੀਰ ਬੰਦੂਕਾਂ ਲੱਗੀ ਛਹਿਬਰ ਅੰਤ ਨ ਪਾਇਆ ਜਾਵੈ।
ਛੁਟਨਿ ਤੋਫਾਂ ਦਾਰੂ ਸੀਸਾ ਸੂਰਜ ਨਦਰਿ ਨ ਆਵੈ।
ਕਹੁ ਜੀ ਦਰਸਨ ਸਿੰਘ ਇਕੱਠੇ ਹੋਏ, ਗੁਰੂ ਗੋਬਿੰਦ ਜਸ ਗਾਵੈ ॥੪੦॥

ਪਹਿਰ ਅਢਾਈ ਭੇੜਾ[5] ਹੋਇਆ ਸੁਣਿਆ ਸਭ ਲੁਕਾਈ।
ਹੁਕਮ ਸੱਚੇ ਸਾਹਿਬ ਆਇਆ, ਫ਼ੌਜ ਨਾ ਜਾਣਾ ਪਾਈ।
ਸੁੱਤੇ ਸਿੰਘ ਜਗਾਏ ਸਤਿਗੁਰ ਹੋਇਆ ਆਪ ਸਹਾਈ।
ਕਹੁ ਜੀ ਦਰਸਨ ਸਿੰਘ ਚਉਣੇ ਹੋਏ, ਸਭਨਾਂ ਫਤਿਹ ਬੁਲਾਈ ॥੪੧॥

ਪਕੜਿ ਭਗਉਤੀ ਚਾਈ ਸਿੰਘਾਂ, ਨਾਲ ਸਭਾ ਉਠਿ ਹੋਈ।
ਨਿਕੀ ਸੁਕੀ ਕੇਤੀ ਮਾਰੀ ਦੇਵਾ ਨੱਸਿ ਗਇਓਈ।
ਤੀਨ ਕੋਹ ਕਤਲਾਮੁ ਕਰਿ ਮਾਰੇ ਨਾਲੇ ਲੋਟੀ ਹੋਈ।
ਕਹੁ ਜੀ ਦਰਸਨ ਪਹੁਤੀ ਖਬਰ ਖਾਨ ਨੂੰ, ਹੰਝੂ ਹਾਰ ਪਰੋਈ ॥੪੨॥

1. ਜੰਗੀ ਨਗਾਰਾ; 2. ਵਾਜੇ; 3. ਮੁਲਖਈਆ; 4. ਭੀੜ; 5. ਟਾਕਰਾ।

ਖਾਨ ਖਨੀਮ ਅਕਾਬਰ[1] ਮਾਰੇ ਦੇਵਾ ਹਥਿ ਨ ਆਇਆ।
ਨਿਕੀ ਸੁੱਕੀ ਕੇਤੀ ਮਾਰੀ ਅੰਤ ਨ ਜਾਈ ਪਾਇਆ।.....
ਕਹੁ ਜੀ ਦਰਸਨ ਪਹਿਲੋਂ ਦਾਰੂ ਸ਼ੀਸਾ ਕਬਜ਼ਿ ਸਿੰਘਾਂ ਦੇ ਆਇਆ॥੪੩॥

ਵਡੇ ਵਡੇ ਅਕਾਬਰ ਮਾਰੇ ਸੁਣਿਆ ਸਭ ਲੁਕਾਈ।
ਲਾਹਾਨੂਰ ਦੇ ਦੇਖਿ ਮੁਸੱਦੀ ਸਭਨਾਂ ਊਂਧੀ ਪਾਈ।
ਅਸਲਮ ਖਾਨ ਦੇ ਹੋਈ ਜਮੀਅਤਿ ਫਿਰਿ ਜਾਇ ਸੱਡੀ ਲੁਕਾਈ।
ਦਰਸਨ ਦੇਖ ਮੁਸੱਦੀ ਕੀਏ ਇਕੱਠੇ, ਅਰਜ਼ ਹਜੂਰ ਲਿਖਾਈ॥੪੪॥

ਸ਼ਾਹ ਬਹਾਦੁਰ ਕਿਤਾਬਤ ਲਿਖੀ ਅਸਲਮ ਖਾਂ ਦੇ ਤਾਂਈ।
ਅਕਲ ਤੁਮਾਰੀ ਖੋਈ.....।
ਘਰ ਨਾਨਕ ਕਾ ਆਦਿ ਜੁਗਾਦੀ, ਤਿਸ ਪਰ ਤੇਗ ਉਠਾਈ।
ਕਹੁ ਜੀ (ਦਰਸਨ) ਸਦਾ ਸਦਾ ਹਹਿ ਪੀਰੀ ਮੀਰੀ ਘਰਿ ਨਾਨਕ ਦੇ ਆਈ॥੪੫॥

1. ਵੱਡੇ।

# (੨੭) ਵਾਰ ਸਰਬਲੋਹ ਕੀ

'ਸਰਬਲੋਹ' ਨਾਮੀ ਗ੍ਰੰਥ ਕਿਸੇ ਵਿਦਵਾਨ ਸਿੱਖ ਦੀ ਹਿੰਦੀ ਰਚਨਾ ਹੈ, ਇਸ ਦਾ ਦੂਜਾ ਨਾਂ ਹੈ 'ਮੰਗਲਾਚਰਣ ਪੁਰਾਨ'। ਇਸ ਵਿਚ ਮਹਾਂਕਾਲ ਦੇ ਅਵਤਾਰ—ਸਰਬਲੋਹ ਦੀ ਸੂਰਬੀਰ-ਗਾਥਾ ਦਾ ਸਵਿਸਤਾਰ ਵਰਣਨ ਕੀਤਾ ਗਿਆ ਹੈ। ਸਰਬਲੋਹ ਤਾਂਤ੍ਰਿਕ ਮਤ ਦਾ ਕੋਈ ਬਲੀ ਦੇਵਤਾ ਜਾਪਦਾ ਹੈ। ਕਿਉਂਕਿ ਹਿੰਦੂਆਂ, ਜੈਨੀਆਂ, ਬੋਧੀਆਂ ਵਿਚ ਅਜੇਹਾ ਕੋਈ ਨਾਂ ਨਹੀਂ ਆਉਂਦਾ। ਇਸ ਰਚਨਾ ਵਿਚ ਹੀ ਕਿਧਰੇ ਇਹ ਵੀ ਜ਼ਿਕਰ ਆਇਆ ਹੈ ਕਿ ਇਹ ਪੁਸਤਕ ਸ਼ੁਕਰ-ਭਾਸਯ ਦਾ ਸਾਰ ਹੈ। ਹੋ ਸਕਦਾ ਹੈ, ਕੁੱਝ ਐਸਾ ਵੀ ਹੋਵੇ।

ਇਸ ਵਿਚ ਆਈ ਕਥਾ ਇਉਂ ਹੈ : ਦੇਵਤੇ ਦੈਂਤਾਂ ਤੋਂ ਹਾਰ ਖਾ ਕੇ ਦੇਵੀ ਦੀ ਸ਼ਰਨ ਆਏ। ਦੇਵੀ ਨੇ ਫ਼ੌਜਕਸ਼ੀ ਕਰ ਕੇ ਭੀਮਨਾਦ ਆਦਿ ਦੈਂਤਾਂ ਨੂੰ ਮਾਰਿਆ। ਫਿਰ ਇਸ ਤੋਂ ਪਿੱਛੋਂ ਭੀਮਨਾਦ ਦਾ ਭਾਈ ਬ੍ਰਿਜਨਾਦ ਯਾ ਵੀਰਯਨਾਦ ਲੜਨ ਲਈ ਅੱਗੇ ਵਧਿਆ। ਸੁਲਹ ਦੀਆਂ ਕੋਸ਼ਿਸ਼ਾਂ ਅਸਫਲ ਹੋ ਜਾਣ 'ਤੇ ਫਿਰ ਭਿਆਨਕ ਜੰਗ ਹੋਈ, ਜਿਸ ਵਿਚ ਬ੍ਰਿਜਨਾਦ ਦੇ 11 ਸੈਨਾਪਤੀ ਮਾਰੇ ਗਏ। ਦੇਵਤੇ ਵੀ ਕਾਫ਼ੀ ਗਿਣਤੀ ਵਿਚ ਮਰੇ। ਇਨ੍ਹਾਂ ਨੂੰ ਵਿਸ਼ਨੂੰ ਜੀ ਨੇ ਅੰਮ੍ਰਿਤ ਦੇ ਕੇ ਜੀਵਾ ਲਿਆ। ਫਿਰ ਲੜਾਈ ਹੋਈ, ਦੈਂਤਾਂ ਜ਼ੋਰ ਪਾ ਕੇ ਇੰਦਰ ਨੂੰ ਵੀ ਕੈਦ ਕਰ ਤੇ ਦੇਵਤਿਆਂ ਨੂੰ ਹਾਰ ਦੇ ਕੇ ਅੰਤ ਇੰਦਰਪੁਰੀ ਉੱਤੇ ਕਬਜ਼ਾ ਕਰ ਲਿਆ।

ਦੇਵਤਿਆਂ ਲਾਚਾਰ ਹੋ ਕੇ ਪਰਮਾਤਮਾ ਪਾਸ ਪ੍ਰਾਰਥਨਾ ਕੀਤੀ ਤੇ ਈਸ਼੍ਵਰ ਨੇ ਸਰਬਲੋਹ ਦਾ ਅਵਤਾਰ ਧਾਰਿਆ। ਸਰਬਲੋਹ ਨੇ ਦੈਂਤਾਂ ਨੂੰ ਸੁਲਹ ਦੀਆਂ ਸ਼ਰਤਾਂ ਭੇਜੀਆਂ, ਪਰ ਅਭਿਮਾਨੀ ਦੈਂਤਾਂ ਅੱਗੋਂ ਇਨਕਾਰ ਕਰ ਦਿੱਤਾ। ਫਿਰ ਲੜਾਈ ਮੱਚੀ। ਸਰਬਲੋਹ ਨੇ ਆਪਣੀ ਅਜ਼ਮਤ ਨਾਲ ਦੇਵ, ਦੈਂਤਾਂ ਨੂੰ ਆਪਣੇ ਤਨ ਵਿਚ ਲੀਨ ਕਰ ਲਿਆ। ਬ੍ਰਿਜਨਾਦ ਦੈਂਤ ਨੇ ਸਰਬਲੋਹ ਦੀ ਉਸਤਤਿ ਕਰ ਕੇ ਬੇਨਤੀ ਕੀਤੀ ਕਿ ਤੁਸੀਂ ਪ੍ਰਗਟ ਹੋ ਕੇ ਮੇਰੇ ਨਾਲ ਜੰਗ ਕਰੋ। ਸਰਬਲੋਹ (ਜੈਨੇਂਦਰ ਭਗਵਾਨ) ਨੇ ਫਿਰ ਯੁੱਧ ਰਚਾਇਆ ਤੇ ਬ੍ਰਿਜਨਾਦ ਦਾ ਸਿਰ ਕੱਟ ਕੇ ਸ਼ਿਵਾਂ ਦੀ ਮੁੰਡ-ਮਾਲਾ ਲਈ ਭੇਟਾ ਕੀਤਾ। ਕੁੱਝ ਇਸ ਤਰ੍ਹਾਂ ਦੀ ਜੰਗੀ ਕਥਾ ਇਸ ਸਰਬਲੋਹ ਗ੍ਰੰਥ ਵਿਚ ਬਿਆਨੀ ਗਈ ਹੈ। ਇਸ ਦਾ ਕਰਤਾ ਕੌਣ ਸੀ, ਇਸ ਬਾਰੇ ਕੁੱਝ ਨਹੀਂ ਕਿਹਾ ਜਾ ਸਕਦਾ। ਕਈ ਇਸਨੂੰ ਦਸਮੇਸ਼-ਰਚਨਾ ਖ਼ਿਆਲ ਕਰਦੇ ਹਨ, ਪਰ ਇਹ ਰਵਾਇਤ ਦਰੁਸਤ ਨਹੀਂ। ਕਈਆਂ ਦਾ ਵੀਚਾਰ ਹੈ ਕਿ ਇਹ ਗ੍ਰੰਥ ਭਾਈ ਸੁਖਾ ਸਿੰਘ ਜੀ ਨੇ ਰਚਿਆ। ਨਿਸਚਿਤ ਤੌਰ 'ਤੇ ਜਾਨਣ ਲਈ ਅਜੇ ਵਧੇਰੇ ਹੋਰ ਖੋਜ ਪੜਤਾਲ ਦੀ ਲੋੜ ਹੈ। ਵੈਸੇ ਇਸ ਗ੍ਰੰਥ ਵਿਚ ਭਗਤੀ, ਸਦਾਚਾਰ, ਗਿਆਨ ਚਰਚਾ, ਸ਼ਸਤਰ ਵਿੱਦਿਆ, ਸੰਗੀਤ ਵਿੱਦਿਆ ਆਦਿ ਬਾਰੇ ਬਹੁਤ ਵਧੀਆ ਅਮੁੱਲੇ ਵਿਚਾਰ ਪਾਏ ਜਾਂਦੇ ਹਨ।

ਉਪਰੋਕਤ ਦੱਸੇ ਯੁੱਧ ਵਿਚ ਕਵੀ ਨੇ ਜਿਥੇ ਕਿ ਬ੍ਰਿਜਨਾਦ ਨਾਲ ਸਰਬਲੋਹ ਦਾ

ਭਿਆਨਕ ਭੇੜ ਬਿਆਨ ਕੀਤਾ ਹੈ, ਉਥੇ ਉਸ ਜੰਗ ਦੀ ਇਕ ਵਾਰ ਵੀ ਲਿਖੀ ਹੈ। ਦੇਵਤਿਆਂ ਦੈਂਤਾਂ ਦੀ ਪਰਸਪਰ ਭਿਆਨਕ ਟੱਕਰ ਤੇ ਰਣਭੂਮੀ ਦਾ ਨਜ਼ਾਰਾ ਬੰਨ੍ਹਣ ਵਿਚ ਕਵੀ ਬਹੁਤ ਸਫਲ ਹੋਇਆ ਹੈ। ਭਾਵੇਂ ਇਸ ਵਾਰ ਵਿਚ ਹਿੰਦੀ ਦਾ ਗੂੜ੍ਹਾ ਰੰਗ ਹੈ ਤੇ ਕਈ ਥਾਂ ਕਵੀ ਔਖੇ ਔਖੇ ਸ਼ਬਦ ਵੀ ਵਰਤਦਾ ਹੈ ਪ੍ਰੰਤੂ ਪੰਜਾਬੀ ਦਾ ਰੰਗ ਵੀ ਲੁਕਿਆ ਛੁਪਿਆ ਨਹੀਂ। ਪਹਿਲੇ ਤਾਂ ਵਾਰ ਹੈ ਹੀ ਪੰਜਾਬੀ ਕਾਵਿ-ਰੂਪ, ਫਿਰ ਇਸਦੀ ਬੋਲੀ ਵੀ ਕਿਤੇ ਕਿਤੇ ਇਸ ਦੇ ਪੰਜਾਬੀ ਰੂਪ ਰੰਗ ਨੂੰ ਨਿਖਾਰਦੀ ਹੈ।

ਤੁਸੀਂ ਵੇਖਿਆ ਹੋਵੇਗਾ ਕਿ ਕਈ ਮੁਸਲਮਾਨਾਂ ਦੀ ਕਿੱਸਾ-ਰਚਨਾ ਵਿਚ ਇਤਨੇ ਫ਼ਾਰਸੀ ਪਦ ਵਰਤੇ ਗਏ ਹਨ ਕਿ ਪੰਜਾਬੀ ਤਾਂ ਕਿਤੇ ਨਜ਼ਰ ਹੀ ਨਹੀਂ ਆਉਂਦੀ ਦਿੱਸਦੀ, ਕਿਤੇ ਕੋਈ ਕਿਰਿਆ ਯਾ ਅਵਯਯ ਪਦ ਆ ਗਿਆ ਤਾਂ ਆ ਗਿਆ, ਬਾਕੀ ਸਾਰਾ ਮਸਾਲਾ ਫ਼ਾਰਸੀ ਹੀ ਹੈ। ਇਸੇ ਤਰ੍ਹਾਂ ਦੀ ਇਹ ਵਾਰ ਹੈ। ਪੰਜਾਬੀ ਰੂਪ ਰੰਗ ਹੋਣ ਦੇ ਬਾਵਜੂਦ, ਹਿੰਦੀ ਦਾ ਰੰਗ ਕੁੱਝ ਭਾਰੂ ਹੀ ਦਿੱਸਦਾ ਹੈ। ਇਸੇ ਕਰਕੇ ਇਸਦੀ ਚਾਲ ਢਾਲ ਵੀ ਕੁੱਝ ਨਿਰਾਲੀ ਭਾਂਤ ਦੀ ਹੈ।

ਫ਼ਿਰ ਵੀ ਇਹ ਵੰਨਗੀ ਪਾਠਕਾਂ ਦੀ ਦਿਲਚਸਪੀ ਲਈ ਅੱਗੇ ਰੱਖੀ ਜਾਂਦੀ ਹੈ। ਹਿੰਦੀ ਦੇ ਬੀਰ ਸਾਹਿਤ ਵਿਚ ਜੰਗਾਂ ਜੁਧਾਂ ਦੇ ਵਰਣਨ ਦੀ ਕੈਸੀ ਸ਼ੈਲੀ ਸੀ, ਪੰਜਾਬੀ ਤੇ ਹਿੰਦੀ ਸਾਹਿਤ ਵਿਚ ਪਰਸਪਰ ਇਸ ਮਸਲੇ 'ਤੇ ਕੀ ਲੈਣ ਦੇਣ ਹੋਇਆ, ਅਜੇਹੇ ਤੁਲਨਾਤਮਕ ਅਧਿਐਨ ਲਈ ਇਹ ਵਾਰ ਖ਼ਾਸ ਅਹਿਮੀਅਤ ਰੱਖਦੀ ਹੈ। ਇਹ ਵਾਰ ਅਸਾਂ ਸੰਗਰੂਰ ਗੁਰਦੁਆਰਾ ਨਾਨਕਿਆਣੇ ਵਿਚ ਪਏ ਹੱਥ-ਲਿਖਤ ਗ੍ਰੰਥ 'ਸਰਬਲੋਹ' ਵਿੱਚੋਂ ਉਤਾਰੀ ਸੀ।

## ਵਾਰ ਸਰਬਲੋਹ ਕੀ

ਰਾਗ ਗਜਧਰ। ਵਾਰ ਕਥਤੇ। ਸ੍ਰੀ ਅਸਕੇਤ ਕੀ ਧੁਨਿ ਗਾਉਣੀ।
ਪਉੜੀ।
ਬਾਜੈ ਨਗਾਰਾ ਦੁੰਦਭੀ ਹੋ, ਬਾਜੈ ਨਗਾਰਾ ਦੁੰਦਭੀ ਸ੍ਰੀ ਸਰਬ ਲੋਹ ਦਰਬਾਰ।
ਘੁਰੇ ਦਮਾਮਾ ਡੌਹਰ ਹੋ, ਘੁਰੇ ਦਮਾਮਾ ਡੌਹਰ ਦੇਵ ਕਰੈਂ ਜੈਕਾਰ।
ਬਾਜੈ ਰਬਾਬ ਮੁਚੰਗ ਹੋ, ਬਾਜੈ ਰਬਾਬ ਮੁਚੰਗ ਘੰਟ ਸੰਖ ਅਪਾਰ।
ਨਚੈਂ ਬਰੰਗਨ ਅਪਛਰਾ ਹੋ, ਨਚੈਂ ਬਰੰਗਨ ਅਪਛਰਾ ਬਰਖੈਂ ਫੂਲ ਗੈਨਾਰ॥੧॥
ਕੁਪੇ ਜਿਨਿੰਦ੍ਰ ਭਗਵਾਨ ਹੋ, ਕੁਪੇ ਜਿਨਿੰਦ੍ਰ ਭਗਵਾਨ ਧਨੁਖ ਟੰਕੋਰ ਰਨ ਰੋਪ ਜੀ।
ਰਨ ਛੂਟੈ ਤੀਰ ਤੁਫੰਗ ਹੋ, ਰਨ ਛੂਟੇ ਤੀਰ ਤੁਫੰਗ ਚਲੀ ਕਟਾਰੈਂ ਧੋਪ ਜੀ।
ਬਰਖੈ ਗੋਲਾ ਬਜਰ ਹੋ, ਬਰਖੈ ਗੋਲਾ ਬਜ੍ਰ ਦੈ ਦੈ ਭਟ ਰਿਸ ਓਪ ਜੀ।
ਸੁਰ ਦਾਨਵ ਸੈਨਾ ਕੂਟ ਹੋ,
ਸੁਰਦਾਨਵ ਸੈਨਾ ਕੂਟ ਦਸ ਦਿਸ ਲੀਨਯੋ ਜੁ ਤੋਪ ਜੀ॥੨॥

ਹਠੇ ਦੁਬਹੀਆ ਰਾਵਰੇ ਹੋ, ਹਠੇ ਦੁਬਹੀਆ ਰਾਵਰੇ ਰਨ ਚੋਟ ਪਰੀ ਸਮੁਹਾਇ।
ਗਾਜੀ ਕਪਾਲੀ ਕਾਲਕਾ ਹੋ, ਗਾਜੀ ਕਪਾਲੀ ਕਾਲਕਾ ਲਾਲ ਧੁਜਾ ਫਹਿਰਾਇ।
ਜੁਟੇ ਗੁਮਾਨੀ ਸੂਰਮੇ ਹੋ, ਜੁਟੇ ਗੁਮਾਨੀ ਸੂਰਮੇ ਧੌਂਸਾ ਦੀਹ ਘਹਰਾਇ।
ਪਠੇ ਸੰਦੇਸਾ ਸਮਰ ਹੋ, ਪਠੇ ਸੰਦੇਸਾ ਸਮਰ ਸਾਇਕ ਪਰ ਨਭ ਛਾਇ॥੩॥

ਚੜ੍ਹੀ ਸਿੰਘ ਸ੍ਰੀ ਭਗਵਤੀ ਹੋ, ਚੜ੍ਹੀ ਸਿੰਘ ਸ੍ਰੀ ਭਗਵਤੀ ਦੇਖ ਮੰਗਲਾ ਧਾਇ।
ਰਿਸੀ ਭਵਾਨੀ ਅੰਬਿਕਾ ਹੋ, ਰਿਸੀ ਭਵਾਨੀ ਚੰਡਿਕਾ ਖਲ ਖੰਡਨ ਜਗ ਮਾਇ।
ਪਦਮ ਗਨੇਸ ਭਟ ਸੰਗ ਹੋ, ਪਦਮ ਗਨੇਸ ਭਟ ਸੰਗ ਭੂਤ ਭੜੰਗ ਲਾਵਾਇ।
ਕੋਟ ਨੌਂ ਦੇਵੀ ਜੋਗਨੀ ਹੋ, ਕੋਟ ਨੌਂ ਦੇਵੀ ਜੋਗਨੀ ਸ਼ੀਂਹ ਚੜ੍ਹੀ ਖੁਨਸਾਇ ॥੪॥

ਪਦਮਾ ਉਮਾ ਬ੍ਰਹਮਾਨੀਆ ਹੋ,
ਪਦਮਾ ਉਮਾ ਬ੍ਰਹਮਾਨੀਆ ਹੰਸ ਚੜ੍ਹੀ ਖਗ ਰਾਇ।
ਭਬਕਤ ਸਿੰਘ ਬਘਿਆੜ ਹੋ, ਭਬਕਤ ਸਿੰਘ ਜੁਝਾਰ ਕਿਲਕੈ ਘੋਰ ਸਦਾਇ।
ਠਹਿਕੈ ਦਾਮਨ ਲੂਤ ਹੋ, ਠਹਿਕੈ ਦਾਮਨ ਲੂਤ ਬਜਰ ਪੜੈ ਦਲ ਜਾਇ।
ਕੜਕੈ ਬਿੱਦੁਲ ਗਗਨ ਹੋ, ਕੜਕੈ ਬਿੱਦੁਲ ਗਗਨ ਠਹਕੈ ਤਨ ਜਾਇ ॥੫॥

ਗਰਜਤ ਬਦਲ ਮੇਘ ਦਲ ਹੋ,
ਗਰਜਤ ਬਦਲ ਮੇਘ ਦਲ ਗਿਰ ਬਰਸੈ ਛਹਿਬਰ ਲਾਇ ॥੧॥ਰਹਾਉ॥
ਝਪਸਾ ਬੇਗ ਬਤਾਸ ਹੋ, ਝਪਸਾ ਬੇਗ ਬਤਾਸ ਅਹੈ ਅੰਧੇਰੀ ਪਾਇ।
ਬਰਸੈ ਗੋਲਾ ਬਿਰਛ ਹੋ, ਬਰਸੈ ਗੋਲਾ ਬਿਰਛ ਮੂਸਲ ਗਦਾ ਗਵਾਇ।
ਨਿਸ ਅੰਧਿਆਰੀ ਕਾਲ ਹੋ, ਨਿਸ ਅੰਧਿਆਰੀ ਕਾਲ ਦਿਨ ਤੇ ਰਜਨੀ ਭਾਇ।
ਚੂਰ ਭਏ ਭਟ ਗੂੜ ਹੋ, ਚੂਰ ਭਏ ਭਟ ਗੂੜ ਨਿਸ ਪਰਲੈ ਪਲਟਯੋ ਆਇ ॥੬॥

ਮਚੀ ਕਰਾਰੀ ਜੁਧ ਹੋ,
ਮਚੀ ਕਰਾਰੀ ਜੁਧ ਦੁਸਟ ਮਲੇਛ ਨਸੰਗ ਮਾਰ ਮਚੀ ਕਰਵਾਰ ਜੀ।
ਸਮੁਹਾਵਤ ਤੀਰ ਕਮਾਨ ਲੈ ਹੋ,
ਸਮੁਹਾਵਤ ਤੀਰ ਕਮਾਨ ਲੈ ਡਾਰਤ ਤਿਛ ਕੁਠਾਰ ਜੀ।
ਸੈਥੀ ਤੇਗ ਚਲਾਵਹੀ ਹੋ, ਸੈਥੀ ਤੇਗ ਚਲਾਵਹੀ ਹਤ ਡਾਰਤ ਸੂਰ ਜੁਝਾਰ ਜੀ।
ਬਹੁ ਗੁਫਨ ਪਟਾ ਭ੍ਰਮਾਵਹੀ ਹੋ,
ਬਹੁ ਗੁਫਨ ਪਟਾ ਭ੍ਰਮਾਵਹੀ ਤਕ ਮਾਰਤ ਵੀਰ ਜੁਝਾਰ ਜੀ ॥੭॥

ਭਿੜੇ ਪਖਰੀਆ ਸੂਰ ਹੋ, ਭਿੜੇ ਪਖਰੀਆ ਸੂਰ ਦੈ ਦੈ ਖਿੰਗ ਚਉਗਾਨ ਜੀ।
ਬਾਹਤ ਭੇ ਅਸ ਚਉਂਪ ਹੋ,
ਬਾਹਤ ਭੇ ਅਸ ਚਉਂਪ ਭਟ ਜੂਝਤ ਸਮਰ ਨਿਦਾਨ ਜੀ।
ਬਾਜਤ ਮੰਦਲ ਤੂਰ ਹੋ, ਬਾਜਤ ਮੰਦਲ ਤੂਰ ਭਟ ਜੂਝਤ ਸਮਰ ਨਿਦਾਨ ਜੀ।
ਬਰਤ ਬਰੰਗਨ ਹੂਰ ਹੋ, ਬਰਤ ਬਰੰਗਨ ਹੂਰ ਸੁਰਪੁਰਿ ਕਰਤ ਪੈਆਨ ਜੀ ॥੮॥
ਘੁਰੇ ਦਮਾਮਾ ਦੁੰਦਭੀ ਹੋ,
ਘੁਰੇ ਦਮਾਮਾ ਦੁੰਦਭੀ ਘਾਉ ਨੀਸਾਨੈ ਘਾਇ।
ਭੇਰ ਨਫੀਰੀ ਝਾਲ ਹੋ, ਭੇਰ ਨਫੀਰੀ ਝਾਲ ਰਨ ਦਾਰਨ ਧਉਂਸ ਦਿਵਾਇ।
ਰਨ ਦਾਰਨ ਧਉਂਸ ਦਿਵਾਇ,
ਘੋਰਘਟਾ ਦਲ ਦਾਨਵੀ ਹੋ,
ਘੋਰ ਘਟਾ ਦਲ ਦਾਨਵੀ ਉਮਡ ਉਮਡ ਨਭ ਛਾਇ।
ਗਰਜਤ ਮਾਨੋ ਕਾਲ ਹੋ, ਗਰਜਤ ਮਾਨੋ ਕਾਲ ਧੁਨਿ ਸੁਨ ਹ੍ਰਿਦੇ ਡਰਾਇ ॥੯॥

ਕਾਢ ਕ੍ਰਿਪਾਨੈ ਬੀਜੁਰੀ ਹੋ, ਕਾਢ ਕ੍ਰਿਪਾਨੈ ਬੀਜੁਰੀ ਘਾਵਤ ਬੀਰ ਨਿਸੰਗ।
ਬਾਂਨਨ ਬੂੰਦਨ ਬਰਸਹੀ ਹੋ, ਬਾਨਨ ਬੂੰਦਨ ਬਰਸਹੀ ਨਾਚੁ ਖਗੜਾ ਖਤੰਗ।
ਰਨ ਜੁੱਟ ਦੇਵ ਅਦੇਵ ਹੋ, ਰਨ ਜੁੱਟ ਦੇਵ ਅਦੇਵ, ਤਹ ਮਚਯੋ ਪਰਸਪਰ ਜੰਗ।
ਗਿਰੇ ਦੁਹੂੰ ਦਿਸ ਕਟਕ ਤੇ ਹੋ,
ਗਿਰੇ ਦੁਹੂੰ ਦਿਸ ਕਟਕ ਤੇ ਖਲ ਆਜਜ ਰਨ ਤੰਗ ॥੧੦॥

ਭਯੋ ਝੁਰਮਟ ਘੋਰ ਸੰਗ੍ਰਾਮ ਹੋ,
ਭਯੋ ਝੁਰਮਟ ਘੋਰ ਸੰਗ੍ਰਾਮ ਛਿਤ ਨਭ ਗਯੋ ਸਭ ਪੂਰ।
ਦਲ ਦੇਵ ਅਦੇਵਨ ਏਕਠਾ ਹੋ,
ਦਲ ਦੇਵ ਅਦੇਵਨ ਏਕਠਾ ਦਿਸ ਅਨ ਦਿਸ ਭਰਪੂਰ।
ਗਨਪਤਿ ਪਦਮੁ ਅਗਵਾਵਹੀ ਹੋ,
ਗਨਪਤਿ ਪਦਮੁ ਅਗਵਾਵਹੀ ਹਨਤ ਤ੍ਰਿਸੂਲਨ ਮੂੜ।
ਕਾਰਤਕ ਕੋਟ ਰਿਸਾਵਹੀ ਹੋ, ਕਾਰਤਕ ਕੋਟ ਰਿਸਾਵਹੀ ਮੋਰ ਧਵਾਯੋ ਸੂਰ ॥੧੧॥

ਸਾਇਕ ਸਾਰੰਗ ਬਾਹਹੀ ਹੋ, ਸਾਯਕ ਸਾਰੰਗ ਬਾਹਹੀ ਮੰਤ੍ਰ ਸਜੀਵਨ ਰੂਪ।
ਧਰ ਧਰ ਰੂਪ ਅਸੰਖ ਹੋ, ਧਰ ਧਰ ਰੂਪ ਅਸੰਖ ਮੂਰਤਵੰਤ ਸ੍ਰੂਪ।
ਬੇਧਤ ਦੈਂਤੀ ਰਾਖਸੀ ਹੋ, ਛੇਦਤ ਦੈਂਤੀ ਰਾਖਸੀ ਸਾਇਕ ਤਿੱਛ ਅਨੂਪ।
ਦਲ ਬਹੁਤ ਸੰਘਾਰੇ ਦੁਰਜਨਾ ਹੋ,
ਦਲ ਬਹੁਤ ਸੰਘਾਰੇ ਦੁਰਜਨਾ, ਬਾਨ ਮਾਯਾਵੀ ਰੂਪ ॥੧੨॥

ਚੋਟ ਪਰੀ ਰਨ ਦਾਰੁਨ ਹੋ,
ਚੋਟ ਪਰੀ ਰਨ ਦਾਰੁਨ, ਦਲ ਦੇਵ ਅਦੇਵਨ ਭੇੜ ਜੀ।
ਦੋਊ ਜੋਧ ਮਾਯਾਵੀ ਸੂਰ ਹੋ,
ਦੋਊ ਜੋਧ ਮਾਯਾਵੀ ਸੂਰ ਪਉਰਖਵੰਤ ਜਿਨ ਪ੍ਰੇਰ ਜੀ।
ਖੇਲਤ ਸਮਰ ਖੇਡਾਰੀਆ ਹੋ,
ਖੇਲਤ ਸਮਰ ਖੇਡਾਰੀਆ ਕਟਕ ਦੋਊ ਤੋ ਛੇੜ ਜੀ।
ਜੁੱਝਿਤ ਭਟ ਜੁਝਾਰ ਹੋ, ਜੁੱਝਤ ਭਟ ਜੁਝਾਰ ਤਿਲ ਘਾਣ ਘੱਤੀ ਪੇੜ ਜੀ ॥੧੩॥

ਨ੍ਰਿਪ ਧਾਯੋ ਰੋਸ ਕ੍ਰਿਪਾਨ ਲੈ ਹੋ,
ਨ੍ਰਿਪ ਧਾਯੋ ਰੋਸ ਕ੍ਰਿਪਾਨ ਲੈ ਹੋਇ ਮੂਰਤਵੰਤ ਇਕ ਏਕ ਜੀ।
ਜਹ ਤਹ ਦੀਸਤ ਅਸੁਰਪਤਿ ਹੋ,
ਜਹ ਤਹ ਦੀਸਤ ਅਸੁਰਪਤਿ ਲਖ ਕੋਟਨ ਕਪਟੀ ਬੇਖ ਜੀ।
ਕੁਟਤ ਕੁਟਤ ਸੁਰ ਮਾਨਵਾ ਹੋ,
ਕੁਟਤ ਕੁਟਤ ਸੁਰ ਮਾਨਵਾ ਬ੍ਰਿਜ ਨਾਦਨ ਭੂਪ ਅਲੇਖ ਜੀ।
ਗਰਜਤ ਕਾਲ ਕਰਾਲ ਹੋ,
ਗਰਜਤ ਕਾਲ ਕਰਾਲ ਦਲ ਭਾਂਛਤ ਅਮਿਤ ਅਸ਼ੇਖ ਜੀ ॥੧੪॥

ਜਯੋਂ ਜਯੋਂ ਨਾਦ ਡਕਾਰਹੀ ਹੋ,
ਜਯੋਂ ਜਯੋਂ ਨਾਦ ਡਕਾਰਹੀ ਤਯੋਂ ਤਯੋਂ ਬਢਤ ਦਨੁਰਾਜ ਜੀ।

ਭਰ ਗੋ ਲੋਕ ਅਲੋਕ ਹੋ,
ਭਰ ਗੋ ਲੋਕ ਅਲੋਕ ਬ੍ਰਿਜ ਨਾਦ ਅਨੇਕ ਉਪਰਾਜ ਸੀ।
ਭਜੀ ਚਮੂੰ ਸਭ ਦੇਵਤਨ ਹੋ,
ਭਜੀ ਚਮੂੰ ਸਭ ਦੇਵਤਨ ਰਣ ਸਾਮੁਹ ਕੋ ਨਾ ਬਿਰਾਜ ਜੀ।
ਰਹੇ ਨ ਧੀਰਜ ਕਹੂੰ ਤਨ ਹੋ,
ਰਹੇ ਨ ਧੀਰਜ ਦੇਵਤਨ ਭਯੋ ਅਧੀਨ ਸੁਰਰਾਜ ਜੀ॥੧੫॥

ਪੇਖ ਦਸ਼ਾ ਸੁਰਰਾਜ ਹੋ, ਪੇਖ ਦਸ਼ਾ ਸੁਰਰਾਜ ਕੁਪੇ ਜਨਿੰਦ੍ਰ ਧਿਰਾਜ ਜੀ।
ਪਦਮ ਮੁਖਨ ਤਜ ਜ੍ਵਾਲ ਹੋ,
ਪਦਮ ਮੁਖ ਤਜ ਜ੍ਵਾਲ, ਕੋਪ ਉਠੇ ਪ੍ਰਭ ਗਾਜ ਜੀ।
ਪਦਮ ਚਕ੍ਰ ਪ੍ਰਭ ਬਾਹਹੀ ਹੋ,
ਪਦਮ ਚਕ੍ਰ ਪ੍ਰਭ ਬਾਹਹੀ ਪਦਮ ਸੂਲ ਮਹਾਂਰਾਜ ਜੀ।
ਪਦਮ ਕਟਾਰਨ ਧੋਪ ਹੋ, ਪਦਮ ਕਟਾਰਨ ਧੋਪ ਸੈਥੀ ਪਦਮ ਪ੍ਰਵਾਜ਼ ਜੀ॥੧੬॥

ਕਾਟਤ ਸੀਸ ਖਲ ਦੁਰਜਨਾ ਹੋ,
ਕਾਟਤ ਸੀਸ ਖਲ ਦੁਰਜਨਾ ਪੁਨ ਹੋਵਤ ਅਮਿਤ ਅਪਾਰ ਜੀ।
ਬੂੰਦਨ ਜੇਤੀ ਰਕਤ ਕੀ ਹੋ, ਬੂੰਦਨ ਜੇਤੀ ਰਕਤ ਕੀ ਪਰਤ ਭੂਮਿ ਮੰਝਾਰ ਜੀ।
ਤੇਤਕ ਰੂਪ ਅਨੇਕ ਹੈ ਹੋ, ਤੇਤਕ ਰੂਪ ਅਨੇਕ ਹੈ ਧਾਵਤ ਸਮਰ ਪ੍ਰਚਾਰ ਜੀ।
ਘਾਵਤ ਦੇਵਤਨ ਸਮਰ ਛਿਤ ਹੋ,
ਘਾਵਤ ਦੇਵਤਨ ਸਮਰ ਛਿਤ ਰਾਖਸ਼ ਭੀਮ ਡਰਾਰ ਜੀ॥੧੭॥

ਪਕੜ ਪਕੜ ਸੁਰ ਮਾਨਵਾ ਹੋ,
ਪਕੜ ਪਕੜ ਸੁਰ ਮਾਨਵਾ ਲੀਲਤ ਕਟਕ ਅਪਾਰ ਜੀ।
ਜੇਤਕ ਸ਼ਸਤ੍ਰ ਚਲਾਵਹੀ ਹੋ,
ਜੇਤਕ ਸ਼ਸਤ੍ਰ ਚਲਾਵਹੀ ਦਾਂਤਨ ਚਾਬਤ ਡਾਰ ਜੀ।
ਗੋਲਾ ਪੁੰਜਨ ਬਰਖਹੀ ਹੋ, ਗੋਲਾ ਪੁੰਜਨ ਬਰਖਹੀ ਭਖਤ ਬਿਲੰਮ ਨ ਸਾਰ ਜੀ।
ਮੇਰ ਉਤੰਗ ਦ੍ਰਮ ਦੀਹ ਹੋ,
ਮੇਰ ਉਤੰਗ ਦ੍ਰਮ ਦੀਹ ਹੋਵਤ ਪਗ ਤੋਲ ਛਾਰ ਜੀ॥੧੮॥

ਜੇਤਕ ਸ਼ਸਤ੍ਰ ਸੁਰ ਡਾਰਹੀਂ ਹੋ,
ਜੇਤਕ ਸ਼ਸਤ੍ਰ ਸੁਰ ਡਾਰਹੀ ਚਾਬ ਜਾਤ ਬ੍ਰਿਜਨਾਦ ਜੀ।
ਪੂਟਤ ਗਿਰਤਰ ਬਿਖਮ ਹੋ,
ਪੂਟਤ ਗਿਰਤਰ ਬਿਖਮ ਦੈ ਡਾਰਤ ਦੇਵਨ ਛਾਦ ਜੀ।
ਚੂਰਤ ਪ੍ਰਤਨਾ ਸੁਰੰਗਨਾ ਹੋ, ਚੂਰਤ ਪ੍ਰਤਨਾ ਸੁਰੰਗਨਾ ਭੂਤ ਭੜੰਗ ਨਖਾਦ ਜੀ।
ਗਹਿ ਗਹਿ ਲੇਵਤ ਮਾਨਵਾ ਹੋ,
ਗਹਿ ਗਹਿ ਲੇਵਤ ਮਾਨਵਾ ਗੰਧ੍ਰਬ ਜਖਨ ਜਾਦ ਜੀ॥੧੯॥

ਪ੍ਰਹਾਰਤ ਗਦਾ ਗਰਿਸ਼ਟ ਹੋ, ਪ੍ਰਹਾਰਤ ਗਦਾ ਗਰਿਸ਼ਟ ਗੋਫਨ ਸੂਰ ਕੁਠਾਰ ਜੀ।
ਲਾਖ ਬਨੈ ਟਿਕ ਮੁਦਗਰਾ ਹੋ,
ਲਾਖ ਬਨੈ ਟਿਕ ਮੁਦਗਰਾ ਬਾਹਤ ਤਿਛ ਦੁਧਾਰ ਜੀ।

ਲੱਛ ਕਟਾਰਨ ਸਾਂਗ ਹੋ, ਲੱਛ ਕਟਾਰਨ ਸਾਂਗ ਫੈਂਕਰਤ ਟਕ ਅਸ੍ਵਾਰ ਜੀ।
ਕਟਕ ਚਮੂੰ ਚਤੁਰੰਗਨੀ ਹੋ,
ਕਟਕ ਚਮੂੰ ਚਤੁਰੰਗਨੀ ਉਸਟ ਸਯੰਦ ਤੁਖਾਰ ਜੀ॥੨੦॥

ਲਾਖ ਕਰੀ ਮਦਮਤ ਹੋ, ਲਾਖ ਕਰੀ ਮਦਮਤ ਹਨਤ ਸਨੇ ਅਸਵਾਰ ਜੀ।
ਲਾਖ ਬੇਵਾਂਨੀ ਸੂਰ ਹੋ, ਲਾਖ ਬੇਵਾਂਨੀ ਸੂਰ ਏਕ ਹੀ ਬਾਰ ਸੰਘਾਰ ਜੀ।
ਉਡਤ ਗਗਨ ਮਗ ਜਾਇ ਹੋ,
ਉਡਤ ਗਗ਼ਨ ਗਹ ਲੇਵਤ ਬਿਵਾਂਨ ਗੈਨਾਰ ਜੀ।
ਪੈਦਲ ਕੋਟ ਲਤਾਰਹੀਂ ਹੋ,
ਪੈਦਲ ਕੋਟ ਲਤਾਰਹੀਂ ਸੈਨਾ ਘਨੀ ਲਈ ਮਾਰ ਜੀ॥੨੧॥

ਬਿਚਲੀ ਚਮੂੰ ਸੁਰ ਸਕਲ ਹੋ,
ਬਿਚਲੀ ਚਮੂੰ ਸੁਰ ਸਕਲ ਭੌਂ ਸਨਮੁਖ ਕਾਲ ਕਪਾਲ ਨੀ।
ਧਾਯੋ ਸਮੂਹ ਬ੍ਰਿਜਨਾਦ ਹੋ, ਧਾਯੋ ਸਮੂਹ ਬ੍ਰਿਜਨਾਦ ਜੁੱਧ ਨੌ ਕੋਟ ਜ੍ਵਾਲ ਨੀ।
ਜੁੱਗਨੀਆਂ ਸਿਵਸਾਮ ਹੋ,
ਜੁੱਗਨੀਆਂ ਸਿਵਸਾਮ ਗਨਪਤਿ ਪਦਮ ਘਨ ਮਾਲਨੀ।
ਬ੍ਰਹਮਾ ਸਹੰਸ੍ਰ ਸੁਰ ਸਕਲ ਹੋ,
ਬ੍ਰਹਮਾ ਸਹੰਸ੍ਰ ਸੁਰ ਸਕਲ ਭੌਂ ਦਾਰਨ ਸਮਰ ਕਰਾਲਨੀ॥੨੨॥

ਪੂਰ ਰਹਯੋ ਦਿਸ ਬਿਦਿਸ ਹੋ,
ਪੂਰ ਰਹਯੋ ਦਿਸ ਬਿਦਿਸ ਨਛਿਤ੍ਰ ਨਭ ਗਗਨ ਪੈਆਲਨੀ।
ਲੋਕ ਲੋਕ ਭਰਗਯੋ ਹੋ, ਲੋਕ ਲੋਕ ਭਰਗਯੋ ਬਨ ਗਿਰ ਸਿਖਰ ਸਿਸ਼ਾਲਨੀ।
ਖੰਡ ਖੰਡ ਰੁਕ ਗਯੋ ਹੋ, ਖੰਡ ਖੰਡ ਰੁਕ ਗਯੋ ਜਲ ਥਲ ਪੁਰੀਆ ਪਿਆਲਨੀ।
ਪੈਂਡ ਨ ਕਾਹੂ ਮਿਲਤ ਹੋ,
ਪੈਂਡ ਨ ਕਾਹੂ ਮਿਲਤ ਖਗ ਮ੍ਰਿਗ ਚਰਾਚਰ ਬਯਾਲਨੀ॥੨੩॥

ਦਹਲ ਪਰੀ ਸਭ ਠਉਰ ਹੋ, ਦਹਲ ਪਰੀ ਸਭ ਠਉਰ ਡਗਮਗ ਕੰਪ ਭੂਚਾਲਨੀ।
ਥਰ ਥਰ ਥਿਰ ਸੰਬੂਹ ਹੋ, ਥਰ ਥਰ ਥਿਰ ਸੰਬੂਹ ਥਰ ਹਰ ਗਗਨ ਚੰਚਾਲਨੀ।
ਕਮਠ ਮੀਨ ਅਹਿ ਧਉਲ ਹੋ,
ਕਮਠ ਮੀਨ ਅਹਿ ਧਉਲ ਹੇਮ ਹੇਮਾਲ ਗਿਰ ਮਾਲਨੀ।
ਤੁਪਕ ਗੋਲਾ ਬਾਨ ਹੋ, ਤੁਪਕ ਗੋਲਾ ਬਾਨ ਗੋਲੀ ਝਰਤ ਜੰਜਾਲਨੀ॥੨੪॥

ਭਯੋ ਭਯਾਨਕ ਸਮੇ ਹੋ, ਭਯੋ ਭਯਾਨਕ ਸਮੈਂ ਛੁਟਯੋ ਸ਼ਲਖ ਮਤੰਗਨੀ।
ਉਸਟ੍ਰ ਖਰੀ ਘਨ ਗਰਜ ਹੋ, ਉਸਟ੍ਰ ਖਰੀ ਘਨ ਗਰਜ ਦੇਤ ਪਲੀਤੈ ਤੰਗਨੀ।
ਦੋਊ ਦਿਸ ਮਚਯੋ ਸੰਗ੍ਰਾਮ ਹੋ,
ਦੋਊ ਦਿਸ ਮਚਯੋ ਸੰਗ੍ਰਾਮ ਦਲ ਦੇਵ ਅਦੇਵਨ ਸੰਗਨੀ।
ਝੁਰਮਟ ਸੂਰ ਜੁਝਾਰ ਹੋ,
ਝੁਰਮਟ ਸੂਰ ਜੁਝਾਰ ਭਉ ਦਾਰਨ ਸਮਰ ਭਲ ਜੰਗਨੀ॥੨੫॥

ਨੌ ਕੋਟਿ ਸਾਯਕ ਚਲਤ ਹੋ,
ਨੌ ਕੋਟ ਸਾਯਕ ਚਲਤ ਪ੍ਰਤਿ ਪ੍ਰਤਿ ਦਾਊ ਛੁਟੰਤ ਜੀ।

ਜੁਥ ਜੁਥ ਸਾਯਕ ਛੁਟਤ ਹੋ,
ਪੁੰਜ ਪੁੰਜ ਬਾਨਨ ਛੁਟਤ ਕੋਟਿ ਕੋਟਿ ਉਫਟੰਤ ਜੀ।
ਕੋਟਿ ਨ ਕੋਟਿ ਚਕ੍ਰ ਹੋ, ਕੋਟਿ ਨ ਕੋਟਿ ਚਕ੍ਰ ਦਾਨਵ ਦਾਵ ਸੁਟੰਤ ਜੀ।
ਗਦਾ ਕੋਟ ਤ੍ਰਿਸੂਲ ਹੋ, ਗਦਾ ਕੋਟ ਤ੍ਰਿਸੂਲ ਜੰਬੂਆ ਕੋਟ ਤੁਟੰਤ ਜੀ ॥੨੬॥

ਕੋਟ ਸੈਫ ਜਮਦਾੜ ਹੋ, ਕੋਟ ਸੈਫ ਜਮਦਾੜ ਗੁਰਜ ਗਰਿਸ਼ਟ ਤਰਵਾਰ ਜੀ।
ਖੰਜਰ ਤੇਗ ਕੁਠਾਰ ਹੋ, ਖੰਜਰ ਤੇਗ ਕੁਠਾਰ ਕੋਟ ਅਗਿਨਤ ਧਰਬਾੜ ਜੀ।
ਸਾਂਗ ਬਨੈਟੀ ਕੋਟ ਹੋ, ਸਾਂਗ ਬਨੈਟੀ ਕੋਟ ਬਿਛੂਆ ਬਜ੍ਰ ਕਰਵਾਰ ਜੀ।
ਮੁਦਗਰ ਮੇਰ ਬਿਸਾਲ ਹੋ, ਮੁਦਗਰ ਮੇਰ ਬਿਸਾਲ ਆਯੁਧ ਕੋਟ ਪ੍ਰਹਾਰ ਜੀ ॥੨੭॥

ਸਲਖ ਏਕ ਹੀ ਵਾਰ ਹੋ, ਸਲਖ ਏਕ ਹੀ ਵਾਰ ਘਾਵ ਦਾਵ ਬਹੁ ਵਾਰ ਜੀ।
ਦਸ ਦਿਸ ਛੂਟਤ ਤੋਪ ਹੋ, ਦਸ ਦਿਸ ਛੂਟਤ ਤੋਪ ਸਾਯਕ ਬਜਰ ਗੜਾੜ ਜੀ।
ਸਮਰ ਗਗਨ ਛਿਤ ਅਤਲ ਹੋ,
ਸਮਰ ਸਘਨ ਕ੍ਰਿਤ ਬਿਤਲ, ਲੋਕ ਅਲੋਕ ਮੰਝਾਰ ਜੀ ॥੨੮॥

ਪਦਮ ਤ੍ਰਿਸੂਲ ਗਨੇਸ਼ ਹੋ, ਪਦਮ ਤ੍ਰਿਸੂਲ ਗਨੇਸ਼ ਸ਼ਸਤ੍ਰ ਅਸਤ੍ਰ ਬਹੁ ਭਾਂਤ ਜੀ।
ਚਲਤ ਭਯੋ ਇਕ ਬਾਰ ਹੋ,
ਚਲਤ ਭਯੋ ਇਕ ਬਾਰ ਆਯੁਧ ਨਾਨਾ ਭਾਂਤ ਜੀ।
ਹਜਾਰਹ ਤੇਗਨ ਜਖਮ ਹੋ,
ਹਜਾਰਹ ਤੇਗਨ ਜਖਮ ਚਕ ਚਕ ਬਾਨ ਬਹਾਤ ਜੀ।
ਸਟ ਸਟ ਸੇਲ ਪ੍ਰਹਾਰ ਹੋ,
ਸਟ ਸਟ ਸੇਲ ਪ੍ਰਹਾਰ, ਧਮਾਧਮ ਸਾਂਗਨ ਪਾਤ ਜੀ ॥੨੯॥

ਮਾਰ ਪਰੀ ਸਭ ਠਉਰ ਹੋ, ਮਾਰ ਪਰੀ ਸਭ ਠਉਰ ਊਨ ਨ ਕੋਊ ਠਾਂਉ ਜੀ।
ਦਸ ਦਿਸ ਜੁਟੇ ਸਭ ਸੂਰ ਹੋ,
ਦਸ ਦਿਸ ਜੁਟੇ ਸਭ ਸੂਰ ਚਮੂੰ ਮਾਯਾਵੀ ਘਾਉ ਜੀ।
ਗੜਾ ਬਜ੍ਰ ਸਿਰ ਗੂੰਦ ਹੋ, ਗੜਾ ਬਜ੍ਰ ਸਿਰ ਗੂੰਦ ਮੇਦ ਰਕਤ ਕਰ ਪਾਉ ਜੀ।
ਮਿਜਾ ਲੋਹੂ ਪੀਬਨਖ ਹੋ, ਮਿਜਾ ਲੋਹੂ ਪੀਬਨਖ ਚਰਬੀ ਚਰਮ ਘਿਨਾਉ ਜੀ ॥੩੦॥

ਅਨਲ ਮਾਰੁਤ ਤੋਇ ਗੜਾ ਹੋ,
ਅਨਲ ਮਾਰੁਤ ਤੋਇ ਗੜਾ ਚਰਕ ਮੂਤ ਅਤਿ ਕੀਚ ਜੀ।
ਬਯਾਘ੍ਰ ਅਠੂਹਾਂ ਨਾਗ ਹੋ,
ਬਯਾਘ੍ਰ ਅਠੂਹਾਂ ਨਾਗ ਕਾਲ ਜਮਹਿ ਮ੍ਰਿਤ ਮੀਚ ਜੀ।
ਸੂਕਰ ਦੰਤ ਪਿਸਾਚ ਹੋ, ਸੂਕਰ ਦੰਤ ਪਿਸਾਚ ਭੂਤ ਭੜੰਗਨ ਨੀਚ ਜੀ।
ਰਾਕਸ ਗੁਲ ਭੁਜੰਗ ਹੋ, ਰਾਕਸ ਗੁਲ ਭੁਜੰਗ ਜਿੰਨ ਬੈਤਾਲਨ ਰੀਛ ਜੀ ॥੩੧॥

ਸ਼ੀਂਹ ਸਰਪ ਬਘਿਆੜ ਹੋ,
ਸ਼ੀਂਹ ਸਰਪ ਬਘਿਆੜ ਸਾਵਨ ਭਿਆਨਕ ਕਾਕ ਜੀ।
ਦੋ ਦਲ ਚੜ੍ਹਤਯਾ ਭਾਈ ਹੋ,
ਦੋ ਦਲ ਚੜ੍ਹਤਯਾ ਭਾਈ ਸੈਂਨ ਸਮੂਹਨ ਚੁਲਾਕ ਜੀ।

ਕਹਤ ਬਨਤ ਨਹਿ ਬੈਂਨ ਹੋ,
ਕਹਤ ਬਨਤ ਨਹਿ ਬੈਂਨ ਭਯੋ ਨ ਐਸੋ ਹਾਕ ਜੀ।
ਪੇਖੀਅਤ ਜੁਧ ਸਭਿ ਠਾਂਉ ਹੋ,
ਪੇਖੀਅਤ ਜੁਧ ਸਭਿ ਠਾਉਂ ਪਰਲੋ ਘੋਰ ਭੈਨਾਕ ਜੀ॥੩੨॥

ਦੇਵ ਸਕਲ ਮਾਨਵ ਜੁਟੇ ਹੋ, ਦੇਵ ਸਕਲ ਮਾਨਵ ਜੁਟੇ ਚਤੁਰੰਗਨ ਦਲ ਬਯੂਹ।
ਪ੍ਰਧਾਨਹ ਰਾਵ ਚੰਦੈਲ ਹੋ, ਪ੍ਰਧਾਨਹ ਰਾਵ ਚੰਦੈਲ ਨ੍ਰਿਪ ਮਾਨਵ ਦਲ ਕੂਹ।
ਚਾਰ ਭਾਂਤ ਕੀ ਸੈਨ ਹੋ, ਚਾਰ ਭਾਂਤ ਕੀ ਸੈਨ ਸਪਤ ਨ੍ਰਿਪਤ ਅਸ ਧੂਹ।
ਗਨਪਤਿ ਕਾਰਤਕਸਾਮ ਹੋ,
ਗਨਪਤਿ ਕਾਰਤਕਸਾਮ ਨਾਰਦਾਦਿ ਦਲ ਸੂਹ॥੩੩॥

ਜੁਟੇ ਬ੍ਰਹਮ ਮਹੇਸ ਹੋ, ਜੁਟੇ ਬ੍ਰਹਮ ਮਹੇਸ ਕੁਮਕ ਸ਼ੱਕ੍ਰ ਜੁਤ ਆਦਿ।
ਬਰਨ ਕੁਬੇਰ ਜਮਕਾਲ ਹੋ, ਬਰਨ ਕੁਬੇਰ ਜਮਕਾਲ ਰਵਿ ਸਸਿ ਸੈਨਾ ਨਾਦ।
ਇੰਦ੍ਰ ਸਕਲ ਸੂਰ ਸੈਨ ਹੋ, ਇੰਦ੍ਰ ਸਕਲ ਸੂਰ ਸੈਨ ਜੁਟੇ ਸੰਗ ਬ੍ਰਿਜ ਨਾਦ।
ਭੂਤ ਮੜੰਗ ਮਸਾਨ ਹੋ, ਭੂਤ ਭੜੰਗ ਮਸਾਨ ਭੈਰਉਂ ਘਨ ਦਲ ਬਾਦ॥੩੪॥

ਪਰੇਤ ਬੈਤਾਲ ਜਮ ਜੱਖ ਹੋ, ਪਰੇਤ ਬੈਤਾਲ ਜਮ ਜੱਖ ਕਿੰਨਰ ਗੰਧਰਬ ਦੈਤ।
ਰਾਖਸ ਜਿਨ ਨਗੂਲ ਹੋ, ਰਾਖਸ ਜਿਨ ਨਗੂਲ ਜੁਟੇ ਸਮਰ ਬਹੁ ਐਤ।
ਅਨਲ ਬਯਾਰ ਘਨਮਾਲ ਹੋ,
ਅਨਲ ਬਯਾਰ ਘਨਮਾਲ ਪ੍ਰਿਥਕ ਪ੍ਰਿਥਕ ਭਟ ਜੈਤ।
ਜੁਟੇ ਮੂਰਤਵੰਤ ਹੋ, ਜੁਟੇ ਮੂਰਤਵੰਤ ਹੋਇ ਨਭਚਰ ਸਕਲ ਬਨੈਤ॥੩੫॥

ਅਥ ਖਾਸ ਫੌਜ ਸ੍ਰੀ ਸਰਬਲੋਹ, ਜਿਨੇਸ਼ਰ ਭਗਵਾਨ ਕਥਤੇ, ਤਵ ਬਲ—
ਜੁਟੇ ਗਨਪਤਿ ਪਦਮ ਹੋ, ਜੁਟੇ ਗਨਪਤਿ ਪਦਮ ਸੈਨ ਸੈਨ ਨਿਜ ਸੰਗ।
ਕੋਟਕ ਕਾਰਤਕ ਸਾਮ ਹੋ, ਕੋਟਕ ਕਾਰਤਕ ਸਾਮ ਜੁਟਤ ਭਏ ਹਠ ਜੰਗ।
ਚਉਂਸਠ ਜੋਗਨਿ ਕਾਲ ਹੋ, ਚਉਂਸਠ ਜੋਗਨਿ ਕਾਲ ਖੰਕਾਲੀ ਦਲ ਤੰਗ।
ਦਿਬਯਾਨੀ ਨੌ ਕੋਟ ਹੋ, ਦਿਬਯਾਨੀ ਨੌ ਕੋਟ ਜੁਟੀ ਦੈਂਤਨ ਸੰਗ॥੩੬॥

ਦੇਬਿ ਮੰਗਲਾ ਮਾਤ ਹੋ, ਦੇਬਿ ਮੰਗਲਾ ਮਾਤ ਸ਼ਕਤਿ ਜਨਿੰਦ੍ਰ ਭਗਵਾਨ।
ਤੀਛਨ ਖੜਗ ਕਰਾਲ ਹੋ, ਤੀਛਨ ਖੜਗ ਕਰਾਲ ਮਰਦਤ ਨਿਸਚਰ ਮਾਨ।
ਸਿੰਘ ਬਾਹਨੀ ਸੂਰ ਹੋ, ਸਿੰਘ ਬਾਹਨੀ ਸੂਰ ਨਾਸਤ ਅਸੁਰ ਬਲਵਾਨ।
ਜੁਟੇ ਜਿਨਿੰਦਰ ਈਸ ਹੋ, ਜੁਟੇ ਜਿਨਿੰਦਰ ਈਸ ਸੰਗ ਬਿਜਨਾਦ ਨਛਾਨ॥੩੭॥

ਬ੍ਰਹਮ ਸਹੰਸ੍ਰ ਪ੍ਰਧਾਨ ਹੋ, ਬ੍ਰਹਮ ਸਹੰਸ੍ਰ ਪ੍ਰਧਾਨ ਚਤ੍ਰਮੁਖ ਸਹੰਸ੍ਰ ਮੁਖ ਆਦਿ।
ਚਤੁਰ ਅਸਟ ਖੋੜਸ ਮੁਖ ਹੋ, ਚਤੁਰ ਅਸਟ ਖੋੜਸ ਮੁਖ ਮੁਖ ਥੰਮਯੋ ਗਜਲਾਦ।
ਦ੍ਵਾਦਸ ਭਾਨ ਮਹਾਨ ਹੋ, ਦ੍ਵਾਦਸ ਭਾਨ ਮਹਾਨ ਸਸਿ ਖੋੜਸ ਉਡਗਾਦਿ॥੩੮॥

ਸੇਖ ਬਾਹਨੀ ਈਸ ਹੋ, ਸੇਖ ਬਾਹਨੀ ਈਸ ਬਾਸਕ ਸੈਨਾਪਤਿ ਕੀਓ।
ਤੱਛਕ ਅਸਟ ਕੁਲ ਸਰਪ ਹੋ,
ਤੱਛਕ ਅਸਟ ਕੁਲ ਸਰਪ ਮੇਰ ਪ੍ਰਮਾਨ ਬਿਖਧਰ ਲੀਓ।
ਜੋਜਨ ਸਹੰਸ ਉਤੰਗ ਹੋ, ਜੋਜਨ ਸਹੰਸ ਉਤੰਗ ਪੰਨਗ ਦੀਹ ਦਾਰੁਨ ਭੀਓ।

ਅਗਨਤ ਪੰਚਾਨਨ ਪੁੰਡਰੀਕ ਹੋ,
ਅਗਨਤ ਪੰਚਾਨਨ ਪੁੰਡਰੀਕ ਸਉ ਸਉ ਜੋਜਨ ਬਪੁ ਕੀਓ ॥੩੯॥

ਏਤੀ ਸੈਨ ਅਪਾਰ ਹੋ, ਏਤੀ ਸੈਨ ਅਪਾਰ, ਨਖਤ੍ਰ ਰਾਸ ਲੌ ਜੁੱਟਹੀ।
ਗਿਨਤੀ ਗਨੀ ਨ ਜਾਇ ਹੋ, ਗਿਨਤੀ ਗਨੀ ਨ ਜਾਇ ਸੂਰ ਸਈਨ ਦਲ ਟੁੱਟਹੀ।
ਭਰਗਉ ਗਗਨ ਪਤਾਲ ਹੋ, ਭਰਗਉ ਗਗਨ ਪਤਾਲ ਰੁਕਗਉ ਸਾਸਾ ਘੁਟਹੀ।
ਤਿਲ ਪ੍ਰਮਾਂਨ ਨਹ ਠਾਂਉ ਹੋ,
ਤਿਲ ਪ੍ਰਮਾਂਨ ਨਹ ਠਾਂਉ ਦਿਖੀਅਤ ਊਨ ਨ ਅਖੁਟਹੀ ॥੪੦॥

ਅਰਬ ਖਰਬ ਕਈ ਸੈਂਨ ਹੋ, ਅਰਬ ਖਰਬ ਬਹੁ ਸੈਨ ਭ੍ਰਾਤ ਮਿਤ੍ਰ ਬ੍ਰਿਜਨਾਦ।
ਦੇਸ ਦੇਸ ਕੀ ਸੈਨ ਹੋ, ਲੋਕ ਲੋਕ ਕੀ ਸੈਨ ਜੁਟੇ ਕੁਮਕ ਬ੍ਰਿਜਨਾਦ।
ਅਗਨਤ ਰੂਪ ਬਨਾਇ ਹੋ, ਅਗਨਤ ਰੂਪ ਬਨਾਇ ਕਈ ਅਰਬ ਖਰਬ ਬ੍ਰਿਜਨਾਦ।
ਦਾਨਵ ਦੈਂਤ ਦੁਰੰਤ ਹੋ, ਦਾਨਵ ਦੈਂਤ ਦੁਰੰਤ ਸੈਨਾ ਸਹਿਤ ਬ੍ਰਿਜਨਾਦ ॥੪੧॥

ਜੁਟਯੋ ਜਿਨਿੰਦਰ ਸਾਥ ਹੋ, ਜੁਟਯੋ ਜਿਨਿੰਦਰ ਸਾਥ ਭਾਂਰਥ ਪ੍ਰਲੈ ਮਚਾਇ।
ਅਸੁ ਗਜ ਬਿਵਾਂਨੀ ਫੌਜ ਹੋ, ਅਸੁ ਗਜ ਬਿਵਾਂਨੀ ਫੌਜ ਤਲ ਉਪਰ ਬਹੁ ਭਾਇ।
ਸਯੰਦਪਾਲ ਕੀ ਦੂਲ ਹੋ, ਸਯੰਦਪਾਲ ਕੀ ਦੂਲ ਪੈਦਲ ਮਿਲਤ ਨ ਥਾਉਂ।
ਖਚਰਗੇ ਦੈਦਿਸ ਸ਼ੂਰ ਹੋ, ਖਚਰਗੇ ਦੈਦਿਸ ਸੂਰ ਦੇਵ ਅਦੇਵ ਬਹਿਸਾਂਉ ॥੪੨॥

ਧਸਯੋ ਧਰਨਿ ਪਯਾਲ ਹੋ, ਧਸਯੋ ਧਰਨਿ ਪਯਾਲ ਭਾਰ ਸੂਰਮਨਾ ਦਲ ਸਘਨ।
ਸੂਰਨ ਚੜ੍ਹ ਜੁਧ ਕਰਤ ਹੋ, ਸੂਰਨ ਚੜ੍ਹ ਜੁਧ ਕਰਤ ਸਿੰਧ ਪੂਰ ਗਯੋ ਗਗਨ।
ਰੇਲਪੇਲ ਭਈ ਹੂਲ ਹੋ, ਰੇਲ ਪੇਲ ਭਈ ਸ਼ੂਲ ਸਾਰਧਾਰ ਬਰਖਤ ਅਗਨਿ।
ਫੂਟ ਗਯੋ ਬ੍ਰਹਮੰਡ ਹੋ, ਫੂਟ ਗਯੋ ਬ੍ਰਹਮੰਡ ਲੋਕ ਅਲੋਕ ਗਥੇ ਗੁਹਨ ॥੪੩॥

ਬੇਧ ਗਯੋ ਦਸ ਲੋਕ ਹੋ, ਬੇਧ ਗਯੋ ਦਸ ਲੋਕ ਖਟ ਪਟ ਬਸੁਧਾ ਧਸਪੁ ਗਨ।
ਅਧਰ ਮਚਤ ਭਯੋ ਜੁਧ ਹੋ, ਅਧਰ ਠਠਯੋ ਭਲ ਜੁਧ ਠੌਰ ਠੌਰ ਅਵਨੀ ਗਗਨ।
ਪੈਂਠ ਪਤਾਲ ਭਟ ਲੜਤ ਹੋ,
ਪੈਂਠ ਪਤਾਲ ਭਟ ਲੜਤ ਤਿਲ ਭਰ ਊਨ ਨ ਛਿਤ ਸਘਨ।
ਭਯੋ ਨ ਕਾਹੂੰ ਕਾਲ ਹੋ, ਭਯੋ ਨ ਕਾਹੂੰ ਕਾਲ ਭਾਰਥ ਪ੍ਰਲੈ ਨ ਕੋ ਜੁਗਨ ॥੪੪॥

ਛੁਟਿਯੋ ਆਯੁਧ ਘੋਰ ਹੋ, ਛੁਟਿਯੋ ਆਯੁਧ ਘੋਰ ਸੁਰੀ ਆਸੁਰੀ ਦਲ ਪ੍ਰਬਲ।
ਗੋਲਾ ਗੜ੍ਹਾ ਤਰਵਾਰ ਹੋ, ਗੋਲਾ ਗੜ੍ਹਾ ਤਰਵਾਰ ਗਦਾ ਗੁਰਜ਼ ਗੋਫਨ ਸਬਲ।
ਸੈਂਫ ਤੀਰ ਧਰ ਬਾੜ ਹੋ, ਸੈਂਫ ਤੀਰ ਧਰ ਬਾੜ ਤੇਗ ਤੀਰ ਬਿਛੁਆ ਜੰਜਲ।
ਖੰਜਰ ਬਾਂਕ ਕਟਾਰ ਹੋ, ਖੰਜਰ ਬਾਂਕ ਕਟਾਰ ਚਕ੍ਰ ਸੂਲ ਸੈਹਥੀ ਅਦਲ ॥੪੫॥

ਨਾਵਕ ਕਮੰਦ ਕੁਠਾਰ ਹੋ, ਨਾਵਕ ਕਮੰਦ ਕੁਠਾਰ ਸੇਲ ਤ੍ਰਿਸੂਲ ਮੂਸਲ ਸਰਸ।
ਬੱਲਮ, ਧੋਪ ਦੁਧਾਰ ਹੋ, ਬਲਮ ਧੋਪ ਦੋਧਾਰ ਖਗ ਖੰਡਾ ਖਾੜਾ ਖਰਸ।
ਬੁਗਦਾ ਕਰਦ ਕ੍ਰਿਪਾਂਨ ਹੋ,
ਬੁਗਦਾ ਕਰਦ ਕ੍ਰਿਪਾਂਨ ਛਓਹੀ ਛੂਲ ਛਿਪਰ ਗਰਸ।
ਪਾਂਸ ਪਟਾ ਡੰਡ ਲਸਟਕਾ ਹੋ,
ਪਾਸਿ ਪਟਾ ਡੰਡ ਲਸਟਕਾ ਗੜੀਆ ਭਸੁਡੀ ਸਰ ਫਰਸ ॥੪੬॥

ਦਾਰੁਨ ਦੀਹ ਗਿਰਰਾਜ ਹੋ,
ਦਾਰੁਨ ਦੀਹ ਗਿਰਰਾਜ ਤਾਲ ਤਮਾਲਨ ਬਹੁ ਪਰਤ।
ਬਜ੍ਰ ਅਨਲ ਤੋਇ ਬਰਫ਼ ਹੋ,
ਬਜ੍ਰ ਅਨਲ ਤੋਇ ਬਰਫ਼ ਧਾਰ ਪ੍ਰਬਲ ਦਸਦਿਸ ਝਰਤ।
ਅਸਤ੍ਰ ਸ਼ਸਤ੍ਰ ਬਹੁਭਾਂਤ ਹੋ, ਅਸਤ੍ਰ ਸ਼ਸਤ੍ਰ ਬਹੁ ਭਾਂਤ ਸਾਰਧਾਰ ਬੂੰਦਨ ਢਰਤ।
ਸ੍ਰੋਨਤ ਚੁੰਸਨ ਸਤ੍ਰ ਹੋ, ਸ੍ਰੋਨਤ ਚੁੰਸਨ ਸਤ੍ਰ ਪਤ੍ਰ ਕਾਲਕਾਂ ਰਤ ਭਰਤ ॥੪੭॥

ਆਯੁਧ ਨਾਨਾ ਰੂਪ ਹੋ, ਆਯੁਧ ਨਾਨਾ ਰੂਪ ਕੋਟ ਕੋਟ ਯਕਯਕ ਚਲਤ।
ਜਗਤ ਬਿਦਤ ਪਰਚੰਡ ਹੋ, ਜਗਤ ਬਿਦਤ ਪਰਚੰਡ ਤਸ਼ਭ ਕਹੇ ਸਸਤ੍ਰ ਬਲਤ।
ਨਾਨਾ ਮਾਯਾਵੀ ਅਸਤ੍ਰ ਹੋ,
ਨਾਨਾ ਮਾਯਾਵੀ ਅਸਤ੍ਰ ਦੁਹੂੰ ਦਿਸ ਛੁਟਤ ਭਟ ਦਲਤ।
ਨਾਮ ਤਿਨ ਕੇ ਸੁਕ੍ਰ ਭਾਸਮੇ ਹੋ,
ਨਾਮ ਤਿਨ ਕੇ ਸੁਕ੍ਰ ਭਾਸਮੇ ਕਹੇ ਪ੍ਰਿਥਕ ਕਲ ਪਦ ਲਲਤ ॥੪੮॥

ਭਾਖੋਂ ਨਾਮ ਗਨਾਇ ਹੋ, ਜੋ ਭਾਖੋ ਨਾਮ ਗਨਾਇ ਬਾਢੇ ਕਥਾ ਪ੍ਰਸੰਗ ਬਹੁ।
ਯਾਤੇ ਕਹਯੋ ਨ ਤੌਨ ਹੋ, ਯਾਂਤੇ ਕਹਯੋ ਨ ਤੌਨ ਰਹਯੋ ਤਿਨ ਤੇ ਮੋਨ ਗਹਿ।
ਜੋ ਕਿਛੁ ਹੋਇ ਸੰਦੇਹ ਹੋ, ਜੋ ਕਿਛੁ ਹੋਇ ਸੰਦੇਹ ਬੂਝਹੁ ਸੁਕ੍ਰਾ ਭਾਖ ਮਹਿ।
ਸੁਨੋ ਸੰਤ ਸੁਰਗਯਾਂਨ ਹੋ, ਸੁਨੋ ਸੰਤ ਸੁਰਗਯਾਂਨ ਭਾਰਥ ਪ੍ਰਲੈ ਜਨਿੰਦ੍ਰ ਕਹ ॥੪੯॥

ਪ੍ਰਭ ਸੈਨਾ ਜੁਟੀ ਸ਼ਕ੍ਰ ਜੁਤ ਹੋ,
ਪ੍ਰਭ ਸੈਨਾ ਜੁਟੀ ਸ਼ਕ੍ਰ ਜੁਤ ਨ੍ਰਿਪ ਸੈਨਨ ਕੇ ਸੰਗ।
ਮਾਰ ਮਚੀ ਦਾਰੁਨ ਸਮਰ ਹੋ,
ਮਾਰ ਮਚੀ ਦਾਰੁਨ ਸਮਰ ਭੀਖਮ ਪ੍ਰਲੈ ਕੋ ਜੰਗ।
ਛਾਇ ਗਯੋ ਛਿਤ ਗੈਨ ਹੋ,
ਛਾਇ ਗਯੋ ਛਿਤ ਗੈਨ ਸਸ਼ਕ੍ਰ ਜੋਧਾਨ ਤੰਗ।
ਢਹ ਢਹ ਪਰਤ ਜੁਝਾਰ ਹੋ,
ਢਹ ਢਹ ਪਰਤ ਜੁਝਾਰ ਜੁਥ ਜੁਥ ਸੈਨਾ ਸੁਰੰਗ ॥੫੦॥

ਪਦੁਮ ਪਦੁਮ ਭਟ ਗੂੜ ਹੋ,
ਪਦੁਮ ਪਦੁਮ ਭਟ ਗੂੜ ਚਟਪਟ ਗਿਰਤ ਇਕ ਵਾਰ ਜੀ।
ਕੋਟਨ ਕੋਟ ਨਭ ਉਡਤ ਹੋ,
ਕੋਟਨ ਕੋਟ ਨਭ ਉਡਤ ਦੇਵ ਦੈਂਤ ਬਰਿਯਾਰ ਜੀ।
ਰਿਪੁ ਸੰਗ ਜੁੱਟੇ ਸ੍ਰਬਲੋਹ ਹੋ,
ਰਿਪ ਸੰਗ ਜੁਟੇ ਸ੍ਰਬਲੋਹ ਬ੍ਰਿਜਨਾਦ ਸੰਗਵਾਰ ਜੀ।
ਪਦੁਮ ਪਦੁਮ ਸ਼ਸਤ੍ਰ ਚਲਤ ਹੋ,
ਪਦੁਮ ਪਦੁਮ ਸ਼ਸਤ੍ਰ ਚਲਤ ਕੋਪ ਕਰਯੋ ਕਰਤਾਰ ਜੀ ॥੫੧॥

ਕੇਤਕ ਸ਼ਸਤ੍ਰ ਪਗਮਲਤ ਹੋ,
ਕੇਤਕ ਸ਼ਸਤ੍ਰ ਕਰ ਮਲਤ ਕੇਤਕ ਭੱਛਤ ਦਾੜ ਜੀ।

ਕੇਤਕ ਬਪੁ ਰਿਪ ਲਗਤ ਹੋ,
ਕੇਤਕ ਤਨ ਰਿਪੁ ਲਗਤ ਝਰਤ ਸ੍ਰੋਨ ਬਹੁਬਾਰ ਜੀ।
ਤੇਤਕ ਬਪ ਕਸ ਧਰਤ ਹੋ,
ਤੇਤਕ ਤਨ ਕਹ ਧਰਤ ਸ਼ਸਤ੍ਰ ਸਨੇ ਤੁਖਾਰ ਜੀ।
ਜੇਤਕ ਪ੍ਰਾਸ੍ਰਮ ਕਰਤ ਹੋ,
ਜੇਤਕ ਪ੍ਰਾਸ੍ਰਮ ਕਰਤ ਤੇਤਕ ਰੂਪ ਅਪਾਰ ਜੀ॥੫੨॥

ਬੋਲਤ ਹੋਤ ਖਲ ਦੈਂਤ ਹੋ,
ਬੋਲਤ ਹੋਤ ਖਲ ਦੈਂਤ ਸਵਾਸ ਨ ਹੋਤ ਅਨੇਕ ਜੀ।
ਚਾਲਤ ਹੋਤ ਅਨੇਕ ਹੋ,
ਚਾਲਤ ਹੋਤ ਅਨੇਕ ਪਰਸਯੰਦਨ ਹੋਤ ਬਿਸੇਖ ਜੀ।
ਸ੍ਰੋਨਤ ਹੋਤ ਅਪਾਰ ਹੋ,
ਸ੍ਰੋਨਤ ਹੋਤ ਅਪਾਰ ਟੁਕਨ ਅਮਿਤ ਅਲੇਖ ਜੀ।
ਗਿਰਤ ਭੁਜਾ ਭੂਅ ਮਾਂਝ ਹੋ,
ਭੁਜਾ ਗਿਰਤ ਭੂਅ ਮਾਂਝ ਤਾਂਤੇ ਹੋਤ ਖਲ ਏਕ ਜੀ।
ਅੰਗ ਅੰਗ ਕਟ ਗਿਰਤ ਹੋ,
ਅੰਗ ਅੰਗ ਕਟ ਝੜ ਪੜਤ ਅਨਗਨ ਹੋਤ ਅਲੇਖ ਜੀ॥੫੩॥

ਸ਼ਸਤ੍ਰ ਸਨੇ ਜੁਤ ਬਾਜ ਹੋ, ਸ਼ਸਤ੍ਰ ਸਨੇ ਜੁਤ ਬਾਜ ਭੂਸਨ ਬਸਨ ਜੜਾਉ ਜੀ।
ਲਖ ਲਖ ਆਨਨ ਸਿੰਗ੍ਰ ਹੋ, ਲਖ ਲਖ ਆਨਨ ਸਿੰਗ੍ਰ ਚੌਦਹੁ ਲਖ ਕਰਧਾਰ ਜੀ।
ਦੀਰਘ ਦੰਤ ਉਤੰਗ ਹੋ, ਦੀਰਘ ਦੰਤ ਉਤੰਗ ਸਾਠ ਸਹੰਸ੍ਰਨ ਤਾਰ ਜੀ।
ਕੇਤੇ ਹਯ ਗਯ ਚੜੇ ਹੋ, ਕੇਤੇ ਹਯ ਗਯ ਚੜੇ ਕੇਤਕ ਸਯੰਦ ਤੁਖਾਰ ਜੀ॥੫੪॥

ਕੇਤਕ ਪਾਇ ਕਮਲ ਹੋ, ਕੇਤਕ ਪਾਇ ਕਮਲ ਅਸੁਰ ਮਾਯਾਵੀ ਘੋਰ ਜੀ।
ਦੁਤਿਯ ਕਰਤਾਰ ਕਹਾਵਤ ਹੋ,
ਦੁਤਿਯ ਕਰਤਾਰ ਕਹਾਵਤ ਪੌਰਖ ਬਲ ਜਿਨ ਜ਼ੋਰ ਜੀ।
ਸਨਮੁਖ ਹਰਿ ਹ੍ਵੈ ਲੜਤ ਹੋ,
ਸਨਮੁਖ ਹਰਿ ਕੇ ਲੜਤ ਨੈਕੁ ਨ ਡਰਤ ਕਠੋਰ ਜੀ।
ਬਿਸ੍ਵ ਰੂਪ ਹਰਿ ਧਰੇ ਹੋ, ਬਿਸ੍ਵ ਰੂਪ ਹਰਿ ਧਰੇ ਰੂਪ ਅਨੇਕ ਕਰੋਰ ਜੀ॥੫੫॥

ਪ੍ਰਭ ਸੋਂ ਸਰਬਰ ਲੜਤ ਹੋ, ਪ੍ਰਸਪਰ ਪ੍ਰਭ ਸੋਂ ਲੜਤ ਜੁਧ ਅਨੇਕੈ ਭਾਂਤ ਜੀ।
ਬਿਸ੍ਵ ਰੂਪ ਹਰਿ ਪ੍ਰਬਲ ਹੋ, ਬਿਸ੍ਵ ਰੂਪ ਹਰਿ ਪ੍ਰਬਲ, ਜਗ ਕਰਤਾ ਜਗ ਅੰਤ ਜੀ।
ਖੇਲਤ ਖੇਲ ਰਚ ਸਮਰ ਹੋ, ਖੇਲਤ ਖੇਲ ਰਚ ਸਮਰ ਲੀਲ੍ਹਾ ਚੋਜ ਕਰਾਂਤ ਜੀ।
ਭ੍ਰਿਕੁਟ ਬੰਕ ਪ੍ਰਭ ਕਰਤ ਹੋ,
ਭ੍ਰਿਕੁਟ ਬੰਕ ਪ੍ਰਭ ਕਰਤ ਹੋਤ ਪ੍ਰਲੈ ਸ੍ਰਿਸ਼੍ਰਾਂਤ ਜੀ॥੫੬॥
ਕੋਟ ਕੋਟ ਬ੍ਰਹਮੰਡ ਹੋ, ਕੋਟ ਕੋਟ ਬ੍ਰਹਮੰਡ ਧਾਰ ਰਹੇ ਇਕ ਰੋਮ।
ਖੇਲਤ ਦੈਂਤ ਬਨਾਇ ਹੋ, ਖੇਲਤ ਅਸੁਰ ਉਪਾਇ ਦੈ ਦੈ ਪੌਰਖ ਜੋਮ।
ਦੇਵ ਕਰਤ ਹਰਿ ਭਗਤ ਹੋ, ਦੇਵ ਕਰਤ ਹਰਿ ਭਗਤ ਥਰਹਰ ਕੰਪਤ ਲੋਮ।
ਨਰ ਬਪੁਰੇ ਕਿਨ ਮਾਹ ਹੋ, ਨਰ ਬਪੁਰੇ ਕਿਨ ਮਾਹ ਛਿਨਭੰਗੀ ਤਨ ਮੋਮ॥੫੭॥

ਰਚ ਰਚ ਦਾਨਵ ਬਿਕਟ ਹੋ, ਰਚ ਰਚ ਦਾਨਵ ਬਿਕਟ ਮਰਦਾਵਤ ਸੁਰਮਾਨ।
ਗਰਬ ਪ੍ਰਹਾਰ ਪ੍ਰਭੁ ਨਾਮ ਹੋ, ਗਰਬ ਪ੍ਰਹਾਰ ਪ੍ਰਭੁ ਨਾਮ ਲਖਤ ਨ ਕਾਹੂੰ ਤਾਣ।
ਬਢਯੋ ਇੰਦ੍ਰ ਤਨ ਗਰਬ ਹੋ, ਬਢਯੋ ਸ਼ਕ੍ਰ ਤਨ ਗਰਬ ਲਾਹਯੋ ਸ਼ਕ੍ਰ ਗੁਮਾਂਨ।
ਚੜ੍ਹਧਾਯੋ ਬ੍ਰਿਜਨਾਦ ਹੋ, ਚੜ੍ਹਧਾਯੋ ਬ੍ਰਿਜਨਾਦ ਛੀਨ ਲੀਓ ਸੁਰਧਾਨ ॥੫੮॥

ਦੀਨਯੋ ਇੰਦ੍ਰ ਨਿਕਾਲ ਹੋ, ਦੀਨਯੋ ਇੰਦ੍ਰ ਨਿਕਾਲ ਜੀਤ ਲੀਏ ਸੁਰਰਾਜ।
ਭਗ ਗਏ ਦੇਵਨ ਸਰਬ ਹੋ, ਭਗ ਗਏ ਦੇਵਨ ਸਰਬ ਘਰ ਤਜ ਕੈ ਅਸ ਸਾਜ।
ਕਰ ਕਰਵਾਕੇ ਪੀਂਨ ਹੋ, ਕਰ ਕਰਵਾਕੇ ਪੀਨ ਪ੍ਰਾਂਨ ਉਬਾਰਯੋ ਭਾਂਜ।
ਗਹੀ ਜਬੈ ਹਰਿ ਸਰਨ ਹੋ, ਗਹੀ ਜਬੈ ਪ੍ਰਭ ਸਰਨ ਉਬਰਯੋ ਸਕਲ ਸਮਾਜ ॥੫੯॥

ਚੜੇ ਸਮਰ ਮਮਈਸ ਹੋ, ਚੜੇ ਸਮਰ ਮਮਈਸ ਲੀਲਾ ਚਰਿਤ੍ਰ ਦਿਖਾਇ।
ਬਿਸ੍ਵ ਰੂਪ ਜਗਦੀਸ ਹੋਂ, ਬਿਸ਼ਵ ਰੂਪ ਜਗਦੀਸ ਸੰਤਨ ਰਛ ਸਹਾਇ।
ਭਾਰ ਨਿਵਾਰਨ ਭੂਮਿ ਹੋ, ਭਾਰ ਨਿਵਾਰਨ ਭੂਮਿ ਅਘ ਨਾਸਨ ਹਰਿਰਾਇ।
ਬਿਰਦ ਰਛਕ ਪ੍ਰਣਪਾਲ ਹੋ, ਬਿਰਦ ਰਛਕ ਪ੍ਰਣਪਾਲ ਬਾਸਵ ਅੰਗ ਕਰਾਇ ॥੬੦॥
ਭਾਗ ਬਡੇ ਸੁਰਰਾਜ ਹੋ, ਭਾਗ ਬਡੇ ਸੁਰਰਾਜ ਜਾਂਕਰਿ ਅੰਗ ਮੁਰਾਰਿ।
ਕੀਨਯੋ ਸਹਾਇ ਗੋਬਿੰਦ ਹੋ, ਕੀਨਯੋ ਸਹਾਇ ਗੋਬਿੰਦ ਅੰਗ ਸੰਗ ਕਰਤਾਰ।
ਬੈਰਾਟ ਬਜ੍ਰ ਬਪੁਧਾਰ ਹੋ, ਬੈਰਾਟ ਬਿਕਟ ਬਪੁਧਾਰ ਅਸੁਰ ਹਨਤ ਬਰਿਆਰ।
ਖੇਲਤ ਲੀਲਾ ਬਾਲ ਹੋ, ਖੇਲਤ ਲੀਲਾ ਬਾਲ ਅਸ਼ਰਨ ਸੰਗ ਦਿਆਰ ॥੬੧॥

ਹਨੀ ਦਾਂਨਵੀ ਸੈਨ ਹੋ, ਹਨੀ ਦਾਨਵੀ ਸੈਨ ਬਲ ਦੈ ਦੈ ਤਿਨ ਅੰਗ।
ਖੇਲਤ ਆਪਿ ਮੁਰਾਰਿ ਹੋ, ਖੇਲਤ ਅਸੁਰ ਸੰਘਾਰ ਬ੍ਰਿਜਨਾਦਨ ਕੇ ਸੰਗ।
ਦਾਵ ਵਾਰ ਬਹੁ ਭਾਂਤ ਹੋ, ਦਾਵ ਵਾਰ ਬਹੁ ਭਾਂਤ ਹੋਤ ਪਰਸਪਰ ਜੰਗ।
ਪਦੁਮ ਪਦੁਮ ਸ਼ਸਤ੍ਰ ਅਸਤ੍ਰ ਹੋ,
ਪਦੁਮ ਪਦੁਮ ਸ਼ਸਤ੍ਰ ਅਸਤ੍ਰ ਛੂਟਤ ਨਾਨਾ ਰੰਗ ॥੬੨॥
ਮਚੇ ਜਿਨਿੰਦ੍ਰ ਬਲਵੰਤ ਹੋ, ਮਚੇ ਜਿਨਿੰਦ੍ਰ ਭਗਵੰਤ ਦਾਰਨ ਸਮਰ ਮਚਾਇ।
ਪਦੁਮ ਭੁਜਾ ਧਰ ਸ਼ਸਤ੍ਰ ਹੋ, ਪਦੁਮ ਭੁਜਾ ਕਰ ਅਸਤ੍ਰ ਘਾਵਤ ਅਸੁਰ ਹਕਾਇ।
ਪਦੁਮ ਪਦੁਮ ਇਕ ਅਸਤ੍ਰ ਹੋ, ਪਦੁਮ ਪਦੁਮ ਯਕ ਸ਼ਸਤ੍ਰ ਬ੍ਰਿਜਨਾਦ ਤਨ ਲਾਇ।
ਪਦੁਮ ਪਦੁਮ ਬਪੁ ਪ੍ਰਗਟ ਹੋ,
ਪਦੁਮ ਪਦੁਮ ਬਪੁ ਪ੍ਰਗਟ ਬਿਸਵ ਬੈਰਾਟ ਲਖਾਇ ॥੬੩॥
ਪਦੁਮ ਪਦੁਮ ਮੁਖ ਮਾਂਹ ਹੋ, ਪਦੁਮ ਪਦੁਮ ਮੁਖ ਮਾਂਹ ਦਾਰੁਨ ਦੰਤ ਚਬਾਇ।
ਸ੍ਵਾਸਨ ਜਵਾਲਾ ਸਰਤ ਹੋ, ਜਵਾਲਾ ਸਵਾਂਸਨ ਤਜਤ ਦੈਂਤਨ ਪ੍ਰਬਲ ਜਲਾਇ।
ਦਿਖੀਅਤ ਬਿਸਵ ਮੁਖ ਮਾਂਝ ਹੋ,
ਦਿਖੀਅਤ ਬਿਸਵ ਮੁਖ ਮਾਹ ਦਾਨਵ ਸਕਲ ਢੁਰਾਇ।
ਦਾਨੋ ਚੱਕੀ ਦਰਾਇ ਹੋ, ਦਾਨੋ ਚੱਕੀ ਦਰਾਇ ਦਾਨਵ ਦਾਰੁਨ ਕਾਂਇ ॥੬੪॥

ਇਹ ਲੀਲ੍ਹਾ ਜੋ ਸੁਨੈ ਹੋ, ਲੀਲਾ ਯਹ ਜੋ ਸੁਨੈ ਜਨਮ ਜਨਮ ਮਲ ਜਾਇ।
ਸ੍ਰੀ ਸਰਬਲੋਹ ਕੋ ਸਮਰ ਹੋ, ਸ੍ਰੀ ਸਰਬਲੋਹ ਕੋ ਸਮਰ ਮਨ ਬਾਂਛਤ ਫਲ ਪਾਇ।
ਨਿਰਧਨ ਹੁਇ ਧਨਵੰਤ ਹੋ, ਨਿਰਧਨ ਹੁਇ ਧਨਵੰਤ ਕਾਇਰ ਸਮਰ ਲੜਾਇ।
ਇਹ ਵਾਰ ਸੰਪੂਰਨ ਭਯੋ ਹੋ, ਸੰਪੂਰਨ ਵਾਰ ਯਹ ਭਯੋ ਸੁਨੋ ਸੰਤ ! ਚਿਤ ਲਾਇ ॥੬੫॥
ਇਤ ਸ੍ਰੀ ਸਰਬਲੋਹ ਵਾਰ ਸਮਾਪਤੰ ਸੁਭ ਮਸਤੁ ॥੧॥

# (੨੮) ਵਾਰ ਕਾਨ੍ਹ ਕੰਸ ਕੀ

ਸ੍ਰੀ ਕ੍ਰਿਸ਼ਨ ਭਗਵਾਨ ਦੁਆਪੁਰ ਯੁਗ ਦੇ ਮਹਾਂਪੁਰਸ਼ ਸਨ। ਹਿੰਦੂ ਲੋਕ ਵਿਸ਼ਨੂੰ ਦੇ 24 ਅਵਤਾਰਾਂ ਵਿੱਚੋਂ ਆਪ ਨੂੰ ਸੋਲ੍ਹਾਂ ਕਲਾਂ ਸੰਪੂਰਨ ਸ਼ਿਰੋਮਣੀ ਅਵਤਾਰ ਮੰਨਦੇ ਹਨ। ਜਿਥੇ ਧਾਰਮਿਕ ਖੇਤਰ ਵਿਚ 'ਗੀਤਾ' ਵਰਗਾ ਸਰਬੋਤਮ ਗਿਆਨ ਕਥਨ ਕਰ ਕੇ ਉਨ੍ਹਾਂ ਚਿਰੰਜੀਵ ਮਹੱਤਤਾ ਪ੍ਰਾਪਤ ਕੀਤੀ, ਉਥੇ ਰਾਜਨੀਤਕ ਸੂਝ-ਬੂਝ ਦੇ ਸਦਕੇ ਕੌਰਵਾਂ ਨੂੰ ਹਾਰ ਦਿਵਾ ਬਨਵਾਸੀ ਪਾਂਡਵਾਂ ਨੂੰ ਜਿਤਾਉਣਾ ਉਨ੍ਹਾਂ ਦਾ ਹੀ ਕੰਮ ਸੀ। ਪੁਰਾਣੇ ਅਵਤਾਰਾਂ ਵਿੱਚੋਂ ਬ੍ਰਹਮ-ਗਿਆਨੀ ਤੇ ਰਾਜਨੀਤੱਗ ਹੋਣ ਦੇ ਦੋਵੇਂ ਇਕੱਠੇ ਗੁਣ ਕੇਵਲ ਸਾਨੂੰ ਸ੍ਰੀ ਕ੍ਰਿਸ਼ਨ ਜੀ ਵਿਚ ਹੀ ਮਿਲਦੇ ਹਨ। ਉਨ੍ਹਾਂ ਦੀ ਬੰਸਰੀ ਤਾਂ ਭਾਵੇਂ ਜਗਤ-ਪ੍ਰਸਿੱਧੀ ਰੱਖਦੀ ਹੈ, ਪਰ ਬਹੁਤ ਘੱਟ ਲੋਕ ਜਾਣਦੇ ਹਨ ਕਿ ਉਹ ਖ਼ੁਦ ਚੰਗੇ ਤੇਗ਼ ਦੇ ਧਨੀ ਵੀ ਸਨ। ਕੰਸ, ਜਰਾਸੰਧ, ਸ਼ਿਸ਼ੂਪਾਲ, ਕਾਲ ਯਮਨ, ਚੰਡੂਰ ਵਗ਼ੈਰਾ ਯੋਧਿਆਂ ਨਾਲ ਟੱਕਰ ਲੈ ਕੇ ਵਿਜਯ ਹਾਸਲ ਕਰਨਾ ਆਪ ਦਾ ਹੀ ਕੰਮ ਸੀ।

ਤੇਜਭਾਨ ਅਠਾਰ੍ਹਵੀਂ ਸਦੀ ਦਾ ਕਵੀ ਹੈ, ਜਿਸ ਦੇ ਰਾਗਾਂ ਵਿਚ ਸ਼ਬਦ ਤੇ ਕੁੱਝ ਮਾਝਾਂ ਵੀ ਮਿਲਦੀਆਂ ਹਨ। ਇਸ ਕਵੀ ਨੇ ਕ੍ਰਿਸ਼ਨ ਜੀ ਵੱਲੋਂ ਕੰਸ ਜੇਹੇ ਦੁਸ਼ਟ ਰਾਜੇ ਦੀ ਸੋਧ ਦਾ ਵਰਣਨ ਵਾਰ ਵਿਚ ਕੀਤਾ ਹੈ। ਕੰਸ, ਕ੍ਰਿਸ਼ਨ ਜੀ ਦਾ ਮਾਮਾ ਸੀ। ਹਿੰਦੁਸਤਾਨ ਜੇਹੇ ਵਹਿਮੀ ਮੁਲਕ ਵਿਚ ਜੋਤਸ਼ੀਆਂ ਉਸ ਨੂੰ ਭਰਮ ਪਾ ਦਿੱਤਾ ਕਿ ਤੇਰੀ ਭੈਣ ਦੇ ਪੇਟੋਂ ਜੋ ਬੱਚਾ ਪੈਦਾ ਹੋਵੇਗਾ, ਉਸ ਦੇ ਹੱਥੋਂ ਤੇਰੀ ਮੌਤ ਲਿਖੀ ਹੈ। ਕੰਸ ਨੇ ਇਹ ਜਾਣ ਕੇ ਹੁਕਮ ਦੇ ਦਿੱਤਾ ਕਿ ਦੇਵਕੀ ਦੇ ਘਰ ਜੋ ਬੱਚਾ ਜੰਮੇ, ਉਸਨੂੰ ਫ਼ੌਰਨ ਜੰਮਣ ਸਾਰ ਮਾਰ ਦਿਓ, ਇਵੇਂ ਹੋਇਆ। ਗ਼ਰੀਬ ਭੈਣ ਦੇ ਸੱਤ ਪੁੱਤਰ ਭਾਈ ਹੱਥੋਂ ਮਾਰੇ ਗਏ। ਮਾਂ ਦੀ ਛਾਤੀ ਛਾਨਣੀ-ਛਾਨਣੀ ਹੋ ਚੁੱਕੀ ਸੀ, ਦੇਵਕੀ ਨੇ ਆਪਣੀ ਸਹੇਲੀ ਜਸੋਧਾਂ ਨੂੰ ਆਪਣਾ ਦੁਖ ਦੱਸਿਆ। ਫ਼ੈਸਲਾ ਹੋਇਆ ਕਿ ਆਪਾਂ ਆਪਸ ਵਿਚ ਐਤਕੀਂ ਸੰਤਾਨ ਬਦਲ ਲਵਾਂਗੇ। ਜਦੋਂ ਭਾਦੋਂ ਦੀ ਅੱਠੇ ਨੂੰ ਕਾਨ੍ਹ ਜਨਮੇ, ਇਨ੍ਹਾਂ ਨੂੰ ਗੋਕਲ ਜਾ ਕੇ ਨੰਦ ਦੇ ਘਰ ਵਾਲੀ ਜਸੋਧਾਂ ਦੀ ਝੋਲੀ ਪਾਇਆ ਗਿਆ ਤੇ ਉਨ੍ਹਾਂ ਦੀ ਲੜਕੀ ਦੇਵਕੀ ਦੇ ਪੱਲੇ ਪਾਈ ਗਈ।

ਜਦੋਂ ਕੰਸ ਨੂੰ ਇਸ ਅਦਲਾ-ਬਦਲੀ ਦਾ ਪਤਾ ਲੱਗਾ ਤਾਂ ਉਸ ਕਾਨ੍ਹ ਜੀ ਨੂੰ ਮਾਰਨ ਲਈ ਪੂਤਨਾ ਦਾਈ ਨੂੰ ਥਣੀਂ ਜ਼ਹਿਰ ਲਾ ਕੇ ਭੇਜਿਆ, ਪਰ ਉਹ ਖ਼ੁਦ ਜ਼ਹਿਰ ਦੇ ਅਸਰ ਨਾਲ ਮਰ ਗਈ। ਇਸੇ ਤਰ੍ਹਾਂ ਸੀਧਰ ਬ੍ਰਾਹਮਣ ਦੇ ਮੰਦੇ ਯਤਨ ਵੀ ਵਿਅਰਥ ਗਏ। ਅਖ਼ੀਰ ਅਕ੍ਰੂਰ ਭਗਤ ਰਾਹੀਂ ਕਾਨ੍ਹ ਜੀ ਨੂੰ ਗੋਕਲ ਤੋਂ ਮਥਰਾ ਸੱਦਿਆ ਗਿਆ। ਹੁਣ ਜਿਵੇਂ ਕਿਵੇਂ ਕਾਨ੍ਹ ਜੀ ਬਚਪਨ ਲੰਘ ਚੁੱਕੇ ਸਨ ਤੇ ਉਹ ਕੰਸ-ਬਧ ਲਈ ਮਥਰਾ ਆਏ। ਇਥੇ ਮੱਲ-ਅਖਾੜਾ ਰਚਿਆ ਗਿਆ ਤਾਂ ਕਿ ਕਿਵੇਂ ਨਾ ਕਿਵੇਂ ਉਨ੍ਹਾਂ ਨੂੰ ਮਰਵਾ ਦਿੱਤਾ ਜਾਵੇ, ਪਰ

ਉਨ੍ਹਾਂ ਕੰਸ ਦੇ ਭਲਵਾਨ ਦੰਤ ਵਕਤ੍ਰ ਤੇ ਚੰਡੂਰ ਵਗ਼ੈਰਾ ਨੂੰ ਢਾਹ ਕੇ ਜਿੱਤ ਪਾਈ ਤੇ ਫਿਰ ਲਲਕਾਰ ਕੇ ਕਿਹਾ:

ਨਿਕਲ ਮਾਮਾ ਅੰਦਰੋਂ ਭਣੇਜਾ ਖੜਾ ਪੁਕਾਰੇ।
ਨਿਕਲ ਕਾਇਰ ਘਰਿ ਅੰਦਰਹੁ ਬਾਹਰਿ ਕਾਨ੍ਹ ਵੰਗਾਰੇ।੩੬।

ਅੰਤ ਕਾਨ੍ਹ ਜੀ ਨੇ ਕੰਸ ਨੂੰ ਥਾਂ ਮਾਰਿਆ। ਇਹ ਹੈ ਇਸ ਵਾਰ ਦੀ ਕਥਾ ਜੋ ਕੁਲ 40 ਪਉੜੀਆਂ ਵਿਚ ਬਿਆਨ ਕੀਤੀ ਗਈ ਹੈ। ਹਰ ਪਉੜੀ ਨਾਲ ਇਕ-ਇਕ ਸਲੋਕ ਵੀ ਹੈ। ਸਲੋਕ ਹਿੰਦਵੀ ਰੰਗ ਦੇ ਹਨ ਤੇ ਪਉੜੀਆਂ ਪੰਜਾਬੀ। ਇਸਦੀ ਬੋਲੀ ਤੇ ਲਿਖਣ ਸ਼ੈਲੀ ਤੋਂ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਇਹ ਵਾਰ ਕਾਫ਼ੀ ਪੁਰਾਣੀ ਹੈ, ਵਰਣਨ ਢੰਗ ਚੰਗਾ ਸੁਭਾਵਕ ਹੈ। ਮਥਰਾ ਉੱਤੇ ਕਾਨ੍ਹ ਜੀ ਦੀ ਚੜ੍ਹਾਈ ਬੜੀ ਸੋਹਣੀ ਬਿਆਨ ਕੀਤੀ ਹੈ। ਕਵੀ ਦੀ ਸ਼ਰਧਾ ਵੀ ਥਾਂ ਥਾਂ ਆਪਣਾ ਰੰਗ ਦਿਖਾਉਂਦੀ ਹੈ।

ਇਹ ਵਾਰ ਪ੍ਰੋ. ਗੰਡਾ ਸਿੰਘ ਜੀ ਪਾਸ ਪਈ ਹੱਥ-ਲਿਖਤ ਪੋਥੀ ਤੋਂ ਉਤਾਰੀ ਗਈ ਹੈ ਤੇ ਇਸ ਦੀ ਇਕ ਨਕਲ ਭਾਸ਼ਾ ਵਿਭਾਗ ਪਟਿਆਲਾ ਦੇ ਖਰੜਾ ਨੰ: 3 ਵਿਚ ਵੀ ਮੌਜੂਦ ਹੈ, ਪਰ ਪਾਠ-ਭੇਦ ਕਾਫ਼ੀ ਹਨ।

## ਵਾਰ ਕਾਨ੍ਹ ਕੰਸ ਕੀ (ਰਾਗ ਸੋਰਠਿ)

ਸਲੋਕ— ਸਿਮਰਉ ਸੁੰਦਰ ਸਿਆਮ ਕਉ ਹਿਤ ਚਿਤ ਮਨਸਾ ਧਾਰ।
ਸੁਖ ਦਾਤਾ ਪ੍ਰਭ ਦੁਖ ਹਰਣਿ, ਤੇਜਭਾਨ ਬਲਿਹਾਰ॥੧॥

ਪਉੜੀ— ਆਦਿ ਭਵਾਨੀ ਜੁਆਲਪਾ ਸੁਖ ਦਾਤੀ ਦੂਖ ਬਿਡਾਰੇ।
ਗਣਪਤਿ ਦੇਵ ਮਨਾਇ ਕਰਿ ਸਭੇ ਕਾਜ ਸਵਾਰੇ।
ਦਸਮ ਕਥਾ ਕੀ ਬਿਧਿ ਸੁਣੀਂ ਜਿਉਂ ਕਰਿ ਬੇਦ ਉਚਾਰੇ।
ਕੰਸ ਰਾਜਾ ਇਕ ਦੈਂਤੁ ਸੀ ਜੁਗ ਜੰਮਿਆ ਦੁਆਪਰਿ ਵਾਰੇ।
ਬਦੈ ਨ ਕੋਈ ਦੂਸਰਾ ਧਰਿ ਉਪਰਿ ਆਪਿ ਪਸਾਰੇ।
ਦੁਖ ਭੰਜਨ ਸੁੰਦਰ ਸਿਆਮ ਜੀ ਕੇਤਿਆ ਦੇ ਗਰਬਿ ਨਿਵਾਰੇ।
ਤੇਰੀ ਗਤਿ ਲਖੀ ਨਾ ਜਾਇ ਕਾਨ੍ਹ ਜੀ ਤੇਜਭਾਨ ਬਲਿਹਾਰੇ।
ਹੂਐ ਹੂਐ ਸਿਆਮ ਜੀ ਗਾਈਐ ਵਾਹੁ ਵਾਹੁ॥੧॥

ਸਲੋਕ— ਜਹਾਂ ਬੈਠਾ ਸੀ ਕੰਸਰਾਇ ਨਾਰਦ ਮੁਨਿ ਨਿਕਸਿਉ ਜਾਇ।
ਕੰਸ ਕਹੇ ਸੁਨਿ ਨਾਰਦਾ ਮੇਰੀ ਅਉਧ ਬਤਾਇ॥੧॥

ਪਉੜੀ— ਨਾਰਦ ਕਹਿੰਦਾ ਕੰਸ ਨੂੰ ਸੁਣ ਰਾਜਾ! ਬਾਤ ਹਮਾਰੀ।
ਵਿਆਹੀ ਬਾਸਦੇਵ ਘਰਿ ਦੇਵਕੀ ਜੋ ਭੈਣ ਤੁਮਾਰੀ।
ਗਰਭ ਜੋ ਆਵੇ ਅਠਵਾ ਉਹੁ ਸਰਪਰ ਤੈਨੂੰ ਮਾਰੀ।
ਕਹਿਕੇ ਨਾਰਦੁ ਚਲਿਆ ਮਨਿ ਅੰਦਰ ਭਈ ਗੁਬਾਰੀ।
ਕੰਸ ਸਦਾਏ ਮੰਤਰੀਆਂ ਬੁਧਿ ਜਿਨ੍ਹਾਂ ਦੀ ਭਾਰੀ।
ਮੰਤਰੀਆਂ ਮਿਲਿ ਆਖਿਆ ਉਨ੍ਹਾਂ ਜੋਹੀ ਮਨਿ ਵੀਚਾਰੀ।
'ਬੰਦਿ ਮੋਂ ਲੈ ਬਾਸੁਦੇਵ ਨੂੰ, ਸੰਗਿ ਦੇਹੁ ਦੇਵਕੀ ਨਾਰੀ।
ਬਹੁ ਜਤਨ ਕੀਤੇ ਉਨ ਰਾਜਿਆਂ ਮਿਟੈ ਨ ਹੋਵਣਹਾਰੀ॥੨॥

ਸਲੋਕ— ਬੰਦੀਸਾਲਾ ਦੇਵਕੀ ਚਉਂਕੀ ਰਖੀ ਦੁਆਰ।
ਜੋ ਜੰਮੈ ਸੋ ਮਾਰੀਐ, ਤੇਜਭਾਨ ਬਲਿਹਾਰੁ ॥੧॥

ਪਉੜੀ— ਕੰਸ ਦੁਖਾਏ ਦੇਵਤੇ ਜਾਇ ਠਾਕੁਰ ਪਾਸ ਪੁਕਾਰੇ।
ਤੂ ਠਾਕੁਰ ਦੀਨ ਦਇਆਲ ਜੀ ਤੁਧ ਬਾਝੋਂ ਕਉਣ ਉਬਾਰੇ।
ਕਾਰਣਿ ਭਗਤਾਂ ਸਿਆਮ ਜੀ ਬਪੁ ਅਪਨਾ ਹੀ ਧਾਰੇ।
ਜਰਾਸਿੰਧ ਸਿਸਪਾਲੁ ਕੈਰਵਾਂ ਦੇ ਗਰਬ ਨਿਵਾਰੇ।
ਉਹੁ ਦੈਂਤ ਸਭੇ ਹੀ ਮਾਰਸੀ ਧਰਤੀ ਦਾ ਭਾਰੁ ਉਤਾਰੇ।
ਨ੍ਹਾਵਣ ਚਲੀ ਦੇਵਕੀ ਬੈਹਿ ਰੁੰਨੀ ਜਮਨ ਕਿਨਾਰੇ।
ਪਾਰੋਂ ਪੁਛੈ ਰਾਣੀ ਨੰਦ ਦੀ ਕਹੁ ਭੈਣਾ! ਕੇਹੇ ਦੁਖ ਕੱਢੇ ਭਾਰੇ।
'ਭੈਣਾ! ਮੇਰੇ ਜੰਮੇ ਸੱਤ ਪੁੱਤ੍ਰ ਫੜ ਸਕੇ ਵੀਰਨ ਮਾਰੇ'
ਜਸੋਦਾ ਤੇ ਦੇਵਕੀ ਬਹਿ ਕੀਤੇ ਬਚਨ ਕਿਨਾਰੇ।
ਏਦੋਂ ਆਗੇ ਜੰਮਸੀ ਘਲਿ ਦੇਵਕੀ ਪਾਸ ਹਮਾਰੇ ॥੩॥

ਸਲੋਕ— ਰੁਤਿ ਭਾਦੋਂ ਥਿਤ ਅਸ਼ਟਮੀ ਜੋਗ ਰੋਹਣੀ ਧਾਰਿ।
ਅਰਧ ਮਾਸ ਘਰਿ ਬਾਸੁਦੇਵ, ਲੀਨਾ ਕ੍ਰਿਸ਼ਨ ਅਵਤਾਰ ॥੧॥

ਪਉੜੀ— ਬਾਸਦੇਵ ਘਰਿ ਜੰਮਿਆ ਦੁਖ ਭੰਜਨ ਸਾਰੰਗਪਾਣੀ।
ਜੈ ਜੈ ਕਰਦੇ ਦੇਵਤੇ ਪੜਿ ਉਸਤਤਿ ਵੇਦ ਵਖਾਣੀ।
ਦਰਸ਼ਨ ਡਿਠਾ ਦੇਵਕੀ ਓਹ ਦੇਖਿ ਭਈ ਹੈਰਾਣੀ।
ਉਠਿ ਦੇਖੋ ਬਾਸਦੇਵ ਜੀ ਇਹ ਦੇਵਕੀ ਬੋਲੇ ਬਾਣੀ।
ਤੁਸੀਂ ਲੈ ਜਾਵੋ ਗੋਕਲ ਕਾਨ੍ਹ ਨੂੰ, ਉਥੇ ਬਚਨ ਕੀਤੇ ਨੰਦ ਰਾਣੀ।
ਮੈਂ ਕਿਉਂ ਕਰਿ ਲੈ ਜਾਵਾਂ ਕਾਨ੍ਹ ਨੂੰ, ਆਗੇ ਦੈਂਤ ਬੈਠੇ ਅਭਿਮਾਨੀ।
ਲੈਂਦੋਹੀ ਇਹੁ ਚਲਿਆ, ਅਗੋਂ ਕਿਵਾੜ ਖੋਲੈ ਭਵਾਨੀ।
ਜਮਨਾ ਲੰਘਣ ਜਾਇ ਪਇਆ, ਮੁਖ ਸਿਧਾਇਆ ਪਾਣੀ।
ਚਰਣ ਪਰਸ ਜਮਨਾ ਹਟੀ ਦੇਖ ਠਾਕੁਰ ਨੂੰ ਸੁਕਚਾਣੀ।
ਸੁੱਕੇ ਪੈਰੀਂ ਲੰਘਿਆ ਵਾਹੁ ਤੇਰੀ ਅਲਖ ਕਹਾਣੀ ॥੪॥

ਸਲੋਕ— ਗੋਕਲਿ ਗਇਆ ਬਾਸਦੇਵ ਜਾਇ ਠਾਂਢਾ ਨੰਦ ਦੁਆਰਿ।
ਕ੍ਰਿਸ਼ਨ ਛੋਡਿ ਕੰਨਿਆ ਲੈ ਘਰਿ ਆਇਆ ਕਾਜ ਸਵਾਰਿ।

ਪਉੜੀ— ਕੰਨਿਆ ਲੈ ਬਾਸਦੇਵ ਜੀ ਖੜਿ ਦੇਵਕੀ ਆਗੈ ਪਾਏ।
ਚਉਂਕੀਆਂ ਸਭੇ ਸੁਤੀਆਂ ਰਹੀਆਂ ਉਸ ਫੇਰ ਕਿਵਾੜ ਚਾ ਅੜਾਏ।
ਖਬਰੀਂ ਹੋਈਆ ਕੰਸ ਨੂੰ ਮਿਲ ਮੰਤ੍ਰੀ ਸਭੇ ਆਏ।
ਕੰਨਿਆ ਦੇਖ ਕੋਪਿਆ ਮਿਲਿ ਬਿਪ ਸਭੇ ਸਦਵਾਏ।
ਮੈਂ ਸਿਰੋਂ ਫੜਿ ਸਭਨਾਂ ਮਾਰਸਾਂ ਵਿਚ ਵੇਦਾਂ ਕੂੜ ਅਲਾਏ।
ਏਥੇ ਜੰਮੀ ਕੰਨਿਆ ਤੁਸਾਂ ਬਾਲਕ ਆਖ ਸੁਣਾਏ।
ਐਜੀ ਪੁਛਹ ਸੁਹਾਗਣੀ ਦੇਵਕੀ ਸਤਵੰਤੀ ਸਚੁ ਅਲਾਏ।
ਪਹਿਲੋਂ ਜੰਮਿਆ ਬਾਲਕ ਫਿਰਿ ਕੰਨਿਆ ਉਲਟਿ ਦਿਖਾਏ।
ਭਾਈ ਮੈਂ ਭੀ ਸੁਰਤਿ ਨ ਲਧੀਆ ਕੋਈ ਗਇਆ ਚਲਤ ਵਿਖਾਏ ॥੫॥

ਸਲੋਕ— ਕੰਨਿਆ ਤੋਛੜ ਕਉ ਮਿਲੀ, ਪਟੜੇ ਪਛੋੜੇ ਜਾਇ।
ਜਾਂਦੀ ਹੋਈ ਕਹਿ ਗਈ ਗੋਕਲ ਤ੍ਰਿਭਵਣ ਰਾਇ॥੧॥

ਪਉੜੀ— ਗੋਕਲਿ ਗਇਆ ਸੁਣਿਆ ਕਾਨ੍ਹਾ ਜੀ ਕੰਸ ਰਾਜੇ ਨੂੰ ਭਏ ਭੰਗਾਣੇ।
ਘੜੀ ਅਰਾਮੁ ਨ ਆਂਵਦਾ ਜਾ ਮਥਰਾ ਢੁਕਸਖਾਣੇ।
ਵਿਹੁ ਲਗਦੇ ਹਸਤੀ ਘੋੜਿਆਂ ਅੰਗ ਨਾਲ ਨਾ ਭਾਵਸਿ ਬਾਣੇ।
ਪੁਛੇ ਦਾਈ ਪੂਤਨਾ ਕਿਉ ਕੰਸਾ! ਮੂੰਹ ਕੁਮਲਾਣੇ।
ਵਿਖ ਚੜਾਵਾਂ ਥੰਝਨਾ ਲਿਖਣਿ ਦੇਸਾਂ ਮੁਖ ਰਮਾਣੈ।
ਬਿਖ ਦਿਤੀ ਮਰਿ ਜਾਏਗਾ ਕੋ ਜਾਣੇ ਕੋ ਨ ਜਾਣੈ॥੬॥

ਸਲੋਕ— ਗੋਕੁਲ ਚਲੀ ਪੂਤਨਾ ਮਨ ਮਹਿ ਕਪਟੁ ਵਸਾਇ।
ਜਸੋਦਾ ਰਾਣੀ ਨੰਦ ਘਰਿ, ਦੇਵਸਾਂ ਵਧਾਈ ਜਾਇ॥੧॥

ਪਉੜੀ— ਜਸੋਦਾ ਤੇਰੇ ਬਾਲ ਨੂੰ ਮੈਂ ਦੇਖਾਂ ਚਾਈਂ ਚਾਈਂ।
ਮੈਂ ਤਨਿ ਘਣੀ ਪਿਆਸ ਹੈ ਚੁਖ ਦੇਵੈਂ ਤਾ ਮੁੜਿ ਵਲਾਈਂ।
ਪੰਘੂੜੇ ਦੇ ਵਿੱਚੋਂ ਕਢਿ ਕੈ ਚਾਇ ਦਿਤਾ ਉਸਦੇ ਤਾਈਂ।
ਡੰਝ ਮਹਿੰਡੀ ਤਾਂ ਲਹੈ ਜਾ ਸੀਨੇ ਨਾਲ ਲਗਾਈ।
ਉਸ ਵਿਹੁ ਦਿਤੀ ਮੁਖ ਸਿਆਮ ਦੇ ਉਹ ਬੇਪਰਵਾਹ ਗੁਸਾਈਂ।
ਉਸ ਛਿਕਿ ਪ੍ਰਾਣ ਨਿਕਾਲਿਆ, ਵਾਹ ਲੀਲਾ ਤੇਰੀ ਸਾਈਂ।
ਸਿਰ ਪਰਨੈ ਢੱਠੀ ਪੂਤਨਾ, ਤ੍ਰੈ ਜੋਜਨ ਦੇਹ ਵਧਾਈ॥੭॥

ਸਲੋਕ— ਗੋਕਲ ਮਾਰੀ ਪੂਤਨਾ ਮਥਰਾ ਮਹਿੰ ਸਭਿ ਦਾਹਿ।
ਘਰਿ ਦੈਂਤਾਂ ਦੇ ਸੋਗੁ ਹੈ, ਚੁਕਾ ਕੰਸ ਵਿਸਾਹੁ॥੧॥

ਪਉੜੀ— ਤੋਛੜ ਤੇਰੇ ਕੰਸ ਨੂੰ ਜਿਨਿ ਸੈਨਾ ਸਭ ਸਦਾਈ।
ਭਾਈ ਵੇਖੋ ਕਲਿ ਮਾਰੀ ਪੂਤਨਾ ਹੁਣਿ ਭੁਲਿ ਨ ਰਹੀਆ ਕਾਈ।
ਸੀਧਰ ਬ੍ਰਾਹਮਣ ਸੱਦਿਆ ਉਸ ਮਸਲਤਿ ਆਖ ਸੁਣਾਈ।
ਭਈ ਕਾਰਜ ਸਾਰੋ ਕੰਸ ਦੇ ਅਧੁ ਰਾਜ ਲੇਵੈ ਵੰਡਾਈ।
ਸੀਧਰ ਆਇਆ ਫੁਲ ਕੈ ਘਰਿ ਅੰਦਰ ਆਇ ਬਫਾਈ।
ਮੈਂ ਲੈ ਆਵਾਂ ਨੀਂਗਰੁ ਮਾਰ ਕੈ ਸਿਰਿ ਉਡਨਿ ਕਾਗ ਬਲਾਈ।
ਜਾ ਮੈਨੂੰ ਦੇਖੋਂ ਆਂਵਦਾ ਤੂੰ ਝੁਰੈ ਫੂਕ ਲਗਾਈ।
ਠਾਕੁਰ ਮਾਰਣਿ ਚਲਿਆ, ਦੇਖ ਸੀਧਰ ਲਜਿ ਲਵਾਈ॥੮॥

ਸਲੋਕ— ਸੀਧਰ ਚਲਿਆ ਗੋਕੁਲ ਨੂੰ ਮਨ ਮਹਿ ਕਪਟ ਵਸਾਇ।
ਆਸਣ ਮਾਲਾ ਲਸਟਕੀ ਮਥੈ ਟਿਕਾ ਲਾਇ॥੧॥

ਪਉੜੀ— ਸੀਧਰ ਗਿਆ ਘਰਿ ਨੰਦ ਦੇ ਅਸੀਸਾਂ ਆਖਿ ਸੁਣਾਈ।
ਪੰਘੂੜੇ ਦੇ ਵਿਚਿ ਸਿਆਮ ਜੀ ਕੋਲ ਬੈਠੀ ਜਸੋਦਾ ਮਾਈ।
ਉਹ ਉਠਕੈ ਚਰਨੀਂ ਲਗੀਆ, ਮੈਂ ਸੁਆਮੀ ਨਉਨਿਧਿ ਪਾਈ।
ਜੋ ਕਿਛੁ ਆਖੋ ਸੁ ਕਰੀਂ ਬਿਪੁ ਭੋਜਨ ਕਰਹੁ ਅਘਾਈ।
ਉਥੇ ਸੀਧਰ ਹੋਆ ਬੈਸਨੋ ਪਰ ਹਥੀਂ ਅੰਨ ਨ ਖਾਈ।

ਕੋਰਾ ਘੜਾ ਸਦਾਇਕੈ ਜਸੋਦਾ ਪਾਣੀ ਭਰਣ ਸਿਧਾਈ।
ਪਿਛੋਂ ਉਠਿਆ ਲੋਭੀ ਬਾਮ੍ਹਣ ਉਨਿ ਠਾਕਰ ਕਉ ਸਟਿ ਚਲਾਈ।
ਆਗੈ ਸੁੰਦਰ ਸਿਆਮ ਜੀ ਫੜਿ ਵੱਟਾ ਕਰੇ ਲੜਾਈ।
ਦੰਦ ਬਤ੍ਰੀ ਹੈ ਭੰਨਿਆ ਬਾਮ੍ਹਣ ਦੀ ਅਕਲ ਗਵਾਈ।
ਚਉਂਕੇ ਵਿਚ ਨਿਸਲ ਘੱਤਿਆ, ਵਾਹੁ ਠਾਕੁਰ ਖੀਰ ਖਵਾਈ॥੯॥

ਸਲੋਕ— ਜਸੋਦਾ ਪਾਣੀਓਂ ਆਇਕੈ ਬਾਮਣ ਡਿਠਾ ਆਇ।
ਬੁਲਾਇਆ ਫਿਰ ਬੋਲੇ ਨਹੀਂ ਜਸੋਦਾ ਰਹੀ ਬੁਲਾਇ॥੧॥

ਪਉੜੀ— ਦੇਖੋ ਨੀ ਤੁਸੀ ਆਇਕੈ ਇਸੁ ਬਾਮਣ ਚਾਲਾ ਚਾਇਆ।
ਇਸ ਦੇ ਮੂੰਹ ਵਿਚੋਂ ਲੋਹੂ ਵਹੇ ਦੁਧ ਮੁਛਾਂ ਉਤੇ ਲਾਇਆ।
ਸੁਆਮੀ ਦੁਧ ਕਿਉਂ ਪੀਤੋ ਇਤਨਾ ਜੋ ਜਾਇ ਨ ਪੇਟ ਪਚਾਇਆ।
ਸਜੇ ਖਬੈ ਲਗਿ ਕੈ ਤਿਲਿ ਸੀਧਰ ਪਕੜ ਬੈਠਾਇਆ।
ਪੰਜਾਂ ਸੱਤਾਂ ਆਇਕੈ ਮੁਖ ਬਾਹਮਣ ਪਾਣੀ ਪਾਇਆ।
ਚੁਖ ਕੁ ਸਾਬਤ ਹੋਇਆ ਪਗੜੀ ਦਾ ਪੇਚ ਵਲਾਇਆ।
ਮੂੰਹੋਂ ਡਰਦਾ ਬੋਲ ਨ ਸੰਗਦਾ ਠਾਕੁਰ ਦਾ ਡਰਾਇਆ।
ਲੈ ਦੱਖਣਾ ਘਰਿ ਚਲਿਆ ਦੰਦ ਭੰਨੈ ਰੱਤ ਚੁਆਇਆ॥੧੦॥

ਸਲੋਕ— ਬੋਲਿ ਵਟਿ ਘਰਿ ਚਲਿਆ ਸੀਧਰ ਦੰਦ ਭੰਨਾਇ।
ਆਗੈ ਜਮੁਨ ਕਿਨਾਰੇ ਸੁਇਨ ਮਛ ਅਉਤਾਰ ਧਰਿ ਬੈਠਾ ਆਇ।

ਪਉੜੀ— ਜਮਨ ਕਿਨਾਰੇ ਸੁਇਨ ਮਛ ਸੀਧਰ ਡਿਠਾ ਆਈ।
ਕਿਆ ਜੁ ਬਾਲਕੁ ਨ ਮਾਰਿਆ ਮੈਂ ਨਉਨਿਧਿ ਏਹਾ ਪਾਈ।
ਝਟਿ ਪਾਇ ਕਰ ਫੜਨ ਨੂੰ ਹੁਣਿ ਚਲਿ ਹਥਿ ਵਢਾਈ।
ਇਸ ਦੇ ਮੂਹੋਂ ਤੇ ਬਾਹੁ ਤੇ ਲੋਹੂ ਵਹੇ ਫਿਰਿ ਕਾਵਾਂ ਝੁਰਮਟਿ ਪਾਈ।
ਤਾਂ ਬਾਮਣ ਡਿਠਾ ਬਾਮਣੀ ਉਸ ਝੁੱਗੈ ਫੂਕ ਲਗਾਈ।
ਤਾ ਸਾਹ ਵੀ ਆਈ ਕੰਤ ਨੂੰ ਬਹੁ ਚਲੀ ਬਹੁ ਚਵਾਈ।
ਜਿਸੁ ਅਸਾਨੂੰ ਰਾਜ ਦਿਵਾਵਣਾ ਸੋ ਮੈਂ ਭੀ ਦੇਖਾਂ ਜਾਈ।
ਉਸ ਬੁਕਲ ਵਿਚੋਂ ਟੁੰਡ ਕਢਿ ਦਿਖਾਈ, ਮਰ ਹਟੇ ਦੂਜੀ ਲਾਈ॥੧੧॥

ਸਲੋਕ— ਸੀਧਰ ਆਇਆ ਮਥਰਾ ਮਹਿ, ਕੰਸ ਸੁਣਿਆ ਤਤਕਾਲ।
ਸਭਾ ਦੇ ਵਿਚਿ ਜਾਇ ਖੜ ਜੋ ਰਤੁ ਚੁਇ ਬਹੁਤ ਵਿਕਰਾਲ।

ਪਉੜੀ— ਸੀਧਰ ਹੋਇ ਪੁਕਾਰਿਆ ਕੰਸਾ! ਬਾਲ ਨਹੀਂ ਇਹੁ ਕੋਈ।
ਖਉ ਦੈਂਤਾਂ ਦੇ ਕਾਰਣੈਂ ਜੋ ਗੋਕਲ ਆਇਆ ਸੋਈ।
ਦੰਦ ਭੰਨੈ ਹਥ ਵਢਾਇਆ ਵੇਖਹੁ ਹਾਲ ਜੁ ਹੋਈ।
ਤਾ ਫੇਰ ਬਾਘਾਸੁਰ ਬੋਲਿਆ ਕਿਆ ਕੰਸਾ! ਅਕਲਿ ਗਇਓਈ।
ਕੋ ਬਾਮਨ ਕੋ ਪੂਤਨਾ ਜੋ ਕਾਰਜੁ ਸਾਰੇ ਦੋਈ।
ਤਾ ਫੇਰਿ ਬਘਾਸੁਰ ਚਲਿਆ ਜਾਇ ਗੋਕਲ ਦਿਤੀਓਸ ਢੋਈ।
ਦੋਇ ਜੋਜਨ ਦੇਹ ਵਧਾਇ ਕੈ ਓਹੁ ਮੁਖ ਪਸਾਰ ਪਇਓਈ।

ਸਾਹਵਾਂ ਆਇਆ ਕਾਨ੍ਹ ਜੀ ਦੈਂਤ ਦੀ ਸੁਧ ਬੁਧ ਸਭ ਖੋਈ।
ਜੈ ਜੈ ਕਰਦੇ ਦੇਵਤੇ ਬਾਘਾਸੁਰ ਮਾਰਿ ਲਇਓ ਈ॥੧੨॥

ਸਲੋਕ— ਬਾਘਾਸੁਰ ਭੀ ਮਾਰਿਆ ਤੁਟੀ ਕੰਸ ਮਣੀ।
ਦੈਂਤਾਂ ਸਭਨਾਂ ਆਖਿਆ ਡਾਢੀ ਏਹ ਬਣੀ॥੧॥

ਪਉੜੀ— ਮਸਲਤਿ ਬੈਠਾ ਕੰਸ ਰਾਇ ਤ੍ਰਿਣਵੰਤ ਪਠਾਇਆ ਲੋੜੇ।
ਮੇਰੇ ਸਾਰੇ ਕਟਕ ਵਿਚਿ ਤੁਧੁ ਜਿਹੇ ਜੋਧੇ ਥੋੜੇ।
ਮਸਲਤਿ ਰੁੱਧਾ ਤ੍ਰਿਣਵੰਤ ਹੁਣਿ ਜਾਈਐ ਮੁਖ ਨ ਮੋੜੇ।
ਓਹੁ ਘੜੀ ਵਿਚਿ ਗੋਕਲ ਆਇਆ ਜਿਸ ਪਿਪਲ ਖਾਇ ਨਿਬੇੜੇ।
ਗੋਕਲ ਵਿਚ ਪਈਆਂ ਧੁੰਮਾਂ ਹੁਣ ਕਉਣ ਪਇਆਂ ਨੂੰ ਹੋੜੇ।
ਸਾਹਵਾਂ ਆਇਆ ਕਾਨ੍ਹ ਜੀ ਭੰਨਿਆ ਨੂੰ ਕਾਨ੍ਹ ਨ ਛੋੜੇ।
ਟੰਗੋਂ ਪਕੜ ਪਛੋੜਿਆ ਜਿਉਂ ਧੋਬੀ ਚੀਰ ਪਛੋੜੇ।
ਮੇਰੇ ਮਾਧਵਾ ਖੁਦ ਹੀ ਦੈਂਤਾਂ ਨੂੰ ਬੋੜੇ॥੧੩॥

ਸਲੋਕ— ਮਸਲਤਿ ਬੈਠਾ ਕੰਸਰਾਇ ਦਾਵਾਨਲ ਕੋ ਜਾਇ।
ਤੂੰ ਭੀ ਆਪਣਾ ਤੇਜ ਕਰਿ ਗੋਕਲ ਦੇਇ ਜਲਾਇ॥੧॥

ਪਉੜੀ— ਬੱਦਲੁ ਹੋਇ ਕੈ ਅਗ ਦਾ ਦਾਵਾਨਲ ਗੋਕਲ ਆਇਆ।
ਅੰਗਾਰਾਂ ਵੁਠਾ ਮੀਂਹੁ ਜਿਉਂ ਦੇਖ ਦੈਂਤ ਨੇ ਦੁੰਦ ਰਚਾਇਆ।
ਜੇਤੇ ਗੋਪੀ ਗੁਆਰ ਹੈਂ ਸਭਿ ਮਿਲਿ ਠਾਕਰ ਥੇ ਆਇਆ।
ਅੱਗਿ ਅਸਾਨੂੰ ਸਾੜਦੀ ਤੂੰ ਰਖਲੈ ਜਾਦੋਰਾਇਆ!
ਜਾਂ ਫਿਰਿ ਵੇਖੈ ਕਾਨ੍ਹ ਜੀ ਬੈਸੰਤਰ ਨੂੰ ਹੋਰੁ ਰੂਪ ਦਿਖਾਇਆ।
ਮੁਖ ਪਸਾਰਿ ਲਪੇਟਿਆ ਕਰਿ ਲੈਂਦਾ ਉਦਰਿ ਸਮਾਇਆ।
ਪ੍ਰਭ ਜੀ ਤੁਧ ਗੋਕਲ ਨਿਰਭਉ ਕੀਤੀਆ, ਤੇਜਭਾਨ ਬਲਿ ਜਾਇਆ॥੧੪॥

ਸਲੋਕ— ਹਰਿ ਹਰਿ ਨਾਮ ਜਲ ਜੋਇ ਕੈ ਸਿਮਰਨ ਬੀਜ ਰਲਾਇ।
ਖੰਡ ਬ੍ਰਹਮੰਡ ਸੋਕਾ ਪਰੈ ਤਾ ਭਗਤਿ ਨ ਬਿਰਥੀ ਜਾਇ॥੧॥

ਪਉੜੀ— ਮਸਲਤਿ ਬੈਠਾ ਕੰਸ ਰਾਇ ਸਭ ਦੈਂਤ ਬੋਲੇ ਅਹੰਕਾਰੇ।
ਭਈ ਇਕੇ ਤਾਂ ਕੋਈ ਸਾਧ ਹੈ ਇਕੇ ਕ੍ਰਿਸਨ ਲਇਆ ਅਉਤਾਰੇ।
ਨੰਦ ਮਹਰ ਥੋਂ ਮੰਗੀਐ ਕਉਲਾਲੀ ਦੇ ਦਸੁ ਭਾਰੇ।
ਜਾਇ ਪਤਾਲਹੁ ਆਣਿ ਦੇਹ, ਓਸੁ ਘਲ ਦਿਤੇ ਰੈਬਾਰੇ।
ਕਉਲਾਂ ਦਿਤਿਆਂ ਛੁਟਸੀ ਨਾਹੀ ਕੰਸੁ ਤੁਸਾਨੂੰ ਮਾਰੇ॥੧੫॥

ਸਲੋਕ— ਜਸੋਦਾ ਕਹਿੰਦੀ ਕਾਨ੍ਹ ਨੂੰ, ਤੂ ਕੇਹਾ ਪੁਤ੍ਰ ਹਮਾਰੇ।
ਜਿਸ ਦਿਨ ਦਾ ਤੂੰ ਜੰਮਿਆ ਜਗ ਅੰਦਰਿ ਪਏ ਪਵਾੜੇ॥੧॥

ਪਉੜੀ— ਲੈਂਦੋ ਖੁੰਡੀ ਚਲਿਆ ਜਾਇ ਠਾਂਢਾ ਜਮਨ ਕਿਨਾਰੇ।
ਕੁਦਿ ਪਇਆ ਵਿਚਿ ਨੀਰ ਦੇ, ਜਸੋਦਾ ਖੜੀ ਪੁਕਾਰੇ।
ਕਾਨ੍ਹ ਜੀ ਗਇਆ ਪਤਾਲ ਲੋਕ ਜਿਸ ਬਾਸਕੁ ਜਾਇ ਸੰਘਾਰੇ।
ਡਿਠਾ ਰਾਣੀ ਸ਼ੇਸ਼ ਦੀ ਮੁਖ ਦੇਖੈ ਚਿਤੁ ਲੁਭਾਏ।

ਮੁਖ ਦਿਖਾਵੇਂ ਨੀਂਗਰਾ ਕਿਸ ਪ੍ਰੋਜਨ ਇਥੇ ਆਏ।
ਇਥੇ ਦੋਹੀ ਸ਼ੇਸ਼ ਦੀ, ਏਥੈ ਆਵਣ ਕੋਈ ਨਾ ਪਾਏ।
ਜਿਥਹੁ ਆਇਓਂ ਫੇਰ ਜਾਇ, ਮਤ ਤੈਨੂੰ ਮਾਰਿ ਗਵਾਏ॥੧੬॥

ਸਲੋਕ— ਹਥ ਖੂੰਡੀ ਮੁਖ ਬੈਂਸਰੀ ਅਗੋਂ ਕਾਨ੍ਹ ਖੜਾ ਮੁਸਕਾਇ।
ਤਾ ਫਿਰਿ ਬੋਲਿਓ ਕਾਨ੍ਹ ਜੀ, ਇਸ ਜੈਸੇ ਕੇਤੇ ਘਾਇ॥੧॥

ਪਉੜੀ— ਉਠਿ ਨੱਠੀਂ ਚਲਿਆ, ਜਿਸ ਬਾਸਕ ਜਾਇ ਜਗਾਏ।
ਉਠਿ ਸੁਤਾ ਕਿਉਂ ਪਇਆ, ਘਰਿ ਵੈਰੀ ਤੇਰੇ ਆਏ।
ਉਠਿ ਫੂਕਾਂ ਮਾਰਦੇ ਇਹ ਬਾਲਕ ਦੇਹੁ ਉਡਾਏ।
ਤਿਥੈ ਨਾਗਾਂ ਵੇੜ੍ਹਿਆ ਹਰਿ ਬੇਗ ਹੀ ਗਰੜ ਬੁਲਾਏ।
ਤਾਂ ਓਸ ਡਿਠਾ ਕ੍ਰਿਸਨ ਜੀ ਓਹੁ ਚਰਣੀਂ ਰਹਿਆ ਲਪਟਾਏ।
ਖੂੰਡੀ ਨਾਲ ਲਪੇਟਿਆ ਫੇਰ ਉਪਰ ਨਿਰਤ ਕਰਾਏ।
ਵਡੇ ਸੱਪ ਮੰਗਾਇ ਕੈ ਕਉਲਾਲੀ ਨਾਲ ਲਡਾਏ।
ਲੈ ਕੇ ਬਾਹਰਿ ਆਇਆ, ਵਿਚਿ ਗੋਕਲ ਮੰਗਲ ਗਾਏ।
ਛੁਟੇ ਹੋਏ ਗਰਜਿਆ ਤ੍ਰਿਲੋਕੀ ਸ਼ਬਦੁ ਸੁਣਾਏ॥੧੭॥

ਸਲੋਕ— ਕਉਲਾਲੀ ਸੱਪਾਂ ਦੀ ਦੇਖ ਕੈ ਹਰਖੈਂ ਗੋਪੀ ਗੁਆਰ।
ਭੇਜ ਦੇਹੋ ਘਰ ਕੰਸ ਦੇ ਕੰਪੈ ਦੈਂਤ ਹਜ਼ਾਰ॥੧॥

ਪਉੜੀ— ਮਸਲਤਿ ਬੈਠਾ ਕੰਸਰਾਇ ਹੁਣਿ ਮੱਲ ਅਖਾੜਾ ਲਾਈਐ।
ਵਡੇ ਸ਼ਸਤ੍ਰ ਹਥੀਆਰ ਲੈ ਚੜਿ ਗੋਕਲ ਉਤੇ ਧਾਈਐ।
ਭੇਜ ਦੇਹੋ ਅਕਰੂਰ ਨੂੰ ਸਣੇ ਬਾਲਕ ਨੰਦ ਮੰਗਾਈਐ।
ਭਾਈ ਕਾਰਜ ਸਾਰੋ ਕੰਸ ਦੇ ਰਾਹਿ ਜਾਂਦਿਆਂ ਢਿਲ ਨ ਲਾਈਐ।
ਅਕਰੂਰ ਭਗਤ ਭੀ ਆਖਿਆ ਕਿਵੈਂ ਹਰਿ ਕਾ ਦਰਸਨ ਪਾਈਐ।
ਭਾਵੈ ਫਿਰ ਆਈਐ ਮੂਲ ਨ ਆਈਐ॥੧੮॥

ਸਲੋਕ— ਧੂਪ ਦੀਪ ਕਰਿ ਆਰਤੀ ਤਬਿ ਉਠਿ ਚਲਿਆ ਅਕਰੂਰ।
ਹਰਖਿ ਹੋਇ ਕਰਿ ਪੁਛਦਾ ਗੋਕਲਿ ਕੇਤੀ ਦੂਰਿ॥੧॥

ਜਮਨ ਕਿਨਾਰੇ ਸਿਆਮ ਜੀ ਰਾਸਿ ਬਣਾਈ ਫੇਰ।
ਮੋਹੇ ਸੁਰ ਨਰ ਦੇਵਤੇ ਸੁਣਿ ਬੈਂਸਰੀ ਕੀ ਟੇਰਿ॥੨॥

ਪਉੜੀ— ਚਪਲ ਚਮਕਾ ਗੋਪੀਆਂ ਵਿਚਿ ਸਿਆਮ ਘਟਾ ਬਨਵਾਰੀ।
ਓਨਾ ਨਕਿ ਸੋਹਨਿ ਬੇਸਰਾ ਅੰਗ ਨਾਲਿ ਪਟੰਬਰਿ ਭਾਰੀ।
ਅਕਰੂਰ ਭਗਤਿ ਭੀ ਆਇਆ ਹਰਿ ਲੀਨਾ ਕੰਠਿ ਲਗਾਇ।
ਕੰਠੁ ਛੋਡਿ ਅਕਰੂਰ ਜੀ ਚਰਣਿ ਰਹਿਆ ਲਪਟਾਇ।
ਮੂਰਖ ਦੈਂਤ ਨ ਜਾਣਦਾ ਘਰਿ ਬੈਠਾ ਹੁਕਮ ਚਲਾਇ।
ਮੈਂ ਭੀ ਹਾਂ ਕਿਛੁ ਜਾਣਦਾ, ਉਸ ਦੀ ਅਉਧ ਪੂਰੀ ਹੋਈ ਆਇ॥੧੯॥

ਸਲੋਕ— ਹਥ ਜੋੜ ਕੈ ਸਿਆਮੁ ਜੀ ਤੁਮ ਸੁਣਹੁ ਭਗਤਿ ਪ੍ਰਬੀਨ।
ਜੋ ਕਿਛ ਆਖਹੁ ਸੋ ਕਰੀ ਮੈਂ ਭਗਤਾਂ ਦੈ ਅਧੀਨ॥੧॥

ਪਉੜੀ— ਬਾਂਹ ਪਕੜ ਅਕਰੂਰ ਦੀ, ਠਾਕੁਰ ਜੀ ਗੋਕਲਿ ਆਏ।
ਖੰਡ ਖੀਰ ਮਿਲ ਮਿਸ਼ਟਾਨ ਪਾਨ ਅਕਰੂਰ ਸਭੇ ਭੁੰਚਾਏ।
ਹਥ ਜੋੜ ਕੈ ਸਿਆਮ ਜੀ ਭਗਤਾਂ ਦਾ ਮਾਣ ਵਧਾਏ।
ਨੰਦ ਮਹਰ ਫਿਰਿ ਬੋਲਿਆ : 'ਦੈਂਤਾਂ ਅਸੀਂ ਘਣੇ ਤਪਾਏ।
ਨਿਤ ਲੋੜੇ ਨੀਂਗਰੁ ਮਾਰਿਆ ਘਰਿ ਛਡਿ ਅਸੀਂ ਕਹੀਂ ਜਾਏ।
ਮੈਂ ਨੀਂਗਰ ਮੂਲ ਨ ਦੇਵਸਾਂ ਤੋੜੇ ਚੜ੍ਹਿ ਗੋਕਲ ਉਤੇ ਧਾਏ'॥੨੦॥

ਸਲੋਕ— ਨੰਦ ਮਹਰ ਦਾ ਬਚਨ ਸੁਣਿ ਅਕਰੂਰ ਝੁਰਿਓ ਮਨ ਮਾਹ।
ਜੀ ਤੁਸੀਂ ਕਾਨ੍ਹ ਨਹੀਂ ਭੇਜਦੇ, ਮੈਂ ਭੀ ਮਥੁਰਾ ਨ ਜਾਂਹਿ॥੧॥

ਪਉੜੀ— ਨੰਦ ਮਹਰ ਬਹਿ ਪੁਛਿਆ ਸੱਦਿ ਸਭ ਕਬੀਲਾ ਸਾਰਾ।
ਭਾਈ ਕੰਸ ਸਦਾਏ ਕਾਨ੍ਹ ਨੂੰ ਅਕਰੂਰ ਆਇਆ ਰੈਬਾਰਾ[1]।
ਜਸੋਦਾ ਰੋਇ ਪੁਕਾਰਿਆ ਇਹੁ ਦੁਖ ਲਗਾ ਅਤਿ ਭਾਰਾ।
ਤੁਸੀਂ ਪੁਛਹੁ ਮਸਲਤਿ ਕਾਨ੍ਹ ਨੂੰ, ਕਾਨ੍ਹ ਬੋਲੈ ਖਰਾ ਕਰਾਰਾ।
ਤਾਂ ਫਿਰਿ ਕੇ ਬੋਲਿਓ ਸਿਆਮੁ ਜੀ, ਇਕ ਮਾਨੋ ਬਚਨ ਹਮਾਰਾ।
ਤੁਸੀਂ ਚਲਹੁ ਕਰਿ ਕਰਿ ਸਾਖਤੀ ਜੇਤਹਿ ਗੋਕੁਲ ਗੁਆਰਾ।
ਚੰਗਾ ਕਪੜੁ ਅੰਗਿ ਕਰਹੁ, ਲੈ ਘੋੜੇ ਤੈ ਹਥੀਆਰਾ।
ਅਸੀਂ ਭੀ ਚਲ ਕੈ ਦੇਖੀਐ ਮਥਰਾ ਦਾ ਮੱਲ-ਅਖਾੜਾ॥੨੧॥

ਸਲੋਕ— ਕ੍ਰਿਸ਼ਨ ਸੁਣਿਆ ਜਬ ਚਲਿਆ, ਗੋਕਲ ਵਿਚਿ ਬਿਓਗ।
ਰੋਵਹਿੰ ਗੋਪੀ ਗੁਆਲਿ ਸਭ, ਕਹਿਨਿ ਕਿਆ ਜਾਣਾ ਕਿਆ ਹੋਗੁ॥੧॥

ਪਉੜੀ— ਉਠ ਝਲਾਂਘੇ ਕਾਨ੍ਹ ਜੀ, ਰਣਜੀਤ ਨਗਾਰੇ ਵਾਏ।
ਜੇਤੇ ਗੋਕਲ ਗੁਆਰ ਹੈਂ, ਜਾਇ ਜਮਨਾ ਦੇ ਵਿਚ ਨ੍ਹਾਏ।
ਘੋੜੇ ਪਾਈਆਂ ਪਾਖਰਾਂ ਕਿਛੁ ਕੀਮਤਿ ਕਹੀ ਨ ਜਾਏ।
ਲਾਲ ਜੀਨ ਸੁਇਨੇ ਜੜੇ ਗਲਿ ਗਜਿਗਾਹ ਬਣਾਏ।
ਕਰਿ ਕੇ ਚਲੇ ਸਾਖਤੀ ਹਰਿ ਕੁੰਡਲ ਤਿਲਕੁ ਸੁਹਾਏ।
ਗਲ ਵਿਚ ਮਾਲਾ ਮੋਤੀਆਂ ਕੇਸਰ ਦੇ ਤਿਲਕ ਸੁਹਾਏ।
ਐਰਾਕੀ ਦੇਖੋ ਕਾਨ੍ਹ ਦਾ ਵਾਂਗ ਮੋਰਾਂ ਪਾਇਲ ਪਾਏ।
ਚਲੈ ਤੁਰੇ ਨਚਾਇੰਦੇ ਇਕ ਦੂੰ ਇਕ ਸਵਾਏ,
ਮੇਰੇ ਮਾਧਵਾ ਤੇਜਭਾਨ ਬਲਿ ਜਾਏ॥੨੨॥

ਸਲੋਕ— ਕ੍ਰਿਸਨ ਤੇ ਬਲਭਦ੍ਰ ਜੀ, ਮਥਰਾ ਚਲੈ ਧਾਇ।
ਬਿਲਲਾਵੇ ਜਸੁਧਾ ਖਲੀ, ਆਗੈ ਛਾਡੀ ਜਾਇ।

ਅਗੈ ਵਿਸਨਪਦੇ ਜਸੋਦਾ ਕਹੇ—

ਕੰਸਾ ਕੁਟਲ ਅਕਰੂਰ ਪਠਾਇਆ ਗੋਕਲ,
ਕਿਹਾ ਕੀ ਆਪ ਇਆਣਾ ਹਰਿ ਹਰਿ।
ਵਾਜੇ ਛਿੰਝ ਪਇਆ ਅਖਾੜਾ ਸਰਪਰ ਕਾਨ੍ਹ ਲੈ ਜਾਣਾ ਹਰਿ ਹਰਿ।

1. ਵਿਚੋਲਾ।

ਮਥਰਾ ਦੈਂਤ ਵਸਨਿ ਬਲਕਾਰੀ ਮੇਰਾ ਇਤਨਾ ਕੁ ਬਾਲੁ ਇਆਣਾ ਹਰਿ ਹਰਿ।
ਮਹਾਂ ਦਾਸ ਪ੍ਰਭ ਲਾਲ ਤ੍ਰਿਭੰਗੀ ਮਤਿ ਕੋਈ ਕਰੈ ਧਿਙਾਣਾ ਹਰਿ ਹਰਿ।
ਇਵੇਹੀ ਨ ਕਰੇਂ ਸਿਆਮਾ॥੨੩॥

ਚਲਣੁ ਚਲਣੁ ਮੇਰੇ ਗਿਰਧਾਰੀ ਕੀਤਾ ਮੇਰਾ ਅੰਦਰਉਂ ਧਸਕੇ ਹਰਿ ਹਰਿ।
ਸਾਵਣ ਦੀ ਨਾਵ ਕਾਢੀ ਵਾਂਗੂ ਮਨੁ ਖਾਂਦਾ ਡੋਲੇ ਡੱਕੇ ਹਰਿ ਹਰਿ।
ਆਵਣ ਰਾਤੀਂ ਨਿਤੁ ਛਲਾਹੀ ਮੇਰਾ ਲੂੰ ਲੂੰ ਭਾਹਿ ਭੜਕੇ ਹਰਿ ਹਰਿ।
ਮਹਾਂਦਾਸ ਤਿਤੁ ਮਨੁ ਤਨੁ ਦੇਵਾਂ ਜੌ ਚਲਦਾ ਹਰਿ ਦੇ ਰਥ ਰਖੇ ਹਰਿ ਹਰਿ।
ਇਵੇਹੀ ਨ ਕਰੀਂ ਸਿਆਮਾ॥੨੪॥

ਅਜ ਅਕੂਰ ਸੰਗਿ ਵਿਛੋੜਾ ਜੋ ਤਨ ਲਾਇ ਮੈਨੂੰ ਹਰਿ ਹਰਿ।
ਇਹ ਵਿਛੋੜਾ ਤਾਂ ਤੂੰ ਜਾਣੈ ਜਾਂ ਤਨ ਲਗੈ ਤੈਨੂੰ ਹਰਿ ਹਰਿ।
ਜਾਹਿ ਪੁਛਹੁ ਵਿਛੋੜਾ ਜਸਰਥ, ਵਰਤਿਆ ਸਿਰਿ ਜੈ ਨੂੰ ਹਰਿ ਹਰਿ।
ਮਹਾਂਦਾਸ ਪ੍ਰਭ ਵਿਛਰਨੁ ਵੇਲਾ ਮੈਂ ਕੂਕ ਸੁਣਾਈਂ ਕੈਨੂੰ ਹਰਿ ਹਰਿ।
ਇਵੇਹੀ ਨਾ ਕਰੀਂ ਸਿਆਮਾ॥੨੫॥

ਰਹੁ ਰਹੁ ਵੇ ਗੋਕਲ ਜਾਇ ਨਾ ਮਥਰਾ ਬੇਨਤੀ ਸੁਨਹੁ ਹਮਾਰੀ ਹਰਿ ਹਰਿ।
ਜੋ ਇੰਦ੍ਰ ਬਿਨੁ ਧਰਣਿ, ਦੀਪ ਬਿਨੁ ਚੰਦ ਤਿਉਂ ਪੁਰਖੈ ਬਿਨੁ ਨਾਰੀ ਹਰਿ ਹਰਿ।
ਬਲਦੀ ਭਾਹਿ ਸਥੋਈਆ ਵਾਂਗੂ ਛੋਡ ਚਲਿਆ ਗਿਰਧਾਰੀ ਹਰਿ ਹਰਿ।
ਮਹਾਂਦਾਸ ਫਿਰਿ ਮਿਲੇ ਸੰਜੋਗੀ, ਬਿਛਰੇ ਅਬ ਕੀ ਬਾਰੀ ਹਰਿ ਹਰਿ।
ਇਵੇਹੀ ਨਾ ਕਰੀਂ ਸਿਆਮਾ॥੨੬॥[1]

ਸਲੋਕ— ਗਾਲੀਂ ਦੇਵਨਿ ਅਕੂਰ ਨੂੰ ਜੇਤੇ ਗੋਪੀ ਗੁਆਰ।
ਤਨੁ ਧਨੁ ਛੋਡੇ ਗੋਪੀਆਂ ਸੁਤ ਪੁਤ੍ਰ ਦੀਏ ਵਿਸਾਰਿ॥੧॥

ਪਉੜੀ— ਛਡਿ ਗੋਕਲ ਮਥਰਾ ਚਲਿਆ ਅਸੀਂ ਜੀਵਾਂ ਕਿਤ ਅਧਾਰੇ।
ਗੋਕਲਿ ਵਿਚਿ ਕਹਾਇ ਪਈ ਰੋਵਹਿੰ ਬ੍ਰਿਜ ਦੀ ਨਾਰੇ।
ਰੋਵਨਿ ਹਵੇਲੀਆਂ ਬੁੱਟੀਆਂ ਤਰੁਵਰ ਦੈ ਪੰਖੀ ਸਾਰੇ।
ਰੋਵਨਿ ਸੁਤੇ ਮਿਰਗਾਵਲੀ ਜਿਨਾਂ ਨੀਰੁ ਨੈਣਾਂ ਥੀਂ ਡਾਰੇ।
ਹਉਲੇ ਹਉਲੇ ਚਲਿਆ ਜਾਇ ਠਾਂਢਾ ਜਮੁਨ ਕਿਨਾਰੇ।
ਤੁਸੀਂ ਫੇਰ ਜਾਵਹੁ ਘਰਿ ਆਪਣੇ ਮੈਂ ਕੰਸ ਲੈ ਆਵਾਂ ਮਾਰੇ॥੨੭॥

ਸਲੋਕ— ਹਰਿ ਹਰਿ ਹਰਿ ਹਿਰਦੇ ਧਰਹੁ ਹਿਤੁ ਚਿਤੁ ਰਾਖਹੁ ਠਉਰਿ।
ਹਰਿ ਹਰਿ ਨਿਹਚਾ ਕੀਤਿਆਂ ਆਸਾ ਪੂਰੇ ਗਈ ਬਹੋੜ॥੧॥

ਪਉੜੀ— ਕ੍ਰੋਪਿ ਹੋਇ ਕੈ ਚਲਿਆ ਕਾਨ੍ਹ ਜੀ ਮਥਰਾ ਲੈ ਮੱਥਾ ਧਰਿਆ।
ਕੰਪੈ ਧਰਤੀ ਧਉਲ ਸ਼ੇਸੁ ਜਾਇ ਇੰਦ੍ਰ ਆਕਾਸ਼ੋਂ ਡਰਿਆ।
ਕਪੈ ਸੁਰ ਨਰ ਦੇਵਤੇ ਕੰਸ ਮਾਰਨਿ ਠਾਕੁਰ ਚੜ੍ਹਿਆ।
ਧੂੜ ਗਈ ਅਕਾਸ਼ ਨਾਲਿ ਰਵਿ ਦਿਸੈ ਬੱਦਲਿ ਵੜਿਆ।

1. ਇਹ ਰਚਨਾ ਮਹਾਂਦਾਸ ਕ੍ਰਿਤ ਹੈ ਜਿਸ ਦੀ ਵਾਰ ਅਸੀਂ ਪਿੱਛੇ ਦੇ ਚੁੱਕੇ ਹਾਂ, ਦੇਖੋ 11 ਨੰਬਰ ਵਾਰ।

ਤੋਛੜ ਪੰਡਾਂ ਬੱਧੀਆਂ ਮਥਰਾ ਦਾ ਕਪੜਾ ਖੜਿਆ।
ਢਹਿ ਆਇਆ ਬਲਭਦ੍ਰ ਦੇ ਉਸ ਬਲ ਕਰਿ ਝਟੁ ਦੇ ਫੜਿਆ।
ਟੰਗਹੁੰ ਪਕੜਿ ਪਛੋੜਿਆ ਜਾਂ ਪਹਿਲੋਂ ਤੋਛੜ ਲੜਿਆ॥੨੮॥

ਸਲੋਕ— ਕਪੜ ਲੁਟੇ ਕੰਸ ਦੇ ਸਭ ਗੁਆਰਾਂ ਪੈਧੇ ਅੰਗ।
ਮਥਰਾ ਨੂੰ ਚਲੇ ਉਤਾਵਲੇ ਸਭ ਦੈਂਤ ਖੜੋਤੇ ਕੰਬਿ॥੧॥

ਪਉੜੀ— ਇਤ ਵਲਿ ਉਤ ਵਲਿ ਗੁਆਰ ਹੈਨਿ ਰਥ ਬੈਠੇ ਦੋਨੋ ਭਾਈ।
ਸਿਰਿ ਪਰਿ ਚੀਰੇ ਲਾਲ ਹੈਨਿ ਮੋਰ ਪੰਖ ਰਹੈਂ ਝੜਿ ਲਾਈ।
ਚਲ ਕੈ ਮਥਰਾ ਵਸੀਐ ਸਭ ਦਰਸ਼ਨ ਕਉ ਉਠਿ ਧਾਈ।
ਮਾਲਣਿ ਆਈ ਕੰਸ ਦੀ ਘਸਿ ਅੰਗਿ ਸੁਗੰਧਿ ਲੈ ਆਈ।
ਚਰਣੀਂ ਲਗੀ ਕੁਚੀਲ ਨਾਰਿ ਜਿਸ ਪੂਰਨ ਭਗਤਿ ਕਮਾਈ।
ਕਰਿ ਕਿਰਪਾ ਉਸ ਨੂੰ ਦਿਤੀਆ ਤ੍ਰਿਹੁ ਲੋਆਂ ਦੀ ਸਮ੍ਰਥਾਈ।
ਪਟਰਾਣੀ ਮਾਲਣਿ ਭਈ ਭਗਤਾਂ ਦੀ ਖਰੀ ਸੁਹਾਈ।
ਮੇਰੇ ਮਾਧਵਾ ਤੇਜਭਾਨੁ ਬਲਿ ਜਾਈ॥੨੯॥

ਸਲੋਕ— ਕ੍ਰਿਸ਼ਨ ਤੇ ਬਲਿਭਦ੍ਰ ਜੀ ਚਉਂਕ ਖੜੋਤੇ ਆਇ।
ਸਭ ਮਥਰਾ ਦਰਸਨ ਕਉ ਉਠੀ, ਤੇਜਭਾਨ ਬਲਿ ਜਾਇ॥੧॥

ਪਉੜੀ— ਕ੍ਰਿਸ਼ਨ ਸੁਣਿਆ ਉਨਾਂ ਆਇਆ ਸਭ ਦਰਸਨ ਉਠਿ ਧਾਏ।
ਨਰ ਨਾਰੀ ਹੈਂ ਜੇਤੜੇ ਸਭ ਦਰਸਨ ਦੇਖਿ ਅਘਾਏ।
ਸੁਧ ਨ ਰਹੀਆ ਕਿਸੇ ਦੀ ਨਾਰੀ ਦੇ ਚਿਤ ਚੁਰਾਏ।
ਘੰਡਾ ਅਹੇੜੇ ਮਿਰਗ ਜਿਉਂ ਕੋਈ ਘਰ ਜਾਵਣ ਨਹੀਂ ਚਾਹੇ।
ਧੰਨ ਜਸੋਧਾਂ ਦੇਵਕੀ ਜਿਨਾਂ ਪੁੱਤਰ ਇਵੇਹੇ ਜਾਏ।
ਹਾਰਿ ਪਵੈ ਘਰਿ ਕੰਸ ਦੇ ਅਸਾਡੇ ਜੀਵਣ ਜਾਦੋਰਾਏ।
ਕੰਸ ਸਦਾਇਆ ਕਾਨ੍ਹ ਨੂੰ ਕਉਣ ਹੋਵਣਹਾਰੁ ਮਿਟਾਏ॥੩੦॥

ਸਲੋਕ— ਕ੍ਰਿਸ਼ਨ ਸੁਣਿਆ ਜਬ ਆਇਆ, ਕੰਸ ਲਾਇਆ ਦਰਬਾਰੁ।
ਮਾਤੇ ਹਾਥੀ ਸੂਰਮੇ ਕਰਿ ਰਖੇ ਤਈਆਰੁ॥੧॥

ਪਉੜੀ— ਉਠ ਝਲਾਂਘੇ ਕੰਸ ਰਾਇ ਰਣ ਢੋਲ ਦਮਾਮੇ ਵਾਏ।
ਦੇਸ ਦੇਸ ਕੇ ਸੂਰਮੇ ਤਾਂ ਕੰਸ ਸਭੇ ਸਦਵਾਏ।
ਕੁੰਚਰ ਝੂਲਹਿੰ ਚਾਰਿ ਓਰਿ ਕਿਛੁ ਕੀਮਤਿ ਕਹੀ ਨ ਜਾਏ।
ਮਾਤੇ ਹਾਥੀ ਕੈਰਵਾਂ ਵਾਗੁ ਕੂੰਜ ਕਤਾਰ ਬਣਾਏ।
ਦੈਂਤ ਆਏ ਚੰਡੂਰ ਨਾਲਿ ਪਿੜ ਮਲਿ ਭੜਥੂ ਪਾਏ।
ਪਾਇਲ ਦੇਖਿ ਖੁਸ਼ੀ ਭਇਆ, ਘਰਿ ਬੈਠਾ ਦੈਂਤ ਬਫਾਏ।
ਇਸ ਮਾਰੇ ਮੇਰੇ ਸੂਰਮੇ, ਹੁਣਿ ਭੰਨਾ ਕਿਤਿ ਵਲਿ ਜਾਏ॥੩੧॥

ਸਲੋਕ— ਜਿਸ ਕੇ ਹਾਥ ਨੀਸਾਣੁ ਹੈ ਤਿਸੁ ਅਟਕਾਵੈ ਕਉਣ।
ਪਰਖ ਖਜ਼ਾਨੈ ਪਾਇਆ ਮਿਟਿ ਗਇਆ ਆਵਾਗਉਣ॥੧॥

ਪਉੜੀ— ਦੈਂਤਾਂ ਛਾਲਾਂ ਮਾਰੀਆਂ ਜਿਨਾ ਕਾਲ ਸਿਰਾਂਦੀ ਛੇੜੇ।
ਕ੍ਰੋਪ ਹੋ ਕੇ ਬੋਲਿਆ ਕੰਸਰਾਇ ਕਿਆ ਅਵਗੁਣ ਆਖਾਂ ਤੇਰੇ।
ਪਹਿਲੋਂ ਮਾਰੀਆ ਪੂਤਨਾ ਫਿਰਿ ਬਾਮਣੁ ਹਾਲ ਭਲੇਰੇ।
ਫਿਰਿ ਬਾਘਾਸੁਰ ਮਾਰਿਓ ਤ੍ਰਿਣਵੰਤ ਜੇਹੇ ਤਉ ਟੇਰੇ।
ਤੋਛੜ ਪਕੜ ਪਛਾੜਿਓ ਤਉ ਕਪੜ ਲੁਟੇ ਮੇਰੇ।
ਭੰਨਾਂ ਕਿਤ ਵਲਿ ਜਾਂਹਿਗਾ ਹੁਣ ਆਇਓ ਕਾਨ੍ਹਾ ਘੇਰੇ।
ਕੰਸ ਕਹੈ ਚੰਡੂਰ ਨੂੰ, ਕਰਿ ਸੁਟਸਿ ਬੇਰੇ ਬੇਰੇ।
ਇਥੇ ਮਾਰੇ ਕਾਨ੍ਹ ਨੂੰ ਜਾਹਿ ਲੁਟਹੁ ਗੋਕਲ ਡੇਰੇ॥੩੨॥

ਸਲੋਕ— ਕਾਨ੍ਹ ਤੇ ਬਲਭਦ੍ਰ ਜੀ, ਠਹਰੇ ਧਰਿ ਮਹਿ ਭੂਮਿ।
ਕਈ ਦੈਂਤ ਕਈ ਦੇਵਤੇ ਬਨਿ ਰਹੀ ਧਾਮਾਂ ਧੂੰਮ॥੧॥

ਪਉੜੀ— ਕੋਪਕੈ ਬੋਲਿਆ ਕਾਨ੍ਹ ਜੀ ਤੁਮ ਸੁਣਹੁ ਬਲਭਦ੍ਰ ਭਾਈ।
ਮਸਲਤਿ ਏਹਾ ਕੀਜੀਏ ਜੋ ਉਠ ਕਰੀਏ ਲੜਾਈ।
ਜਾਇ ਖੜੇ ਰਣ ਭੂਮਿ ਵਿਚ ਇਨਾਂ ਜਾਂਦਿਆਂ ਢਿਲ ਨ ਲਾਈ।
ਦੈਂਤ ਪਏ ਕਰਿ ਹੰਭਲਾ ਓਨ ਢਾਹਿ ਇਨਾਂ ਥੇ ਬਚਾਈ।
ਦੰਤਵਕਰ ਦੈਂਤ ਆਇ ਕੈ ਉਸ ਠਾਕਰ ਨੂੰ ਚੋਟ ਲਾਈ।
ਮੂਲੀ ਵਾਗੂ ਪਕੜਿ ਕੈ ਦੰਤ ਪੁਟਿਓ ਸਿਰੋਂ ਕਨਾਈ।
ਦੈਂਤਾਂ ਦਾ ਬੁਤ ਧਰਤੀ ਪਇਆ, ਜਿਉਂ ਪਾਣੀ ਢਿਗਾਂ ਢਾਹੀ॥੩੩॥

ਸਲੋਕ— ਦੰਤਵਕਰ ਭੀ ਮਾਰਿਆ ਕੁਦਿਆ ਹੋਇ ਚੰਡੂਰ।
ਕ੍ਰਿਸ਼ਨ ਕੋਲੋਂ ਸਭ ਦੇਵਤੇ, ਭਜਿ ਖੜੋਤੇ ਦੂਰਿ॥੧॥

ਪਉੜੀ— ਚੰਡੂਰ ਦੈਂਤ ਭੀ ਮਾਰਿਆ ਹੁਣ ਕਰਦਾ ਜ਼ੋਰ ਲੜਾਈਆਂ।
ਰੁਖ ਲਏ ਦੁਇ ਪੁਟਿ ਕੈ ਮਨ ਭਾਂਵਦੀ ਦੈਂਤ ਚਲਾਈਆਂ।
ਵਸੁਣ ਲੈਅਸੂ ਨਾਲਿ ਜਿਨਿ ਜੁਗਤੀ ਆਣ ਬਣਾਈਆਂ।
ਬਲਿ ਕਰਿ ਸੁੰਦਰ ਸਾਂਵਰੇ ਕਢਿ ਸੁਟਿਓਸੁ ਪੁਟਿ ਕਲਾਈਆਂ।
ਸੂਰੇ ਦੈਂਤ ਜੋ ਮਾਰਿਆ ਫਿਰੁ ਮਿਲਨਿ ਜਾਹਿ ਨ ਮਾਈਆਂ।
ਦੈਂਤ ਪਏ ਪਿੜ ਜਿਉ ਹੋਇ ਢੇਰੀ ਰਾਹਕ ਬੋਹਲੁ ਬਹਾਈਆਂ॥੩੪॥

ਸਲੋਕ— ਕਰਦੇ ਜੈ ਜੈ ਦੇਵਤੇ ਲੀਨਾ ਮਾਰਿ ਚੰਡੂਰ।
ਜੋ ਢਹਿ ਚੜਿਆ ਸਿਆਮ ਜੀ ਦੇ, ਤੇ ਸਭ ਕੀਤੇ ਚਕਨਾਚੂਰ॥੧॥

ਪਉੜੀ— ਚੰਡੂਰ ਦੈਂਤ ਭੀ ਮਾਰਿਆ ਰਣਿ ਵਿਚ ਪਈ ਪੁਕਾਰ।
ਫਿਰਿ ਫਿਰਿ ਦੈਂਤ ਪਛਾੜਿਅਨ ਦੇਵਨਿ ਜੈ ਜੈਕਾਰ।
ਚੰਗਾ ਦੈਂਤ ਨ ਛਡਿਆ ਦੇਖ ਠਾਕੁਰ ਕੀਤੀ ਮਾਰ।
ਛੋਡ ਭੰਨਾ ਰਣ ਕੰਸਰਾਇ, ਵਿਚ ਰਣ ਦੇ ਆਇਓਸੁ ਹਾਰ।
ਕਾਇਰ ਹੋਇ ਕੈ ਲੁਕਿਆ ਹਥਹੁੰ ਛੋਡਿ ਭੰਨਾ ਹਥਿਆਰ।
ਤ੍ਰੈ ਲੋਕੀ ਪ੍ਰਗਟਿ ਭਇਆ ਕਾਨ੍ਹ ਜੀਤਿਆ ਮੱਲ ਅਖਾੜਾ।
ਮਥਰਾ ਦੋਹੀ ਕਾਨ੍ਹ ਦੀ, ਵਜੈ ਰਣਜੀਤ ਨਗਾਰਾ॥੩੫॥

ਸਲੋਕ— ਦੋਹੀਂ ਫੇਰੀ ਜਾਇਕੈ, ਦੈਂਤ ਸਭੇ ਹੀ ਮਾਰ।
ਮੰਦਰ ਭੇਜੇ ਕੰਸ ਨੂੰ, ਕਾਨ੍ਹ ਵੰਗਾਰ ਵੰਗਾਰ॥੧॥

ਪਉੜੀ— ਨਿਕਲ ਮਾਮਾ ਅੰਦਰਹੁ, ਭਣੇਜਾ ਖੜਾ ਪੁਕਾਰੇ।
ਨਿਕਲ ਕਾਇਰ! ਘਰਿ ਅੰਦਰਹੁੰ ਬਾਹਰਿ ਕਾਨ੍ਹ ਵੰਗਾਰੇ।
ਕਿਉਂ ਮਾਂ ਪਿਉ ਮੇਰੇ ਬਾਂਧਿਓ, ਕਿਉ ਰਾਜੁ ਕੀਤੋ ਹਤਿਆਰੇ।
ਨਿਤ ਲੋੜੇ ਮੈਨੂੰ ਮਾਰਿਆ, ਗੋਕਲ ਦੇ ਲੋਅ ਸੰਘਾਰੇ।
ਡਰਦਾ ਕੰਸ ਨਾ ਨਿਕਲੇ, ਕਾਨ੍ਹ ਤੋੜ ਕਿਵਾੜ ਸਿਧਾਰੇ।
ਕੇਸੋਂ ਪਕੜਿ ਘਸੀਟਿਓ ਲੈ ਚਲੇ ਕੰਸੁ ਵੀਚਾਰੇ।
ਸਾਰੀ ਮਥਰਾ ਫੇਰਿਆ ਮਾਰੀਦਾ ਕੰਸੁ ਪੁਕਾਰੇ।
ਜਿਥੈ ਓਸੁ ਨੀਂਗਰ ਮਾਰੇ ਥੇ, ਖੜਿ ਉਤੇ ਥਾਇੰ ਪਛਾੜੇ।
ਜੀਤ ਆਈ ਮੇਰੇ ਕਾਨ੍ਹ ਨੂੰ, ਕੰਸ ਲੀਨਾ ਕ੍ਰਿਸ਼ਨ ਨੇ ਮਾਰੇ॥੩੬॥

ਸਲੋਕ— ਕੰਸ ਕੇਸਿ ਭੀ ਮਾਰਿਆ ਕਰਿ ਭਗਤਾਂ ਦੇ ਭਾਇ।
ਦੇਵਕੀ ਤੇ ਬਾਸਦੇਵ ਨੂੰ, ਕ੍ਰਿਸ਼ਨ ਮਿਲਿਆ ਘਰਿ ਜਾਇ।੧॥

ਪਉੜੀ— ਦੇਵਕੀ ਲੈਂਦੀ ਵਾਰਨੇ ਜਾ ਕ੍ਰਿਸ਼ਨ ਚਰਨ ਲਪਟਾਏ।
ਦਰਸਨ ਤੇਰੇ ਸਿਆਮ ਜੀ, ਮੈਂ ਡਿਠਿਆ ਸਭ ਸੁਖ ਪਾਏ।
ਬੰਦੀਖਾਨੇ ਉਗ੍ਰਸੈਣੁ, ਕਾਨ੍ਹ ਉਥੇ ਜਾਇ ਸਿਧਾਏ।
ਸਦਿ ਕਬੀਲਾ ਕੰਸ ਦਾ ਸਭਨਾ ਨੋ ਗਿਆਨੁ ਦ੍ਰਿੜਾਏ।
ਭਾਈ ਦੋਸ਼ ਨ ਕੋਈ ਮੁਝ ਵਿਚ ਸਭ ਕੀਤਾ ਆਪਣਾ ਪਾਏ।
ਬਾਲ ਸਖਾਈ ਜੇਤੜੇ ਸਭ ਨੰਦ ਗੁਆਰ ਸਦਾਏ।
ਲੁਟ ਖਜ਼ਾਨੇ ਕੰਸ ਦੇ ਸਭ ਗੁਆਰਾਂ ਜਰੀ ਪਹਿਰਾਏ।
ਗੋਕਲ ਰਾਜੇ ਨੰਦ ਨੂੰ, ਆ ਗੁਆਰਾਂ ਸੀਸ ਨਿਵਾਏ।
ਕਰਿ ਕਿਰਪਾ ਅੰਦਰ ਚਲਿਆ, ਫਿਰ ਨੰਦ ਕੀ ਆਖ ਸੁਣਾਏ।
ਭਾਈ ਕਦੇ ਨ ਹੋਵਨ ਆਪਣੇ ਜੋ ਪੁੱਤਰ ਪਰਾਏ॥੩੭॥

ਸਲੋਕ— ਮਾਲ ਖਜਾਨਾ ਤੁਧ ਘਰਿ ਚਲੀਐ ਕਿਰਪਾ ਧਾਰਿ।
ਖਰੇ ਉਦਾਸੀ ਆਦਮੀ ਜੇਤੇ ਗੋਪੀ ਗੁਆਰ॥੧॥

ਪਉੜੀ— ਨੰਦ ਮਹਰ ਨੂੰ ਕਾਨ੍ਹ ਜੀ ਕਹਿ ਮਿਠੇ ਬਚਨ ਸੁਣਾਏ।
ਧੰਨ ਜਸੋਦਾ ਨੰਦ ਤੂੰ, ਜਿਸੁ ਘਰਿ ਮੈਂ ਸੁਖ ਪਾਏ।
ਮੈਨੂੰ ਜਸੋਦਾ ਬੁਰਾ ਨ ਆਖਿਆ ਜੇ ਓਸ ਨੂੰ ਲਖ ਉਲਾਮੇ ਆਏ।
ਤੁਸੀਂ ਵੀ ਮੈਨੂੰ ਪਾਲਿਆ ਕੀ ਹੋਇਆ ਜੇ ਦੇਵਕੀ ਜਾਏ।
ਜਸੋਦਾ ਨੂੰ ਆਖੋ ਰਾਮੁ ਰਾਮ ਮੇਰਾ ਪੈਰਾਂ ਤੇ ਸਿਰਿ ਮਾਏ।
ਹੋਇ ਨਿਮਣੁਝੁਣਾ ਚਲਿਆ ਫਿਰਿ ਕੀ ਆਖ ਸੁਣਾਏ।
ਭਾਈ ਕਦੇ ਨ ਹੋਵਨ ਆਪਣੇ ਜੋ ਹੋਵਨ ਪੁਤਰ ਪਰਾਏ॥੩੮॥

ਸਲੋਕ— ਸਭ ਗੁਆਰ ਗੋਕਲ ਆਏ ਜਸੋਦਾ ਪੁਛੈ ਰੋਇ।
ਜੰਞ ਆਈ ਲਾੜੇ ਬਿਨਾ ਸੋਭਾ ਕਰੇ ਨ ਕੋਇ॥੧॥

ਪਉੜੀ— ਜਸੋਦਾ ਕਹਿੰਦੀ ਨੰਦ ਨੂੰ ਮੇਰਾ ਕਿਥੈ ਸਾਰੰਗਪਾਣੀ।
ਜਾਇ ਰਲਿਆ ਓਹ ਮਾਪਿਆ ਉਨ ਛੋਡੀ ਪ੍ਰੀਤਿ ਪੁਰਾਣੀ।
ਨੰਦ ਮਹਰ ਦਾ ਬਚਨੁ ਸੁਣਿ, ਸਿਰ ਧਰਣਿ ਡਿਗੀ ਨੰਦ ਰਾਣੀ।
ਬਚਨ ਸੁਣਿਆ ਜਦੁ ਗੋਪੀਆ ਸਭਨਾਂ ਦੀ ਸੁਰਤਿ ਭੁਲਾਣੀ।
ਦੁਖ ਭਰੀਆ ਬ੍ਰਿਲਾਪਨੀ ਨੈਣੋਂ ਡੋਲਹਿ ਪਾਣੀ।
ਬਾਝੋਂ ਸੁੰਦਰ ਸਾਂਵਰੇ ਹੁਣਿ ਗੋਕਲਿ ਹੋਇ ਨਿਮਾਣੀ।
ਜੋ ਕਿਛੁ ਬਿਧਨਾ ਲਿਖਿਆ ਹੁਣ ਸਾਈ ਬਾਤ ਬਖਾਣੀ॥੩੯॥

ਸਲੋਕ— ਸੰਤਨ ਕਉ ਸੁਖ ਦੇਇ ਕੈ ਠਾਕੁਰ ਜੀ ਆਇ ਗੋਕਲ ਮਾਹਿ।
ਸਭਿ ਗੁਆਰਨਿ ਘਰਿ ਅਨੰਦ ਭਇਆ ਮਿਟਿ ਗਈ ਚਿੰਤਾ ਤਾਂਹਿ॥੧॥

ਪਉੜੀ— ਜਸੋਦਾ ਨੂੰ ਵਧਾਈਆਂ ਕ੍ਰਿਸ਼ਨ ਬਲਭਦ੍ਰ ਜੀ ਆਏ।
ਨੰਦ ਮਹਰ ਭੀ ਹਰਖ ਭਇਆ ਵਿਚ ਗੋਕਲ ਮੰਗਲ ਗਾਏ।
ਕਰਨ ਕਾਰਨ ਤੇ ਬਾਹਰਾ ਆਪ ਜਾਣੈ ਜੋ ਕਰੈ ਸੋ ਕੀਤਾ ਪਾਏ।
ਨਿਰਭਉ ਸਤਿ ਨਿਰਵੈਰ ਹੈ ਤੇਰਾ ਭਜਨ ਕਰੇ ਸੋ ਸੁਖ ਪਾਏ।
ਤੇਜਭਾਨ ਬਲਿਹਾਰਨੇ ਬਲਿਹਾਰਨੇ, ਜੋ ਉਸਤਤਿ ਆਖ ਸੁਣਾਏ॥੪੦॥

# (੨੯) ਵਾਰ ਕਾਨ੍ਹ ਗੋਪੀਆਂ ਕੀ

ਗੋਪੀਆਂ ਤੇ ਕ੍ਰਿਸ਼ਨ ਜੀ ਦੀ ਮਧੁਰ ਪ੍ਰੇਮ-ਕਹਾਣੀ ਭਾਰਤੀ ਸਾਹਿਤ ਦਾ ਮਨੋਹਰ ਭਾਗ ਹੈ। ਜਿਥੇ ਲੋਕ ਕ੍ਰਿਸ਼ਨ ਜੀ ਨੂੰ ਅਵਤਾਰ ਮੰਨ ਕੇ ਸ਼ਰਧਾ ਪੂਜਾ ਰਾਹੀਂ ਉਨ੍ਹਾਂ ਦੀ 'ਅਰਸ਼ੀ ਹਸਤੀ' ਦਾ ਸੁਆਦ ਲੈਂਦੇ ਹਨ, ਉਥੇ ਉਨ੍ਹਾਂ ਦੀ ਮੁਰਲੀ ਦੀ ਮਧੁਰ ਆਵਾਜ਼ ਤੇ ਬ੍ਰਿਜ ਵਿਚ ਹਾਣੀ ਗੋਪੀ ਗੁਆਲਿਆਂ ਨਾਲ ਕੀਤੀ ਬਹੁ-ਭਾਂਤੀ ਬਾਲ-ਲੀਲ੍ਹਾ ਸਭ ਨੂੰ 'ਫ਼ਰਸ਼ੀ ਛੁਹ' ਦਾ ਰਸ ਵੀ ਦਿੰਦੀ ਆਈ ਹੈ। ਦੁੱਧ ਦਹੀਂ ਵੇਚਣ ਵਾਲੀਆਂ ਗੁਆਲਣਾਂ ਲੋਕ-ਲਾਜ ਨੂੰ ਛਿੱਕੇ 'ਤੇ ਟੰਗ ਕੇ ਜਮਨਾ ਕਿਨਾਰੇ ਜਾ ਕਾਨ੍ਹ ਦੀ ਬੰਸਰੀ ਸੁਣ, ਮਸਤ ਹੋ ਖੁੱਲ੍ਹਾ ਨਾਚ ਨੱਚਦੀਆਂ ਸਨ। ਜਿਤਨਾ ਚਿਰ ਕਾਨ੍ਹ ਇਥੇ ਰਹੇ, ਉਤਨਾ ਚਿਰ ਇਸ ਧਰਤੀ ਨੂੰ ਰੰਗ ਲੱਗਿਆ ਰਿਹਾ ਤੇ ਉਨ੍ਹਾਂ ਦੀ ਬੰਸਰੀ ਸਾਰਿਆਂ ਨੂੰ ਮੋਂਹਦੀ ਰਹੀ। ਆਖ਼ਰ ਕੰਸ ਦੀ ਆਗਿਆ ਕਾਰਨ ਕਾਨ੍ਹ ਜੀ ਨੂੰ ਪਾਲਕ ਮਾਪੇ ਤੇ ਬਚਪਨ ਦੇ ਯਾਰ ਛੱਡ ਕੇ ਆਪਣੇ ਵਤਨ ਮਥਰਾ ਜਾਣਾ ਪਿਆ ਤੇ ਅਕ੍ਰੂਰ ਉਨ੍ਹਾਂ ਨੂੰ ਰਥ ਵਿਚ ਚੜ੍ਹਾ ਕੇ ਲੈ ਗਿਆ। ਇਸ ਵਿਛੋੜੇ ਨਾਲ ਜਸੋਧਾਂ, ਨੰਦ ਤੇ ਪ੍ਰੇਮਣ ਗੁਆਲਣਾਂ ਦੀ ਕੀ ਹਾਲਤ ਹੋਈ, ਇਹ ਦਰਦਨਾਕ ਅਵਸਥਾ, ਚਿਰ ਤੋਂ ਕਵੀਆਂ ਦੀ ਕਲਮ ਦਾ ਵਿਸ਼ਾ ਬਣੀ ਰਹੀ ਹੈ। ਖ਼ਾਸ ਕਰਕੇ ਕਾਫ਼ੀ ਹਿੰਦੀ ਕਵਿਤਾ ਤਾਂ ਇਸੇ ਗੋਪੀ-ਬ੍ਰਿਹੁੰ ਦੁਆਲੇ ਘੁੰਮਦੀ ਹੈ।

ਪੰਜਾਬੀ ਵਿਚ ਗੋਪੀਆਂ ਦੀ ਇਹ ਬ੍ਰਿਹ-ਵੇਦਨਾ ਬਾਰਾਂਮਾਹਿਆਂ, ਮਾਝਾਂ, ਮਿਠੜਿਆਂ ਜਾਂ ਝੇੜਿਆਂ ਵਿਚ ਕਾਵਿ-ਬੱਧ ਹੋਈ ਮਿਲਦੀ ਹੈ। ਕਵੀ ਸੌਂਧੇ ਨੇ ਇਸ ਨੂੰ ਇਨ੍ਹਾਂ ਪਉੜੀਆਂ ਵਿਚ ਰਸੀਲਾ ਬਣਾ ਕੇ ਪੇਸ਼ ਕੀਤਾ ਹੈ। ਇਹ ਰਚਨਾ ਇਕ 1912 ਬਿ: ਦੀ ਹੱਥ-ਲਿਖੀ ਤੋਂ ਉਤਾਰੀ ਗਈ ਹੈ ਤੇ ਸਿਰਲੇਖ ਅਸਾਂ ਦਿੱਤਾ ਹੈ।

ਸੌਂਧਾ ਸਿੰਘ, ਪਿੰਡ ਕਾਲਾ, ਜ਼ਿਲ੍ਹਾ ਅੰਮ੍ਰਿਤਸਰ ਦਾ ਵਾਸੀ ਸੀ, ਜੋ ਸਿੱਖ ਰਾਜ ਸਮੇਂ ਹੋਇਆ। ਇਸ ਦਾ ਵਿੱਦਿਆ-ਗੁਰੂ ਹਰਿਸਹਾਇ ਸੀ। ਸੌਂਧੇ ਦੀਆਂ ਲਿਖੀਆਂ ਕਈ ਰਚਨਾਵਾਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਪ੍ਰਾਪਤ ਹਨ ਤੇ ਹਾਤਿਮਨਾਮਾ (1808 ਈ:) ਸਭ ਤੋਂ ਵਧੀਆ ਗ੍ਰੰਥ ਹੈ, ਜੋ ਅਪ੍ਰਕਾਸ਼ਿਤ ਹੈ।

## ਵਾਰ ਕਾਨ੍ਹ ਗੋਪੀਆਂ ਕੀ

ਪਉੜੀ— ਆਇਆ ਰਥ ਅਕਰੂਰ ਦਾ, ਲੈ ਚਲਿਆ ਸਿਆਮ ਪਿਆਰੇ।
ਤੈਨੂੰ ਲੋਕ ਉਡੀਕਦੇ ਮਥਰਾ ਦੇ ਸਾਰੇ।
ਲੈਂਦੀ ਮਾਤਾ ਦੇਵਕੀ ਸਦਕੇ ਤੇ ਵਾਰੇ।
ਝੂਲਨਿ ਨੇਜ਼ੇ ਬੈਰਕਾਂ ਤੇ ਘੂਰਨਿ ਨਗਾਰੇ।
ਸੁਣਿਆ ਓ[illegible] ਸਿਆਮ ਜੀ, ਨਿਤ ਗਊਆਂ ਚਾਰੇ॥੧॥

ਦੋਹਰਾ— ਸੁਣਿ ਮਥਰਾ ਦੀ ਬਾਰਤਾ ਹੋਇਆ ਕਿਸਨ ਤਿਆਰ।
ਬਿਹਬਲ ਹੋਈਆਂ ਗੋਪੀਆਂ, ਜਿਨ ਕਾ ਹੇਤ ਪਿਆਰ।

ਪਉੜੀ— ਆਖਨ ਬੈਠ ਇਕਠੀਆਂ, ਕੀ ਕਰੀਏ ਭਾਈ।
ਕਿਤ ਬਿਧਿ ਏਥੇ ਰਖੀਏ ਅਜ ਸ਼ਿਆਮ ਕਨ੍ਹਾਈ।
ਵਤਨੁ ਚਿਤਾਰਿਓ ਆਪਣਾ ਤੇ ਭੈਣਾਂ ਭਾਈ।
ਪਿਆਰੀ ਲੱਗੀ ਆਪਣੀ ਅਜ ਚਾਚੀ ਤਾਈ।
ਨੰਦ ਜਸੋਧਾਂ ਵਿਸਰੇ ਜੋ ਭਏ ਸਹਾਈ।
ਰਖਿਆ ਜਿਨਾਂ ਲੁਕਾਇਕੈ, ਜਾਣੈ ਲੋਕਾਈ।
ਬਾਸਦੇਵ ਹੋਇਆ ਪਿਤਾ, ਹੁਣ ਦੇਵਕੀ ਮਾਈ॥੨॥

ਦੋਹਰਾ— ਰਥ ਪਰ ਹੋਇ ਸਵਾਰ ਜਬ, ਦੇਖਹਿ ਗੁਆਰਨਿ ਆਇ।
ਬੇਸੁਧ ਹੋਈਆਂ ਪ੍ਰੇਮ ਸਿਉਂ, ਜਿੰਦ ਨ ਨਿਕਲ ਜਾਇ।

ਪਉੜੀ— ਆਇਆ ਰਥ ਅਕਰੂਰ ਦਾ, ਇਹ ਕਰਮ ਉਪੁਠੇ।
ਤੜਫਨਿ ਉਪਰ ਜ਼ਿਮੀਂ ਦੇ ਜਿਉਂ ਤਿਤਰ ਕੁੱਠੇ।
ਮਥਰਾ ਮਿਲਨ ਬਧਾਈਆਂ ਲੋਕ ਬ੍ਰਿਜ ਦੇ ਮੁਠੇ।
ਤਰਸ ਨਹੀਂ ਮਨ ਸਿਆਮ ਦੇ ਕੀ ਹੁੰਦਾ ਰੁਠੇ॥੩॥

ਦੋਹਰਾ— ਪ੍ਰੀਤ ਕਰਨ ਸੇ ਬਾਂਵਰੇ ਅਨਚਾਹਤ ਕੇ ਸੰਗ।
ਦੀਪਕ ਕੇ ਮਨ ਕੁਛ ਨਹੀਂ ਜਲ ਜਲ ਮਰੇ ਪਤੰਗ।

ਪਉੜੀ— ਭਾਗ ਅਸਾਡੇ ਜੰਮਿਆ, ਅਕਰੂਰ ਅਜਾਈਂ।
ਚਲਿਆ ਰਥ ਵਿਚ ਘਤ ਕੇ ਅਜ ਸਾਡਾ ਸਾਈਂ।
ਟੁੱਟੇ ਰਥ ਦੀ ਪਿੰਵਣੀ, ਇਹ ਕਰਨ ਦੁਹਾਈ।
ਕੋਈ ਆਖੇ ਸਿਆਮ ਨੂੰ ਤੂੰ ਛਡ ਨ ਜਾਈਂ।
ਨੈਂ ਬਿਚ ਸਾਨੂੰ ਡੋਬਿਓ ਹੁਣ ਬੰਨੇ ਲਾਈਂ।
ਪਹਿਲੇ ਨਾਲ ਹਸਾਇਓ ਹੁਣ ਨਾਂਹਿ ਰੁਆਈਂ।
ਲੌਂਡਿਆਂ ਨੀਂਗਰਾਂ ਵਾਲੀਆਂ ਉਹ ਛਡਿ ਅਦਾਈਂ॥੪॥

ਦੋਹਰਾ— ਜੈਸੀ ਪ੍ਰੀਤਿ ਚਕੋਰ ਕੀ ਚੰਦਾ ਨਾ ਮਾਨੇ।
ਅਪਨੀ ਓੜ ਨਿਬਾਹੀਏ ਵਹੁ ਕੀ ਵਹੁ ਜਾਨੇ।

ਪਉੜੀ— ਜਦੋਂ ਘਨਈਆ ਚਲਿਆ ਸਭ ਪਿਛੇ ਪਈਆਂ।
ਪੁਤ ਵਿਛੋੜੇ ਮੰਮਿਓਂ ਘਰ ਘਰ ਛੱਡ ਗਈਆਂ।
ਦਰਦ ਬਿਛੋੜੇ ਸਿਆਮ ਦੇ ਸਭ ਰੋਵਨ ਸਈਆਂ।
ਵਗੀ ਅਨ੍ਹੇਰੀ ਪ੍ਰੇਮ ਦੀ ਭੰਨ ਲਗਰਾਂ ਗਈਆਂ।
ਡਾਰੋਂ ਕੂੰਜਾਂ ਵਿਛੜਨ ਕੁਰਲਾਵਨ ਪਈਆਂ॥੫॥

ਦੋਹਰਾ— ਨਾਲਿ ਇਆਣੇ ਦੋਸਤੀ ਡਾਢੇ ਨਾਲ ਪਿਆਰੁ।
ਪਾਣੀ ਦੇ ਵਿਚ ਲੀਕ ਜਿਉਂ ਨਾਂਹੀ ਕੁਛ ਅਤਵਾਰ।

ਪਉੜੀ— ਗੁਆਰਨੀਆਂ ਨੂੰ ਦੇਖਕੇ ਰਥ ਬੇਗ ਚਲਾਇਆ।
ਪੱਥਰ ਚਿਤ ਅਕਰੂਰ ਨੂੰ, ਕੁੱਝ ਤਰਸ ਨਾ ਆਇਆ।
ਜ਼ਰਾ ਦਿਲਾਸਾ ਦੀਆ ਨ, ਨ ਜੀਉ ਧਰਾਇਆ॥੬॥

ਦੋਹਰਾ— ਪਰੇਮ ਬਾਨ ਜਾਂ ਕੋ ਲਗੈ, ਸੋ ਜੀਵਤ ਮਰ ਜਾਇ।
ਜਾਂ ਕੇ ਘਟ ਮੈਂ ਸੰਚਰੇ, ਸੁਧ ਬੁਧ ਦੇਤ ਭੁਲਾਇ।

ਪਉੜੀ— ਬਾਜ਼ ਉਡਾਰੀ ਲੈ ਗਿਆ ਅਜ ਹਥਾਂ ਉਤੋਂ।
ਹੈ ਹੈ ਕਰਮ ਅਸਾਡਿਆ ਤੂੰ ਕਿਥੇ ਸੁਤੋਂ।
ਮਖਣ ਖੋਹੇ ਪਿਆਰ ਨਾਲ ਸਾਨੂੰ ਫੜ ਗੁਤੋਂ।
ਗਵਾਰਨਿ ਆਖੇ ਜੋਬਨਾ ਜਾ ਭੁਲਿਆ ਰੁਤੋਂ।
ਤਾਂਹੀ ਸਿਆਮ ਬਿਸਾਰਿਆ, ਜਾ ਖਰਾ ਵਿਗੁਤੋਂ।
ਕੀ ਲੈਣਾ ਸੀ ਪਿਆਰੁ ਕਰ, ਜਸੋਧਾ ਦੇ ਪੁਤੋਂ॥੭॥

ਦੋਹਰਾ— ਪ੍ਰੇਮੀ ਡਾਰੈ ਸੀਸ ਕੋ ਕੁਲ ਅਪਣੇ ਦੀ ਲਾਜ।
ਪ੍ਰੇਮ ਨ ਜਾਂਕੋ ਰਾਮ ਕਾ, ਸੋ ਸਰੀਰ ਕਿਹ ਕਾਜ।

ਪਉੜੀ— ਰਥ ਨੂੰ ਪਹੁੰਚ ਨ ਸਕੀਆਂ, ਮੁੜ ਘਰ ਨੂੰ ਆਈਆਂ।
ਦੁਖ ਦੇ ਕੇ ਸੁਖ ਲੈ ਗਇਓਂ, ਕੀ ਕੀਤੋਂ ਸਾਈਆਂ।
ਮੱਖਣ ਕਉਣ ਚੁਰਾਉਸੀ, ਤੇ ਦੁਧ ਮਲਾਈਆਂ।
ਕਉਣ ਖਿਡਾਵੇ ਰਾਸ ਹੁਣ, ਜਿਨ ਅਸੀਂ ਸਿਖਾਈਆਂ।
ਕਉਣ ਛੁਡਾਵੈ ਸਿਆਮ ਬਿਨ, ਬਸ ਪਈ ਕਸਾਈਆਂ।
ਬ੍ਰਿਹੁੰ ਅਸਾਡੇ ਕੁਹਣ ਨੂੰ, ਅਜ ਛੁਰੀਆਂ ਲਾਈਆਂ।
ਮਥਰਾ ਦੇ ਬਿਚ ਘਰੋ ਘਰ, ਹੁਣ ਮਿਲਨ ਬਧਾਈਆਂ।
ਭਾਗ ਅਸਾਡੇ ਸੌਂ ਗਏ ਨਿਜ ਜਣੀਆਂ ਮਾਈਆਂ॥੮॥

ਦੋਹਰਾ— ਪ੍ਰੇਮ ਬਾਣ ਕੇ ਘਾਉ ਕਾ, ਅਉਖਧ ਜਗ ਮੈਂ ਨਾਹਿ।
ਸਹਸਿ ਜੁ ਐਸੇ ਘਾਉ ਕਉ, ਸੋਊ ਸੂਰ ਜਗ ਮਾਹਿ।

ਪਉੜੀ— ਕਰਮ ਬ੍ਰਿਜ ਦੇ ਸੌਂ ਗਏ, ਮਥੁਰਾ ਦੇ ਜਾਗੇ।
ਅਸੀਂ ਪਿਛੇਰੇ ਹੋਈਆਂ, ਉਹ ਬਣੀਆਂ ਆਗੇ।
ਚਿਤ ਪਰੋਤਾ ਸਿਆਮ ਨਾਲ ਲੈ ਸੂਈ ਤਾਗੇ।
ਮਥਰਾ ਦੇ ਅਜ ਸਿਆਮ ਨੈ, ਜਾ ਪੈਧੇ ਬਾਗੇ।
ਅਜ ਉਸ ਨਾਲੇ ਮੂਲ ਭੀ, ਕੁਛ ਜ਼ੋਰ ਨ ਲਾਗੇ॥੯॥

ਦੋਹਰਾ— ਦੇਸ ਦੂਰ ਹੈ ਪ੍ਰੇਮ ਕਾ ਤਾਂਹਿ ਨ ਪਹੁੰਚੇ ਕੋਇ।
ਲੋਕ ਲਾਜ ਕੁਲ ਕਾਨ ਤਜ, ਮਿਲੈ ਪੀਆ ਕੋ ਸੋਇ।

ਪਉੜੀ— ਪੈਰੀਂ ਪੈ ਪੈ ਨੰਦ ਥੋਂ ਸਿਆਮ ਬਿਦਿਆ ਮੰਗੀ।
ਮਾਤਾ ਜਸੋਧਾਂ ਮਿਲੀ ਆਇ, ਉਹ ਪੈਰੀਂ ਨੰਗੀ।
ਸਾਨੂੰ ਅਜ ਵਿਸਾਇਓ, ਕਿਉਂ ਸਿਆਮ ਭੁਜੰਗੀ।
ਮੈਂ ਵਾਰੀ ਤੁਧ ਉਪਰੋਂ ਮੇਰੇ ਤ੍ਰਿਭੰਗੀ।

ਕਿਉਂ ਮੈਨੂੰ ਛਡ ਚਲਿਓਂ ਲਾਲਨ ਬਹੁ ਰੰਗੀ।
ਤੈਨੂੰ ਰਖਿਓ, ਕੰਸ ਥੋਂ ਮੈਂ ਤਦੋਂ ਨ ਸੰਗੀ ॥੧੦॥

ਦੋਹਰਾ— ਕਹੇ ਘਨਈਆ ਮਾਤ ਕੋ, ਬਿਦਾ ਦੇਹੁ ਮੁਝ ਆਜੁ।
ਜੌ ਹਮ ਪੂਤ ਕੁਪੂਤ ਹੌਂ, ਬਹੁਰ ਪਿਤਾ ਕੋ ਲਾਜ।

ਪਉੜੀ— ਮਾਤਾ ਪਿਤਾ ਕੋ ਆਖਦਾ, ਉਹ ਸਿਆਮ ਕਨ੍ਹਾਈ।
ਸੁਨਹੁ ਪਿਤਾ ਤੁਮ ਧਿਆਨ ਧਰ, ਜਸੋਧਾਂ ਮਾਈ।
ਸੁਣਿਆ ਸਾਨੂੰ ਦੇਵਕੀ ਹੈ ਰਾਮ ਦੁਹਾਈ।
ਕੁਛੜ ਪਾਲਿਓ ਕ੍ਰਿਸ਼ਣ ਜੀ, ਦਿਤੀ ਵਡਿਆਈ।
ਡਰੇ ਨਹੀਂ ਤੁਮ ਕੰਸ ਤੇ ਤਦ ਭਏ ਸਹਾਈ।
ਤੁਮਰੀ ਮਹਿਮਾ ਮਾਤ ਜੀ ਕੁਛ ਕਹੀ ਨ ਜਾਈ।
ਅਸੀਂ ਤੁਸਾਡੇ ਦੇਣਦਾਰ ਜੁਗ ਜੁਗਾਂ ਤਾਈਂ ॥੧੧॥

ਦੋਹਰਾ— ਦੀਆ ਦਿਲਾਸਾ ਮਾਤ ਕੋ ਆਏ ਮਥਰਾ ਮਾਹਿ।
ਗਦ ਗਦ ਹੋਏ ਲੋਕ ਸਭ, ਦਰਸਨ ਕਰ ਸੁਖ ਪਾਹਿ।

ਪਉੜੀ— ਬ੍ਰਿਜ ਦਿਲਾਸਾ ਦੇਇਕੇ ਮਥੁਰਾ ਵਿਚ ਆਇਆ।
ਮਥਰਾ ਬਾਸੀ ਮਿਲੇ ਆਇ ਤਿਨ ਦਰਸਨ ਪਾਇਆ।
ਮਥਰਾ ਨਗਰੀ ਦਾ ਭਇਆ ਆਜੁ ਰੰਗ ਸਵਾਇਆ।
ਰਾਜ਼ੀ ਹੋਇਆ ਦੇਖਕੈ ਜਬ ਦਰਸ ਦਿਖਾਇਆ।
ਕੁਬਜਾ ਹਰਿ ਕੇ ਅੰਗ ਨੂੰ ਘਸਿ ਚੰਦਨ ਲਾਇਆ।
ਕੁੱਬੀ ਦਾਸੀ ਕ੍ਰਿਸ਼ਨ ਦੀ ਸਭ ਕੁਬ ਗਵਾਇਆ।
ਸੁੰਦਰ ਹੋਈ ਦੇਖਕੇ ਇੰਦਰ ਲੋਭਾਇਆ ॥੧੨॥

ਦੋਹਰਾ— ਦੁਖੀਂ ਪਿਪਲ ਪਾਲਿਆ ਛਾਵੇਂ ਬੈਠਾ ਹੋਰ।
ਸਾਧਵੀ ਅਜੁ ਦੇਵਕੀ ਮੈਂ ਬਣ ਬੈਠੀ ਚੋਰ।

ਪਉੜੀ— ਮਥਰਾ ਮਿਲਨ ਬਧਾਈਆਂ ਸੋਗ ਬ੍ਰਿਜ ਵਲ ਹੋਇਆ।
ਲਏ ਜਸੋਧਾ ਹਾਹੁਕੇ ਨੰਦ ਨੀਂਦ ਨ ਸੋਇਆ।
ਰਾਣੀ ਦੇ ਮੂੰਹ ਨੰਦ ਮਹਰ ਲੈ ਪਾਣੀ ਚੋਇਆ।
ਪੁਛਿਆ ਦੰਦਣ ਭੰਨ ਕੈ ਰਾਣੀ ਕੀ ਹੋਇਆ ?
ਸੁਖੀਂ ਸਾਂਦੀਂ ਵਸਦਿਆਂ ਦੁਖ ਹੁਣ ਕੀ ਹੋਇਆ।
ਸਾਡੇ ਦਰ ਪੁਰ ਆਇਕੈ ਅਜੁ ਬ੍ਰਿਜ ਖੜੋਇਆ ॥੧੩॥

ਦੋਹਰਾ— ਜੋ ਨਰ ਚਾਹੈ ਪ੍ਰੇਮ ਰਸ ਕਰੈ ਪਿਆਰਾ ਸੀਸੁ।
ਸੀਸ ਕਾਟ ਕਰਿ ਭੂੰ ਧਰੈ, ਮਿਲੈ ਪੀਆ ਜਗਦੀਸ਼।

ਪਉੜੀ— ਕਾਲ ਅਸਾਥੋਂ ਨੱਸਿਆ ਉਹ ਜਰਾ ਨ ਆਵੈ।
ਦੁਖੀਏ ਕਿਸ ਬਿਧ ਜੀਉਂਦੇ ਲੈ ਜਿੰਦੂ ਨ ਜਾਵੈ।
ਸਿਆਮ ਸਲੋਨੇ ਬਾਹਰਾ ਕੁਛ ਹੋਰ ਨ ਭਾਵੈ।
ਕਿਉਂ ਕਰਿ ਸਾਡੀ ਕ੍ਰਿਸ਼ਨ ਬਿਨ ਇਹ ਅਉਧ ਬਿਹਾਵੈ।

ਅਜੁ ਅਸਾਡੇ ਸਿਆਮ ਨੂੰ ਕੋਈ ਆਣ ਮਿਲਾਵੈ।
ਦੁਖ ਅਸਾਡੇ ਲਾਲ ਨੂੰ ਕੋਈ ਜਾਇ ਸੁਣਾਵੈ॥੧੪॥

ਦੋਹਰਾ— ਪਰੇਮ ਨਗਰ ਕੇ ਪੰਧ ਮੈਂ, ਬਸੈ ਅਨੇਕ ਬਲਾਇ।
ਜੋ ਨਰ ਤਿਨ ਸੋਂ ਉਬਰੇ ਮਿਲੇ ਪੀਆ ਕੋ ਜਾਇ।

ਪਉੜੀ— ਮੱਖਣ ਕਉਣ ਚੁਰਾਵਸੀ ਕੋ ਫੜੈ ਮਧਾਣੀ।
ਤੁਧ ਡਿਠੇ ਬਿਨਾ ਸਿਆਮ ਜੀ ਮਾਂ ਭਈ ਨਿਮਾਣੀ।
ਭੁਲ ਗਈਆਂ ਸਭ ਗੁਆਰਨੀ, ਉਹ ਭਈ ਪੁਰਾਣੀ।
ਓਨਾਂ ਨੂੰ ਨਿਤ ਵਿਸਰੇ ਉਠ ਕਰਨ ਕਹਾਣੀ।
ਕ਼ੁਬਜਾ ਮਾਲਣ ਸਿਆਮ ਜੀ ਤੁਲ ਕੀਤੀ ਰਾਣੀ।
ਅਸੀਂ ਹੁਣ ਹੋਈਆਂ ਗੋਲੀਆਂ ਉਹ ਭਈ ਸਵਾਣੀ।
ਸੈ ਬਰਸਾਂ ਦੀ ਪ੍ਰੀਤਿ ਨੂੰ ਕਰ ਗਇਓਂ ਪੁਰਾਣੀ।
ਜਿਨਾਂ ਕ੍ਰਿਸ਼ਨ ਵਿਸਾਰਿਓ ਧ੍ਰਿਗ ਸੇਈ ਪ੍ਰਾਣੀ॥੧੫॥

ਦੋਹਰਾ— ਤਾਤ ਮਾਤ ਹਰਿ ਕਾ ਨਹੀਂ ਭੈਣ ਨ ਭਾਈ ਕੋਇ।
ਕਹੁ ਸੌਂਧਾ ਤਾਂਕੋ ਮਿਲੈ ਜੋ ਨਰ ਪਰੇਮੀ ਹੋਇ।

ਪਉੜੀ— ਸੁਣੀ ਜਸੋਧਾਂ ਰੋਂਵਦੀ ਗੁਆਰਨਿ ਮਿਲ ਆਈ।
ਰਾਣੀ ਪੁਤ ਨ ਕਿਸੇ ਦਾ ਉਹ ਸਿਆਮ ਕਨ੍ਹਾਈ।
ਨ ਉਸਦਾ ਕੋਈ ਬਾਪ ਹੈ ਨ ਭੈਣ ਨ ਭਾਈ।
ਸਕਾ ਨਹੀਂ ਉਹ ਕਿਸੇ ਦਾ ਤੂੰ ਕਿਸਦੀ ਮਾਈ।
ਤੈਨੂੰ ਮਨੋਂ ਵਿਸਾਰਕੈ ਮਾਂ ਹੋਰੁ ਬਣਾਈ।
ਦੇਖੋ ਜਾ ਕੇ ਦੇਵਕੀ ਜਿਸ ਮਿਲੇ ਬਧਾਈ॥੧੬॥

# (੩੦) ਵਾਰ ਸ੍ਰੀ ਰਾਮ ਜੀ ਕੀ

ਭਾਰਤ ਦੇ ਪ੍ਰਾਚੀਨ ਇਤਿਹਾਸ ਵਿਚ ਸ੍ਰੀ ਰਾਮਚੰਦ੍ਰ ਜੀ ਦਾ ਨਾਂ ਮਰਯਾਦਾ ਪਾਲਣ ਤੇ ਬੀਰਤਾ ਦੇ ਰੰਗ ਵਿਖਾਲਣ ਵਿਚ ਚੰਗੀ ਪ੍ਰਸਿੱਧੀ ਰੱਖਦਾ ਹੈ। ਸੋਨੇ ਦੀ ਲੰਕਾ ਵਾਲੇ ਰਾਵਣ ਉੱਤੇ ਵਿਜੈ ਪਾ ਕੇ ਜੋ ਉਨ੍ਹਾਂ ਬੀਰਤਾ ਦਾ ਕਮਾਲ ਦਿਖਾਇਆ, ਉਸ ਨੂੰ ਸ਼ਰਧਾ ਭੇਟ ਕਰਨ ਹਿਤ ਸਾਲ ਦੇ ਸਾਲ ਦੁਸਹਿਰਾ ਤੇ ਦੀਵਾਲੀ ਜੈਸੇ ਤਿਉਹਾਰਾਂ ਦਾ ਮਨਾਇਆ ਜਾਣਾ ਦੱਸਦਾ ਹੈ ਕਿ ਲੋਕਾਂ ਦੇ ਦਿਲਾਂ ਅੰਦਰ ਉਨ੍ਹਾਂ ਲਈ ਕਿਤਨੀ ਪ੍ਰਸੰਸਾ ਦੀ ਭਾਵਨਾ ਹੈ।

ਪੰਜਾਬ ਸਾਹਿਤ ਵਿਚ ਸੂਰਮਿਆਂ ਦਾ ਜਸ ਵਾਰਾਂ ਵਿਚ ਗਾਇਆ ਜਾਂਦਾ ਰਿਹਾ ਹੈ ਤੇ ਰਾਮਾਇਣ ਦੀ ਕਥਾ ਨੂੰ ਵੀ ਸਾਡੇ ਕਵੀਆਂ ਅਪਣਾਇਆ ਹੈ। ਸਤਾਰ੍ਹਵੀਂ ਸਦੀ ਦੇ ਅੰਤ ਮਾਲਵਾ ਨਿਵਾਸੀ ਬਾਵਾ ਹਰੀਆ ਨੇ 'ਵਾਰ ਮਲਾਰ ਕੀ' ਦੀਆਂ 87 ਪਉੜੀਆਂ ਵਿਚ ਰਾਮਾਇਣ ਦੀ ਕਥਾ ਲਿਖੀ। ਫਿਰ ਪੰ. ਪੂਰਨ ਨੇ 1733 ਈ: ਵਿਚ ਮਾਰੂ ਰਾਗ ਵਿਚ 219 ਪਉੜੀਆਂ ਰਚ ਕੇ ਰਾਮ ਜੀ ਦੀ ਬੀਰਤਾ ਗਾਈ।

ਇਹ ਵਾਰ ਵੀ ਸ੍ਰੀ ਰਾਮ ਜੀ ਦੀ ਬੀਰਤਾ ਨੂੰ ਸ਼ਰਧਾਂਜਲੀ ਪੇਸ਼ ਕਰਦੀ ਹੈ। ਇਸ ਦਾ ਕਰਤਾ ਜਵਾਹਰ ਸਿੰਘ ਲਿਖਦਾ ਹੈ :

ਰਾਮਾਇਣ ਪੂਰਾ ਕੀਤਿਆਂ ਮਨ ਹੋਈ ਰੁਸ਼ਨਾਈ।
ਸੰਮਤ ਅਠਾਰਾਂ ਸੈ ਚੌਰੰਝਵੇਂ ਕਰਤੇ ਵਾਰ ਲਿਖਾਈ।
ਮੱਘਰ ਤੇਰ੍ਹਵੇਂ ਦੁਪਹਿਰ ਨੂੰ ਧਰਮ ਸੁਧ ਹੋਈ।
ਪਿਸ਼ੌਰ ਅਸੀਏ ਗੁਜਰਾਤ ਵਿਚ ਦੁਭਤਾ ਸਭ ਖੋਈ॥੯੨॥

1854 ਬਿ. ਮੱਘਰ ਦੀ ਤੇਰਾਂ ਨੂੰ ਅਰਥਾਤ 1797 ਈ: ਨੂੰ ਪਿਸ਼ੌਰ ਜਾਂ ਗੁਜਰਾਤ ਬਹਿ ਕੇ ਕਵੀ ਨੇ ਵਾਰ ਸੰਪੂਰਨ ਕੀਤੀ। ਇਸ ਦੀਆਂ ਕੁਲ ਪਉੜੀਆਂ 92 ਹਨ, ਪ੍ਰੰਤੂ ਪੱਤਰਾ ਫਟਿਆ ਹੋਣ ਕਾਰਨ ਪਹਿਲੀਆਂ ਦੋ ਪਉੜੀਆਂ ਪ੍ਰਾਪਤ ਨਹੀਂ। ਇਸਦਾ ਹੱਥ-ਲਿਖਤ ਖਰੜਾ ਮੇਰੇ ਪਾਸ ਹੈ, ਤੇ ਹੋਰ ਨਕਲ ਕਿਤੇ ਕੋਈ ਦੇਖਣ ਵਿਚ ਨਹੀਂ ਆਈ।

ਅਠਾਰ੍ਹਵੀਂ ਸਦੀ ਪੰਜਾਬ ਲਈ ਜੰਗਾਂ ਜੁੱਧਾਂ ਦਾ ਸਮਾਂ ਹੈ। ਇਸ ਸਮੇਂ ਸਿੱਖ ਮਿਸਲਾਂ ਦੇ ਸਰਦਾਰ ਬੈਰੂਨੀ ਹੱਲਿਆਂ ਤੋਂ ਦੇਸ਼ ਨੂੰ ਬਚਾਉਣ ਲਈ ਸ਼ਾਨਦਾਰ ਘਾਲ ਘਾਲਦੇ ਹਨ। ਕਵੀ ਵੀ ਆਪਣੀ-ਆਪਣੀ ਥਾਂ ਸੂਰਮਿਆਂ ਨੂੰ ਉਤਸ਼ਾਹਤ ਕਰਨ ਲਈ ਵਾਰਾਂ ਰਚਦੇ ਹੋਣਗੇ ਤਾਂ ਕਿ ਉਹ ਧਰਮ-ਜੁੱਧ ਲਈ ਹੋਰ ਉਤੇਜਨਾ ਤੇ ਚਾਉ ਪ੍ਰਾਪਤ ਕਰਦੇ ਰਹਿਣ।

ਜਦ 1797 ਈ: (1854 ਬਿ. 22 ਵਿਸਾਖ) ਵਿਚ ਸਿੰਘਾਂ ਸ਼ਾਹ ਜ਼ਮਾਨ ਦੇ ਜਰਨੈਲ ਅਹਿਮਦ ਖ਼ਾਂ ਸ਼ਾਹਚੀ ਬਾਸ਼ੀ ਨੂੰ ਡਿੰਗਾ ਜ਼ਿਲ੍ਹਾ ਗੁਜਰਾਤ ਲਾਗੇ ਮਾਰ ਕੇ ਉਸ ਦਾ ਆਖ਼ਰੀ ਹੱਲਾ ਨਕਾਰਾ ਕਰ ਦਿੱਤਾ ਤਾਂ ਉਸੇ ਸਮੇਂ ਫ਼ਤਹਿ ਦੀ ਖ਼ੁਸ਼ੀ ਵਿਚ ਭਾਈ ਦਿਆਲ ਸਿੰਘ ਨੇ ਆਪਣੀ ਛੋਟੀ ਜਿਹੀ ਵਾਰ ਵਿਚ ਜਿਸ ਦਾ ਨਾਂ 'ਫ਼ਤਹਿਨਾਮਾ' ਪ੍ਰਸਿੱਧ ਹੈ, ਸਿੰਘ

ਸੂਰਮਿਆਂ ਦਾ ਜਸ ਗਾਇਆ ਸੀ। ਇਸੇ ਸਾਲ 5-7 ਮਹੀਨੇ ਬਾਦ ਜਵਾਹਰ ਸਿੰਘ ਨੇ ਸ੍ਰੀ ਰਾਮ ਚੰਦ੍ਰ ਜੀ ਦੀ ਵਾਰ ਮੁਕੰਮਲ ਕੀਤੀ। ਇਸ ਸੰਕੇਤ ਦਾ ਭਾਵ ਇਹ ਹੈ ਕਿ ਉਸ ਸਮੇਂ ਤਲਵਾਰਾਂ ਵਾਲੇ ਆਪਣਾ ਫ਼ਰਜ਼ ਨਿਭਾ ਰਹੇ ਸਨ ਤੇ ਕਲਮਾ ਵਾਲੇ ਆਪਣਾ। ਚਾਹੇ ਕੋਈ ਪੁਰਾਣਾ ਸਾਕਾ ਲੈ ਲਵੇ ਤੇ ਚਾਹੇ ਕੋਈ ਨਵੀਂ ਘਟਨਾ, ਨਿਸ਼ਾਨਾ ਦੇਸ਼-ਰੱਖਿਅਕ ਬਹਾਦਰਾਂ ਨੂੰ ਹੱਲਾਸ਼ੇਰੀ ਦੇਣਾ ਸੀ। ਭਾਈ ਜਵਾਹਰ ਸਿੰਘ ਨੇ ਸ੍ਰੀ ਰਾਮ ਚੰਦ੍ਰ ਜੀ ਨੂੰ ਕੇਵਲ ਇਕ ਧਨੁੱਖਧਾਰੀ ਬਹਾਦਰ ਦੇ ਨਾਤੇ ਹੀ ਨਹੀਂ ਵਡਿਆਇਆ, ਸਗੋਂ ਉਨ੍ਹਾਂ ਦੇ ਅਵਤਾਰੀ ਗੁਣਾਂ ਦੀ ਵੀ ਉਸਤਤਿ ਕੀਤੀ ਹੈ।

ਜਿਥੋਂ ਤਕ ਅਲੰਕਾਰਕ ਸ਼ਿੰਗਾਰ ਦਾ ਸੰਬੰਧ ਹੈ, ਵਾਰਕਾਰਾਂ ਦਾ ਪਿਆਰਾ ਅਲੰਕਾਰ ਦ੍ਰਿਸ਼ਟਾਂਤ ਜਾਂ ਉਤਪ੍ਰੇਖਿਆ ਆਦਿ ਹੈ। ਅਜੇਹੇ ਅਲੰਕਾਰਾਂ ਦੇ ਮੋਤੀ ਸਜਾ ਕੇ ਉਸ ਆਪਣੀ ਕਥਨੀ ਨੂੰ ਪ੍ਰਭਾਵਸ਼ਾਲੀ ਬਣਾਉਣ ਦਾ ਜਤਨ ਕੀਤਾ ਹੈ।

ਕਵੀ ਨੇ ਵਾਰ ਵਿਚ ਨਾਇਕ ਤੇ ਪ੍ਰਤਿਨਾਇਕ—ਰਾਮ ਤੇ ਰਾਵਣ—ਦੋਹਾਂ ਦੀਆਂ ਚੜ੍ਹਤਲਾਂ ਨੂੰ ਜ਼ੋਰ ਨਾਲ ਬਿਆਨ ਕੀਤਾ ਹੈ। ਮਿਸਾਲ ਲਈ 54 ਨੰਬਰ ਪਉੜੀ ਵਿਚ ਰਾਵਣ ਦੀ ਚੜ੍ਹਾਈ ਦੱਸੀ ਹੈ ਤਾਂ ਉਹ ਵੀ ਪੂਰੇ ਠਾਠ ਵਾਲੀ ਹੈ। ਜਿਥੇ ਕਿਧਰੇ ਕਲਪਨਾ ਸ਼ਕਤੀ ਦਾ ਰੰਗ ਦਿਖਾਇਆ ਹੈ, ਉਥੇ ਵੀ ਕਵੀ ਕਾਫ਼ੀ ਸਫਲ ਰਿਹਾ ਹੈ। ਮਿਸਾਲ ਲਈ ਕੁੰਭਕਰਨ ਨੂੰ ਜਗਾਉਣ ਲਈ ਰਾਵਣ ਕੀ-ਕੀ ਉਪਰਾਲੇ ਕਰਦਾ ਹੈ, ਕਵੀ ਦੱਸਦਾ ਹੈ:

ਦਹਿਸਿਰ ਚਾੜ੍ਹੇ ਦੂਸਰੀ ਕੁੰਭਕਰਨ ਗਾਵਨ।
ਉਹ ਪਵਣ ਚਲਾਵੈ ਨਾਸਕਾ, ਕੋ ਮਿਲੈ ਨ ਆਵਨ।
ਉਡਨ ਵਾਂਗੂੰ ਗੁੱਡੀਆਂ, ਗਗਨਾਂ ਨੂੰ ਜਾਵਨ।
ਦੋ ਲੱਖ ਜੋੜੇ ਛੈਣਿਆਂ, ਲੱਖ ਢੋਲ ਵਜਾਵਨ।
ਜਾਣੇ ਕਰਨ ਕਹਾਣੀਆਂ, ਸੁਖ ਨੀਂਦਰ ਪਾਵਨ।
ਸੀਨੇ ਉਪਰ ਹਾਥੀਆਂ, ਲਗੇ ਦਉੜਾਵਨ।
ਲੂਣ ਕਈ ਮਣ ਪੇਲਕੇ ਵਿਚ ਅਖੀਂ ਘੁਸਾਵਨ।
ਪਾਸਾ ਨ ਫੇਰੇ ਕੁੰਭਕਰਨ, ਲੱਖ ਕਰਨ ਉਪਾਵਨ॥੮੨॥

ਬੋਲੀ ਜ਼ੋਰਦਾਰ ਨਾ ਹੋਵੇ, ਵਾਰ ਗਰਜਵੀਂ ਨਹੀਂ ਬਣਦੀ। ਸਾਕਾ ਭਾਵੇਂ ਕਿਤਨਾ ਮਹਾਨ ਹੋਵੇ, ਕਵੀ ਦੀ ਬੋਲੀ ਤੇ ਸ਼ੈਲੀ ਉਸ ਨੂੰ ਹੋਰ ਵਧੇਰੇ ਮਹਾਨ ਬਣਾ ਕੇ ਪਾਠਕਾਂ ਵਿਚ ਬੀਰਤਾ ਜਗਾ ਸਕਦੀ ਹੈ। ਜਵਾਹਰ ਸਿੰਘ ਆਪਣੇ ਵੱਲੋਂ ਕਸਰ ਨਹੀਂ ਛੱਡਦਾ, ਚੂੰਕਿ ਇਹ ਵਰਣਨ 80-80 ਪਉੜੀਆਂ ਵਿਚ ਜ਼ਰਾ ਲੰਮੇਰਾ ਹੋ ਗਿਆ, ਇਸ ਲਈ ਇਸ ਦਾ ਉਤਨਾ ਬੱਝਵਾਂ ਪ੍ਰਭਾਵ ਦਿਖਾਈ ਨਹੀਂ ਦਿੰਦਾ। ਫਿਰ ਵੀ ਕਵੀ ਜੰਗੀ ਮੁਕਾਬਲਿਆਂ ਵਿਚ ਟਾਕਰੇ ਦਾ ਦ੍ਰਿਸ਼ ਬੰਨ੍ਹ ਕੇ ਕੁਝ ਨਾ ਕੁਝ ਰੰਗ ਬੰਨ੍ਹ ਹੀ ਜਾਂਦਾ ਹੈ। ਬਹੁਤੇ ਵੇਰਵੇ ਵਿਚ ਨਾ ਜਾ ਕੇ ਹੁਣ ਅਸੀਂ ਪਾਠਕਾਂ ਦੀ ਪਰਖ 'ਤੇ ਛੱਡਦੇ ਹੋਏ ਅੱਗੇ ਇਸ ਵਾਰ ਦਾ ਪਾਠ ਦੇਂਦੇ ਹਾਂ।

## ਵਾਰ ਸ੍ਰੀ ਰਾਮ ਜੀ ਕੀ

.....ਵਰ ਲਹੇ ਸਭ ਦਾਨ ਮੁਰਾਰੀ॥੨॥

ਲੰਕਾ ਦਹਿਸਿਰ ਪਾਤਸ਼ਾਹ ਰਾਜਾਛਤ੍ਰ ਪਤਿ।
ਤਉ ਲੀਓਸੁ ਸਾਰੀ ਪ੍ਰਿਥਮੀ ਕੜਾਹੇ ਘਤਿ।

ਭਗਤਿ ਗਿਆਨ ਮੰਦੋਦਰੀ ਉਠ ਦੇਵੇ ਸੁਮੱਤ।
ਪਾਪ ਬਿਨਾਸੈ ਮਾਣਸਾ ਦ੍ਰਿੜ੍ਹਾਈਐ ਸਤ।
ਰਾਵਣ ਡਰੈ ਨ ਕਾਲ ਤੇ ਉਠਾਈਓਸੁ ਅਤ ॥੩॥

ਰਾਵਣ ਨੋ ਹੰਕਾਰ ਨ ਡਰੇ ਡਰਾਇਆ।
ਤਾਇਉਸੁ ਸਭ ਸੰਸਾਰ ਲੈ ਕੁਠਾਲੀ ਪਾਇਕੈ।
ਡੰਡ ਲੈਂਦਾ ਮਾਰ ਬ੍ਰਹਿਮਣਾਂ ਬਹੁਤ ਖਪਾਇਕੈ।
ਨਿਤ ਉਠ ਕਰਨ ਪੁਕਾਰ ਰਿਖੀਸਰ ਦੇਵਤੇ।
ਗਿਰਧਰ ਭਗਤ ਉਧਾਰ ਸੰਤਾਂ ਦੇ ਕਾਰਨੇ।
ਹੋਇਆ ਰਾਮ ਅਵਤਾਰ ਦਸਰਥ ਦੇ ਜੰਮਿਆ।
ਰਾਖਸ਼ ਮਾਰੇ ਆਪ ਉਸ ਏਹੋ ਕੰਮਿਆ ॥੪॥

ਦਸਰਥ ਕਰੈ ਵਧਾਈਆਂ ਰਘੁਪਤਿ ਜੰਮਿਆ।
ਭੇਰੀਂ ਧਰੀਆਂ ਦੁਆਰ ਹੋਈਆਂ ਸਦੀਆਂ।
ਗਊਆਂ ਸਹੰਸ੍ਰ ਦੁਆਈ, ਘਰੈ ਬ੍ਰਾਹਮਣਾਂ।
ਮਨਸਾ ਜਗਤ ਪੁਜਾਈਆ, ਕਰਕੇ ਦਾਨ ਪੁੰਨ।
ਹਿਤ ਚਿਤ ਲਗਾ ਭਾਈਆ, ਰਾਮ ਲਛਮਣ।
ਤਿਨਾਂ ਧੰਨ ਕਮਾਈਆਂ, ਜੋ ਸਰਣੀਂ ਆ ਪਏ ॥੫॥

ਵਿਸ਼ਵਾਮਿਤ੍ਰ ਜਗ ਪੁਕਾਰੇ ਆਗੈ ਦਸ਼ਰਥੈ।
ਕੇਤੇ ਜਗ ਵਿਗਾੜੇ ਦੈਂਤਾਂ ਮਾਰ ਕੈ।
ਪ੍ਰਿਥਮੀ ਕੌਣ ਉਸਾਰੈ ਬਾਝ ਅਵਤਾਰਿਆ।
ਰਘੁਪਤਿ ਦੈਂਤ ਸੰਘਾਰੇ ਮੈਨੋ ਸੰਗ ਦੇਇ ॥੬॥

ਦਸਰਥ ਰਾਮ ਚਲਾਇਆ ਸੰਗਿ ਲਛਮਣ ਦੇਇ।
ਵਿਸ਼ਵਾਮਿਤ੍ਰ ਸਿਧਾਇਆ ਉਤੇ ਮਾਲਵੇਇ।
ਲੈ ਵਿਚ ਜੰਗਲ ਆਇਆ ਜਿਥੇ ਤਾਰਕਾ।
ਨਾਰਦ ਡੌਰੂ ਵਾਇਆ, ਉਠੀ ਰਾਖਸ਼ੀ।
ਉਸ ਸਾਗਰ ਜੇਵਡ ਛਾਇਆ ਵਾਤ[1] ਪਸਾਰਿਆ।
ਰਘੁਪਤਿ ਬਾਣ ਚਲਾਇਆ ਲਗਾਂ ਰਾਕਸ਼ੀਂ।
ਬਣਤਣ ਜੰਗਲ ਸਾਇਆ, ਢਠੀ ਸਿਰੇ ਭਾਰੁ।
ਚਹੁੰ ਜੋਜਨ ਪਰਛਾਇਆ, ਲੋਥੇ ਮਲਿਆ।
ਫਿਰ ਮਰੀਚ ਨਸਾਇਆ, ਤੀਰੈ ਫਟ ਕੈ।
ਦੋ ਲਖ ਦੈਂਤ ਖਪਾਇਆ, ਬਾਣਾਂ ਮਾਰਿਆ।
ਤਾਂ ਫੇਰ ਜੱਗ ਰਚਾਇਆ ਸਗਲ ਤਪਸੀਆਂ ॥੭॥

ਕੀਤਾ ਜਨਕ ਸਵਅੰਬਰ ਕਾਰਨ ਪੁਤ੍ਰੀ।
ਧਨੁਖ ਧਰਿਆ ਵਿਚ ਜੇਤਰ, ਭੋਲੇ ਨਾਥ ਦਾ।

1. ਮੂੰਹ।

ਕਰਕੇ ਰਾਮ ਅਡੰਬਰ ਪਕੜਿਆ ਆਣ ਥਾ।
ਲੈ ਹਥ ਵਿਚ ਸਮਾਲ ਕਧਾ ਦਿਤੀਆਂ।
ਧਰਤ ਕੰਬੇ ਅੰਬਰ, ਪਈ ਹੁਲਹੁਲੀ।
ਕੇਸਰ ਤੇ ਬਹੁ ਅੰਬਰ ਪਵੇ ਕਟੋਰੀਏ।
ਧੰਨ ਧੰਨ ਬਾਹਰ ਅੰਦਰਿ ਹੋਈ ਰਾਮਨੋ॥੮॥

ਸੀਤਾ ਲੈ ਘਰ ਚਲਿਆ ਘਰਿ ਰਾਮ ਸੁਹੇਲਾ।
ਅਗੋਂ ਆਇਆ ਪਰਸੁਰਾਮ ਅਤਿ ਗਰਬ ਗਹੇਲਾ।
ਮੱਲ ਖੜੋਤਾ ਰਾਹਿ ਨੂੰ ਅਵਤਾਰ ਮੇਲਾ।
ਸਾਈਂ ਚਲਿਤ੍ਰ ਖੇਡਦਾ, ਆਪ ਰਹ ਅਕੇਲਾ।
ਓੜਕ ਮੰਤ੍ਰ ਲੈ ਗਇਆ, ਗੁਰ ਪਾਸੋਂ ਚੇਲਾ॥੯॥

ਟਿੱਕਾ ਮਿਲਦਾ ਰਾਮ ਨੂੰ ਜਗ ਗੱਲਾਂ ਟੁਰੀਆਂ।
ਮਕਰ ਕਕੇਈ ਚਾਇਆ, ਰਗੜੇਂਦੀ ਖੁਰੀਆਂ।
ਹੱਥੇ ਸਕਰ ਦਸਣੀ ਕੇ ਛਰਕਣ ਛੁਰੀਆਂ।
ਜਿਤ ਕਿਤ ਖਤਾ ਦਿਖਾਵਣਾ ਮਤਰੇਈਆਂ ਬੁਰੀਆਂ॥੧੦॥

ਕਾਰਨ ਵੱਡਾ ਚਾਲਾਕੀ ਤਾਂ ਕਕੇਹੀ ਕਮਾਨਾ।
ਦਸਰਥ ਭੋਲਾ ਭਾਲਾ, ਕੁਝ ਨਾ ਸਮਝਦਾ।
ਕੀਤਾ ਨ ਸੰਭਾਲਾ, ਨਾਰ ਭੁਲਾਇਆ।
ਆਪੂੰ ਮੂੰਹੋਂ ਮਿਠੀ, ਆਪੇ ਕਢਿਓਸੁ।
ਚਉਦਹਿ ਬਰਖ ਨਿਕਾਲਾ, ਮਿਲਿਆ ਰਾਮ ਨੂੰ॥੧੧॥

ਦਸਰਥ ਸਵਰਗ ਸਿਧਾਇਆ, ਰਾਜਾ ਖੜਗਧਾਰੀ।
ਸੂਰਜ ਗ੍ਰਹਿਣ ਗਿਰਾਸਿਆ, ਜਗ ਪਈ ਅੰਧਿਆਰੀ।
ਦੀਪਕ ਰਾਗ ਅਲਾਪੀਐ ਅਲਾਹੁਣ ਨਾਰੀ।
ਧ੍ਰਹਿ ਧ੍ਰਹਿ ਪਿੱਟਣ ਨਾਰੀਆਂ, ਸਭ ਸੁਖ ਚਿਤਾਰੀ।
ਚੰਬਕ ਵਰਣ ਅਨੂਪ ਦੇਹਿ, ਚੱਟਿਓ ਨੇ ਸਾਰੀ।
ਜਿਉਂ ਕਰ ਚਾਦਰ ਬਾਫਤੇ ਰੰਗੋ ਲਿਲਾਰੀ।
ਨਹੁੰ ਵਗਨ ਜਿਉਂ ਨਿਸਤਰਾਂ ਰੱਤ ਕੱਢਨ ਕਾਰੀ।
ਮੋਤੀ ਧਰਤ ਲਤਾੜੀਏ ਜਿਉਂ ਖੇਤ ਜੁਆਰੀ।
ਝੂਠੀ ਦੁਨੀਆਂ ਝੂਠ ਜਗ, ਸਭ ਝੂਠ ਧਸਾਰੀ।
ਜੋ ਆਇਆ ਸੋ ਚਲਸੀ ਆਪੁ ਆਪਣੀ ਵਾਰੀ॥੧੨॥

ਮਿਲਕੇ ਨਾਲਿ ਭਿਰਾਵਾਂ, ਵਿਦਿਆ ਹੋਇਆ।
ਡੋਲੀ ਪਾਈਅਸੁ ਮਾਮਾ; ਘਰਿ ਨੋ ਚਲਿਆ।
ਤਜਿਓ ਸਭੋ ਰਾਜ, ਵਾਂਗ ਤਪੱਸੀਆਂ।
ਧਰ ਕੇ ਤ੍ਰਖਰ ਖੜਾਵਾਂ, ਪੁਛੈ ਮਸਲਤਾਂ।
ਕੀਤਾ ਪਿੰਡ ਗਿਰਾਵਾਂ, ਧੰਨ ਧੰਨ ਭਰਥ ਨੂੰ॥੧੩॥

ਰਘੁਪਤਿ ਲਛਮਨ ਜਾਨਕੀ, ਹੋਏ ਬਨਬਾਸੀ।
ਜਟਾਂ ਰਖਾਈਆਂ ਰਾਮਚੰਦ, ਵਾਂਗੂੰ ਸੰਨਿਆਸੀ।
ਇਸਥਿਰ ਥਾਨ ਨ ਸੌਂਵਦੇ, ਦਿਨ ਰੈਨ ਉਦਾਸੀ।
ਨੇੜੇ ਬੈਠਾ ਦਹਿਸਿਰੇ, ਆਇਆ ਕਾਲ ਬਿਨਾਸੀ॥੧੪॥

ਅਪਛਰਾ ਬਨੀ ਸੂਪਨਖਾਂ, ਕਰ ਕਾਰਨ ਚਾਲਾਂ।
ਆਖੇ ਰਾਜੇ ਰਾਮ ਨੂੰ; ਸੁਨ ਰਾਉ ਛਤਾਲਾ।
ਮੈਨੂੰ ਤੂੰ ਕਰ ਇਸਤ੍ਰੀ, ਤਕ ਜੋਬਨ ਬਾਲਾ।
ਤੈਨੂੰ ਹੋਰ ਕਿਆ ਲੋੜੀਏ; ਜਿਸ ਰਾਵਣ ਸਾਲਾ।
ਰਘੁਪਤਿ ਕਹੈ, 'ਸੂਪਨਖਾਂ' ਇਹ ਗੱਲ ਨ ਮੰਨਾਂ।
ਸਹੰਸ ਕਸਾਲੇ ਮਾਨਸਾਂ, ਜਿਨ੍ਹਾਂ ਦੋ ਰੰਨਾਂ।
ਰੂਪ ਵਟਾਇਆ ਰਾਖਸੀ, ਬਨਿ ਆਈ ਥੰਨਾ।
ਪਲਕਾਂ ਉਤੋਂ ਜਾਨਕੀ ਮੂੰਹ ਕਰਦੀ ਵੰਨਾ।
ਲਛਮਣ ਨੱਕ ਉਤਾਰਿਓਸੁ, ਸੁਣ ਦੋਨੋਂ ਕੰਨਾਂ॥੧੫॥

ਬਿਰਥਾ ਆਖ ਸੁਣਾਈ ਸਭ ਸੂਪਨਖਾਂ।
ਮੈਂ ਬੇਤਕਸੀਰ ਮਰਾਈਂ, ਰਾਜੇ ਰਾਮਚੰਦ।
ਮੰਨੇ ਨ ਦੁਹਾਈ, ਰਾਵਣਰਾਇ ਦੀ।
ਖਰ ਤੇ ਦੂਖਣ ਭਾਈ, ਉਠੇ ਕ੍ਰੋਧ ਕਰਿ।
ਦੈਂਤਾਂ ਕੀਤੀ ਧਾਈ, ਉਤੇ ਰਾਮ ਦੇ॥੧੬॥

ਖਰ ਦੂਖਨ ਰਨ ਰਹੈ, ਕਹਾਈ ਖਾਂਦੇ।
ਲਛਮਣ ਉਤੇ ਰਾਮਚੰਦ, ਛਿਕ ਬਾਣ ਚਲਾਂਦੇ।
ਉਗਨ ਵਾਂਗੂੰ ਉਡ ਗਣਾਂ, ਵਿੱਜ ਜਿਉਂ ਕੁਰਲਾਂਦੇ।
ਰਾਖਸ਼ ਮਾਰੇ ਰਣ ਕੁਛ ਕਹਿਆ ਨ ਵਾਂਦੇ॥੧੭॥

ਲੰਕਾ ਗਈ ਸੂਪਨਖਾਂ, ਫਰਯਾਦ ਕਰੈ ਕਹਾਈਆਂ[1]।
ਰਾਮ ਅਤੇ ਲਛਮਣ ਜਗ ਅੰਦਰ ਧੁੰਮਾਂ ਪਾਈਆਂ।
ਖਰ ਦੂਖਨ ਨ ਰਹੇ, ਸਭ ਸੈਨਾ ਮਾਰਿ ਖਪਾਈਆਂ।
ਨੱਕ ਹਮਰਾ ਵਢਿਓਸੁ ਲਖ ਦੇ ਰਹੀ ਦੁਹਾਈਆਂ।
ਸੀਤਾ ਰਾਮ ਦੀ ਇਸਤ੍ਰੀ, ਹੱਸ ਹੱਸ ਕਰੇ ਵਡਿਆਈਆਂ।
ਸੂਰਤਿ ਤਿਸ ਦੀ ਕਿਆ ਕਹਾਂ, ਧੰਨ ਸਿਰਜਨਹਾਰੇ ਸਾਈਆਂ॥੧੮॥

ਰਾਵਣ ਰਥ ਪਿੜਾਇਆ, ਉਤੈ ਗੋਧੁਮ ਮੈ।
ਸੋਨੇ ਮ੍ਰਿਗ ਬਣਾਇਆ, ਦੈਂਤ ਮਰੀਚ ਨੂੰ।
ਸੀਤਾ ਨੂੰ ਭੁਲਾਇਆ, ਫੁੱਲ ਚੁਣੰਦਿਆਂ।
ਸੀਤਾ ਰਾਮ ਚਲਾਇਆ, ਉਤੈ ਮ੍ਰਿਗ ਦੇ।
ਮ੍ਰਿਗੇ ਕੂਕ ਸੁਣਾਇਆ, ਭਾਈ ਲਛਮਣਾ।

1. ਹਾਹਾਕਾਰ।

ਲਛਮਣ ਜਿਉਂ ਕਿਉਂ ਧਾਇਆ, ਸੀਤਾ ਘੱਲਿਆ।
ਸੀਤਾ ਲੈਂਦੋ ਆਇਆ, ਦਸਸਿਰ ਵੰਗਲੀ[1] ॥੧੯॥

ਆਇਆ ਜਟਾਉਰ ਜੁਟਿਓ ਤੇ ਜੁਝੇ।
ਰਾਵਣ ਨੋ ਕਰ ਕਟਾਰੀ ਤਿਉਂ ਉਸ ਦੇ ਹਥੋਂ।
ਧਨੁਖ ਕਿਤੇ ਵਲ ਤ੍ਰੁਟਾ ਤਰੰਗਸ ਕਿਤ ਵਲ।
ਓੜਕ ਰਾਵਣ, ਥਕਾ ਜਟਾਉਰ ਸੁਵਾਇਆ ॥੨੦॥

ਰਾਵਣ ਲਕੋਂ ਕੱਢਿਆ, ਸੁਰਾਵਾ ਖੰਨਾ।
ਉਹ ਕ੍ਰਿਪਾ ਭੋਲੇ ਨਾਥ ਦੀ, ਸੁ ਧਾਇਆ ਖੰਨਾ।
ਜਟਾਉਰ ਜਿਉਂ ਕਿਉਂ ਹਾਰਿਆ, ਕਰ ਲਾਖ ਜਤੰਨਾ।
ਜਟਾਉਰ ਪੁਕਾਰੇ 'ਰਾਮ ਰਾਮ' ਭਉ ਕਰੇ ਕਰੰਨਾ ॥੨੧॥

ਸੀਤਾ ਲੰਕਾ ਵਿਚ ਆਹਾ ਅਸ਼ੋਕ ਬਨ।
ਅੰਨ ਨ ਪਾਣੀ ਖਾਵੈ ਕਬਹੂੰ ਰਾਤ ਦਿਨ।
ਜਤ ਕਤ ਸੰਗ ਸਹਾਈ, ਗਿਰਧਰ ਤੂ ਕਰੀ।
ਹੋਈ ਅਵੱਗਿਆ ਕਾਈ, ਫਿਰ ਤੂੰ ਬਖਸ਼ ਲੈ।
ਮੈਂ ਤੇਰੀ ਸਰਨ ਆਈ, ਰਘੁਪਤਿ ਰਾਮ ਜੀ ॥੨੨॥

ਰਘੁਪਤਿ ਆਖੇ ਲਛਮਣੈ, ਕਿਆ ਕੀਜੈ ਭਾਈ।
ਬਾਤ ਅਸਾਡੇ ਹੋਈਆ, ਜੋ ਹੋਣੀ ਸੋ ਹੋਈ।
ਝਖੜ ਬਾਗ ਉਜਾੜਿਆ, ਫਲ ਰਹਿਆ ਨ ਕਾਈ।
ਜੀਉ ਨਕੱਥਾ ਦੇਹੁ ਤੇ ਕੁਛ ਕਹਿਆ ਨ ਜਾਈ।
ਸੀਤਾ ਲਗੈ ਜਿਤ ਹਥਿ ਕੰਮ ਕੀਜੈ ਭਾਈ ॥੨੩॥

ਰਘੁਪਤਿ ਸੀਤਾ ਬਾਹਰਾ, ਮੁਖ ਅੰਨ ਨ ਪਾਏ।
ਵਰਖਾ ਵਰਖੈ ਨੇਤ੍ਰੀਂ, ਨਿਤ ਨੀਰ ਢੁਰਾਏ।
ਆਪਿ ਉਸਾਰੇ ਮੰਦਰਾਂ, ਫਿਰ ਆਪੇ ਢਾਏ।
ਮਹਿਮਾ ਪਾਰਬ੍ਰਹਿਮ ਕੀ ਕੁਛ ਲਖੀ ਨ ਜਾਏ।
ਤਾਂ ਰਘੁਪਤਿ ਲਛਮਣ ਢੂੰਡਦੇ ਕੰਧਰਾ ਆਇ ॥੨੪॥

ਖ਼ਬਰਾਂ ਹੋਈਆਂ ਬਾਂਦਰਾਂ, ਸਭ ਮਿਲੇ ਅਕੱਠੇ।
ਆਏ ਕੋਈ ਦੋ ਜਣੇ, ਸੂਰੇ ਅਤ ਮੱਠੇ।
ਪੁੱਛਦੇ ਨੀ ਸੁਗ੍ਰੀਵ ਨੂੰ, ਬੋਲੰਦੇ ਮਿੱਠੇ।
ਆਪ ਆਏ ਕਰਤਾਰ ਜੀ, ਕੇ ਬਾਲੀ ਪੱਠੇ।
ਕਿਥੇ ਜਾਵਨ ਜਗ ਵਿਖੇ, ਘਰ ਬਾਬੂ ਨੱਠੇ।
ਉਠ ਸੁਗ੍ਰੀਵ ਹਨੂਵੰਤ, ਆਇ ਪੈਰੀਂ ਢੱਠੇ ॥੨੫॥

ਸੁਗ੍ਰੀਵ ਕਰੇ ਪੁਕਾਰ, ਅੱਗੇ ਰਾਮ ਦੇ।
ਬਲੀ ਵਡਾ ਹੁਤਾ ਭਾਈ, ਸੁਗ੍ਰੀਵ ਕਾ ਤਾਰਕਾ।

---

1. ਝੋਲੀ।

ਪੀਕ ਲੈਂਦਾ ਨਾਂ ਮੈਂਡੀ ਤਾਰ ਕੀਤਿਯੁਸੁ ਇਸਤ੍ਰੀ।
ਦੇਸ ਲਇਓਸੁ ਸਾਰਾ ਮੈਨੂੰ ਕੱਢ ਕੈ।
ਇਹੁ ਮੇਰੀ ਕਰਤ ਕਾਰਾਂ ਫਿਰ ਤੂੰ ਹੁਕਮ ਕਰ ॥੨੬॥

ਸੁਗ੍ਰੀਵ ਆਇਆ ਬਾਲੀ ਦੇ ਕਰ ਚੰਗ ਚੰਗਾਲਾ[1]।
ਨਿਕਾ ਥਾ ਬਾਲੀ ਮਹਾਂਬਲੀ ਕਰਤੇ ਜੁੱਧ ਮੱਲਾ।
ਰਘੁਪਤਿ ਲੀਤਾ ਤਰਕਸ਼ਿ, ਤ੍ਰਿਖਾ ਖਪਰਾਲਾ।
ਬਾਲੀ ਦੇ ਤਨ ਲਾਇਓਸੁ, ਖਾਹੀਆ ਹੀਆਲਾ।
ਗਿੜਿਆ ਉਤੇ ਧਰਤ ਦੇ, ਕਹੁ ਕਿਤ ਮਸਾਲਾ।
ਜਾਨੁ ਧਤੂਰਾ ਚਾੜ੍ਹਿਕੈ, ਸੁੱਤਾ ਮਤਵਾਲਾ ॥੨੭॥

ਆਗਿਆ ਹੋਈ ਬਾਂਦਰਾਂ, ਸੀਤਾ ਭਾਲਨ ਚਲੈ।
ਕੋਈ ਪੂਰਬ ਕੋਈ ਪੱਛਮ ਜੋ ਉਤਰ ਘੱਲੇ।
ਜੋਜਨ ਸਹੰਸ ਪ੍ਰਿਥਮੀ, ਪੰਧ ਕਰਨ ਸੁਵੱਲੇ।
ਲਸ਼ਕਰ ਚਾੜ੍ਹੇ ਰਾਮਚੰਦ, ਆਈ ਤਰਥੱਲੇ ॥੨੮॥

ਹਨੁਵੰਤ ਮਿਲਿਆ ਮੰਦ੍ਰਾਂ, ਲੰਕਾ ਤੇ ਚੜ੍ਹਿਆ।
ਓਸ ਦੈ ਛਾਲ ਧਮਾਲ ਇਕ ਪਰਬਤ ਗਿੜਿਆ।
ਪਰਬਤ ਜ਼ੋਰ ਨ ਝੱਲਿਆ, ਜਾ ਧਰਤੀ ਵੜਿਆ।
ਜਿਉਂ ਕਰ ਬਾਵਨ ਬਲਿ ਪਾਤਾਲੇ ਖੜਿਆ।
ਹਨੁਵੰਤ ਸਾਗਰ ਟੱਪਿਆ, ਜਾ ਲੰਕਾ ਵੜਿਆ।
ਧੰਨ ਧੰਨ ਆਖਣ ਦੇਵਤੇ, ਜਸ ਮੰਗਲ ਪੜ੍ਹਿਆ ॥੨੯॥

ਹਨੁਵੰਤ ਆਖੇ ਜਾਨਕੀ, ਸੁਨ ਸੀਤਾ ਰਾਣੀ।
ਰਘੁਪਤਿ ਦਿਤਾ ਮੁੰਦ੍ਰਾ, ਤੁਧਨੋ ਨੀਸਾਣੀ।
ਮੁੱਦਤ ਰਹਿੰਦੀ ਰਹਿੰਦਿਆਂ, ਥੋੜੀ ਬਹੁਤ ਵਿਹਾਣੀ।
ਮੈਂ ਦਹਿਸਿਰ ਦੈਂਤ ਸੰਘਾਰਣਾ, ਸਭ ਕੋ ਮੁਖ ਪਾਣੀ।
ਮੈਂ ਭੋਜਨ ਨ ਰੁਚਈ ਨ ਚੁਲੀ ਪਾਣੀ ॥੩੦॥

ਸੀਤਾ ਅਗੇ ਹਨੁਵੰਤ ਜੀ, ਕਹਿ ਹਾਲ ਸੁਣਾਵੈ।
ਚੌਂਕੀ ਮੇਰੀ ਜੋਗਨੀ, ਮਤ ਲਖ ਏਹੁ ਪਾਵੈ।
ਜਿਉਂ ਜਲ ਬਾਝੋਂ ਮਛਲੀ, ਤੜਫੰਦਿਆਂ ਜਾਵੈ।
ਚਾਤ੍ਰਿਕ ਬੋਲੇ ਪੀਉ ਪੀਉ, ਦੇਹ ਜੀਉ ਖਪਾਵੈ।
ਦੇਹ ਬਿਯੋਗੀਂ ਦਧਯਾ, ਦਿਨ ਰੈਨ ਸੰਤਾਵੈ।
ਡਾਰ ਵਿਛੁੰਨੀ ਕੂੰਜ ਜਿਉਂ, ਸੀਤਾ ਕੁਰਲਾਵੈ ॥੩੧॥

ਹਨੁਵੰਤ ਆਖੈ ਜਾਨਕੀ, ਸੁਨ ਸੀਤਾ ਮਾਵਾਂ!
ਆਗਿਆ ਨਾਹੀ ਰਾਮ ਦੀ, ਨਹੀਂ ਕਰ ਦਿਖਲਾਵਾਂ।
ਮਾਰਾਂ ਦਹਿਸਿਰ ਮੰਡਲੀ, ਸਭ ਦੈਂਤ ਖਪਾਵਾਂ।

---
1. ਕੂਕ ਪੁਕਾਰ।

ਲੰਕਾ ਮੁੱਢੋਂ ਪੁਟਕੇ, ਵਿਚ ਸਾਗਰ ਪਾਵਾਂ।
ਕੰਧੇ ਚਾੜ੍ਹਾਂ ਤੁਧਨੂੰ, ਖੜਿ ਰਾਮ ਮਿਲਾਵਾਂ।
ਆਗਿਆ ਦੇਵੋ ਜਾਨਕੀ, ਕਛੁ ਬਨ ਤ੍ਰਿਣ ਖਾਵਾਂ॥੩੨॥

ਹਨੁਵੰਤ ਬਾਗੁ ਲੈ ਪੁਟਿਆ, ਲੈ ਕਰਿ ਆਗਿਆ।
ਰੁੱਖ ਜੜ੍ਹਾਂ ਥੀਂ ਪੁਟੇ, ਵਾਂਗੂ ਮੂਲੀਆਂ।
ਸੁੰਦਰ ਮੰਦਰ ਪੁਟੇ, ਕੰਧਾਂ ਢਾਹ ਕੈ।
ਮਹਿਲ ਕੀਤੇ ਵਟੁ ਵਟੇ, ਧੂੜ ਧੁਮਾਈਅਸੁ।
ਭਰੇ ਕਲਾਵੇ ਸੁਟੇ, ਅੰਬਰ ਸਾਮ੍ਹਣੇ।
ਕੁਛ ਮਾਰੇ ਕੁਛ ਫਟੇ, ਰਾਖੇ ਬਾਗ ਦੇ॥੩੩॥

ਕੂਕੇ ਆਗੇ ਦਹਿਸਿਰੇ, ਜੋ ਮਾਰੇ ਨੱਠੇ।
ਬਾਂਦਰ ਬਾਗ ਉਜਾੜਿਆ, ਸਭ ਦਾਨੋਂ ਕੁੱਠੇ।
ਜਿਥੈ ਬੋਲਣ ਬੁਲਬੁਲਾਂ, ਆਇ ਘੁੱਗੂ ਵੁੱਠੇ।
ਦਹਿਸਿਰ ਚਾਲਾ ਚਾਇਆ, ਜਗ ਗੌਧੁਮ[1] ਉਠੇ॥੩੪॥

ਸੁਣ ਕੈ ਕੂਕ ਪੁਕਾਰਾਂ, ਰਾਵਣ ਵਟਿਆ।
ਵੀਹਾਂ ਚਾਰ ਹਜ਼ਾਰਾਂ, ਲਸ਼ਕਰ ਚਾੜ੍ਹਿਆ।
ਉਠੀਆਂ ਧੂੜ ਗੁਬਾਰਾਂ, ਸੂਰਜ ਛਾਇਆ।
ਆਇ ਬੰਧ ਕਤਾਰਾਂ, ਦਾਨੋ ਸਾਹਮਣੇ।
ਹਨੁਵੰਤ ਕਰੈ ਭਭਕਾਰਾ, ਮਾਰੇ ਚਾਂਗੁਰਾਂ।
ਕਰਦਾ ਦੁੰਬ[2] ਭਵਾਰਾ, ਵਾਗੂੰ ਸ਼ੇਸ਼ਨਾਗ।
ਕੇਤੇ ਦੈਂਤ ਸੰਘਾਰੇ, ਸੂਰੇ ਰਣ ਰਹੇ॥੩੫॥

ਰਾਵਣ ਧੂ ਪੁਤ੍ਰ ਨੂੰ ਚਾੜ੍ਹਿਆ, ਸੰਗ ਦੈਂਤ ਅਮਿੱਤੇ।
ਜੋਧੇ ਚੁਣ ਕੇ ਖਿਜਮਤਾਂ, ਨਉਂ ਲੱਖ ਸੰਗਿ ਕਿੱਤੇ।
ਫੇਰ ਨ ਲੰਕਾ ਆਵਣਾ, ਬਿਨ ਬਾਂਦਰ ਜਿੱਤੇ।
ਨਹੀਂ ਤਾਂ ਗਰਦਨ ਮਾਰ ਜਾਂ, ਕਢੇਸਾਂ ਪਿੱਤੇ॥੩੬॥

ਦੋਹਾਂ ਦਲਾਂ ਮੁਕਾਬਲਾ, ਵਿਚ ਨਾਰਦ ਡੌਰੂ ਵਾਇਆ।
ਹਨੁਵੰਤ ਪਰਬਤ ਪੁਟਿਆ, ਦੋ ਹੱਥੀਂ ਪਕੜ ਉਠਾਇਆ।
ਦੈਂਤਾਂ ਉਤੇ ਸੱਟਿਓਸੁ; ਕੁਲ ਦਾਨੋ ਦੈਂਤ ਖਪਾਇਆ।
ਜਿਉਂ ਜਾਲੀ ਚਿੜੀਆਂ ਫਾਥੀਆਂ, ਹੇਠ ਪਰਬਤ ਲਸ਼ਕਰ ਆਇਆ।
ਰਾਵਣ ਸੁੱਤਾ ਇਕ ਰਹਿ ਗਇਆ, ਨਾਰਾਇਣ ਬਚਾਇਆ॥੩੭॥

ਹਨੁਵੰਤ ਦਾਨੋ ਰਣ ਡਹੇ, ਸੂਲ ਭੇਰੀ ਵਾਈਆਂ।
ਦਾਨੋ ਬਾਣ ਚਲਾਇੰਦਾ, ਰਣ ਸਿਲਾ ਚਲਾਈਆਂ।
ਮੱਥੇ ਸੀਨੇ ਟੁਕੜੇ, ਚੁਕਚੂਰ ਕਲਾਈਆਂ।
ਤੀਰਾਂ ਦੀਆਂ ਨਿਸ਼ਾਨੀਆਂ ਵਿਚ ਵਾਰਾਂ ਗਾਈਆਂ॥੩੮॥

1. ਸ਼ੋਰ; 2. ਪੂੰਛ।

ਧਾਈ ਧਾਈ ਆਖੀਐ, ਸੂਲ ਤ੍ਰਾਮ[1] ਬਜਾਇਆ।
ਮੱਲ ਅਖਾੜਾ ਜੋਧਿਆਂ, ਘਮਸਾਣ ਮਚਾਇਆ।
ਓੜਕ ਦਾਨੋ ਹਾਰਿਆ, ਹੱਥ ਬਾਂਦਰ ਆਇਆ।
ਹਨੁਵੰਤ ਕਲਾ ਵੱਢਿਆ, ਵਿਚ ਖੇਤ ਰੁਲਾਇਆ।
ਜਣੁ ਕੁਲਾਲੇ[2] ਚਕ ਥੀਂ, ਕਪਿ ਲੋਟ ਟਿਕਾਇਆ॥੩੯॥

ਇੰਦ੍ਰਜੀਤ ਇਕੱਲਾ ਆਇਆ, ਦੋਨੋ ਰਣ ਡਹੇ।
ਜੰਗ ਆਇਆ ਥਰਥਲੇ, ਜੋਧੇ ਰਣ ਰਹੇ।
ਦੋਵੇਂ ਅਚਲ ਅੱਚਲੇ, ਜੋਰ ਬਰਾਬਰੀ।
ਮਰੇ ਨਾ ਕੋਈ ਸੁਖਾਲਾ, ਸਭ ਵਸ ਕਰ ਰਹੇ॥੪੦॥

ਨਾਰਦ ਡਉਰੂ ਕੁਟੇ ਕਿਲਕਾਰਨ ਜੋਗਨੀ।
ਲੈ ਹੱਥਾਂ ਵਿਚੋਂ ਘੁੱਟੇ, ਦਾਨੋ ਸੈਹਥੀ।
ਫਿਰ ਫਿਰ ਫਾਹੀ ਸੁਟੇ, ਲੈ ਹਨੁਵੰਤ ਨੋ।
ਤਾਂ ਹਨੁਵੰਤ ਆਪੇ ਛੁਟੇ, ਛਾਲੀਂ ਮਾਰਦਾ।
ਉਠ ਦੰਦਾਂ ਵਿਚ ਚੁਟੇ, ਲੈ ਦਾਨੋਂ ਇਉਂ ਕਹੈ—
ਬ੍ਰਹਿਮੇ ਬੇਦ ਨਿਖੁਟੇ, ਜਿਸ ਵਰ ਆਖਿਆ॥੪੧॥

ਬ੍ਰਹਿਮਾ ਆਖੇ, ਮੰਦਰ ਸੁਨੋ ਹਨੁਮਾਨ ਜੀ।
ਲਾਜ ਨ ਲਾਉ ਥਘੰਬ੍ਰ, ਬਚਨ ਨ ਟਾਲ ਤੂੰ।
ਗਰਦਨ ਮੂਲ ਨ ਸੰਬ੍ਰ, ਫਾਹੀ ਫਾਸ ਲੈ।
ਮੈਂ ਮੂ ਜਿਉਂ ਕਿਉਂ ਚੰਬ੍ਰ, ਦੋ ਵਿਚ ਆਇਆ।
ਪਗ ਪਈ ਗਲ ਅੰਦਰ, ਜਿਉਂ ਬਪਾਰੀਆਂ॥੪੨॥

ਹਨੁਵੰਤ ਲੰਕਾ ਆਇਆ, ਫਾਹੀ ਗਲ ਪਈ।
ਬੂਜੋ ਸੇਖ ਫਸਾਇਆ, ਫਾਟੇ ਮਾਰੀਏ।
ਰਾਵਣ ਨੂੰ ਬੰਨ੍ਹਾਇਆ, ਪੂਛਲ ਤਿਸ ਦੀ।
ਤੇਲ ਕਈ ਮਣ ਪਾਇਆ; ਉਤੇ ਡੋਲ੍ਹਿਆ।
ਭੜਕ ਬਸੰਤਰ ਲਾਇਆ, ਹਨੁਵੰਤ ਖੋਲ੍ਹਕੈ।
ਹਨੁਮਾਨ ਦੁੰਬ ਭੁਵਾਇਆ, ਘਰਿ ਘਰਿ ਵਤਿਆ।
ਧੂਆਂ ਰੋਲ ਉਠਾਇਆ, ਅੱਗੀਂ ਲੱਗੀਆਂ।
ਸਾਗਰ ਵਿਚ ਰੁੜ੍ਹਾਇਆ ਸੋਨਾ ਦਾਹ ਕੇ।
ਰਾਵਣ ਸ਼ਹਿਰ ਸੜਾਇਆ, ਹਥੀਂ ਆਪਣੀਂ॥੪੩॥

ਮੂਗੇ ਪਤਣ ਆਇਆ, ਹਨੁਵੰਤ ਸਵੇਰੇ।
ਰਘੁਪਤਿ ਬੀਰ ਬੁਲਾਇਆ, ਬੈਠਾਇਆ ਨੇੜੇ।
ਸਤ ਵਿਚ ਡਿਠੀ ਜਾਨਕੀ ਪਰ ਹਾਲ ਭੁਲੇਰੇ।
ਰੋਵੇ ਚੀਕਾਂ ਮਾਰ ਕੇ; ਰੋ ਹੰਝੂ ਕੇਰੇ।
ਸੀਤਾ ਹੋਈ ਅਰਧ ਜਲ ਵਿਛੋੜੇ ਤੇਰੇ।

---

1. ਧੌਂਸਾ; 2. ਘੁਮਾਰ ਨੇ।

ਮੈਂ ਭੀ ਕੀਤਾ ਕੰਮ ਕੁਝ, ਲਗਾ ਜੋ ਹੱਥ ਮੇਰੇ।
ਰਘੁਪਤਿ ਦੇਵਸ ਥਾਪੀਆਂ, ਹੱਥ ਕੰਢੀਂ[1] ਫੇਰੇ ॥੪੪॥

ਬਿਭੀਖਨ ਆਖੇ ਦਹਿਸਿਰੇ, ਤੂੰ ਸੁਣਿ ਬਦਨੀਤੀ।
ਲੰਕਾ ਪਰਲੋ ਡਿਠੀਆਂ, ਇਕ ਬਾਂਦਰ ਕੀਤੀ।
ਜਾ ਪਉ ਪੈਰੀ ਰਾਮ ਦੀ, ਬਖਸ਼ਾਇ ਖੁਸ਼ੀ ਥੀਂ।
ਲੰਕਾ ਦੇਸ ਨ ਰਹਿਸੀਆ, ਬਾਝੋਂ ਰਾਜ-ਰੀਤੀ ॥੪੫॥

ਰਾਵਣ ਸੁਣ ਕੇ ਕੋਪਿਆ, ਵੱਡਾ ਹੰਕਾਰੀ।
ਤੂੰ ਭੀ ਜਾਉ ਬਿਭੀਛਣਾ, ਰਾਮੈ ਦੀ ਯਾਰੀ।
ਲੰਕਾ ਰੱਖ ਨਾ ਦਿੱਤੀਆ, ਮੇਰੀ ਤਲਵਾਰੀਂ।
ਭਾਈ ਦੇਸੋ ਕੱਢਿਓਸੁ, ਅਧਰਮ ਬਿਚਾਰੀ।
ਲੈ ਕਾਤੀ ਹੱਥ ਆਪਣੇ, ਭੁਜ ਕਟਿ ਉਤਾਰੀ।
ਦਾਈਂ ਜਤ ਕਤ ਮਾਰੀਏ, ਜੁਗ ਛੁੱਟੇ ਸਾਰੀ ॥੪੬॥

ਮੇਲਿ ਕਪਿ ਰਾਮ ਕਟਕ, ਲੰਕਾ ਪਰ ਧਾਇਆ।
ਪ੍ਰਿਥਮੀ ਚਾਰੇ ਚੱਕ, ਲਤਾੜੀ ਲਸ਼ਕਰਾਂ।
ਧਰਤੀ ਧਉਲ ਹਲਾਇਆ, ਥਰ ਥਰ ਕੰਬਦੀ।
ਨੇਤ੍ਰ ਛੋਡੇ, ਢਕ, ਡਰਦਿਆਂ ਸ਼ੇਸ਼ ਨਾਗੁ।
ਕੜਿ ਕੜਿ ਕਰੇ ਪਤਾਲੁ ਲੈ ਓਝਾੜ ਦੀ।
ਸਾਗਰ ਝਲਕੇ ਸੁਕੇ, ਸਭ ਡਰੰਦਿਆਂ।
ਇੰਦ੍ਰਲੋਕ ਹਲ ਹੁਲੀ, ਸਿੰਘਾਸਨ ਕੰਬਿਆ।
ਸੂਰਜ ਝਾਲ ਪਲਕ ਤੇ ਜੈ ਦਰ ਮਉਤ ਦੇ।
ਉਘੜ ਗਈ ਪਲਕ ਮਹਾਂ ਸ਼ਿਵ ਸ਼ੰਕਰੇ।
ਬ੍ਰਹਿਮ ਬੇਦ ਨਾਝਕ, ਪੜੇ, ਜਸ ਰਾਮ ਦਾ।
ਮਾਰਨ ਰਿਛ ਭਭਕ ਪਰਬਤ ਬੋਲਦੇ।
ਬਾਂਦਰ ਕਿਲਕਾਂ ਮਾਰਨ, ਮਾਰਨ ਚਾਂਗਰਾਂ।
ਸਾਰੀ ਮਰੈ ਭੂਝਕ ਬਚਾਈ ਨ ਬਚੈ।
ਦਹਿਸਿਰ ਹੋਈ ਭਲਕ, ਜੋ ਰਘੁਪਤਿ ਆਇਆ ॥੪੭॥

ਰਾਮ ਦਹਿਸਿਰ ਪਰ ਚੜ੍ਹਿਆ, ਸ਼ੁਭ ਮਹੂਰਤੇ।
ਕਾਰਜ ਤੈ ਲਗ ਕਰਿਆ, ਬਾਂਦਰ ਸੇਤ ਨਲ।
ਪਰਬਤ ਲੈ ਖੜਿ ਲਿਖ, ਰਾਮ ਨਾਮ ਸਤਿ ਤੇ।
ਭੋਹ ਵਾਂਙੂ ਤਰ ਜਾਵੈ, ਜੋ ਕੁਛ ਸੁਟਿਆ।
ਤ੍ਰੈ ਦਿਨ ਰਘੁਪਤਿ ਅੜਿਆ, ਪੁਲ ਦੇ ਵਾਸਤੇ।
ਲਿਖਿਆ ਕੋਹਾਂ ਕਰਿਹਾ, ਜੋਜਨ ਸਮਝ ਕੇ।
ਚਾਲੀ ਪ੍ਰਮਾਣ ਧਰਿਆ, ਚੌੜਾ ਚਾਰ ਸੈ।
ਜੋ ਵਿਚ ਬੇਦਾਂ ਪੜ੍ਹਿਆ, ਸੋਈ ਆਖਸਾਂ।
ਦਹਿਸਿਰ ਕੋਟੇ ਵੜਿਆ, ਸੁਣ ਕੇ ਲਸ਼ਕਰਾਂ ॥੪੮॥

---

1. ਪਿੱਠ 'ਤੇ।

ਸਿੰਘ ਸਾਰਨਾ ਵਿਚ ਲਸ਼ਕਰਾਂ, ਜੋ ਸਸੀ ਆਏ।
ਨਜ਼ਰੀ ਪਏ ਬਭੀਛਣੈ, ਲੈ ਬੰਨ੍ਹਿ ਚਲਾਏ।
ਆਗਿਆ ਹੋਵੈ ਸੋ ਕਰਾਂ, ਜੋ ਪ੍ਰਭ ਫ਼ੁਰਮਾਏ।
ਰਘੁਪਤਿ ਕ੍ਰਿਪਾ ਕੀਤੀਆ, ਦੋਵੇਂ ਖਲਾਏ।
ਕਿਆ ਕੁਝ ਦੋਸ਼ ਵਿਚਾਰਿਆਂ, ਏਹੁ ਦੈਂਤ ਪਠਾਏ।
ਜੋਧੇ ਸਾਰੇ ਮੇਲ ਕੈ, ਸਾਰੇ ਦਿਖਲਾਏ॥੪੯॥

ਲੈ ਜੋ ਸੂ ਠਿਕਾਣਾ, ਆਖੀ ਦਹਿਸਿਰੈ।
ਦਸ ਆਪੇ ਵਰਤਾਣਾ, ਸਾਰਾ ਖੋਲ੍ਹਕੈ।
ਪੀਲ[1] ਵਡਾ ਜਰਵਾਣਾ, ਅਗੇ ਲਸ਼ਕਰੈ।
ਜੋਧਾ ਦਾਨੋ ਖਾਣਾ, ਵੱਡਾ ਸੇਤ ਬਲ।
ਕੇਸਰ ਦਾ ਜਿਸ ਬਾਣਾ, ਗੂੜ੍ਹਾ ਕੇਸਰੀ।
ਰਿਛ ਸ਼ੀਹਾਂ ਭਾਣਾ, ਜੋਧਾ ਭੀਮ ਰਾਜ।
ਸਭ ਲਸ਼ਕਰ ਦਾ ਮਾਣਾ, ਰਾਜਾ ਜਾਮਵੰਤ।
ਕਰਿ ਕਰਿ ਜੋਰ ਧਿਙਾਣਾ, ਅੰਗਦ ਲੜਸੀਆ।
ਕਰੇ ਉਧਾਰ ਨਿਦਾਨਾ, ਹਨੂਵੰਤ ਪਉਣ ਸੁਤ।
ਕਿਆ ਕੁਛ ਆਖ ਵਖਾਣਾਂ, ਤੁਧਨੋ ਸੁਗ੍ਰੀਵ।
ਲਿਖਿਆ ਵੇਦ ਪੁਰਾਣਾਂ, ਰਹਿਸੀ ਚਾਰ ਜੁਗ।
ਹੋਸੀ ਰਾਮ ਕਹਾਣਾ, ਖਪਸਨ ਖ਼ੂਹਣੀਆਂ॥੫੦॥

ਅੰਗਦ ਆਖੈ ਦਹਿਸਿਰੈ, ਤੂ ਗਰਬੇ ਮੈਂ ਮੈਂ।
ਤੈਂ ਰਘੁਪਤਿ ਨਾਲਿ ਵਿਗਾੜੀਆ, ਥਿਰ ਰਹਿਸੇ ਕਿਵੈਂ।
ਭਾਰੀ ਹੋਵੇ ਕੰਬਲੀ; ਜੋ ਫਿਰ ਫਿਰ ਸੇਵੈਂ[2]।
ਲੋੜੇਂ ਭਲਾ ਆਪਣਾ ਤਾਂ ਸੀਤਾ ਦੇਵੈਂ॥੫੧॥

ਜੀਭ ਜਿਉਂ ਕਲਵਤ੍ਰ[3], ਰਾਵਣ ਆਖਦਾ।
ਹੋਇਆ ਬਾਲ ਨਿਖਤ੍ਰ, ਜਿਸ ਦੇ ਤੂ ਜੰਮਿਓਂ।
ਪਿਉ ਸਦਾ ਸਿਰ ਸ਼ਤ੍ਰ, ਗੁਰ ਕਰ ਥਾਪਿਓਂ।
ਰਖ ਦਿਲੇ ਵਿਚ ਖਾਤਰ, ਲਸ਼ਕਰ ਚਾੜ੍ਹਸਾਂ।
ਬੰਨ੍ਹਕਰ ਸ਼ਸਤ੍ਰ, ਪਿਉ ਦਾ ਵੈਰ ਲੈ।
ਸੋਈ ਚੰਗਾ ਪੁਤ੍ਰ, ਖੋਰ ਨਾ ਪਰਹਰੇ[4]॥੫੨॥

ਅੰਗਦ ਸੁਣ ਕਰ ਕੋਪਿਆ, ਰਘੁਪਤਿ ਦਾ ਮਿਤ੍ਰ।
ਰਾਵਣ ਲਤੇ ਕੁੱਟਿਓਸੁ, ਜਿਉ ਲੋਹੇ ਵਤ੍ਰ।
ਦਹਿਸਿਰ ਕੁਛ ਨ ਸੰਮਲੈ, ਇਹੁ ਅਜਬ ਚਲਿਤ੍ਰ।
ਦੇਖੇ ਸਾਰੀ ਪ੍ਰਿਥਮੀ, ਸੰਸਾਰ ਜਗਤ੍ਰ।
ਧੰਨ ਧੰਨ ਹੋਈ ਅੰਗਦੈ, ਲੈ ਆਇਆ ਛਤ੍ਰ॥੫੩॥

---

1. ਹਾਥੀ; 2. ਭਿਉਂਵੇ; 3. ਆਰਾ; 4. ਬਦਲਾ ਨਾ ਛੱਡੇ।

ਪਾਇਆ ਦਹਿਸਿਰ ਮੰਡਲੀ, ਸੂਲ ਨਗਾਰੇ ਵਾਏ।
ਹੋਇਆ ਹੁਕਮ ਬਹਾਦਰਾਂ, ਘੋੜੇ ਪੀੜਾਏ।
ਜੀਨਾਂ ਉੱਤੇ ਪਾਖਰਾਂ, ਗਜਗਾਹਿ ਬੰਨ੍ਹਾਏ।
ਅਗੇ ਹਾਥੀ ਪੇਲਦੇ ਜਿਉਂ ਪਰਬਤ ਛਾਏ।
ਨੇਜੇ ਢਾਲੀ ਬੈਰਕੀਂ, ਗਗਨ ਅੰਦਰ ਛਾਏ।
ਭੇਰੀ ਰਣ ਵਿਚ ਕਿੰਕਨੀ, ਸੁਨ ਇੰਦ੍ਰ ਲਜਾਏ।
ਬਿਕਟ ਅਵਾਜ਼ ਡਰਾਕਲੇ; ਕਰਨਾਈ ਚਾਏ।
ਜਾਨ ਉਠਾਰੇ ਉਠੀਆ, ਕੂਕੇ ਅਰੜਾਏ।
ਥਰ ਥਰ ਕੰਬੇ ਧਰਤੀ, ਕਪਿ ਲੂਟੇਂ ਖਾਏ।
ਗਰਦਨ ਹੱਲੀ ਧੌਲ ਦੀ, ਕੂਛ ਤਲੇ ਨਿਵਾਏ।
ਮੱਛ ਕੱਛ ਨੂੰ ਹੈਬਤਾਂ[1], ਦੰਮ ਲੈਨ ਡਰਾਏ।
ਲਸ਼ਕਰ ਲੰਕੋਂ ਨਿਕਲੇ, ਜਿਉਂ ਬੱਦਲ ਆਏ।
ਖਬਰੀਂ ਹੋਈਆਂ ਰਾਮਚੰਦ, ਜੋ ਦਾਨੋ ਧਾਏ॥੫੪॥

ਰਣ ਵਿਚ ਭੇਰੀ ਕੁਟੀਅਨ, ਹੋਏ ਮੁਕਾਬਲੇ।
ਤੋਪਾਂ ਗੋਲੇ ਛੁੱਟਣ, ਵਰਸਣ ਵਾਛੜਾਂ।
ਪਾਉਂਦੇ ਕਹਰ ਪਲਾਨੇ, ਜ਼ਹਿਰ ਦੀ ਆਖਰੀ।
ਬਾਣ ਦਲਾਂ ਵਿਚ ਛੁਟਨ, ਆਵਣ ਘੂਕਦੇ।
ਬਿਜਲੀ ਵਾਂਗੂ ਤਰੁਟਣ, ਘੱਤਣ ਕੜਕੜਾਇ।
ਤੀਰ ਨਿਸ਼ਾਨੇ ਤੁਟਣ, ਪਉਣ ਹੀਆਵਾਲੀਏ।
ਗਰ ਜਮ ਜਾਲੀ ਕੁਟ, ਮਿੱਝੋ ਨਿਕਲੇਨੀ।
ਬਾਸਨ[2] ਖੀਰੀ ਕੁਟਨ, ਤਿਉਂ ਸਿਰ ਖੋਪਰੀ।
ਨੇਜੇ ਸੀਨੇ ਫੁਟਨ, ਪਾਉਨ ਦੋਹੱਥੜੀ।
ਫਾਹੀ ਗਲ ਵਿਚ ਘੱਤਨ, ਛਿੱਕਨ ਸੂਰਮੇ।
ਦਾਨੋਂ ਤੇਗ਼ਾਂ ਚੁਣ ਚੁਣ ਮਾਰਨ ਬਾਂਦਰਾਂ।
ਚੋਰ ਮਤਾਹਾ[3] ਟੁਟਨ, ਪੇਟ ਕਟਾਰੀਆਂ।
ਖੰਜਰ ਲੋਹੂ ਚੁਟਿਨ, ਵਾਂਗ ਸ਼ਿਕਾਰੀਆਂ।
ਫੇਰ ਹਥਿਆਰੇ ਬੁਕਣ, ਆਵਣ ਮਲੀਏ।
ਬਾਂਦਰ ਮੂਲ ਨਾ ਹਟਣ, ਮਾਰਨ ਚਾਂਗਰਾਂ॥੫੫॥

ਬਾਂਦਰ ਮਾਰਨ ਚਾਂਗਰ, ਛਾਲਾਂ ਲਾਂਵਦੇ।
ਸਿੰਘਾਂ ਵਾਂਗੂ ਭੁਵਾਵਨ, ਪੂਛਲ ਲੜਦਿਆਂ।
ਦਾਨੋਂ ਦੈਂਤ ਸੰਘਾਰੇ, ਚੱਕੀ[4] ਖਾਇਕੈ।
ਪੇਟ ਨਖਾਂ ਤੇ ਪਾੜਨ, ਵਾਂਗੂ ਨਰ ਸਿੰਘ।
ਖੱਲਾਂ ਤਪਣ ਅਹਿਰਨ; ਤਿਉਂ ਕਰ ਸੂਕਦੇ।
ਲੜ ਲੜ ਜਨਮ ਗੁੱਸਾ, ਧਰਨ ਅੱਗੇ ਰਾਮ ਦੇ॥੫੬॥

1. ਭੈ; 2. ਭਾਂਡੇ; 3. ਦੌਲਤ; 4. ਭੁਆਂਟਣੀ।

ਰਣ ਵਿਚ ਆਇਆ ਭੀਮਰਾਜ, ਤੇ ਮੰਦਰ ਦਿਸਨ।
ਰਿਛਾਂ ਜਟਾਂ ਕਾਲੀਆਂ ਜਿਉਂ ਪਰਬਤ ਦਿਸਨ।
ਭਭਕਾਂ ਮਾਰਨ ਵੱਡੀਆਂ, ਗਜ ਬੱਦਲ ਬਸਨ।
ਭਰਨ ਕਲਾਵੈ ਦਾਨਵਾਂ, ਵਿਚ ਧਰਤੀ ਧਸਨ।
ਮੂਹੇ ਮੂਹਿ ਸਾਰ ਪਲਟੀਏ, ਕੱਢ ਦੰਦਾਂ ਹੱਸਨ।
ਰਿਛ ਨ ਛੋਡਣ ਰਾਹ ਨੋ, ਜੋ ਦਾਨੋ[1] ਨੱਸਨ ॥੫੭॥

ਹਾਥੀ ਢੋਏ ਦਹਿਸਿਰੇ, ਜਿਉਂ ਬੱਦਲ ਆਏ।
ਗਜ ਦਲ ਆਵਨ ਪੇਲਦੇ, ਧਸ ਧਰਤੀ ਜਾਏ।
ਹਨੂਵੰਤ ਹੋਇਆ ਸਾਮ੍ਹਣੇ, ਬਹੁ ਗੁੱਸਾ ਖਾਏ।
ਕੁੰਜਰ[2] ਲਤਾੜੇ ਲੱਤ ਦੇ, ਕੋਈ ਟਕਰਾਏ।
ਪਕੜ ਕਲਾਵੇ ਸੁਟੀਓਨ, ਵਿਚ ਗੈਨ ਭੁਵਾਏ।
ਕਿਆ ਨਿਸਾਨੀ ਹਾਥੀਆਂ, ਹਨੂਵੰਤ ਨਸਾਏ।
ਕਾਲੇ ਗਈਅਰ[3] ਗਰਜਦੇ, ਜਿਉਂ ਝੱਖੜ ਚਾਏ ॥੫੮॥

ਫਿਰ ਫਿਰ ਹੋਤ ਉਤਾਰੇ, ਆਪੋ ਆਪਣੇ।
ਦਾਨੋ ਹੋਈ ਤਿਆਰੇ, ਜੁੱਟੇ ਰਾਤ ਨੋ।
ਗਗਨੋਂ ਤੁਟਨ ਤਾਰੇ, ਬਾਣ ਅਰਹਾੜ ਵਿਚ।
ਤੀਰ ਛਿਕੇ ਛਿਕ ਮਾਰੇ, ਰਾਜੇ ਰਾਮਚੰਦੁ।
ਉਡਣ ਜਿਉਂ ਚਿਨਗਾਰੇ, ਤ੍ਰਿਖੇ ਦਰਿਸ਼ਟ ਦੇ।
ਭੰਨ ਭੰਨ ਵੜਨ ਭੰਡਾਰੇ, ਮਨੁੱਖਾਂ ਘੋੜਿਆਂ।
ਰਘੁਪਤਿ ਦੈਂਤ ਸੰਘਾਰੇ, ਖਪੀਆਂ ਖੂਹਣੀਆਂ।
ਜਮ ਗਣ ਲੈ ਲੈ ਹਾਰੇ, ਜੀਉ ਜਹਾਨ ਦਾ।
ਕਾਕਲਿ ਧਰਮ ਕਲਹਾਰੇ, ਲਿਖਿਆ ਬੋਲਿਓਸੁ।
ਕੂਕੇ ਮੌਤ ਪੁਕਾਰੇ, ਰਘੁਪਤਿ ਬਸ ਕਰਿ ॥੫੯॥

ਕਾਰਜ ਸੋਈ ਪਰਗਟੈ, ਜੋ ਸਾਈਂ ਚਾਹੈ।
ਦੈਂਤ ਕੰਪਾਏ ਰਨ ਜਿਉਂ, ਫਲ ਮਾਰੇ ਦਾਹੈ।
ਲਛਮਣ ਆਗੇ ਰਾਮ ਦੇ, ਛਿਕ ਤੀਰਾਂ ਵਾਹੇ।
ਇਕ ਮਾਰੇ ਇਕ ਢਹਿ ਪਏ, ਕਲ ਮੰਦ੍ਰ ਲਾਹੇ।
ਤੀਰਾਂ ਜਿਹਰਾਂ ਕੱਪੀਆਂ[4], ਵਿਚ ਟਿਕਦੇ ਨਾਹੇ।
ਚਰਗਾਂ ਛਡੇ ਅਸੀਆਂ, ਲੈ ਉਡੇ ਫਾਹੇ ॥੬੦॥

ਦੈਂਤਾਂ ਰਣ ਮੁਹਿ ਮੋੜਿਆ; ਕੋਈ ਜੂਝ ਨ ਆਵੈ।
ਇੰਦ੍ਰਜੀਤ ਚਿਤਾਰਿਆ, ਜਾ ਬ੍ਰਹਿਮਾ ਧਿਆਵੈ।
ਬੈਠਾ ਅੰਦਰ ਦੇਹੁਰੇ, ਪੜ੍ਹ ਮੰਤ੍ਰ ਪੜ੍ਹਾਵੈ।
ਕਹਰ ਗ਼ੈਬੀ ਉਠਿਆ, ਛਿਕ[5] ਬਾਣ ਚਲਾਵੈ।

1. ਦੈਂਤ; 2. ਹਾਥੀ; 3. ਹਾਥੀ; 4. ਧਨੁੱਖ ਦੀ ਰੱਸੀ; 5. ਖਿੱਚ ਕੇ।

ਬਾਣਾਂ ਵਾਗੂੰ ਲਗਣ, ਹੋ ਸਰਪ ਦਿਖਾਵੈ।
ਕਰਨ ਭੰਡਾ ਰੰਗ ਲੁਛੀਆਂ, ਜਲ ਮਛੀ ਪਾਵੈ।
ਫੱਟੇ ਲਛਮਣ ਰਾਮਚੰਦ, ਪ੍ਰਭੁ ਏਵੈਂ ਭਾਵੈ ॥੬੧॥

ਕਉਣ ਉਠਾਇ ਜੋਧਿਆਂ, ਕਉਣ ਜੁੱਧ ਕਰਾਵੈ।
ਸੀਤਾ ਹੋਈ ਮੂਰਛਾ, ਰਣ ਲੋਥ ਨ ਮਾਵੈ।
ਸੂਰਮੇਂ ਸੁੱਤੇ ਬੀਰ ਖੇਤ, ਕਲ ਲੋਰੀ ਗਾਵੈ।
ਸੀਤਾ ਉਚੇ ਮਹਿਲ ਤੇ, ਚੜ੍ਹ ਰੋਵਣ ਲਗੀ।
ਜਗਤ ਅੰਧੇਰੀ ਹੋਈਆ, ਵਾ ਕੇਹੀ ਵਗੀ।
ਰਾਮ ਜੀ ਏਹੁ ਕੀ ਕੀਤਾ ਈ, ਨਾਲ ਭਗਤਾਂ ਠੱਗੀ ॥੬੨॥

ਸੁਣਕੈ ਰਾਮ ਵਿਚਾਰੁ, ਆਖੈ ਤ੍ਰਜਟੀ।
ਸੀਤਾ ਤੂ ਕਰ ਸ਼ਾਂਤ, ਕਲਪ ਨਾ ਇਤਨਾ।
ਸਿਰ ਸਦਕੇ ਬਲਹਾਰੀ, ਤੇਰੇ ਤੋਂ ਵਾਰਨੇ।
ਹੋਈ ਰੈਣ ਅੰਧਿਆਰੀ; ਦਿਨ ਭੀ ਚੜ੍ਹਸੀਆ।
ਮਾਰੇ ਕੌਣ ਅਵਤਾਰਾਂ, ਕੁਦਰਤਿ[1] ਕਿਸ ਨੂੰ।
ਮੰਤ੍ਰ ਵਾਗਸਿਹਾਰੀ, ਪੜ੍ਹਿਆ ਦਾਨਵਾਂ।
ਕਰਸੀ ਗਰੁੜ ਸਵਾਰੀ, ਫਟੇ ਉਡਸਨ ॥੬੩॥

ਹਨੁਵੰਤ ਅੰਗਦ ਸੁਗ੍ਰੀਵ, ਰਣ ਪਏ ਧੜਕਨ।
ਹਾਕਰ[2] ਮਾਰਨ ਜੋਧਿਆਂ, ਕਰ ਜੋਰ ਅੜਕਨ।
ਬਾਂਦਰ ਮਾਰੇ ਤ੍ਰਿਸਾ[3] ਦੇ, ਪਿਛੇਰੇ ਲੁੜਕਨ।
ਗਾਗਰ ਪਾਇਆ ਕਿਆ ਥੀਏ, ਜਾਂ ਸਾਗਰ ਸੁੱਕਨ।
ਬਾਂਦਰ ਡਾਲੀ ਚੜ੍ਹ ਗਏ, ਨ ਨੇੜੇ ਢੁਕਣ ॥੬੪॥

ਸੁਗ੍ਰੀਵ ਅੱਗੇ ਅੰਗਦੇ, ਕਰਦਾ ਪਰਤੋਸੀ।
ਰਣ ਦੇ ਵਿਚੋਂ ਨਠਿਆ, ਕਉਣ ਮੁਕਾਲਖ ਧੋਸੀ।
ਲੱਜਾ ਰਾਮ ਲਛਮਣੈ, ਪੁਛ ਪੰਡਤ ਜੋਇਸੀ।
ਦਾਰੂ ਦਰਮਲ ਬਹੁਤ ਕਰ, ਪ੍ਰਭ ਕਰੇ ਸੋ ਹੋਸੀ।
ਹਨੁਵੰਤ ਮੈਨੂੰ ਸੰਗਦੇ, ਜੋ ਦੈਂਤ ਨਮੋਸ਼ੀ।
ਮੈਂ ਲੰਕਾ ਨੂੰ ਮਾਰਸਾਂ, ਦੇਖ ਸਭ ਦੈਂਤ ਰੋਸੀ।
ਜਾਂ ਸੀਤਾ ਮੁਖੋਂ ਹੱਸਸੀ; ਉਠ ਰਾਮ ਖਲੋਸੀ ॥੬੫॥

ਨਾਰਦ ਜਾਇ ਸੁਨਾਇਆ, ਕਹਿਆ ਗਰੜ ਨੂੰ।
ਗਰੜ ਤ੍ਰਿਖਾ ਧਾਇਆ, ਸੁਨ ਕੈ ਬਾਰਤਾ।
ਜਾਨੁ ਧਿਨੰਤ੍ਰ ਆਇਆ, ਉਤੇ ਰੋਗੀਆਂ।
ਲਸ਼ਕਰ ਸਭ ਛੁਡਾਇਆ, ਮੰਤ੍ਰ ਪਾਇਕੈ ॥੬੬॥

---

1. ਸ਼ਕਤੀ; 2. ਲਲਕਾਰਾ; 3. ਤ੍ਰਿਖਾ।

ਕਹੈ ਭਭੀਖਨ ਰਾਮ ਨੂੰ, ਸੁਣ ਰਘੁਪਤਿ ਰਾਜਾ।
ਇਸ ਜੀਤ ਉਠਾਇਆ, ਫਿਰ ਮੰਤ੍ਰ ਤਾਜ਼ਾ।
ਫਿਰ ਫਿਰ ਗਰੜ ਨ ਆਵਈ, ਨ ਹੋਵੈ ਕਾਜੰਾ।
ਜੋਧਾ ਕੋਈ ਚਾੜ੍ਹੀਏ, ਕਰ ਭੇਰੀ ਬਾਜਾ॥੬੭॥

ਹਨੁਵੰਤ ਮਾਰੇ ਛਾਲੀਆਂ, ਉਥੈ ਜੂਝ ਤੇ।
ਹਾਕਰ ਕਰੇ ਚੰਗਾਲੀ[1], ਅੰਬਰ ਕੰਬਦਾ।
ਇੰਦਰਜੀਤ ਭੁਵਾਲੀ, ਕੀਤੀ ਮਕਰ ਦੀ।
ਸੀਤਾ ਕੱਢ ਦਿਖਾਈ, ਉਸ ਨੂੰ ਸਾਹਮਣੇ।
ਛੱਡੀ ਤੇਗ਼ ਕਪਾਲੀ, ਕਟ ਉਤਾਰੀਉਸ।
ਤੁਟੀ ਲਜ ਭੁਵਾਲੀ, ਰਘੁਪਤਿ ਦਹਿਸਿਰੈ।
ਹੋਈ ਸੁਲਾਹ ਸੁਖਾਲੀ, ਝਗੜਾ ਕਿਸ ਤੈ॥੬੮॥

ਹਨੁਮਾਨ ਆਗੇ ਰਾਮ ਦੇ, ਬ੍ਰਿਤੰਤ ਸੁਨਾਵੈ।
ਸੀਤਾ ਮਾਰੀ ਦਾਨਵਾਂ, ਕੁਝ ਕਹਿਆ ਨਾ ਜਾਵੈ।
ਸੁਣ ਕੇ ਰਾਮ ਵਿਜੋਗਿਆ, ਕੂਕੇ ਬਿਲਲਾਵੈ।
ਪ੍ਰਾਣ ਨ ਨਿਕਸਨ ਦੇਹੁ ਤੇ, ਪਿੰਡ ਕੰਮ ਨ ਆਵੈ॥੬੯॥

ਕਹੈ ਬਭੀਛਨ ਰਾਮ ਨੂੰ, ਸੁਣ ਜਗਤ-ਉਧਾਰਨ।
ਨਾਹਿ ਸੁਖਾਲਾ ਦਹਿਸਿਰੇ, ਸੀਤਾ ਦਾ ਮਾਰਨ।
ਪਾਵਕ ਸੁਤ ਨ ਧੋਬੀਐ, ਜੇ ਤਾਈਏ ਅਹਿਰਨ।
ਅੱਗ ਨ ਲੱਗੇ ਪਾਣੀਐ, ਲਖ ਕੀਚੈ ਕਾਰਨ॥੭੦॥

ਲਛਮਣ ਧਾਇਆ ਲੜਨ ਨੂੰ, ਕਰ ਫੌਜ ਅਕੱਠੀ।
ਇੰਦ੍ਰਜੀਤ ਨੂੰ ਵੰਗਾਰਿਆ, ਨਉ ਜੋਧਾ ਵਡਹੱਥੀ।
ਬਾਣ ਚਲਾਵਨ ਕੋ ਕਿਸੈ, ਜਿਉਂ ਵਾਛੜ ਛੁੱਟੀ।
ਜਿਰਾ[2] ਹੋਈਆਂ ਟੁਕੜੇ, ਨਾਲ ਤੀਰਾਂ ਕੱਟੀ।
ਗੁਰਜ ਮੰਜਾਲੀ ਕੱਟੀਆਂ ਸਠ ਪਵੈ ਨ ਮੱਠੀ।
ਜਾਣੁ ਮਦਾਣੇ ਉਤਰੇ, ਠਠਿਆਰਾਂ ਭੱਠੀ।
ਬਨ ਪਰਬਤ ਸਭ ਡੋਲਿਆ, ਜਗ ਹੈਬਤ[3] ਉੱਠੀ।
ਅੱਗ ਛਪੀ ਇਹ ਪੱਥਰਾਂ, ਮਉਤੇ ਤੇ ਨੱਠੀ॥੭੧॥

ਦਾਨੋ ਲਛਮਣ ਰਣ ਡਹੇ, ਸੂਲ ਨਗਾਰਾ ਵਾਇਆ।
ਜੋਧੇ ਆਏ ਮੱਲੀਏ, ਜੁਧ ਕਰਨ ਸਵਾਇਆ।
ਲਛਮਣ ਦੈਂਤ ਸੰਘਾਰਿਆ, ਲੈ ਧਰਤੀ ਪਾਇਆ।
ਲੈ ਕਾਤੀ ਗਲ ਵੱਢਿਆ, ਫਿਰ ਕਲ੍ਹਾ ਚਾਇਆ।
ਕਿਤ ਨਿਸ਼ਾਨੀ ਭਾਲੀਏ, ਜੁਵਾਹਰ ਸਿੰਘ ਸੁਣਾਇਆ।
ਮਾਲੀ ਪੇਠਾ ਤੋੜ ਕੇ, ਲੈ ਭੇਟਾ ਆਇਆ॥੭੨॥

1. ਚੀਕ ਚਿਹਾੜਾ; 2. ਧਨੁੱਖ ਦੀ ਰੱਸੀ; 3. ਹਾਹਾਕਾਰ।

ਜੁੱਧ ਮੁਸਾਫਾ[1] ਵੱਜਿਆ, ਦਹਿਸਿਰ ਰਣ ਆਇਆ।
ਆਇ ਰਣ ਵਿਚ ਗੱਜਿਆ, ਮਾਰੇ ਹੰਕਾਰਾ।
ਕੋ ਸੱਜੈ ਕੋ ਖੱਬੈ, ਧਨੁਖ ਫੜਿਓਸੁ।
ਜਮ ਜਰਵਾਣਾ ਭੱਜੇ, ਹੋਹਿ ਨ ਸਾਮ੍ਹਣੇ।
ਕਲਜੋਗਨ ਸਭ ਰੱਜੇ, ਸੁਟਣ ਕਲੂਲੀਆਂ[2]।
ਲੜਨ ਭਿੜਨ ਸਭ ਤਜੇ, ਸੈਨਾ ਰਾਮ ਦੀ।
ਜੋਧਾ ਕੋਈ ਉਪਜੇ, ਝੱਲੇ ਦਹਿਸਿਰੈ।
ਬਾਂਦਰ ਲੈਸਾਂ ਅੱਜੇ, ਰਾਵਣ ਆਖਦਾ।
ਦਰਦਾਇਕ ਮੈਂ ਲਜੇ, ਰਾਮ ਨ ਛੋਡਸਾਂ॥੭੩॥

ਭਾਈ ਸਕੇ ਰਣ ਡਹੇ, ਭਭੀਛਣ ਰਾਵਣ।
ਲੀਤਾ ਧਨੁਖ ਭਭੀਛਨੈ, ਹੱਥ ਦੈਂਤ ਖਪਾਵਣ।
ਬਾਣ ਉਠੇ ਸਿਰ ਦਹਿਸਿਰੇ, ਲਗਾ ਜਿਉਂ ਸਾਵਣ।
ਕਹੈ ਭਭੀਛਣ ਰਾਵਣੈ, ਸੁਨ ਗਰਬ ਉਪਾਵਣ।
ਮੁਸ਼ਕਲ ਹੋਇਆ ਤੁਧ ਨੂੰ, ਅੱਜ ਇਥੋਂ ਜਾਵਨ॥੭੪॥

ਧਾਈ ਧਾਈ ਆਖੀਐ, ਰਾਮ ਕਲ ਧਰਿਆ।
ਦਹਿਸਿਰ ਤੇਗ਼ਾ ਕੱਢਿਆ, ਹੱਥ ਖੰਡਾ ਫੜਿਆ।
ਜਿਰ੍ਹਾ ਬਖ਼ਤਰ ਕੱਟਿਆ, ਹੱਡ ਮਾਸ ਨ ਅੜਿਆ।
ਦਹਿਸਿਰ ਭਾਈ ਫਟਿਆ, ਭਭੀਛਨ ਗਿੜਿਆ॥੭੫॥

ਦੂਹਾਂ ਦਲਾਂ ਇਕੱਠੇ, ਹੋਏ ਮੁਕਾਬਲੇ।
ਹਨੂਵੰਤ ਅੰਗਦ ਦੋਨੋਂ, ਜੁੱਟੇ ਸਾਹਮਣੇ।
ਪਰਬਤ ਪੁਟ ਪੁਟ ਮਾਰਨ, ਉਤੇ ਦਹਿਸਿਰੈ।
ਬਾਝੋਂ ਅੰਗ ਨਿਖੁੱਟੇ, ਦਹਿਸਿਰ ਨ ਮਰੈ।
ਹਨੂਵੰਤ ਅੰਗਦ ਫਟੇ, ਓੜਕ ਰਣ ਰਹੇ॥੭੬॥

ਪੀਲ[3] ਜਿਉਂ ਪਿਲਾਨਾ, ਰਣ ਵਿਚ ਪੇਲਿਆ।
ਪਦਮ ਕਰੋੜੀ ਨੀਲ, ਦੈਂਤ ਸੰਘਾਰਿਓਸੁ।
ਮਾਰੇ ਚਾਂਗ ਚੰਗੀਲਾ, ਲਾਵਾ ਤਪੇ ਸਾਰ ਦਾ।
ਲੈ ਲੈ ਮਾਰੇ ਨੀਲ, ਵੱਖੋ ਵੱਖਰੀ।
ਧੋਇ ਪੈਆ ਜਿਉਂ ਭੀਲਾ, ਲੁਟਣ ਗੋਪੀਆਂ।
ਚਰਗ[4] ਬਿਨਾਸੇ ਚੀਲਾਂ, ਬਾਂਦਰ ਦਾਨਵਾਂ।
ਦਹਿਸਿਰ ਜਾਨ ਭਵੀਲਾਂ, ਪੱਥਰ ਖਾਂਦਿਆਂ।
ਕਰਿ ਕਰਿ ਹਾਰੇ ਹੀਲਾ, ਰਾਵਣ ਫੱਟਿਆ।
ਢੱਠਾ ਪੀਲ ਅਚੀਲਾ, ਮੁਹਰਾ ਮੋੜਿਆ॥੭੭॥

---

1. ਨਗਾਰਾ; 2. ਕੁਰਲੀਆਂ; 3. ਹਾਥੀ; 4. ਸ਼ਿਕਾਰੀ ਜਾਨਵਰ।

ਰਾਮ ਲਛਮਣ ਰਣ ਡਹੇ, ਮਿਲ ਕਰਦੇ ਜੁੱਧਾ।
ਰਾਵਣ ਤੀਰ ਸਮਾਲਿਆ, ਸੋ ਰਾਵਣ ਸੁੱਧਾ।
ਲਛਮਨ ਕੈ ਤਨ ਲਾਇਓਸੁ, ਕਰ ਬਹੁਤ ਵਿਰੁੱਧਾ।
ਸਰ ਤਿਸ ਸਮਾਲੇ ਜਿਉਂ ਬਾਲਕ ਦੁੱਧਾ॥੭੮॥

ਰਘੁਪਤਿ ਲਛਮਣ ਫਟੇ, ਰਣ ਕਰ ਗਈ ਹਾਲੀ।
ਹਨੂਵੰਤ ਕਾਰਨ ਬੂਟੀਆਂ, ਕਸ਼ਮੀਰ ਸੁ ਭਾਲੀ।
ਦੈਂਤਾਂ ਆਇ ਪਹਾੜ ਤੇ, ਅੱਗ ਬਨ ਤ੍ਰਿਣ ਬਾਲੀ।
ਰਖੇ ਦੀਵੇ ਦੋਲੜੇ, ਜਿਉਂ ਬਾਲ ਦਿਵਾਲੀ।
ਹਨੂਵੰਤ ਪਰਬਤ ਪੱਟਿਆ, ਕਰ ਜ਼ੋਰ ਧਮਾਲੀ।
ਰਖ ਤਲੀ ਤੇ ਚਲਿਆ, ਕਰ ਆਪਣ ਬਾਲੀ।
ਜਿਉਂ ਧਨ[1] ਚਲੀ ਦੇਹੁਰੇ, ਲੈ ਪੂਜਣ ਥਾਲੀ॥੭੯॥

ਚਲਣ ਨ ਦੇਣ ਬਾਂਦਰੇ, ਦਾਨੋ ਵੱਡ-ਹੱਥੇ।
ਜਾਨ ਮਨਾਵਣ ਸਾਲੀਆਂ, ਬੈਨੋਈ ਰੁੱਠੇ।
ਹਨੂਵੰਤ ਮਾਰੇ ਪੱਥਰਾਂ, ਲਖ ਤਰ੍ਹਾਂ ਏਹੁ ਕੁੱਟੇ।
ਖੋਪਰ ਮਿੱਝ ਥੇ ਬਾਹਰੇ, ਖੀਰ ਬਾਸਨ ਫੁੱਟੇ।
ਉਠ ਖਲੋਤੇ ਸੂਰਮੇ, ਸੁਣ ਦਾਰੂ ਤੁਠੇ।
ਹਰੀਆਂ ਹੋਈਆਂ ਬੂਟੀਆਂ ਜਾਂ ਬੱਦਲ ਵੁਠੇ।
ਮੁਰਦੇ ਜਾਨ ਬੇਕੀਮਤੇ, ਇਕ ਵਾਰੀ ਉਠੇ॥੮੦॥

ਰਘੁਪਤਿ ਲਛਮਣ ਰਣ ਡਹੈ, ਸਤਾ ਚਉ ਮਾਸਾ।
ਤੇਤੀਸ ਕਰੋੜੀ ਦੇਵਤੇ, ਦੇਖੈ ਤਮਾਸ਼ਾ।
ਬਾਣਾਂ ਉੱਤੇ ਰਾਮ ਨੋ, ਵੱਡਾ ਭਰਵਾਸਾ।
ਦਾਉ ਲਗਾ ਲੋੜੀਏ, ਹੱਥ ਲਗਾ ਪਾਸਾ।
ਰਥ ਤੇ ਰਾਵਣ ਡੋਲਿਆ, ਖਿਨ ਤੋਲਾ ਮਾਸਾ।
ਰਥਵਾਹੀ ਲੈ ਚਲਿਆ, ਜੀਵਨ ਦੀ ਆਸਾ।
ਰਘੁਪਤਿ ਵੈਰੀ ਦਹਿਸਿਰੇ, ਜਿਉਂ ਕਾਲ ਬਿਨਾਸਾ॥੮੧॥

ਦਹਿਸਿਰ ਚਾੜ੍ਹੇ ਦੂਸਰੀ, ਕੁੰਭਕਰਨ ਜਗਾਵਨ।
ਉਹ ਪਵਣ ਚਲਾਵੈਂ ਨਾਸਕਾ, ਕੋ ਮਿਲੈ ਨ ਆਵਨ।
ਉਡਨ ਵਾਂਗੂ ਗੁੱਡੀਆਂ, ਗਗਨਾਂ ਨੂੰ ਜਾਵਨ।
ਦੋ ਲਖ ਜੋੜੇ ਛੈਣਿਆਂ, ਲਖ ਢੋਲ ਵਜਾਵਨ।
ਜਾਣੇ ਕਰਨ ਕਹਾਣੀਆਂ, ਸੁਖ ਨੀਂਦ੍ਰ ਪਾਵਨ।
ਸੀਨੇ ਉਪਰ ਹਾਥੀਆਂ, ਲਗੇ ਦਉੜਾਵਨ।
ਲੂਣ ਕਈ ਮਣ ਮੇਲ ਕੇ, ਵਿਚ ਅੱਖੀਂ ਘੁਸਾਵਨ।
ਪਾਸਾ ਨ ਫੇਰੇ ਕੁੰਭਕਰਨ, ਲਖ ਕਰਨ ਉਪਾਵਨ॥੮੨॥

---
1. ਨਾਰੀ।

ਜਗਤ ਪਿਆਰੀ ਇਸਤ੍ਰੀ, ਜੋ ਪੁਰਖੈ ਭਾਵੈ।
ਜਿਉਂ ਨਾਰਾਇਣ ਲਛਮੀ, ਜਗ ਪੂਜਾ ਲਾਵੈ।
ਜਿਉਂ ਪਾਰਬਤੀ ਮਹਾਂਦੇਉ ਨੂੰ ਜੋ ਕਹੈ ਮੰਨਾਵੈ।
ਰਾਧਕਾ ਕ੍ਰਿਸ਼ਨ ਪ੍ਰਿਥਮੀ, ਸਭ ਮੁਨਿ ਜਨ ਧਿਆਵੈ।
ਸੰਤਾਂ ਕਾਰਨ ਰਾਮਚੰਦ, ਰੋਵੈ ਬਿਲਲਾਵੈ।
ਇੰਦ੍ਰ ਬੇਧਿਆ ਨਾਰਦਾਂ, ਤਜ ਆਸਣ ਆਵੈ।
ਮਹਿਮਾ ਜਗਤ ਮਹੇਲੀਆਂ[1], ਕੁਛ ਲਖੀ ਨ ਜਾਵੈ।
ਕੁੰਭਕਰਨ ਉਠ ਜਾਗਿਆ, ਨਾਰੀ ਦੇ ਚਾਵੈ॥੮੩॥

ਸੁੱਤਾ ਹੋਇਆ ਜਾਗਿਆ, ਰਸੋਈਆ ਆਇਆ।
ਤੋਦੇ ਜੋੜੇ ਪਰਬਤਾਂ, ਮੁਖ ਭੋਜਨ ਪਾਇਆ।
ਲਖ ਕੋ ਮਟ ਸ਼ਰਾਬ ਦਾ, ਮੁਖ ਪਿਆਲਾ ਲਾਇਆ।
ਫਿਰ ਫਿਰ ਪੂਛੇ ਦਹਿਸਿਰੇ, ਕੋ ਬੈਰੀ ਆਇਆ।
ਤਾਂ ਤੁਧ ਕੱਚੀ ਨੀਂਦਰੇ, ਮੈਨੂੰ ਜਗਾਇਆ।
ਨਾਰੀ ਦਾਨੋ ਚਲਿਆ, ਤੇ ਬਿਰਧ ਬਧਾਇਆ।
ਪਰੀਆਂ ਜਿਉਂ ਚੇਹਾਨੀਆਂ, ਮਸਾਣ ਜਗਾਇਆ॥੮੪॥

ਭੇਰੀ ਮੂਹ ਥਕੇ, ਮਾਰੂ ਵੱਜਿਆ।
ਪਰਬਤ ਮਾਰੇ ਧਕੇ, ਆਇਆ ਕੁੰਭਕਰਨ।
ਧਰਤੀ ਧਉਲ ਧੜਕੇ, ਪਈ ਹੁਲਹੁਲੀ[2]।
ਝੱਲ ਨ ਕੋਈ ਸਕੇ, ਅਗੋਂ ਸਾਹਮਣੇ।
ਬਾਂਦਰ ਚੁਣ ਚੁਣ ਫਕੇ, ਵਾਂਗੂ ਧਾੜੀਆਂ।
ਕਉਣ ਉਸ ਨੂੰ ਧੱਕੇ, ਬਾਝੋਂ ਸਾਂਗਰਾਂ।
ਜਾਨ ਬਡਾ ਸਭ ਅਗੇ, ਹਨੁਵੰਤ ਉਠਿਆ॥੮੫॥

ਹਨੁਵੰਤ ਚਾਇਆ ਪੱਥਰ, ਢਾਕਾ ਪਟ ਕੇ।
ਘੋੜੇ ਕੀਤੇ ਸੱਥਰ, ਲਖ ਲਖ ਟੁਕੜੇ।
ਬੇੜਾ ਮਾਰਿਆ ਝੱਖੜ ਆਣ ਜਲਾਈਏ।
ਕੋਟ ਢਹਿਕੇ ਭਖਰ, ਲਗੇ ਡੁਬਿਆ।
ਹਨੁਵੰਤ ਸੁਧੇ ਵਖਰ, ਦਾਨੋਂ ਕੀਤਿਆ।
ਛੇੜ ਡੇਮੂਆਂ ਖੱਖਰ, ਰਹਿਆ ਚੁਪ ਕਰਿ॥੮੬॥

ਕੁੰਭਕਰਨ ਤੇ ਸੁਗ੍ਰੀਵ, ਰਣ ਪਾਈਆ ਡੰਡੀ।
ਮਾਰਨ ਆਹਮੋ ਸਾਹਮਣੇ, ਨਹੀਂ ਮੋੜਨ ਕੰਡੀ।
ਦਾਨੋ ਧ੍ਰਾਹੀ ਮਿਸਰੀ[3], ਉਸਤਾਦੇ ਚੰਡੀ।
ਤਨ ਦਾ ਜ਼ੋਰ ਲਗਾਇ ਕਰ, ਬਾਂਦਰ ਨੋ ਛੰਡੀ।
ਬਾਂਦਰ ਗਿੜਿਆ ਧਰਤਿ ਤੇ, ਜਾ ਪਿਛਲ ਕੰਡੀ।
ਲੈ ਕੁੱਛੜ ਵਿਚ ਚਲਿਆ, ਲੰਕਾ ਦੀ ਮੰਡੀ।
ਜਿਉਂ ਸੁਤ ਨਾਰ ਚਲਾਇਆ, ਵਿਖ ਲਾਵਣ ਘੰਡੀ॥੮੭॥

1. ਇਸਤਰੀਆਂ; 2. ਸ਼ੋਰ; 3. ਤੇਗ਼ ਵਾਹੀ।

ਸੁਗ੍ਰੀਵ ਵਿਚੋਂ ਕੁੰਛੜੇ ਮਾਰਦਾ ਧੜਕ।
ਜਿਉਂ ਕਿਉਂ ਆਪ ਛੁਡਾਇਆ ਦਾਨੋ ਤੇ ਲੱਕ।
ਹੱਥੀ ਕੰਨ ਮਰੋੜਕੇ, ਮੁਹ ਭਰਿਆ ਚੱਕ।
ਵੇਖ ਦੁਚਾਰਣ ਇਸਤਰੀ ਵੱਢ ਲੀਤੋ ਸੁ ਨਕ॥੮੮॥

ਕੁੰਭਕਰਨ ਮਨ ਦੁਖਿਆ, ਆਇਆ ਲੜਨ ਤੇ।
ਬਾਂਦਰ ਮਨ ਸੁਖ ਸਾਈਆ, ਆਇਆਂ ਖੈਰ ਕਰਿ।
ਰਘੁਪਤਿ ਦੇਖ ਕਰਿ ਤਿਖਾ ਧਨੁਖ ਸੰਭਾਲਿਆ।
ਚਟ ਲਿਆ ਜਿਉਂ ਲਖਾਂ ਧਰ ਕੇ ਸਾਮ੍ਹਣੇ।
ਟੁਟਨਿ ਬਾਂਹਾਂ ਮੁਖਾ ਵਖੋ ਵੱਖਰੀ।
ਵਿੱਜ[1] ਪਈ ਜਿਉਂ ਰੁੱਖਾਂ, ਬਾਣ ਕੜਕਦੇ।
ਭੂਤੰਗਲ ਲੈ ਭਿਖਿਆ ਮਾਰਨ ਤਾੜੀਆਂ।
ਖ਼ੁਸ਼ੀ ਹੋਈਆ ਜੱਖਾਂ ਕਾਰਨ ਜੋਗਨੀ॥੮੯॥

ਬੰਨ ਤਰਗਸ਼ ਧਾਇਆ ਦਹਿਸਿਰ ਮੰਡਲੀ।
ਰਣ ਵਿਚ ਜੁਧ ਰਚਾਇਆ, ਹੱਲੇ ਚਾਰ ਚੱਕ।
ਇੰਦ੍ਰ ਤਮਾਸ਼ੇ ਆਇਆ, ਸਾਰੇ ਦੇਵਤੇ।
ਇੰਦ੍ਰ ਰਥ ਭੇਜਾਇਆ, ਰਾਜੇ ਰਾਮ ਨੂੰ।
ਹੋਇਆ ਜੁੱਧ ਸਵਾਇਆ, ਰਥ ਪਰ ਬੈਠਿਆਂ।
ਦੈਂਤ ਨ ਹਟੇ ਹਟਾਇਆ, ਲੜਿਆ ਸੱਤ ਦਿਨ।
ਰਘੁਪਤਿ ਧਨੁਖ ਝੜਾਇਆ, ਕ੍ਰਿਪਾ ਵਿਸ਼ਨੁ ਦੀ।
ਛਿਕ ਛਿਕ ਬਾਣ ਚੜਾਇਆ, ਉਪਰੋ ਉਪਰੀ।
ਰਾਵਣ ਦੇ ਤਨ ਲਾਇਆ, ਦਹਿਸਿਰ ਬੇਧਿਓ।
ਰਘੁਪਤਿ ਦੈਂਤ ਖਪਾਇਆ, ਵੈਰੀ ਜਗਤ ਦਾ।
ਨਰ ਨਾਰੀ ਨੇ ਗਾਇਆ ਮੰਗਲ ਰਾਮ ਦਾ॥੯੦॥

ਫਤੇ ਹੋਈ ਰਾਮ ਦੀ, ਰਣ ਘੁਰੇ ਨਗਾਰਾ।
ਮਿਲਿਆ ਛਤ੍ਰ ਭਭੀਛਨੈ, ਲੰਕਾ ਪਤਿਆਰਾ।
ਧੰਨ ਧੰਨ ਆਖਣ ਰਾਮ ਨੋ, ਸਾਰੇ ਸੰਸਾਰਾ।
ਮਿਲ ਕਰ ਆਏ ਦੇਵਤੇ, ਕਰ ਹਿਰਖ ਪਿਆਰਾ।
ਪੁਹਪ ਵਸਾਏ ਰਾਮ ਤੇ, ਗਲਿ ਘੱਤਣ ਹਾਰਾ।
ਜਗਮੰਡਲ ਸਭ ਪ੍ਰਿਥਵੀ, ਬਰਤੇ ਜੈਕਾਰਾ॥੯੧॥

ਸੰਤ ਸਦਾ ਵਰਦਾਇਕ, ਪ੍ਰਭੁ ਭਗਤ ਸਹਾਈ।
ਲੱਜਿਆ ਰਾਖੀ ਦ੍ਰੋਪਤੀ, ਲਖ ਚੀਰ ਹੰਢਾਈ।
ਭਗਤ ਸੁਦਾਮਾ ਤਾਰਿਆ, ਸਭ ਤਪਤ ਮਿਟਾਈ।
ਹਸਤੀ ਸੰਕਟ ਫਾਥਿਆ, ਕਰ ਹਰਖ ਛੁਡਾਈ।
ਰਖਿਆ ਕਰੀ ਗੋਕਲ, ਲਖ ਧੇਨੁ[2] ਬਚਾਈ।

1. ਬਿਜਲੀ; 2. ਗਊ।

ਮਨ ਚਿਤ ਲਾ ਜਵਾਹਰ ਸਿੰਘ; ਜਿਸ ਵਾਰ ਬਨਾਈ।
ਪ੍ਰਭੂ ਦੀਨ ਦਇਆਲ ਤੂੰ, ਹਰਿਜਨ ਸਰਨਾਈ।
ਰਾਮਾਇਣ ਪੂਰਾ ਕੀਤੀਆ, ਮਨ ਹੋਈ ਰੁਸ਼ਨਾਈ।
ਸੰਮਤ ਅਠਾਰਾ ਸੈ ਚੌਰੰਞਵੇ ਕਾ ਕਰਤੇ ਵਾਰ ਲਿਖਾਈ।
ਮੱਘਰ ਤੇਰ੍ਹਵੇਂ ਦੁਪਹਿਰ ਨੂੰ, ਧਰਮ ਸਿਧ ਹੋਈ।
ਪਿਸੌਰ ਅਸੀਏ ਗੁਜਰਾਤ ਵਿਚ, ਦੁਭਤਾ ਸਭ ਖੋਈ॥੯੨॥

**ਜਸੋਧਾ ਨੰਦਨ—**

# (੩੧) ਵਾਰ ਲਵ ਕੁਸ਼ ਕੀ

ਲਵ ਤੇ ਕੁਸ਼ ਹਿੰਦੁਸਤਾਨ ਦੀ ਉਸ ਪ੍ਰਸਿੱਧ ਦੇਵੀ ਸੀਤਾ ਸਤਵੰਤੀ ਦੇ ਦੋ ਬੇਟੇ ਸਨ, ਜਿਸ ਆਪਣੇ ਦ੍ਰਿੜ੍ਹ ਆਚਰਣ ਸਦਕੇ ਇਸਤਰੀ ਜਗਤ ਵਿਚ ਹੀ ਨਹੀਂ, ਬਲਕਿ ਦੁਨੀਆ ਭਰ ਵਿਚ ਇਕ ਅਨੋਖੀ ਮਹੱਤਤਾ ਪ੍ਰਾਪਤ ਕੀਤੀ। ਮੇਰਾ ਖ਼ਿਆਲ ਹੈ ਕਿ ਜੇਕਰ ਸੀਤਾ ਨਾ ਹੁੰਦੀ ਤਾਂ ਸ਼ਾਇਦ ਰਾਮ ਚੰਦਰ ਜੀ ਅਵਤਾਰ ਨਾ ਬਣ ਸਕਦੇ, ਇਤਿਹਾਸਕਾਰ ਕੇਵਲ ਉਨ੍ਹਾਂ ਨੂੰ ਰਾਜਾ ਰਾਮ ਚੰਦਰ ਦੇ ਰੂਪ ਵਿਚ ਹੀ ਜਾਣਦੇ। ਸੀਤਾ ਨੇ ਜ਼ਿੰਦਗੀ ਭਰ ਔਖੀਆਂ ਤੋਂ ਔਖੀਆਂ ਮੁਸ਼ਕਲਾਂ ਦਾ ਸਾਹਮਣਾ ਕੀਤਾ। ਪਤੀ-ਪਿਆਰ ਲਈ ਪਹਿਲੇ ਰਾਜ ਮਹਿਲ ਤਿਆਗ ਕੇ ਬਨਵਾਸ ਲਿਆ। ਫਿਰ ਰਾਵਣ ਦੀ ਕੈਦ ਕੱਟੀ। ਇਸ ਤੋਂ ਬਾਅਦ ਰਾਮ ਤਾਂ ਅਜੁੱਧਿਆ ਦੇ ਰਾਜ ਸਿੰਘਾਸਨ ’ਤੇ ਆ ਬੈਠੇ, ਪਰ ਸੀਤਾ ਦੇ ਕਸ਼ਟਾਂ ਦਾ ਅਜੇ ਅੰਤ ਨਹੀਂ ਸੀ ਹੋਇਆ। ਪਿਆਰੇ ਪਤੀ ਦੇ ਹੁਕਮ ਨਾਲ ਗਰਭਵਤੀ ਸੀਤਾ ਨੂੰ ਫਿਰ ਬਨਵਾਸ ਲੈਣਾ ਪਿਆ। ਬਣ ਵਿਚ ਹੀ ਬਾਲਮੀਕ ਦੇ ਆਸ਼ਰਮ ’ਤੇ ਉਸ ਦੇ ਪੇਟੋਂ ਲਵ ਤੇ ਕੁਸ਼ ਦੋ ਬੱਚਿਆਂ ਦਾ ਜਨਮ ਹੋਇਆ। ਜਿਨ੍ਹਾਂ ਦੀ ਮਾਤਾ ਇਤਨੀ ਦ੍ਰਿੜ੍ਹਤਾ ਤੇ ਧੀਰਜ ਵਾਲੀ ਹੋਵੇ, ਉਸਦੇ ਪੁੱਤਰਾਂ ਦਾ ਬਲੀ ਯੋਧੇ ਹੋਣਾ ਇਕ ਕੁਦਰਤੀ ਗੱਲ ਹੈ।

ਇਨ੍ਹਾਂ ਦੋਹਾਂ ਬਾਲਕਾਂ ਦੀ ਬੀਰ-ਕਹਾਣੀ ਹੀ ਜਸੋਧਾ ਨੰਦਨ ਨਾਮੀ ਕਵੀ ਨੇ ਇਸ ਵਾਰ ਵਿਚ ਅੰਕਿਤ ਕੀਤੀ ਹੈ। ਇਸ ਵਾਰ ਦਾ ਨਾਗਰੀ ਲਿਪੀ ਵਿਚ ਲਿਖਿਆ ਖਰੜਾ ਡਾ: ਬਨਾਰਸੀ ਦਾਸ ਜੀ ਨੂੰ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ ਲਾਹੌਰ ਤੋਂ ਪ੍ਰਾਪਤ ਹੋਇਆ ਸੀ। ਖਰੜੇ ਦਾ ਨਕਲ ਕਰਨਹਾਰ ਰਾਮ ਕ੍ਰਿਸਣਵਿਆਸ ਸੀ, ਜਿਸ ਨੇ ਫੱਗਣ ਵਦੀ 6, 1818 ਬਿ: ਵਿਚ ਖਰੜਾ ਲਿਖਿਆ। ਸੋ ਇਹ ਰਚਨਾ 18ਵੀਂ ਸਦੀ ਦੇ ਆਰੰਭ ਵਿਚ ਕਿਤੇ ਰਚੀ ਗਈ ਹੋਵੇਗੀ। ਇਸ ਦੇ ਪੰਜਾਬੀ ਉਤਾਰੇ ਵੀ ਮਿਲਦੇ ਹਨ। ਵਾਰ ਦੀ ਬੋਲੀ ਤੋਂ ਕਵੀ ਮੁਲਤਾਨ ਵੱਲ ਦਾ ਜਾਪਦਾ ਹੈ। ‘ਦ’ ਦੀ ਥਾਂ ਬਹੁਤਾ ‘ਡ’ ਹੀ ਵਰਤਦਾ ਹੈ, ਜਿਵੇਂ ਡਿਸਣ, ਡੂਜਾ, ਡੁਖ, ਡੇਵਣ, ਸਡਾਇਆ, ਡੁੰਮਣੀ ਆਦਿ।

ਕਹਾਣੀ ਇਹ ਹੈ ਕਿ ਅਜੁੱਧਿਆ ਦਾ ਧੋਬੀ ਆਪਣੀ ਪਤਨੀ ਨੂੰ ਗ਼ੁੱਸੇ ਵਿਚ ਆ ਕੇ ਆਖਦਾ ਹੈ ਕਿ ਮੈਂ ਕੋਈ ਰਾਮ ਨਹੀਂ ਜੋ ਮੁੜ ਸੀਤਾ ਵਾਂਗ ਤੈਨੂੰ ਘਰ ਲਿਆਵਾਂ, ਜੋ ਕਾਫ਼ੀ ਸਮਾਂ ਰਾਵਣ ਕੋਲ ਰਹੀ ਸੀ। ਇਸ ਤਾਅਨੇ ਦੇ ਅਸਰ ਹੇਠ ਰਾਮ ਜੀ ਨੇ ਸੀਤਾ ਨੂੰ ਬਣ ਵਿਚ ਭੇਜ ਦਿੱਤਾ ਤੇ ਉਥੇ ਲਵ ਤੇ ਕੁਸ਼ ਦੋ ਸਪੁੱਤਰ ਪੈਦਾ ਹੋਏ। ਬਾਲਮੀਕ ਨੇ ਇਨ੍ਹਾਂ ਨੂੰ ਸ਼ਾਸਤਰ ਤੇ ਸ਼ਸਤਰ ਵਿਦਿਆ ਵਿਚ ਨਿਪੁੰਨ ਕੀਤਾ। ‘ਮੈਨੂੰ ਰਾਵਣ-ਬਧ ਨਾਲ ਬ੍ਰਹਮ-ਹੱਤਿਆ ਲੱਗ ਗਈ ਹੈ’, ਇਹ ਸੋਚ ਕੇ ਰਾਮ ਚੰਦਰ ਜੀ ਨੇ ਅਸੁਮੇਧ ਜੱਗ ਆਰੰਭਿਆ ਤੇ ਜੱਗ ਦਾ ਘੋੜਾ ਛੱਡਿਆ। ਇਹ ਘੋੜਾ ਕਿਸੇ ਨਾ ਫੜਿਆ ਤੇ ਅੰਤ ਲਵ ਤੇ ਕੁਸ਼ ਨੇ ਇਸ ਘੋੜੇ ਨੂੰ ਪਕੜ ਲਿਆ। ਫਿਰ ਲੜਾਈ ਹੋਈ, ਲਛਮਣ ਵਗ਼ੈਰਾ ਸਭ

ਹਾਰਦੇ ਗਏ। ਅੰਤ ਰਾਮ ਜੀ ਖ਼ੁਦ ਆਏ। ਬੱਚਿਆਂ ਨੂੰ ਦੇਖ ਉਨ੍ਹਾਂ ਦੇ ਨੈਣ ਪਿਤਾ-ਪਿਆਰ ਨਾਲ ਭਰ ਗਏ। ਬਾਲਮੀਕ ਨੇ ਸਾਰੀ ਗੱਲ ਦੱਸੀ ਕਿ ਇਹ ਬੱਚੇ ਕੌਣ ਹਨ। ਇਉਂ ਰਾਮ ਜੀ ਸੀਤਾ ਨੂੰ ਮਨਾ ਕੇ ਪਰਿਵਾਰ ਸਮੇਤ ਅਜੁੱਧਿਆ ਵਾਪਸ ਆਏ।

ਉਂਜ ਤਾਂ ਇਹ ਕਹਾਣੀ ਹੀ ਬੜੀ ਰੋਚਕ ਹੈ। ਕਵੀ ਨੇ ਇਸ ਵਾਰ ਵਿਚ ਬੀਰ ਬਾਲਕਾਂ ਦੀ ਦਲੇਰ ਵਾਰਤਾਲਾਪ ਨਾਲ ਇਸਨੂੰ ਹੋਰ ਵੀ ਸੋਹਣਾ ਬਣਾ ਦਿੱਤਾ ਹੈ। ਬਾਲਮੀਕ ਰਾਮਾਇਣ ਵਿਚ ਇਹ ਪ੍ਰਸੰਗ ਨਹੀਂ ਆਉਂਦਾ। ਪਹਿਲੇ ਪਹਿਲ ਭਵਭੂਤੀ ਨਾਮੀ ਸੰਸਕ੍ਰਿਤ ਕਵੀ ਨੇ ਆਪਣੀ ਪੁਸਤਕ *ਉਤਰ ਰਾਮ ਚਰਿਤ* ਵਿਚ ਇਹ ਕਥਾ ਦਰਜ ਕੀਤੀ। ਜਸੋਧਾ ਨੰਦਨ ਯਾ ਸ਼ਾਇਦ ਦੇਵੀਦਾਸ ਪਹਿਲਾ ਪੰਜਾਬੀ ਕਵੀ ਹੈ, ਜਿਸ ਸਾਨੂੰ ਇਨ੍ਹਾਂ ਸੀਤਾ ਦੇ ਬੀਰ ਬੱਚਿਆਂ ਦੀ ਮਨੋਹਰ ਕਹਾਣੀ ਪਉੜੀਆਂ ਵਿਚ ਗੁੰਦ ਕੇ ਸੁਣਾਈ। ਇਨ੍ਹਾਂ ਪਉੜੀਆਂ ਦੀ ਛੰਦ-ਚਾਲ ਉਹੋ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਦੁਰਗਾ ਦੀ ਵਾਰ ਵਿਚ ਵਰਤੀ ਹੈ। ਕਵੀ ਦੀ ਰਚਨਾ ਕਵੀ ਨੂੰ ਚੰਗਾ ਪੜ੍ਹਿਆ ਗੁੜ੍ਹਿਆ ਵਿਦਵਾਨ ਸਾਬਤ ਕਰਦੀ ਹੈ। ਇਹ ਵਾਰ ਸਚਮੁੱਚ ਵਿਦਵਾਨਾਂ ਦੇ ਰਸ ਲੈਣ ਯੋਗ ਹੈ।

### ਵਾਰ ਲਵ ਕੁਸ਼ ਕੀ

.....ਤੂੰ ਸਾਹਿਬ ਵਡ-ਦਾਨੀ ਮੰਗਾਂ ਤੁਧਿ ਨੂੰ।
ਮੈਂ ਨ੍ਹਾਵਾਂ ਗੰਗਾ ਪਾਣੀ ਪੂਜੋਂ ਬ੍ਰਾਹਮਣਾਂ।
ਪੁੰਣ ਕਰਾਂ ਪਰਵਾਣੀ ਗਹਿਣੇ ਕਪੜੇ।
ਜੇ ਥੀਵੇ ਅਰਧਾਣੀ ਮੈਂ ਆਵਾਂ ਸੁਖੀਆ।
ਜੇ ਤੂੰ ਕਰੇਂ ਮਿਹਰਬਾਨੀ ਮੈਂ ਵੰਞਾਂ ਓਤ ਕੋਲਿ॥੪॥

ਰਾਤੀ ਪਹਿਰਿ ਸਿਰਾਣੇ[1] ਰਾਘੋ ਦਸਰਥਾਣਿ।
ਕੀਤੇ ਵਿਦਾ ਸਿਧਾਣੇ ਭਾਈ ਮਿਤ੍ਰ ਘਰਿ।
ਹਰਕਾਰੇ ਮਨ ਭਾਣੇ ਰਾਤੀਂ ਸਡਿਆ।
ਪੁਛੀ ਖ਼ਬਰ ਸੁਜਾਣੇ ਰੈਅਤਿ ਸ਼ਹਰ ਦੀ।
ਪ੍ਰਭ ਤ੍ਰੈਇ ਲੋਇ ਅਘਾਣੇ ਤੇਰਾ ਰਾਜੁ ਪਾਇ।
ਇਕ ਧੋਬੀ ਦੁਸ਼ਟ ਨਿਮਾਣੇ ਨਿੰਦਾ ਕੀਤੀਆ।
ਮੈਂ ਕੀਕਰੁ ਘਰਿ ਆਣਾਂ ਰੁੱਠੀ ਨਾਰ ਨੂੰ।
ਕਿਆ ਭੀ ਰਾਉ ਰਮਾਣੇ ਜੈਂ ਸੀਤਾ ਆਂਦੀਆ।
ਲਇ ਲਇ ਤੁਧਿ ਨਾਵਾਣੇ ਪਾਪੀ ਛੁਟਿਨੀ।
ਕਿਆ ਹੋਇਆ ਚੰਡਾਲ ਬਿਗਾਣੇ ਕਇਲੀ ਨਿੰਦਿਆ॥੫॥

ਪ੍ਰਾਤ ਸਮੇਂ ਰਘੁਰਾਈ ਲਛਮਨ ਸੱਡਿਆ।
ਅਪਣੀ ਸਹੁੰ ਕਰਾਈ ਵਚਨ ਨਾ ਮੋੜਸਾਂ।
ਲਹਿ ਵੰਜ ਸੀਤਾ (ਰਾਣੀ) ਗੰਗਾ ਓਤ ਪਾਰ।
ਜਿਥੇ ਬਾਲਮੀਕ ਗੁਸਾਈਂ ਤਿਥੈ ਪਹੁੰਚਾਵਣੀ।
ਡਰਦੇ ਤ੍ਰੈਏ ਭਾਈ ਅਰਜ਼ ਨ ਆਖਨੀ।

---
1. ਬੀਤੇ।

ਡਿਠੁਸੁ ਭੌਂਹ ਚੜਾਈ ਲਛਮਨ ਚਲਿਆ।
ਸੁਤੀ ਵੰਞਿ ਜਗਾਈ ਗੰਗਾ ਜਾਣ ਨੂੰ।
ਲਇ ਚਲੀ ਜਗ ਮਾਈ ਗਹਿਣੇ ਕਪੜੇ।
ਮਨ ਵਿਚ ਖ਼ੁਸ਼ੀ ਨਾ ਮਾਈ ਭਰਤੇ ਮੰਨਿਆ।
ਏਹ ਨੀਸੀ ਸੁਧਿ ਕਾਈ ਭਰਤੇ-ਤਿਆਗ ਦੀ।
ਸਾਹਿਬ ਡਾਢਾ ਸਾਂਈਂ ਭਾਵੇ ਸੋ ਕਰੇ॥੬॥

ਲਛਮਨ ਰਥ ਚਢਾਈ ਲਈ ਘੋ ਚਲਿਆ।
ਮੂਹ ਸਿਰ ਬੇੜ੍ਹਿਆ ਜਾਈ, ਰੋਵੈ ਜ਼ਾਰ ਜ਼ਾਰ।
ਮੈਂ ਕੀਤੀ ਕਿਆ ਕਮਾਈ ਜੋ ਲਗੋਸੁ ਏਤੁ ਕੰਮੁ।
ਮਾਉ ਜੇਹੀ ਭਰਜਾਈ, ਮੈਂ ਸਟਿਣਿ ਚਲਿਆ।
ਗੰਗਾ ਖੜਿ ਪਹੁੰਚਾਈ, ਮੂੰਹੋਂ ਨ ਬੋਲਿਆ।
ਨਦੀਓਂ ਪਾਰ ਲੰਘਾਈ, ਬੋਲਿਆ ਹੱਥ ਜੋੜਿ।
'ਮੈਂ ਵਿਚਿ ਦੋਸ਼ ਨ ਮਾਈ, ਕਾਵਿੜਿ[1] ਨਾ ਕਰੇਂ।
ਹੁਕਮ ਨ ਫੇਰਿਆ ਜਾਈ, ਕੇ ਚਾਰਾ ਨਫਰ ਦਾ।
ਤਿਆਗ ਕੀਤਾ ਰਘੁਰਾਈ, ਤੁਹਿ ਬਨਿ ਜਾਣ ਦਾ'।
ਕੰਧੀਂ ਤੇ ਬੈਠਾਈ, ਆਇਆ ਹਾਕਿ ਰਥੁ।
ਦਾਸ ਗ਼ੁਲਾਮ ਸੁਣਾਈ, ਪਉੜੀ ਦੁਖ ਦੀ॥੭॥

ਬਾਣੀ ਸੁਣਿ ਅਣਭਾਂਦੀ ਮਾਤਾ ਰੁੰਨੀਆ।
ਹੋਈ ਦਿਲ ਦਰਮਾਂਦੀ, ਭੁਇੰ ਤੇ ਝੜਿ ਪਈ।
ਬੈਠੇ ਆਇ ਸਿਰ੍ਹਾਂਦੀ, ਬਣ ਦੇ ਜੀਵੜੇ।
ਕੁਝ ਨਹੀ ਬੈਸਾਂਦੀ, ਕੋਈ ਕਿਆ ਕਰੇ।
ਬਾਲਮੀਕੇ ਘਰ ਆਂਦੀ, ਸਿਰ ਤੇ ਹਥੁ ਡੇ।
ਬਾਮਣੀਆਂ ਮਨ ਭਾਂਦੀ, ਸੀਲੁ ਸੁਭਾਉ ਦੇਖੁ।
ਰਾਤ ਦਿਹਾਂ ਤੜਫਾਂਦੀ, ਭਰਤੇ ਤਿਆਗ ਥੀਂ।
ਕੱਢਣ ਸੋ ਆਸੀ ਕਾਂਧੀ, ਮੈਂਡੇ ਡੁਖ ਦੀ।
ਰਾਣੀ ਰਘੂਬੰਸੀਆਂ ਦੀ, ਡਿਸੇ ਡੁੰਮਣੀ[2]॥੮॥

ਭਲਾ ਮਹੂਰਤ ਪਾਈ, ਰਾਣੀ ਜਾਨਕੀ।
ਡੋਹੇਂ ਪੁਤਰ ਵਿਆਈ, ਲਉ ਤੇ ਨਾਉਂ ਕੁਸੁ।
ਲਗਨ ਧਰਿਆ ਰਿਖਰਾਈ, ਗਣਿਉਸੁ ਰਾਜਜੋਗੁ।
ਸਭੇ ਗ੍ਰਿਹ ਸੁਖਦਾਈ, ਪਉਂਦੇ ਉਚ ਥਾਉਂ।
ਰੀਤੀ ਸਭਾ ਕਰਾਈ, ਬਾਬੇ ਬਾਲਮੀਕਿ।
ਫੁੱਲਾਂ ਬਰਖਾ ਲਾਈ, ਨਚਣਿ ਦੇਵਤੇ।
ਚੋਟ ਨਗਾਰੇ ਪਾਈ, ਸੁਰਪੁਰਿ ਵਜਸਨਿ।
ਆਨੰਦ ਹੋਈ ਮਾਈ, ਵਿਪਤਾ ਨੱਠੀਆ।

---

1. ਰੋਸ; 2. ਦੁਖੀ।

ਹੋਇ ਖ਼ੁਸ਼ੀ ਮਣਸਾਈ[1], ਗਾਇ ਲੱਖਡੂ।
ਸੋਨੇ ਸਿੰਙ ਮੜ੍ਹਾਈ, ਡੇਸਾਂ ਬਾਮ੍ਹਣਾਂ।
ਸੰਕਰ[2] ਹੋਇ ਸਹਾਈ, ਡੋਹਾਂ ਬਾਲਕਾਂ ॥੯॥

ਡੋਹੇਂ ਬਾਲ ਸੁਭਾਇ, ਡਿਸਨਿ ਸੋਹਣੇ।
ਡੇਖਿ ਮੁਨੀ ਸਰਮਾਏ, ਜੰਞੂ ਪਾਈਇਨਿ।
ਬਣ ਦੇ ਵਿਪ ਸਡਾਏ, ਕੀਤੀ ਜਿਵਣਵਾਰਿ[3]।
ਗਲਿ ਵਿਚ ਜੰਞੂ ਪਾਏ, ਵੇਦ ਪੜ੍ਹਾਇਆ।
ਡੇ ਹੱਥ ਧਨੂ ਸਿਖਾਏ, ਤੀਰੰਦਾਜ਼ੀਆਂ।
ਸਭੇ ਮੰਤ੍ਰ ਸਿਖਾਏ, ਜਿਨੇ ਰਣੁ ਜਿਤੀਏ।
ਸਭੇ ਵਿਪ ਰੀਝਾਏ, ਡੋਹਾਂ ਰਘੁਬੰਸੀਆਂ।
ਗਾਵਿਨਿ ਬਹੁਤੁ ਸੁਹਾਏ, ਪੜਿਆ ਰਾਮ ਜਸੁ।
ਦਾਸ ਗ਼ੁਲਾਮ ਧਿਆਇ, ਪ੍ਰਭੁ ਦੇ ਪੁੱਤਰ ਜਾਣਿ ॥੧੦॥

ਬਲਮੀਕੇ ਅਣਵਾਈ, ਸਵਰਗੋਂ ਕਾਮਧੇਨੁ।
ਤੈਂ ਭਲੀ ਰਸੋਈ ਬਣਾਈ, ਬਿਪਾਂ ਜਿਵਣ ਨੂੰ।
ਲੁਚੀ ਪਿੰਡ ਮਿਠਾਈ, ਨਾਲ ਕਚੌਰੀਆਂ।
ਖੰਡ ਜਲੇਬੀ ਲਿਆਈ, ਮੋਤੀ ਚੂਰ ਨਾਲਿ।
ਲੱਡੂ ਦਰ ਭਿਸਤਾਈ, ਖੁਰਮੇ ਖੀਰ ਖੰਡੂ।
ਵਡਿਆਈ ਬਹੁਤਾਈ, ਕਹੀ ਨ ਜਾਉਂਦੀ।
ਸੋਭਾ ਕਹੀ ਨ ਜਾਈ, ਚੂਰੀ ਤੇ ਪਿਰਾਕ।
ਸੀਵੀਂ[4] ਭਲੀ ਰਿਧਾਈ, ਘਿਉ ਤੇ ਖੰਡ ਪਾਇ।
ਪਲੂਦੇ ਛਲ ਪਾਈ, ਫੇਣੀ ਪੇੜੀਆਂ।
ਮਾਲ ਪੂੜੇ ਮਨ ਭਾਈ, ਫਿਰਨੀ ਬਹੁ ਭਲੀ।
ਮੱਠਾ ਡਹੀਂ ਮੰਗਾਈ, ਸਵਾਦੀ ਰਾਇਤਾ।
ਬਾਮ੍ਹਣ ਰਹੇ ਅਘਾਈ, ਭੋਜਨ ਖਾਇ ਖਾਇ।
ਡੇਨ ਅਸੀਸ ਸੁਹਾਈ, ਲਉ ਤੇ ਕੁਸ਼ ਨੂੰ ॥੧੧॥

ਬਿਪਾਂ ਇਹ ਰਸੋਈ ਸੁਣੀ ਨ ਡਿਠੀਆ।
ਬੜਿਆਂ ਨੂੰ ਕਿਹ ਕੋਈ; ਪਇਆ ਬਹਿਲ ਦਾ।
ਕੇਡਾ ਹਿਕ ਬੜੋਈ, ਦਰਖ਼ਤ ਜਲੇਬੀਆਂ।
ਰੇਤ ਨਦੀ ਦੀ ਹੋਈ, ਆਖਣਿ ਖੰਡ ਨੂੰ।
ਤਾਲ ਪਤ੍ਰ ਦਲ ਸੋਈ, ਆਖਣ ਪਾਪੜਾਂ।
ਇੰਗੁਦੁ ਜੜਾਂ ਸਮੋਈ, ਛੋਟੀ ਸੀਵੀਆਂ।
ਸੁਰਭਿ ਫੇਨ ਭਲੋਈ, ਕਹਿਨਿ ਪਤਾਸਿਆਂ।
ਪੇੜੇ ਨੂੰ ਕਹੇ ਕੋਈ, ਟੋਟਾ ਚੰਦ੍ਰ ਦਾ।
ਉਂਗਲ ਹਰਣ ਕੀਤੀ ਈ, ਕਹਿੰਦੇ ਫੇਣੀਆਂ ॥੧੨॥

1. ਪੁੰਨ ਕੀਤੀ; 2. ਸ਼ਿਵ; 3. ਭੋਜਨ; 4. ਸੇਵੀਆਂ।

ਹਿਕ ਡਿਹ ਰਾਘੋਰਾਈ, ਮਨੇ ਵੀਚਾਰਿਆ।
ਮੈਂ ਕੀਤੀ ਬ੍ਰਹਿਮ ਹਤਿਆਈ, ਜੋ ਰਾਵਣੁ ਮਾਰਿਆ।
ਕਿਆ ਹੋਇਆ ਸੀਆ ਛਪਾਈ, ਨ ਹਾ ਮਾਰਣਾ।
ਕਰੇ ਕਰੋੜਿ ਮੰਦਾਈ, ਭੀ ਵਿਪ ਨ ਦੇਖੀਏ।
ਮਾਰੇ ਕਰੇ ਲੜਾਈ ਭੀ ਚਰਨੀਂ ਲਗੀਏ।
ਪੁਛਿਆ ਗੁਰੂ ਬੁਲਾਈ, ਉਤਰੇ ਪਾਤ ਕਿਉਂ।
ਕਿਹਾ ਰਿਖੀਸ਼ਰ ਰਾਈ 'ਕੀਚੈ ਅਸਮੇਧੁ'।
ਵਿਧਿ ਭੀ ਆਖਿ ਸੁਣਾਈ, ਕੀਚੈ ਜੱਗ ਤੇ।
ਸੋਵਨ ਸੀਅ ਘੜਾਈ, ਪਾਸ ਬਹਾਣ ਨੂੰ।
ਸਾਹਿਬ ਖੇਡ ਮਚਾਈ, ਜਾਣੈ ਹੋਰੁ ਕਉਣੁ॥੧੩॥

ਘੋੜਾ ਆਨਿ ਡਿਖਾਇਆ, ਕੱਢ ਤਬੇਲਿਓਂ।
ਮੱਥੇ ਤੇ ਪਤਰੁ ਲਾਇਖਾ, ਘੜਿਆ ਸੁਇਨ ਦਾ।
ਪਿਛੇ ਲਸ਼ਕਰੁ ਲਾਇਆ ਰਾਖਾ ਸ਼ਤਰੂਘਣੁ।
ਦੇਸੋ ਫਿਰੇ ਫਿਰਾਇਆ, ਨਦੀਏਂ ਪਰਬਤੇ।
ਬ੍ਰਾਹਮਣ ਸਭ ਜਿਵਾਇਆ, ਦੇ ਦੇ ਦੱਖਣਾ।
ਪੂਜਾ ਕਰਦੇ ਰਾਇਆ, ਕਰਿ ਕਰਿ ਬੰਦਨਾ।
ਕਹੀਂ ਨ ਬਧ ਖੜਾਇਆ, ਘੋੜਾ ਰਾਮ ਦਾ।
ਦੈਵ ਸੰਯੋਗੇ ਆਇਆ, ਜਿਥੇ ਜਾਨਕੀ॥੧੪॥

ਅਗੇ ਖੇਲ ਮਚਾਈ, ਜਿਥੇ ਬਾਲਕਾਂ।
ਵਿਚ ਖੜਾ ਲਊ ਰਾਈ, ਤੀਰ ਕਮਾਣ ਲੈ।
ਘੋੜੇ ਆਣ ਜਗਾਈ, ਜਣੁ ਅਗਿ ਵਿਸਵੀ[1]।
ਮੱਥੇ ਪੱਤਰ ਬਚਾਈ, ਪਕੜਿਆ ਗਰਦਨੋਂ।
ਹਟਕਣਿ ਲਗੇ ਭਾਈ, ਪੁੱਤਰ ਬਿਰਾਮ੍ਹਣਾਂ।
ਨ ਲਊ ਘੱਤ ਲੜਾਈ, ਘੋੜਾ ਰਾਜਿਆਂ।
ਤੁਸਿ ਜਾਣੋ ਖਾਇ ਮਿਠਾਈ, ਜਿਥੇ ਖੀਰ ਖੰਡੁ।
ਮੈਂ ਜਾਇਆ, ਸੀਤਾ ਮਾਈ ਅਸੁ[2] ਨ ਛੋੜਸਾਂ।
ਛਧੇ ਕਹਿਨਿ ਨ ਭਾਈ, ਬਾਲਕ ਸਿੰਘ ਦਾ।
ਕਿਥੋਂ ਰਹੇ ਛਪਾਈ, ਕੱਖਾਂ ਵਿਚਿ ਅੱਗਿ॥੧੫॥

'ਘੋੜਾ ਘੋੜਾ' ਕਰਦੇ ਆਏ ਸੂਰਮੇ।
ਭਜਿ ਖਲੋਤੇ ਡਰਦੇ, ਪੁੱਤਰ ਰਿਖੀਸਰਾਂ।
ਹੋਇ ਗਏ ਮੂੰਹ ਜਰਦੇ, ਸੈਨਾ ਵੇਖ ਕਰਿ।
ਆਇ ਲਸ਼ਕਰ ਲੜਦੇ ਬਧਾ ਦੇਖਿ ਅਸੁ।
ਬਾਲ ਤੁਸੀਂ ਅਣਸਰਦੇ, ਘੋੜਾ ਛੋੜਿ ਡਿਓ।

1. ਬੁਝੀ; 2. ਘੋੜਾ।

ਛੋਡੇ ਕਉਣ ਨਿਮਰਦੇ, ਬਾਝੁ ਲੜਾਈਓਂ।
ਕਉਣ ਤੁਸੀਂ ਪਰਵਰਦੇ, ਜੋ ਇਤੀ ਬੋਲਿਓਂ।
ਲਗਸਨਿ ਬਾਣ ਜਿਗਰ ਦੇ, ਢਹਸੋਂ ਜ਼ਿਮੀ ਤੇ॥੧੬॥

ਪਹਿਲੋਂ ਜਾਣ ਇਆਣਾ, ਹੱਸੇ ਸੂਰਮੇ।
ਕੀਤਿਸਿ ਬਰਖਾ ਬਾਣਾਂ, ਮੀਂਹਾ ਬਾਛੜਾ।
ਹੋਇ ਰਹੇ ਹੈਰਾਣਾ ਬਾਲ ਨਾ ਜਾਣੀਏ।
ਭਨਿ ਭਨਿ ਤੀਰ ਕਮਾਣਾਂ, ਢਾਹਸਿ ਜੋਧਿਆਂ।
ਚੁਪ ਕਰਿ ਗਏ ਨਿਸ਼ਾਣਾਂ[1], ਭੇਰੀ ਵਜਣੇ।
ਲਾਇਆ ਦਾਉ ਪਰਾਣਾਂ, ਸੂਰੇ ਖੇਡਨੀ।
ਕੀਤੁ ਸੁ ਦਾਣਾ ਦਾਣਾ, ਜਿਰਹ ਤੇ ਅੰਗਿਆਂ।
ਹਾਥੀ ਢਹੇ ਨਿਮਾਣਾ ਹਿਕੋ ਸਟਿ ਨਾਲਿ।
ਘੋੜਾ ਕਰਿ ਹਿਣਕਾਣਾ, ਮਰਦੇ ਡਿਸਨੀ।
ਕਰ ਘੱਤਿਓਸੁ ਘਮਸਾਣਾ, ਸੱਥਰ ਸੂਰਿਆਂ॥੧੭॥

ਆਈ ਫਉਜ ਰਮਾਣੀ ਖ਼ਬਰਾਂ ਸੁਣੇ ਸੁਣਿ।
ਕਈ ਘਤਿ ਘਮਸਾਣੀ, ਜੁਧੇ ਲੁਣੇ ਲੁਣਿ।
ਹੋਇ ਰਹੇ ਹੈਰਾਣੀ ਸਿਰਿਆਂ ਧੁਣੇ ਧੁਣਿ।
ਲਸ਼ਕਰ ਨਹੀਂ ਨਿਸਾਣੀ ਆਇਆ ਹੁਣੇ ਹੁਣਿ।
ਹਿਕ ਡੂਜੇ ਤੂੰ ਬਾਣੀ ਪੁਛੇ ਫੁਣੇ ਫੁਣਿ[2]।
ਸੂਰੇ ਬਡ ਅਭਿਮਾਣੀ, ਮਾਰੇ ਚੁਣੇ ਚੁਣਿ।
ਪਏ ਜਮ ਦੀ ਘਾਣੀ, ਨ ਵੰਜਨ ਗੁਣੇ ਗੁਣਿ।
ਲੋਹੂ ਨਦੀ ਵਹਾਣੀ, ਮਿਰਤਕ ਤੁਣੇ ਤੁਣਿ।
ਦਾਸ ਕੇ ਕਰੇ ਵਖਾਣੀ, ਵੈਰੀ ਜੁਣੇ ਜੁਣਿ॥੧੮॥

ਫ਼ੌਜਾਂ ਕੀਤਾ ਫੇਰਾ ਉਤੇ ਬਾਲ ਦੇ।
ਆਣਿ ਦਿਤੁਹੁ ਨੇ ਘੇਰਾ, ਚਾਰੋਂ ਦਿਸ਼ਾ ਤੇ।
ਤੀਰਾਂ ਮਾਰਿ ਅੰਧੇਰਾ ਕੀਤਾ ਸੂਰਿਆਂ।
ਕੀਤਾ ਹਾਉ ਕਰੇਰਾਂ ਹੋਏ ਨਿਰਦਈ।
ਹਿਕ ਮਾਰਿ ਕੁਹਾੜਾ ਢੇਰਾ ਘੱਤਨਿ ਫਾਹੀਆਂ।
ਤਬਰਾ ਕੰਢਨਿ ਜੇਰਾ, ਲੋਹੂ ਪੀਂਦੀਆਂ।
ਜਿਨਾ ਘੋੜੇ ਲਾਇਆ, ਸੇ ਭੀ ਭੁਲਿਆ।
ਉਚਕਿਨਿ ਮਾਸ ਲਵੇਰਾ ਹਡਾਂ ਫੋੜਿ ਫੋੜਿ।
ਆਹਾ ਬਾਲ ਚੰਗੇਰਾ ਜਰਾ ਨ ਚਲਿਆ।
ਜਿਉ ਪਰਬਤ ਸਹੇ ਚੰਗੇਰਾ ਵਾਛੜ ਮੀਂਹ ਦੀ॥੧੯॥

1. ਨਗਾਰੇ; 2. ਬਾਰ-ਬਾਰ।

ਉਠਿਆ ਸੂਰ ਸਤ੍ਰਾਣਾ ਤੀਰਾਂ ਪਟਿ ਪਟਿ।
ਲੈਗੋ ਤੀਰ ਕਮਾਣਾ ਮਾਰੇ ਹਟਿ ਹਟਿ।
ਫਿਰਦਾ ਰਣ ਵਿਚ ਧਾਣਾ ਸਿਰੀਆਂ ਕਟਿ ਕਟਿ।
ਕਰਿ ਘਤਿਉਸੁ ਘਮਸਾਣਾ ਸੂਰੇ ਫਟਿ ਫਟਿ।
ਲੋਹੂ ਪੀਵਨਿ ਬਾਣਾ ਜਿਉ ਪਾਣੀ ਗਟਿ ਗਟਿ।
ਜੋਗਣੀ ਕੀਤਾ ਥਾਣਾ, ਲੋਹੂ ਚਟਿ ਚਟਿ।
ਹਿਲਾਂ[1] ਘਰਿ ਸੁਕਰਾਣਾ, ਮਾਸੁ ਉਘਟਿ ਘਟਿ।
ਭੂਤ ਪਰੇਤ ਭਰਾਣਾ, ਗਾਵਨਿ ਨਟਿ ਨਟਿ।
ਕਾਵਾਂ ਕੰਕਾਂ ਖਾਣਾ, ਝੁਬਨਿ ਝਟਿ ਝਟਿ।
ਲਉ ਕੀਤਾ ਮਨ ਭਾਣਾ, ਜੋਧੇ ਡਟਿ ਡਟਿ॥੨੦॥

ਸੁਣਿ ਸ਼ਤ੍ਰੁਘਣ ਹੈਰਾਣਾ, ਆਇਆ ਮੇਲਿ ਦਲੁ।
ਡਿਠਸੁ ਬਾਲ ਸਤ੍ਰਾਣਾ[2], ਫਿਰਦਾ ਨੱਚਦਾ।
ਜਿਉਂ ਕਰਿ ਸ਼ੇਰੁ ਇਆਣਾ, ਭੀ ਮਾਰੇ ਹਾਥੀਆਂ।
ਜਾਤੁਸੁ ਬਾਲ ਨਿਮਾਣਾ, ਕਇ ਨੂੰ ਮਾਰੀਏ।
'ਘੋੜਾ ਛੋੜਿ ਰਮਾਣਾ, ਮੈਂ ਤੁਹਿ ਬਖਸ਼ਿਆ।
ਲੈ ਵੰਞ ਜਿੰਦ ਪਰਾਣਾ, ਮਾਈ ਰੋਸੀਆ।
ਕੀਤੋ ਕੇਡ ਕਹਾਣਾ, ਜੋ ਮਾਰੇ ਸੂਰਿਆਂ।
ਦਿਲ ਮੈਂਡਾ ਤਰਸਾਣਾ, ਤੁਹਿਨੂੰ ਡੇਖ ਕੇ'।
ਦਾਸ ਥੀਆ ਕੁਰਬਾਣਾ, ਕੁਲ ਰਘੁਬੰਸੀਆਂ॥੨੧॥

ਸੁਣਿ ਲਵ ਹੱਸ ਅਲਾਇਆ, ਚਾਚੇ ਸਾਮ੍ਹਣਾ।
ਤਉ ਕੇਡਾ ਸ਼ਤਰੂ ਘਾਇਆ, ਨਾਉਂ ਰਖਾਇਕੈ।
ਜਿਨ੍ਹਾ ਘੋੜੇ ਪਿਛੇ ਲਾਇਆ, ਸੇ ਭਿ ਭੁੱਲਿਆ।
ਹੋਵੈ ਸੂਰੁ ਸਵਾਇਆ, ਸੋ ਮੰਤ੍ਰ ਬਿਰਾਮਣਾਂ।
ਹੁਣ ਭੀ ਕੁਝ ਨ ਜਾਇਆ ਮੁੜਿ ਵੰਞ ਲੱਜ ਨਾਲ।
ਜੇ ਜੀਵਣ ਥੀਂ ਦਿਲ ਚਾਇਆ ਤਾ ਲਹਿ ਪਉ ਘੋੜਿਆਂ।
ਹਿਕੋ ਆਖੁ ਜੋ ਭੁਲਿ ਅਲਾਇਆ ਤਾਂ ਮੈਂ ਛੋੜਿਆਂ।
ਤੀਰ ਧਣੁ ਕਿਉਂ ਚਾਇਆ ਸੋ ਭੀ ਸੱਟਿ ਘਤੁ॥੨੨॥

ਸੁਣਿ ਸੈਨਾਪੰਤਿ ਧਾਇਆ ਰਾਉ ਸ਼ਤ੍ਰੁਘਣ ਦਾ।
ਕੀਤੀ ਤੀਰਾਂ ਛਾਇਆ ਸੂਰਜ ਛਪਿਆ।
ਧੂੜਿ ਅੰਧੇਰੇ ਪਾਇਆ ਗਈ ਅਕਾਸ਼ ਤੇ।
ਜਣ ਦੇਖਣ ਨੀ ਸੀ ਆਇਆਂ ਲੜਦੇ ਪੋਤ੍ਰਿਆਂ।
ਹਥਿਆਰਾਂ ਝੜ ਲਾਇਆ ਹਿਕੇ ਬਾਲ ਤੇ।
ਕਉਣ ਗਣੇ ਕਵਿਰਾਇਆ ਜਿਤੀ ਮਾਰੀਆ।
ਲਉ ਨੂੰ ਆਣਿ ਦਬਾਇਆ, ਲੱਖਾਂ ਸੂਰਿਆਂ।

1. ਇੱਲਾਂ; 2. ਬਲਵਾਨ।

ਹਿਕੇ ਦੇਹੁ ਨ ਲਾਇਆ, ਸਭੇ ਝੜਿ ਪਏ।
ਜਿਉਂ ਗੰਗਾ ਦੇ ਨ੍ਹਾਇਆਂ ਪਾਪ ਨ ਲਗਨੀ ॥੨੩॥

ਨਿਕਸਿਆ ਲਊ ਸਤ੍ਰਾਣਾ[1], ਸਤ੍ਰਾ ਛੋੜਿਕੈ।
ਜਿਉ ਸੂਰਜ ਵਿਗਸਾਣਾ, ਬੱਦਲ ਫੋੜਿਕੈ।
ਲਾਇਸਿ ਤ੍ਰੈ ਤ੍ਰੈ ਬਾਣਾ ਹਿਕ ਹਿਕ ਸੂਰਮੇ।
ਰਹਿਆ ਨ ਕੋਈ ਪਰਦਾਣਾ, ਜੋ ਥੀਵੈ ਸਾਮ੍ਹਣੇ।
ਹਾਥੀ ਗਰਦ ਸਮਾਣਾ, ਢੱਠਾ ਭੁਇਂ ਤੇ।
ਘੋੜਾ ਕਉਣ ਨਿਮਾਣਾ, ਜੇ ਜੀਵੇ ਤੀਰ ਨਾਲਿ।
ਰਥੁ ਭੀ ਦਾਨਾ ਦਾਨਾ ਹੋਇ ਭੁਇਂ ਪਏ।
ਸ਼ਤ੍ਰਘਣ ਹੈਰਾਣਾ, ਸੈਨਾ ਮੁਈ ਵੇਖਿ।
ਕਰਿ ਕਾਵਿੜ[2] ਗਰਜਾਣਾ, ਜਿਉਂ ਬੱਦਲ ਸਾਵਣੀਂ।
ਕੀਤੁ ਸੁ ਬਰਖਾ ਬਾਣਾ, ਜਿਉਂ ਮੀਂਹ ਪਹਾੜ ਤੇ।
ਹਥੋਂ ਭੰਨਿ ਕਮਾਣਾ, ਭੁਇ ਗਿੜਾਇਸੁ।
ਘੋੜਾ ਘਿੰਨ ਸਿਧਾਣਾ, ਲਊ ਨੂੰ ਨਾਲ ਲੈ ॥੨੪॥

ਬਿਪ੍ਰਾਂ ਆਣ ਸੁਣਾਈਆਂ ਖ਼ਬਰਾਂ ਲਊ ਦੀਆਂ।
ਕੀਤੀਆ ਲਊ ਮੰਦਾਈਆਂ, ਡੋਸੁ ਨ ਰਾਜਿਆਂ।
ਸੈਨਾ ਸਭੇ ਧਾਈਆਂ, ਹੋੜਿਆਂ ਨ ਰਹੇ।
ਫ਼ਉਜਾਂ ਮਾਰਿ ਲੁਹੜਾਈਆਂ, ਲੋਹੂ ਨਦੀ ਵਿਚ।
ਪਿਛੋਂ ਫ਼ੌਜਾਂ ਆਈਆਂ ਤਿਨਾਂ ਲਊ ਮਾਰਿਆ।
ਹੰਝੂ ਸੀਆਂ ਵਹਾਈਆਂ ਰੋਵੈ ਜ਼ਾਰਿ ਜ਼ਾਰਿ।
ਪਿੱਟਣ ਨੂੰ ਸਧਰਾਈਆਂ ਨਾਰੀ ਉਠੀਆਂ।
ਕੀਕੁਰ ਜੀਵਨ ਮਾਈਆਂ ਡੁਖੇ ਜੀਵਣਾ।
ਕੈਂ ਨੂੰ ਆਖਾਂ ਸਾਈਆਂ ਕੁਸੁ ਭੀ ਨਹੀਂ ਘਰਿ ॥੨੫॥

ਲਕੜੀਆਂ ਦੀ ਪੰਡਿ ਲਈ ਕੁਸੂ ਆਇਆ।
ਬੂਹੇ ਪਉਂਦੀ ਡੰਡਿ ਸੁਣੀਅਸਿ ਆਇ ਕਰ।
ਬਹਿਸੇ ਬੂਹੇ ਰੰਡਿ, ਜਿਨ੍ਹਾਂ ਲਊ ਮਾਰਿਆ।
ਨ ਛੁੜਸਨ ਬਰਮੰਡ, ਕਿਤ ਵਲ ਭਜਸਿਨਿ।
ਸੀਅ ਅਣੇਸਾਂ ਖੰਡ ਤਾ ਹੰਝੂ ਪੂੰਝਸਾਂ।
ਮਾਰ ਲੁਡਾਇਸਾਂ ਠੰਢਿ ਲਊ ਦਿਆਂ ਵੈਰੀਆਂ।
ਸੰਕਰ ਰਖੇ ਗੰਢਿ ਭੀ, ਤਿਨ੍ਹਾਂ ਨ ਛੋੜਸਾਂ।
ਜਮ ਆਵੈ ਰਣਮੰਡੁ, ਭੀ ਖੱਗ ਵਜਾਇਸਾਂ।
ਕਿਆ ਵੱਡੇ ਕਿਆ ਨੰਢਿ[3], ਨ ਰਾਹਣਾ ਖਤ੍ਰੀਆਂ ॥੨੬॥

---

1. ਬਲਵਾਨ; 2. ਗ਼ੁੱਸਾ; 3. ਛੋਟੇ।

ਢਾਲ ਲਈ ਫੜਿ ਹਥੇ, ਕੁਸੁ ਤਲਵਾਰ ਸਾਥ।
ਚੇਲਿ ਬਧੇ ਦੁਇ ਭੱਥੇ; ਜਾ ਤੀਰ ਨ ਖੁਟਨੀ।
ਟੋਪ ਧਰਿਆ ਜੋੜ ਮੱਥੇ, ਜਿਰਹਾ ਪਹਿਰ ਗਲਿ।
ਸਾਂਗ ਲਈ ਸਮਰਥੇ, ਤਿਖੀ ਸਾਰ ਦੀ।
ਡਿਸਨ ਕੂ ਮਨ ਮਥੇ, ਬੀਰ ਲਜਾਇੰਦਾ।
ਚੂਣੇ ਲਟਕਿਨਿ ਲੱਥੇ, ਬਿੰਗੇ ਸੋਹਣੇ।
ਮੂਲ ਨ ਤਈਂ ਦਾ ਕਥੇ, ਤੈਂ ਦੀ ਧਣੂ[1] ਦਾ।
ਡੇ ਡੇ ਧੀਰ ਧਰਥੇ, ਚਲਿਆ ਮਾਉ ਨੂੰ।
ਸੂਰੇ ਗਣਨਿ ਨ ਗਥੇ, ਬਹੁਤਿਆਂ ਥੋੜਿਆਂ।
ਮਾਉ ਡਿਤਾ ਹਥ ਮਥੇ, ਅਸੀਸਾਂ ਡਿਤੀਆਂ॥੨੭॥

ਕੋਈ ਆਵੇ ਸੂਰ ਕੂਕੇਂਦਾ, ਫਿਰਿ ਡਿਠਾ ਜੋਧਿਆਂ।
ਡੌਲੇ ਹੱਥ ਮਰੇਂਦਾ, ਭੜਕੇ ਅੱਗ ਜਿਉਂ।
ਜਣੂ ਆਵੇ ਕਾਲ ਸਡੇਂਦਾ, ਡੰਡਾ ਹੱਥ ਲੈ।
ਲੇਖੇ ਨਹੀਂ ਗਣੇਂਦਾ, ਲੱਖਾਂ ਸੂਰਿਆਂ।
ਲੂੰ ਲੂੰ ਖੜੇ ਕਰੇਂਦਾ, ਡਰਦਿਆਂ ਕਾਇਰਾਂ।
ਫਿਰੀ ਫਿਰੀ ਵੰਗਰੇਂਦਾ, ਆਵੇ ਦੌੜਦਾ।
ਰੋਸ ਉਬਾਸੀ ਡੇਂਦਾ, ਬੱਚੜਾ ਸ਼ੇਰੁ ਦਾ॥੨੮॥

ਲਛਮਣ ਦੇ ਲਘੂ ਭਾਈ, ਸੈਨਾ ਮੋੜੀਆਂ।
ਡਿਠਾ ਸੂਰ ਸਵਾਈ, ਮੁਰਚੇ ਜੋੜੀਆਂ।
ਜੋਧਿ ਮੁੜੇ ਦੌੜਾਈ, ਘੋੜੇ ਘੋੜੀਆਂ।
ਫੀਲਵਾਨਾਂ ਪੇਲ ਚਲਾਈ, ਹਾਥੀ ਕੋੜੀਆਂ।
ਪਈਕਾਂ[2] ਧੁੰਮ ਮਚਾਈ, ਬੋਲਨਿ ਬੋਲੀਆਂ।
ਰਥੀਆਂ ਜ਼ਿਮੀ ਹਲਾਈ, ਪਈਏ ਘੋੜੀਆਂ।
ਧੁਜਾ ਅਕਾਸ ਉਡਾਈ, ਸਭਾ ਡੀੜੀਆਂ।
ਕੀਰਤਿ ਦਾਸ ਸੁਣਾਈ, ਪੜਿ ਪੜਿ ਪਉੜੀਆਂ॥੨੯॥

ਕੁਸੁ ਉਤੇ ਅਤਿ ਭਾਰੀ ਫ਼ੌਜਾਂ ਆਈਆਂ।
ਕਰਿ ਵਰਖਾ ਤਲਵਾਰੀਂ, ਜੋ ਸਾਣ ਚੜਾਈਆਂ।
ਤੀਰਾਂ ਤਬਰਾਂ ਤਿਆਰੀ, ਤੇਲ ਧੁਆਈਆਂ।
ਸੇਲਾਂ ਸੂਲਾ ਸਾਰੀ, ਕਰਣਿ ਤਿਖਾਈਆਂ।
ਮੁਹਲੇ ਗਦਾ ਕੁਠਾਰੀ, ਸੇ ਤਨ ਵਿਚਿ ਲਾਈਆਂ।
ਨਾਮਸਕ ਸਈ ਹਜ਼ਾਰੀ, ਕਰੇ ਡਿੰਗਾਈਆਂ।
ਹਸੇ ਖੜਾ ਵਿਚਾਰੀਂ, ਪਰਵਾਹ ਨ ਕਾਈਆਂ।
ਕੁਸੁ ਜੇਹੇ ਪੁੱਤ੍ਰ ਕਾਰੀ ਨ ਜਣਸਨਿ ਮਾਈਆਂ॥੩੦॥

1. ਧਣੁੱਖ; 2. ਪਿਆਦੇ।

ਕੁਸੁ ਕੀਤੀ ਮਰਦਾਈ, ਸ਼ਤ੍ਰਾਂ ਝਾੜ ਕਰਿ।
ਜਿਉਂ ਸੂਰਜ ਨਿਕਸੇ ਆਈ, ਬੱਦਲ ਫਾੜਿ ਕਰਿ।
ਸੈਨਾ ਸਭ ਰਿੰਗਾਈ, ਬਾਣਾਂ ਤਾੜਿ ਕਰਿ।
ਰਥੁ ਕੀਤੀਸਿ ਜਿਵੇਂ ਰਾਈ, ਰਾਹੁ ਡੁਘਾੜਿ ਕਰਿ।
ਹਾਥੀ ਕੋਰ ਹਲਾਈ, ਸੁਝਾਂ ਪਾੜਿ ਕਰਿ।
ਵੈਰ ਕਢ ਲਢਹਾਈ, ਕਟਕ ਉਜਾੜ ਕਰਿ।
ਪਇਕਾਂ ਜ਼ਿਮੀ ਧਸਾਈ, ਸੂਾਰਾਂ ਸਾੜਿ ਕਰਿ।
ਲੋਹੂ ਨਦੀ ਵਹਾਈ, ਵਡੀ ਰਾੜਿ ਕਰਿ॥੩੧॥

ਲੋਹੂ ਦੇ ਪਰਵਾਹ ਦੀ ਕੁਸੁ ਨਦੀ ਵਹਾਈ।
ਮੋਤੀ ਮਾਣਕੁ ਜੋ ਲੁੜੇ, ਜਣੁ ਰੇਤ ਸਹਾਈ।
ਢਾਲਾਂ ਕੱਛੂ ਜਾਣੀਅਨਿ, ਪੱਗਾਂ ਸਰਪਾਈ।
ਸਾਂਗਾਂ ਜਾਪਨਿ ਤੰਦੂਲੇ, ਮੇਝੁ ਝੱਗ ਵਹਾਈ।
ਬਾਣੋਂ ਢਹਿੰਦੇ ਸੂਰਮੇ, ਕੰਧੀ ਤਰੁ ਭਾਈ।
ਜੋਧੇ ਲੁੜਦੇ[1] ਡਿਸਨੀ, ਜਣੁ ਨਾਉਂ ਚਲਾਈ।
ਕਾਵਾਂ ਕੰਕਾਂ ਗਿਰਿਝਿਰਾਂ, ਪੂਰਿ ਭਰਿਆ ਜਾਈ।
ਆਇਆ ਛਿੱਕਨ ਜੋਗਣੀ, ਰਣ ਸੋਭਾ ਪਾਈ।
ਭੂਤ ਪ੍ਰੇਤ ਪਿਸ਼ਾਚਣੀ, ਲੋਕ ਧਾਵਨ ਧਾਈ।
ਨਚਣ ਜੰਬੁਕ[2] ਜੰਬੁਕੀ, ਕੀਰਤਨ ਛਬਿ ਪਾਈ।
ਚਾਮੁੰਡਾ ਲੈ ਕੋਪਰੀ, ਹਥ ਤਾਲ ਵਜਾਈ।
ਰੱਤ ਦੀ ਸੋਭਾ ਅਗਲੀ, ਕੁਸੁ ਆਣ ਡਿਸਾਈ॥੩੨॥

ਹਾਥੀ ਤੇ ਚੜ੍ਹਿ ਆਇਆ, ਜੋਧਾ ਸ਼ਤ੍ਰਘਣ।
ਤੀਰਾਂ ਦੀ ਕਰਿ ਛਾਇਆ, ਕੁਸੁ ਨੂੰ ਤਾੜਿਉਸੁ।
ਕਪੜੇ ਰੱਤੁ ਰੰਗਾਇਆ, ਕੇਸੂ ਦਰਖ਼ਤ ਜਿਉਂ।
ਮੱਥੇ ਬਾਣ ਸੁਹਾਇਆ, ਜਣ ਗੈਂਡਾ ਜੰਗਲੀ।
ਲੋਹੂ ਦਾ ਤ੍ਰਿਹਾਇਆ, ਮਾਰਿਉਸੁ ਹਾਊ ਵਿਚਿ।
ਜਿਰਹਾ ਟੋਪ ਢਠਾਇਆ, ਹਿਕੇ ਬਾਣ ਨਾਲਿ।
ਮੂੜ ਨ ਮੂਲਿ ਮੁੜਾਇਆ, ਭੀ ਆਵੈ ਸਾਮ੍ਹਣੇ।
ਗੜ੍ਹਕਿ ਗੜ੍ਹਕਿ ਗੜਕਾਇਆ, ਜਿਉਂ ਭਇਸਾ ਸਾਵਣੀ।
ਰੁਕੇ ਨ ਮੂਲ ਹਟਾਇਆ, ਕੀਤੇ ਕਰਮ ਜਿਉਂ॥੩੩॥

ਸਤ੍ਰਘਨੇ ਤੇ ਧਾਣਾ, ਜੋਧਾ ਕੁਸੁ ਬਲੀ।
ਲਈਅਸਿ ਹਥਿ ਕਮਾਣਾ, ਜਿਹੇ ਚੜ੍ਹਾਇ ਕਰਿ।
ਕੀਤਾ ਰੱਤਾ ਬਾਣਾ, ਜਣੁ ਆਇਆ ਬੀਰ ਜਣੁ।
ਤੇਰਹ ਬਾਣ ਸੰਧਾਣਾ, ਧਨੁਖੈ ਚਾੜ੍ਹ ਕਰਿ।
ਲਾਇਉਸ ਤ੍ਰੈ ਤ੍ਰੈ ਬਾਣਾਂ, ਸਿਰ ਤੇ ਹਾਉ ਵਿਚਿ।

1. ਡੁੱਬਦੇ; 2. ਗਿੱਦੜ।

ਹਥੋਂ ਕਟਿ ਕਮਾਣਾ, ਬਾਣਾਂ ਛਿਹਾਂ ਨਾਲਿ।
ਹਿਕ ਕਲੇਜੇ ਧਾਣਾਂ, ਤਿਖਾ ਸਰਪ ਜਿਉਂ।
ਸ਼ਤ੍ਰਘਨ ਮੂਰਛਾਣਾ, ਸਰ ਦੀ ਚੋਟਿ ਨਾਲਿ।
ਕੁਸੁ ਕੀਤਾ ਰਾਮ ਕਹਾਣਾ, ਜੋ ਲਿਖਿਆ ਪੋਥੀਏ॥੩੪॥

ਲਊ ਨੂੰ ਵੰਢਿ ਛੁੜਾਇਆ, ਜੋ ਬੱਧਾ ਵੈਰੀਆਂ।
ਭੀੜ ਗਲੇ ਨਾਲ ਲਾਇਆ, ਹੰਝੂ ਝਾੜਿ ਕਰਿ।
ਸਿਰ ਤੇ ਹਥੁ ਫਿਰਾਇਆ, ਖ਼ਬਰਾਂ ਪੁੱਛੀਆਂ।
ਹੋਣ ਇਵੇਹੇ ਭਾਈਆ, ਜੋ ਭੀੜੇ ਪੁਕਰਿਨਿ।
ਬਿਰਲੇ ਕੋਈ ਭਿਰਾਇਆ, ਡੇਵਨ ਵੰਜਿ ਸਿਰੁ।
ਭਗਤ ਭਜਿ ਸਿਧਾਇਆ, ਗਏ ਅਜੋਧਿਆ।
ਸਭੋ ਸਭਾ ਸੁਣਾਇਆ, ਰਾਜੇ ਰਾਮ ਨੂੰ।
ਸੁਣਿ ਅਖੀਂ ਜਲੁ ਛਾਇਆ, ਸ੍ਰੀ ਰਘਬੀਰ ਦੀ।
ਤੁਸਾਹਿ ਕੇਤਾ ਸੁਪਨਾ ਪਾਇਆ, ਮਾਰੇ ਵਾਉ ਦੇ।
ਕਉਣ ਸੋ ਮਾਈ ਜਾਇਆ, ਜੋ ਮਾਰੇ ਸ਼ਤਰੁਘਨੁ॥੩੫॥

ਖ਼ਬਰਾਂ ਸਭ ਸੁਣਾਈਆਂ, ਪ੍ਰਭ ਨੂੰ ਭਾਗਲਾਂ[1]।
ਜ਼ਿਮੀਆਂ ਸਭ ਭੁਗਾਈਆਂ, ਘੋੜੇ ਜੱਗ ਦੇ।
ਬਧਾ ਰਾਉ ਨ ਰਾਈਆਂ, ਤੈਂਡਾ ਨਾਉ ਸੁਨਿ।
ਵੰਞਨਿ ਸਭ ਮੰਦਿਆਈਆਂ, ਜੇ ਤੈਂਡੇ ਆਸਰੇ।
ਖੇਡਨਿ ਬਾਲ ਸੁਭਾਈਆਂ, ਤਿਸਿ ਘੋੜਾ ਪਕੜਿਆ।
ਕਰਿ ਕਰਿ ਭੇੜ ਲੜਾਈਆਂ, ਮਸੋਂ ਛੁੜਾਈਆਂ।
ਦੂਜੇ ਭਾਈ ਮਚਾਈਆਂ, ਜੰਗਾਂ ਚੰਗੀਆਂ।
ਸੈਨਾ ਸਭੇ ਮਰਾਈਆਂ, ਸਤ੍ਰਘਨ ਜੂਝਿਆ।
ਸਥਰੁ ਕਰਿ ਭੁਇੰ ਪਾਈਆਂ, ਡੋਹਾਂ ਭਾਈਰਾਂ।
ਤੂੰ ਜਾਣਨਹਾਰ ਗੁਸਾਈਆਂ, ਸਭਸੇ ਗੱਲ ਦਾ॥੩੬॥

ਮਿਲਿ ਮਿਲਿ ਬਹਿਨਿ ਸਿਆਣੇ, ਜੋ ਬੜੇ ਮਸਲਤੀ[2]।
ਹੋਸਨਿ ਕਉਣੁ ਇਆਣੇ, ਜੋ ਕਰਸਿਨਿ ਐਡ ਕੰਮੁ।
ਹਿਕਸਿ ਕਹਿਆ ਜੋ ਮੈਂ, ਜਾਣੇ ਪੁਤਰ ਕੁਬੇਰ ਦੇ।
ਕਰਨਿ ਨ ਐਡ ਧਿਙਾਣੇ, ਪਿਉ ਦੇ ਵਿਣ ਪੁੱਛਿਆਂ।
ਹਿਕੈ ਹਾਵਨਿ ਪਰਸੁਰਮਾਣੇ, ਭ੍ਰਿਗੁ ਦੇ ਵੰਸ ਵਿਚਿ।
ਦੁਇ ਕਰ ਜੋੜ ਵਖਾਣੇ, ਕਿਆ ਡੋਸੁ ਵਿਚਾਰਿਆਂ।
ਸੀਤਾ ਸਾਥ ਸਿਧਾਣੇ, ਭਾਗ ਰਘੁਬੰਸੀਆਂ।
ਵੰਜਿ ਥੀਏ ਹਿਕ ਠਾਣੇ, ਸੇਈ ਜੁੱਧ ਨੂੰ।
ਆਖੇ ਲਗਿ ਵਿਡਾਣੇ, ਜੇ ਸਤੀਆਂ ਛੋੜ ਦੇ।

1. ਭਗੌੜਿਆਂ ਨੇ; 2. ਸਲਾਹਕਾਰ।

ਸੇ ਕਿਉਂ ਨ ਲੈਨਿ ਝੁਰਾਣੇ, ਜੋ ਕਰਿਨਿ ਮੰਦਾਈਆਂ।
ਛਡਸਾ ਵੰਜਿ ਪਰਾਣੇ, ਮੈਂ ਭੀ ਓਤ ਕੋਲਿ ॥੩੭॥

ਕਰਿ ਕਰਿ ਸੂਹੇ ਵੇਸੇ, ਲਛਮਣ ਚਲਿਆ।
ਆਦਿ ਮਨਾਇ ਗਣੇਸੇ, ਵਿੱਪਾਂ ਪੂਜਿ ਕਰਿ।
ਸਮਸਰਿ ਸਭ ਸੁਰੇਸੇ, ਜੋਵਨ ਸੋਹਣੇ।
ਸੂਰੇ ਸੂਹੇ ਭੇਸੇ ਨਾਲ ਚਲਾਇਓਸੁ।
ਜਮ ਨੂੰ ਪਕੜਨਿ ਕੇਸੇ, ਰਣ ਵਿਚ ਨਾ ਡਰਨਿ।
ਦਾਤੇ ਦਇਆ ਭਰੋਸੇ, ਪਰਤੀਆਂ ਨ ਰਵਨਿ।
ਭਾਰ ਪਾਇਆ ਸਿਰ ਸ਼ੇਸੇ, ਧਰਤੀ ਕੰਬੀਆ।
ਧੜਧੁੰਮਾਂ ਤਿਹਿ ਦੇਸੇ, ਪਰਬਤ ਹੱਲਿਆ।
ਮੁਜਰਾ[1] ਕਰਨਿ ਨਰੇਸੇ, ਰਾਜੇ ਰਾਮਚੰਦ ॥੩੮॥

ਲਛਮਣ ਨੂੰ ਰਘੁਰਾਈ, ਲੈ ਗਲਿ ਲਾਇਆ।
ਕੰਨੇ ਲਗਿ ਸਿਖਾਈ, ਗੱਲਿ ਗਨੀਮ[2] ਦੀ।
ਬਾਲਕ ਡੋਹੇਂ ਭਾਈ ਜੀਂਦੇ ਲਿਆਵਣੇ।
ਮਾਰਣ ਨਹੀਂ ਭਲਾਈ, ਤੁਝਿ ਸੇ ਸੂਰਿਆਂ।
ਵੱਡੇ ਦੀ ਵਡਿਆਈ, ਦਇਆ ਗਰੀਬ ਤੇ।
ਮਤਾਂ ਹੋਵਨ ਕੋਈ ਰਿਖਰਾਈ, ਪੁਤਰ ਬਿਰਾਮਣਾਂ।
ਸੂਰੇ ਦੀ ਸੂਰਮਾਈ, ਕੰਟਕ ਸੋਧੀਅਨਿ।
ਮੁਦਿਤਿ ਨੇੜੇ ਆਈ, ਜੱਗਿ ਸੰਪੂਰਨੇ।
ਬਹੁਤੀ ਢਿਲ ਨ ਲਾਈ, ਘੋੜਾ ਆਣਨਾ ॥੩੯॥

ਵੰਜਿ ਜਮਾਤਾਂ ਬੜੀਆਂ, ਜਿਥੇ ਰਣੁ ਥੀਆ।
ਭਰੀਆਂ ਡਿਸਿਨਿ ਮੜੀਆਂ, ਰਣ ਵਿਚਿ ਮਾਰਿਆ।
ਹੀਰੇ ਮੋਤੀ ਲੜੀਆਂ, ਲਟਕਨ ਜ਼ਿਮੀ ਤੇ।
ਮਾਸ ਗਏ ਹੋਇ ਥੜੀਆਂ, ਮੇਦਾ ਮਿਖੁ ਭਰਿ।
ਲੋਹੂ ਨਦੀ ਉਮਡੀਆਂ, ਪਾਰ ਨ ਪਾਈਏ।
ਜੰਘਾਂ ਬਾਹਾਂ ਝੜੀਆਂ, ਡਿਸਨ ਸੂਰਿਆਂ।
ਤੇਗਾਂ ਭੁਇੰ 'ਤੇ ਪੜੀਆਂ, ਬਾਝ ਮਿਆਨ ਕੇ।
ਜੀਨਾਂ ਹੀਰੇ ਜੜੀਆਂ, ਘੋੜਿਓਂ ਤਰੁੱਟੀਆਂ।
ਡਿਸਨਿ ਅੱਖੀਂ ਤਡੀਆਂ, ਮਾਰੂਆਂ ਹਾਥੀਆਂ।
ਸਣ ਜੂੜੇ ਸਣ ਡੜੀਆਂ, ਡਿਸਨਿ ਲੜਦੀਆਂ।
ਜਣੁ ਢੇਰੀਆਂ ਮਿਲ ਗੜੀਆਂ, ਚਾਵਲ ਰਾਹ ਕੇ ॥੪੦॥

ਸੈਨਾ ਡਿਠੀ ਆਂਦੀ, ਡੋਹਾਂ ਭਾਈਆਂ।
ਡਿਸੈ ਕਾਇ ਨ ਕਾਂਧੀ[3], ਹਾਥੀ ਘੋੜਿਆਂ।

1. ਦਿਖਾਵਾ; 2. ਵੈਰੀ; 3. ਸਵਾਰ।

ਥੋੜੀ ਸੀ ਦਿਲਮਾਂਦੀ, ਕੁਸੁ ਦੀ ਹੋਈਆ।
ਜਣੁ ਨਾਰਿ ਮਨਾਵਣ ਆਂਦੀ, ਰੁੱਠੇ ਕੰਤ ਨੂੰ।
ਮੈਂ ਜ਼ਿਮੀ ਕਰੇਸਾਂ ਵਾਂਦੀ, ਸੈਨਾ ਮਾਰਿ ਕਰ।
ਤੂ ਘੋੜਾ ਰੱਖ ਸਿਰਾਂਦੀ, ਪਿਛਾਂ ਦਬ ਕਰਿ।
ਲਉ ਪਰਵਾਹ ਨ ਆਂਦੀ, ਫ਼ੌਜਾਂ ਡਿਠੀਆਂ।
ਕੀਰਤਿ ਜਗਿ ਤਿਨਾਂ ਦੀ, ਜੋ ਮਰਣੋਂ ਨ ਡਰਨਿ ॥੪੧॥

ਆਖੇ—ਮੁਰਚੇ ਜੋੜਾਂ ਸੂਰੇ ਮਾਰਿ ਕਰਿ।
ਹਾਥੀ ਮਾਰ ਵਿਛੋੜਾਂ, ਜਿਉਂ ਝੱਖੜ ਬੱਦਲਾਂ।
ਸਵਾਰਾਂ ਦੇ ਸਿਰ ਤੋੜਾਂ, ਜਿਉਂ ਫਲ ਕੱਕੜੀ।
ਘੋੜੇ ਦਬਕਿ ਦਬੋੜਾਂ, ਭੁਇਂ ਵਿਚ ਪੂਰਿ ਕਰ।
ਰਥ ਕਰ ਘੱਤਾਂ ਖੋੜਾ[1], ਹਿਕ ਹਿਕ ਲਕੜੀ।
ਪੈ ਕੇ ਮਾਰਿ ਮਰੋੜਾਂ, ਜਿਉਂ ਧੋਬੀ ਕਪੜਾ।
ਆਖੇਂ ਤਾਂ ਹਿਕ ਨ ਛੋੜਾਂ, ਕੋਈ ਨਾਉ ਕਾਣਿ।
ਦਾਸਨ ਕਰਾਂ ਵਿਛੋੜਾਂ, ਤਾਂ ਪੁਤ੍ਰ ਨ ਸੀਅ ਦਾ।੪੨॥

ਸੈਨਾ ਵਾਜੇ ਵੱਜੇ, ਸੋ ਗਣੇ ਨ ਜਾਉਂਦੇ।
ਭਾਦ੍ਰੋਂ ਦੇ ਘਣ ਲੱਜੇ ਘੋਰ ਨਗਾਰਿਆਂ।
ਕਾਇਰ ਵੰਜਨਿ ਭੱਜੇ, ਭੇਰੀ ਸ਼ਬਦ ਸੁਣਿ।
ਸੂਰਿਆਂ ਨੂੰ ਉਸਰਗੇ, ਮਾਰੂ ਰਾਗ ਸੁਣਿ।
ਢੋਲਾਂ ਦੇ ਗੜਗੱਜੇ, ਗਏ ਅਕਾਸ਼ ਤੇ।
ਛੇਆਂ ਦੇ ਛਣਕੱਜੇ, ਕਰਦੇ ਛਣਕ ਛਣ।
ਰਣਸਿੰਘੇ ਨਿ ਵੱਜੇ, ਵਜਿਨਿ ਜੋਰਸਾਂ।
ਸ਼ਹਿਨਾਈ ਦੇ ਸੱਜੇ, ਸ਼ਬਦ ਸੁਹਾਵਣੇ।
ਸ਼ੀਂਹ ਕੜਕਨਿ ਰੱਜੇ, ਜਣੁ ਭੜਡੋਹੜੇ ॥੪੩॥

ਲਛਮਣ ਡਿਠੀ ਆਈ, ਮੂਰਛ ਸਤਰੂਘਨੁ।
ਤਨ ਦੀ ਸੁਧਿ ਨ ਕਾਈ, ਰਥ ਵਿਚ ਗਿਰਿ ਪਿਆ।
ਰੁੰਨਾ ਸੋ ਗਲਿ ਲਾਈ, ਕਰਿ ਕਰਿ ਹਾਇ ਹਾਇ।
ਕਿਥੇ ਸਕੇ ਭਾਈ, ਮਰਿ ਕਰਿ ਨ ਮਿਲਨਿ।
ਜੀਂਦਿਆਂ ਦੀ ਅਸਨਾਈ[2], ਜੋ ਕੋਈ ਪੁਕਰੇ।
ਚੜ੍ਹਿਆ ਕ੍ਰੋਪ ਸਵਾਈ, ਲਛਮਣਰਾਇ ਨੂੰ।
ਅਖੀਂ ਫਿਰੀ ਲਲਾਈ, ਸਹਿਜੇ ਰੱਤੀਆਂ।
ਮੱਥੇ ਤ੍ਰੈ ਵਲ ਪਾਈ, ਸੱਡੇ ਸੂਰਮੇ।
ਕੇਹੇ ਹੋਸੋ ਭਾਈ, ਪਕੜੋ ਛੋਕਰੇ।
ਦਾਸ ਗ਼ੁਲਾਮ ਸੁਣਾਈ, ਪਉੜੀ ਜਸ ਦੀ ॥੪੪॥

---

1. ਟੋਟੇ ਟੋਟੇ; 2. ਪ੍ਰੀਤਿ।

ਲਛਮਣ ਉੱਤੇ ਧਾਏ, ਡੋਹੇਂ ਕੜਕਦੇ।
ਜਿਉਂ ਬੈਸੰਤਰ ਵਾਇ, ਕਖੈ ਭੜਕਦੇ।
ਤੀਰ ਸਮੂਹ ਵਸਾਏ, ਸਿਰ ਤੇ ਸੜਕਦੇ।
ਲੈ ਲੈ ਚਕ੍ਰ ਚਲਾਏ, ਗਜਾ ਗੜਕਦੇ।
ਸਾਂਗਾਂ ਤਬਰਾਂ ਤਾਏ, ਡੰਡੇ ਭੜਕਦੇ।
ਚੰਗੇ ਹੱਥ ਚਿਖਾਏ, ਧੜ ਧੜ ਧੜਕਦੇ।
ਬਾਲਾਂ ਮਾਰਿ ਗਿੜਾਏ, ਸੂਰੇ ਫੜਕਦੇ।
ਜਣੁ ਦਰਿਆਉ ਢਹਾਏ ਦਰਖ਼ਤ ਥੜਕਦੇ।
ਤੀਰਾਂ ਮਾਰਿ ਸੜਾਏ, ਜਣੁ ਦਾਣੇ ਤ੍ਰੜਕਦੇ॥੪੫॥

ਲਊ ਕਮਾਣ ਵੰਜਾਈ, ਪਹਿਲੇ ਜੁਧ ਵਿਚ।
ਸੂਰਜ ਥੋਂ ਫਿਰ ਪਾਈ, ਮੰਤ੍ਰ ਅਰਾਧਿਆ।
ਚੰਗੀ ਜੰਗਿ ਮਚਾਈ, ਡੋਹਾਂ ਭਾਈਰਾਂ।
ਸੈਨਾ ਡਿਠੀ ਨਸਾਈ, ਤਾਂ ਲਛਮਣ ਆਇਆ।
ਦੇਵ ਦਇਆ ਮਨਿ ਆਈ, ਕਹੇ ਭਿਰਾਉ ਦੇ।
ਤੁਸੀਂ ਵੰਜਹੁ ਬਾਲ ਨਸਾਈ, ਤਾਂ ਮੈਂ ਬਖ਼ਸ਼ਿਆ।
ਸਰਨਿ ਪਏ ਕੋਈ ਭਾਈ, ਅਸੀਂ ਨੀਸੇ ਮਾਰਦੇ।
ਘੋੜਾ ਦੇਹੁ ਛੁੜਾਈ, ਜੱਗ ਨਾ ਟਾਲੀਏ॥੪੬॥

ਸੁਣਿ ਸੁਣਿ ਹਾਸੀ ਆਵੈ, ਗੱਲਾਂ ਤੇਰੀਆਂ।
ਵਰੀਆਮਾਂ[1] ਦੇ ਦਾਵੇ, ਲਛਮਣ ਤੂੰ ਕਰੇਂ।
ਲਛਮਣ ਨਾਉਂ ਰਖਾਵੇਂ, ਸੀ ਕਿਹੜੇ ਲੱਛਣੇ।
ਹਿਤ ਕਰ ਨਾਰੀ ਆਵੇ, ਪੁਰਖ ਵੀਆਹਣੇ।
ਨਕੁ ਕਟਾਈ ਜਾਵੇ, ਵਹ ਗੁਣ ਸੂਰਿਆਂ।
ਬਰਛੀ ਲੱਗੇ ਹਾਵੇ, ਭੁਇਂ ਤੇ ਝੜ ਪਵੇਂ।
ਬਾਂਦਰ ਆਇ ਜੀਵਾਵੇ, ਬੂਟੀ ਲਾਇ ਕਰ।
ਸੋ ਭੀ ਸੂਰ ਬਫਾਵੇ, ਰਣ ਵਿਚਿ ਆਇ ਕਰ।
ਲੈ ਵੰਜਿ ਚਾਇ ਭਿਰਾਵੈ, ਫਿਰਿ ਘਰਿ ਆਪਣੇ॥੪੭॥

ਪਹਿਲੀ ਚੋਟਿ ਨ ਕਰਸਾਂ, ਡੁਬਲਾ[2] ਜਾਣਿ ਤੋਹਿ।
ਅਪਣੀ ਵੇਰਿ ਨ ਟਰਸਾਂ, ਜੀਵਣ ਕੈ ਮਰਣੁ।
ਮਾਰਿ ਗਿਰੇਸਾਂ ਸਰਸਾ, ਭੁਇਂ ਮੁਰਝਾਇਕੇ।
ਬੂਟੀ ਲਿਆਵੇ ਹਰਸਾ ਭੀ ਉਠਣ ਨ ਥੀਵੇ।
ਰਣ ਦਾ ਸਾਗਰ ਤਰਸਾਂ, ਭਾਵੈ ਸੋ ਥੀਵੈ॥੪੮॥

ਸੌ ਹਲਕਾ ਗਜ ਭਾਰੇ, ਆਂਦੇ ਪੇਲਿ ਕਰਿ।
ਗਜ ਗਜ ਸੌ ਹਸਵਾਰੇ, ਪਿਠ ਨਾ ਡੇਵਣੇ।
ਰਥ ਰਥ ਸੌ ਹਸਵਾਰੇ, ਨ ਮੁਖ ਜੇ ਮਰਿਨਿ।

---

1. ਸੂਰਮਾ; 2. ਕਮਜ਼ੋਰ।

ਅਸੁ ਸਉਂ ਪਾਇਕ ਕਰਾਰੇ, ਜੋ ਕੁਦਿਨਿ ਅਸਮਾਨ।
ਤਿਨਾ ਘੇਰ ਲਏ ਡੁਇੰ ਬਾਰੇ, ਲਊ ਤੇ ਕੁਸ ਨੂੰ।
ਤਿਨਾਂ ਬਾਣ ਅਨੇਕ ਪਹਾਰੇ, ਤੇਗਾਂ ਬਰਛੀਆਂ।
ਸੇਲਾਂ ਤ੍ਰਿਸੂਲ ਕੁਠਾਰੇ, ਪਰਘਾ ਭਿੰਡ ਪਾਲ।
ਸਾਂਹਦੇ ਬਾਲ ਬਿਚਾਰੇ, ਜਿਉਂ ਪਰਬਤ ਮੀਂਹ ਨੂੰ।
ਦਬਿ ਘੱਤੇ ਹਥੀਆਰੇ, ਜਿਉ ਸਿਝ ਕੁਹੀੜ[1] ਝੜਿ॥੪੯॥

ਲਛਮਣ ਸੈਨਾਪਤੀ, ਆਇਆ ਵੰਗਾਰਦਾ।
ਜਾਣੂ ਨ ਪਾਏ ਬਤੀ, ਹਉਂ ਤੁਧ ਨਿਹਾਰਦਾ।
ਹਾਥੀ ਤੇ ਚੜਿ ਹੱਤੀ, ਬਰਖਾ ਤ੍ਰਿੰਜਣਾਂ।
ਬਾਣ ਮਾਰਿਆ ਵਿਚ ਛੱਤੀ, ਧੋਤਾ ਤੇਲ ਦਾ।
ਲਊ ਤਦਿ ਹਾਸੀ ਘੱਤੀ, ਕੇ ਮਾਰਣੂ ਫਲ ਦਾ।
ਲਊ ਲੈ ਬਣ ਉਪਰੱਤੀ, ਗੱਜਾ ਸ਼ੇਰ ਜਿਉਂ।
ਹਾਥੀ ਦੀ ਸੁੰਡ ਕੱਟੀ, ਜਿਉਂ ਸਿੰਘ ਪਰਬਤੇ।
ਢਠਾ ਗਜ ਧਰਤੀ, ਜੰਘਾਂ ਭੰਨੀਆਂ।
ਜਿਉਂ ਕੂੜੀ ਸਾਖ ਭਰਤੀ ਪਿਤਰੀ ਸੂਰਗ ਤੇ॥੫੦॥

ਹਾਥੀ ਤੋਂ ਲਹਿ ਆਇਆ, ਤੀਰ ਵਸਦਾ।
ਲਊ ਹਿਕ ਬਾਣ ਚਲਾਇਆ, ਧਣੂ ਭੀ ਕਟੀਅਸਿ।
ਲੈ ਹਿਕ ਹਥਿ ਗਦਾ ਸਿਧਾਇਆ, ਲਊ ਦੇ ਸਾਮ੍ਹਣੇ।
ਗਦਾ ਭੀ ਭੰਨਿ ਵੰਜਾਇਆ, ਕੀਤੀ ਖੰਡ ਖੰਡ।
ਪੈਰੇ ਬਾਣ ਲਗਾਇਆ, ਸੇ ਭੀ ਭੰਨਿਆ।
ਭੀ ਫਿਰੇ ਨ ਬੀਰ ਫਿਰਾਇਆ, ਬਾਲ ਘਸੀਟ ਜਿਉਂ।
ਸਿਰ ਕਟੇ ਧੜੁ ਧਾਇਆ, ਡੁਜਾ ਰਾਹੁ ਜਣੂ।
ਦੇਵਾਂ ਫਲ ਵਸਾਇਆ, ਜੈ ਜੈ ਕੀਤੀਆ।
ਸੋ ਫਿਰ ਸੰਕਰ ਪਾਇਆ, ਗਲ ਦੀ ਮਾਲ ਵਿਚਿ॥੫੧॥

ਹਾਥੀ ਮਾਰ ਉਡਾੜੇ ਜਿਉਂ ਝਖੜ ਬੱਦਲਾਂ।
ਸਡਿ ਸਡਿ ਬੀਰ ਪਚਾਰੇ, ਡੋਹਾਂ ਭਾਈਆਂ।
ਰਥ ਤਿਲੁ ਤਿਲੁ ਕਰਿ ਡਾਰੇ, ਘਾਇਲੁ ਘੋੜਿਆਂ।
ਡੇਵਿਨਿ ਬਾਣ ਸ਼ੁਕਾਰੇ, ਆਮ੍ਹੋ ਸਾਹਮਣੇ।
ਢੱਠੇ ਬੀਰ ਕਰਾਰੇ, ਜਣੂ ਤਾਰੇ ਗਗਨ ਤੇ।
ਰਤੁ ਵਹੇ ਪਰਨਾਲੇ, ਜਣੂ ਵਸਦੇ ਮੀਂਹ ਵਿਚਿ।
ਚੁਪਿ ਥੀ ਗਏ ਨਗਾਰੇ, ਜਣੂ ਭਿੰਨੇ ਪਾਣੀਏ।
ਲਛਮਣੂ ਬੈਠ ਬਿਚਾਰੇ, ਇਸਿ ਅਸਚਰਜ ਨੂ।
ਕਿਆ ਹੁੰਦਾ ਕਲਤਾਰੇ, ਜੋ ਹਥੁ ਨ ਉਠਦਾ।
ਨੇੜੇ ਆਇ ਨਿਹਾਰੇ, ਜੋ ਰਾਮ ਮੁਹਾਂਦਰੇ॥੫੨॥

---

1. ਧੁੰਦ; 2. ਗਿੱਦੜੀ।

ਜੋੜ ਜਮਾਤਾਂ ਆਈਆਂ, ਜੋਗਣਿ ਜੰਬੁਕੀ[2]।
ਗਿਰਝਾਂ ਘਰਿ ਵਧਾਈਆਂ, ਬਾਜੇ ਬਜਨੀ।
ਕਾਂਵਾਂ ਵੇਲਾਂ ਪਾਈਆਂ, ਮਨ ਦੀ ਖੁਸ਼ੀ ਨਾਲਿ।
ਗਾਵਨਿ ਆਨਿ ਵਹਾਈਆਂ, ਪ੍ਰੇਤ ਪਿਸ਼ਾਚਣੀ।
ਮਾਸੇ ਦਾ ਭਰਵਾਈਆ, ਘਰਿ ਘਰਿ ਕੂਹਲੀਆਂ।
ਚਾਮੁੰਡਾ ਲੈ ਧਾਈਆਂ, ਲੈ ਸੰਗਿ ਕਾਲੀਆਂ।
ਨਵਾਂ ਚੱਖਣ ਆਈਆਂ, ਸਡੀਆਂ ਮਾਤਰੀ।
ਲੋਹੂ ਦੀਆਂ ਭਰਿ ਲਾਈਆਂ, ਮੱਥੇ ਬਿੰਦੀਆਂ।
ਭਰਿ ਭਰਿ ਮਾਸੁ ਖਵਾਈਆਂ, ਜਣੁ ਸੀਰੇ ਲੁਚੀਆਂ।
ਅੱਖੀਂ ਕਢਿ ਡਿਵਾਈਆਂ, ਜਣੁ ਰੂਪਾ ਡਖਣਾ।
ਬਹੁ ਅਸੀਸਾਂ ਪਾਈਆਂ, ਲਊ ਤੇ ਕੁਸੁ ਰਾਇ॥੫੩॥

ਲਛਮਣੁ ਬਾਣ ਸੁਹਾਈ, ਸੂਕਨਿ ਸੱਪ ਜਿਉਂ।
ਸੇ ਮੁੰਹਿ ਕਹੀ ਨ ਜਾਈ, ਜਣੁ ਆਈ ਮੱਕੜੀ।
ਭਨਿ ਘੱਤੇ ਵਿਚਿ ਰਾਹੀ, ਜਿਉਂ ਲੋਭ ਸਨੇਹ ਨੂ।
ਤਨ ਵਿਚਿ ਲਗਣ ਨਾ ਹੀ, ਜਿਉਂ ਸਿਖਾ ਮੂਰਖਾਂ।
ਹਥਿ ਲਈ ਸਰਵਾਹੀ, ਸੋ ਹਥੇ ਭੰਨੀਆ।
ਸਾਂਗਿ ਲਈ ਅਵਗਾਹੀ, ਜੋ ਮਾਰੇ ਇੰਦਰਜੀਤ।
ਕਟਿ ਕੀਤਿ ਦੁਇ ਰਾਹੀ ਜਿਉਂ ਕਾਮੀ ਲੱਜ ਨੂੰ।
ਸੂਲ ਲਿਆ ਜਣੁ ਮਾਹੀ, ਚਮਕੇ ਵਿੱਜ ਜਿਉ।
ਕੁਸ ਕਟਿਆ ਡੇ ਧਾਹੀ, ਜਿਉਂ ਚੁਗਲੀ ਧਰਮ ਨੂੰ।
ਕੋਪ ਕੀਤਾ ਮਨ ਮਾਹੀ, ਲਛਮਣ ਸ਼ੇਸ਼ ਰੂਪ॥੫੪॥

ਰਾਖਸ਼ ਰੁਧਰ ਨਬਾਣਾ, ਆਇਆ ਜੁਧ ਵਿਚ।
ਜਾਣਿ ਵਡਾ ਮਰਦਾਣਾ, ਭੇਜਿਆ ਰਾਮਚੰਦੁ।
ਲਊ ਮਾਰਿਆ ਹਾਥੀ ਆਣਾ, ਚਾਲੀ ਭਰਪੀਆ।
ਦੇਖਿ ਪਿਛੇ ਪਛੁਤਾਣਾ, ਮਾਰਣ ਕਾਰਣੇ।
ਵੰਜਿ ਵਡੇ ਅਸਮਾਣਾ, ਡੋਹੇਂ ਜੁੱਧ ਨੂੰ।
ਜਿਉਂ ਲੜਦੇ ਸੀਚਾਣਾ[1], ਪੜੇ ਮਾਸ ਤੋਂ।
ਹੋਇਆ ਕਟਕ ਹੈਰਾਣਾ, ਮਤਾਂ ਉਤੇ ਝੜਿ ਪਏ।
ਭੁਇੰ ਤੇ ਪਿਆ ਜੁ ਬਾਣਾ, ਲੜਦੇ ਆਪਿ ਵਿਚਿ।
ਜਮਧਰ ਮਾਰਿ ਪ੍ਰਾਣਾ, ਕਢਿਸਿ ਦੈਂਤ ਦੇ॥੫੫॥

ਸੈਨਾਪਤੀ ਰਮਾਣਾ, ਨਾਂਵ ਏ ਕਾਲ ਜੀਤੁ।
ਸੋ ਲਊ ਉੱਤੇ ਧਾਣਾ, ਲਛਮਣ ਭੇਜਿਆ।
ਤੈਂ ਕੀਤੀ ਬਰਖਾ ਬਾਣਾਂ, ਲਊ ਤੇ ਪੰਜ ਸੈ।

---
1. ਬਾਜ਼।

ਲਊ ਹਸਿ ਬਚਨ ਵਖਾਣਾ, ਜਿਉਂ ਪੱਥਰ ਭੰਨੀਅਨਿ।
ਲਊ ਭੰਨੀ ਕਮਾਣ, ਤਿਸ ਦੀ, ਬਾਣਾਂ ਨਾਲ।
ਲਹਿ ਕੈ ਬਰਛੀ ਧਾਣਾਂ ਸਾ ਭੀ ਭੰਨੀਆ।
ਲੈ ਹਥਿ ਗਦਾ ਨਿਮਾਣਾ, ਲਊ ਨੂ ਮਾਰਣੇ ॥੫੬॥

ਲਊ ਕਢੀ ਤੇਗ ਮਿਆਨੋਂ ਤਿਸ ਨੂੰ ਮਾਰਣੇ।
ਆਖੇ ਕੌਣ ਬਿਆਨੋਂ, ਤਿਸਿ ਤਰਵਾਰ ਦਾ।
ਆਖਿ ਨ ਸਕਾਂ ਜ਼ਬਾਨੋਂ, ਤਿਸ ਚਮਕਾਰ ਦਾ।
ਜਣੁ ਵਿੱਜ ਆਈ ਅਸਮਾਨੋਂ, ਭੁਇੰ ਤੇ ਪਵਣੁ ਕਾਣਿ।
ਕੇ ਤਾਰਾ ਢਠਾ ਥਾਨੋਂ, ਢਠਾ ਜ਼ਿਮੀ ਤੇ।
ਕੇ ਢੱਠਾ ਕਿਰਣਾ ਭਾਨੋ, ਲਸ਼ਕਰ ਸਾੜਨੇ।
ਅਗਿ ਅਣਾਈ ਮਾਨੋ, ਜੁਆਲਾਮੁਖੀ ਦੀ।
ਸੈਨਾਪਤੀ ਬਰੜਾਨੋ, ਕਢੀ ਵੇਖ ਕਰਿ।
ਧੜ ਥੀਂ ਸਿਰ ਵਿਲਲਾਨੋ, ਭੁਇੰ ਤੇ ਝੜ ਪਿਆ ॥੫੭॥

ਲਛਮਣ ਕੀਤਾ ਫੇਰਾ, ਕੁਸੁ ਤੇ ਗੜਕਿ ਗੜਕਿ।
ਲਸ਼ਕਰ ਕੀਤਾ ਘੇਰਾ, ਤੀਰਾਂ ਸੜਕਿ ਸੜਕਿ।
ਉਠੀ ਧੂੜਿ ਅੰਧੇਰਾ, ਸੂਰਜ ਝੜਕਿ ਝੜਕਿ।
ਵੰਜਿਨਿ ਤੀਰ ਉਚੇਰਾ, ਪੰਖੀ ਫੜਕਿ ਫੜਕਿ।
ਵਾਉ ਨ ਕਰੇ ਸੰਜੇਰਾ, ਥਕੀ ਥੜਕਿ ਥੜਕਿ।
ਜਿਉਂ ਕਰੇ ਕੁਹੀੜ ਅਨ੍ਹੇਰਾ, ਸਿਝ ਘੜਕਿ ਘੜਕਿ।
ਜਿਉਂ ਬੱਦਲ ਮੀਂਹ ਵਸੇਰਾ, ਪਰਬਤ ਤੜਕਿ ਤੜਕਿ ॥੫੮॥

ਕੁਸ ਕੀਤੀ ਪੁਰਖਾਈ[1], ਛੋੜਿਆ ਅਗਨਿ ਬਾਣੁ।
ਤਰਕਸ਼ ਸੜਿਨਿ ਸਵਾਈ; ਅੱਗੇ ਅੱਗਿ ਨਾਲਿ।
ਟੋਪੁ ਥੀਆ ਸੜਿਛਾਈ, ਜਿਰਹਾ ਸੜਦੀਆਂ।
ਪਗਾਂ ਭਾਹਿ ਭਰਾਈ, ਸੜਦੀ ਚੋਲ ਦੇ।
ਸੁਥਣ ਸੜਦੀ ਜਾਈ, ਸਾੜੇ ਦੇਹ ਨੂੰ।
ਖੜਗਾਂ ਨੂੰ ਅੱਗ ਲਾਈ, ਨਾਲਿ ਮਿਆਨ ਦੇ।
ਬੀਰਿਆਂ ਦੀ ਵਡਿਆਈ, ਸਭਾ ਚੁਕੀਆਂ।
ਕੈ ਨਾਲਿ ਕਰਨ ਲੜਾਈ, ਅੱਗ ਅਗ਼ੈਬ ਦੀ ॥੫੯॥

ਲਛਮਣੁ ਬਾਣੁ ਚਲਾਇਆ, ਬਾਰੁਣ ਮੰਤਰ ਪੜ੍ਹਿ।
ਉਤੋਂ ਮੀਂਹ ਵਸਾਇਆ, ਵਿਸਵੀ[2] ਅਗਿ ਸਭ।
ਕੁਸ ਨੂੰ ਪਾਣੀ ਆਇਆ, ਚਹੁੰ ਦਿਸਿ ਬੋੜਨੇ।
ਤੀਰਾਂ ਪੰਖ ਭਿਜਾਇਆ, ਮਾਰੇ ਨਾ ਚਲਿਨਿ।
ਕੁਸੁ ਪੀੜ ਪਉਣੁ ਵਗਾਇਆ, ਬੱਦਲ ਫਟਿ ਗਏ।

1. ਦਲੇਰੀ; 2. ਬੁਝ ਗਈ।

ਜਿਉਂ ਪਾਖੰਡ ਕਮਾਇਆ, ਧਰਮ ਨ ਡਿਸਨੀ।
ਸਰਪ ਅਸਤਰ ਕੁਸ ਧਾਇਆ, ਲਛਮਣ ਸੈਨ ਵਿਚਿ।
ਲਖ ਸਰਪ ਹੋ ਆਇਆ, ਹਿਕ ਹਿਕ ਬਾਣ ਦੇ।
ਦੰਸਿ ਕਟਕ ਤਿਨ੍ਹਾਂ ਖਾਇਆ, ਹਾਥੀ ਘੋੜਿਆਂ ॥੬੦॥

ਲਛਮਣੁ ਬਾਣ ਚਲਾਇਆ, ਪੜ੍ਹਿ ਕਰ ਮੋਹ ਮੰਤ।
ਸਭੇ ਸਰਪ ਨਸਾਇਆ, ਹਿਕੁ ਨ ਦੇਖੀਏ।
ਜਿਉ ਹਰਿਨਾਮੁ ਜਪਾਇਆ, ਪਾਪ ਨ ਰਹੇ ਕੋਇ।
ਤਦਿ ਕੁਸੁ ਬਾਣ ਚਲਾਇਆ, ਘੋੜੇ ਮਾਰਿਆ।
ਡੂਜੇ ਰਥ ਚਢ ਆਇਆ, ਲਛਮਣੁ ਅਤਿ ਬਲਿ।
ਸੋ ਭੀ ਮਾਰਿ ਗਿਰਾਇਆ, ਬਾਣਾਂ ਤਾੜਿ ਕੁਸ।
ਜਿਹਿ ਕਟੀ[1] ਲਊ ਰਾਇਆ, ਚਾਚੇ ਹਥ ਦੀ।
ਜੋ ਹਥਿਆਰ ਉਠਾਇਆ, ਸੋਈ ਕਟੀਏ।
ਲਛਮਣ ਭੀ ਮੁਰਛਾਇਆ, ਰਥ ਵਿਚ ਸੋਇਆ ॥੬੧॥

ਲਸ਼ਕਰ ਵੰਜਨਿ ਭੰਨੇ, ਛੋੜੇ ਜੁੱਧ ਨੂੰ।
ਫਟਿ ਗਏ ਸਭ ਥੰਨੇ, ਬਾਝੋਂ ਸਿਰ ਦਮੇ।
ਬਿਨੁ ਵਾਗਾਂ ਬਿਨੁ ਹੰਨੇ ਘੋੜੇ ਭੱਜਦੇ।
ਸ਼ਬਦ ਨ ਸੁਣੀਏ ਕੰਨੇ, ਭਉ ਦੇ ਮਾਰਿਆਂ।
ਸਟੇ ਜਮਧਰ ਖੰਨੇ, ਕੁਛ ਨ ਸੰਭਾਲਿਆ।
ਗਏ ਅਜੋਧਿਆ ਭੰਨੇ, ਕੂਕਨਿ ਰਾਮ ਪਾਸ।
ਜਿਥੇ ਪਵਿਨਿ ਮੁਜੰਨੇ, ਤਿਥੇ ਸਾਕੁ ਕਿਆ ॥੬੨॥

ਸੁਣਿ ਕਰਿ ਭਗਲ ਬਾਣੀ, ਵਿਸਮਯ ਰਾਮਚੰਦ।
ਏਹਾ ਮੂਲਿ ਨ ਜਾਣੀ, ਜੋ ਲਛਮਣ ਮੂਰਛਾ।
ਰਣ ਦੀ ਸਭ ਕਹਾਣੀ, ਸੁਣਾਈ ਭਰਤ ਨੂੰ।
ਜੜਿ ਭਰਥ ਡੁਈ ਪਾਣੀ, ਬੋਲਿਆ ਸਾਮਣੇ।
ਰਘੁਬੰਸੀਆਂ ਦੀ ਰਾਣੀ, ਜੇ ਡਿਹ ਤਿਆਗੀਆ।
ਤੈ ਡਿਹ ਮਰਣੁ ਨਿਸਾਣੀ, ਲਛਮਣੁ ਮੰਨੀਆ।
ਜੀਵਨ ਇਛ ਸਿਰਾਣੀ ਤਹੀ ਡਿਹਾੜਿਓਂ।
ਜੀਉ ਕਰਾਂ ਕੁਰਬਾਨੀ ਦੇਹਿ ਭਿਰਾਉ ਤੋਂ।
ਢਾਡੀ ਦਾਸ ਵਖਾਣੀ ਪਉੜੀ ਰਾਮ ਦੀ ॥੬੩॥

ਭਰਥ ਜਮਾਤਾਂ ਜੋੜੀ ਰਣ ਵਿਚ ਚਲਿਆ।
ਸੈਨਾ ਗਣੇ ਨ ਥੋੜੀ ਹਾਥੀ ਘੋੜਿਆਂ।
ਬਾਂਦਰ ਰਿਛ ਕਰੋੜੀ ਅੰਗਦ ਨੀਲ ਨਾਲਿ।
ਹੋਇ ਹਨੂਮਾਨ ਅਗੋੜੀ ਨਾਲੇ ਜਾਮਵੰਤ।

1. ਧਨੁੱਖ ਦੀ ਰੱਸੀ।

ਵੰਜਿ ਡਿਠੀ ਬਹੋੜੀ ਰਣ ਦੀ ਭੂਮਿਕਾ।
ਪੈਡੇ ਨਦੀ ਪਹੋੜੀ ਲੋਹੂ ਵਾਂਹਦੀ।
ਲੰਘ ਗਿਆ ਕਰਿ ਥੋੜੀ ਜੈਂ ਸਾਗਰ ਲੰਘਿਆ।
ਲੈ ਕੇ ਆਇਆ ਜੋੜੀ ਮੂਰਛੇ[1] ਭਾਇਰਾਂ ॥੬੪॥

ਦੇਖ ਹਨੂ ਹੈਰਾਣਾ ਲਛਮਣੁ ਮੂਰਛਾ।
ਇਉ ਨਾ ਹਾ ਕੁਮਲਾਣਾ ਲਗੇ ਸਾਂਗ ਦੇ।
ਜੇਹੇ ਕੁਸ ਦੇ ਬਾਣਾਂ ਕੀਤਾ ਮੂਰਛਾ।
ਮੈਂ ਕੀਕੁਰ ਬਾਲ ਸਿੰਜਾਣਾਂ ਹਨੂ ਵਿਚਾਰਿਆ।
ਆਇ ਗਿਆ ਕੁਸੁ ਰਾਣਾ, ਲ਼ਊ ਨੂੰ ਨਾਲ ਲੈ।
ਨੇੜੇ ਵੰਜਿ ਲਗਾਣਾ, ਹਨੂ ਸਰ ਪਉਂਦਿਆਂ।
ਮੁਹ ਡਿਠੇ ਮਸਕਾਣਾ, ਜੋ ਰਾਮ ਮੁਹਾਂਦਰਾ।
ਮਾਰੇ ਕਉਣ ਵਿਡਾਣਾ[2], ਬਿਨੁ ਰਘੁਬੰਸੀਆਂ ॥੬੫॥

ਕੁਸ ਨੂੰ ਭਰਥ ਬਫਾਣੇ, ਭਰਿਆ ਛੋਭ ਦਾ।
ਕਿਉਂ ਰੇ ਬਾਲ ਇਆਣੇ, ਸੈਨਾ ਮਾਰੀਆ।
ਵੱਡੇ ਵੱਡੇ ਮਰਦਾਣੇ, ਘਾਇਲਿ ਕੀਤੀਆ।
ਕੀਤੀ ਦਇਆ ਨਿਮਾਣੇ, ਬਾਲਕ ਜਾਣਿ ਕਰ।
ਲੈ ਵੈਸਾਂ ਤੁਝਿ ਟਿਕਾਣੇ, ਘੋੜਾ ਸਾਥ ਲੈ।
ਰੋਸੀਆ ਮਾਉਂ ਪਰਾਣੇ, ਤੈਂਡੇ ਮਾਰਿਆਂ।
ਬਖਸ਼ਿਆ ਭਰਥ ਸੁਜਾਣੇ, ਮਾਂ ਤੈਂ ਜਾਈ ਕਹੁ।
ਲੈ ਵੰਜਾਂ ਜਗ ਥਾਣੇ, ਘੋੜਾ ਛੋੜਿ ਚਾਇ।
ਲਉ ਕੁਸ ਬਚਨ ਨ ਭਾਣੇ, ਬੋਲੇ ਭਰਥ ਦੇ ॥੬੬॥

ਤੈਂਡੀ ਮਾਂਉ ਜੇਹੀ, ਮਹਿੰਡੀ ਭਰਥ ਪਾਉ।
ਵਡੀ ਸੁਜਾਣ ਕਕੇਹੀ, ਜੈਂ ਤੂ ਜਾਇਆ।
ਉਸਿ ਬਹੁਤ ਪਿਆਰਾ ਤੇਹੀ, ਮਾਰੇ ਰੋਸੀਆ।
ਤੂ ਹਿਕਾ ਪੁੱਤਰ ਤਿਸੇਹੀ, ਹੋਰ ਨ ਆਸਰਾ।
ਜਸ ਦੀ ਪ੍ਰੀਤਿ ਤੇਹੀ, ਲੋਭਣਿ ਰਾਜ ਦੀ।
ਮੈਂਡੀ ਮਾਉਂ ਨ ਮਾਵਾਂ ਜੇਹੀ ਤੈਂ ਜਸ ਭਾਉਂਦਾ।
ਘੋੜਾ ਰਖਿ ਇਥੇ ਹੀ, ਵੰਜਿ ਮਿਲ ਮਾਉਂ ਨੂੰ ॥੬੭॥

ਭਰਥ ਕੀਤੀ ਸੁਣਿ ਕਾਵਿੜਿ, ਕੜਕਿਆ ਸ਼ੇਰ ਜਿਉਂ।
ਮਾਰੇ ਬਾਣ ਸਚਾਵੜਿ, ਭੜਕੀ ਅਗਿ ਜਣੁ।
ਤ੍ਰਿੰਜਣ ਮਾਰਿ ਡੁਹਾਵੜਿ, ਲਊ ਤੇ ਕੁਸ ਨੂੰ।
ਕੁਸ ਲੈ ਧਣੂ ਜਿਹਾਵੜਿ, ਗੜਕਿਆ ਮੀਂਹ ਜਣੁ।
ਲਜੇ ਤੈਂਡੀ ਮਾਵਿੜਿ, ਜੈਂ ਬੜਕਿਆ ਮੁਹੋ ਰਣੁ।

1. ਬੇਹੋਸ਼; 2. ਬਿਗਾਨਾ।

ਕੀਤੀ ਮਾਰ ਬੜਾ ਵਿੜਿ, ਸੜਕਿਆ ਭੂਤਰਾ।
ਕੀਤੀ ਜ਼ਿਮੀ ਹੜਾਵੜਿ, ਘੋੜੇ ਹਾਥੀਆਂ॥੬੮॥

ਕੁਸ ਕੀਤੀ ਮਿਜਮਾਨੀ, ਚਾਚੇ ਆਇਆਂ।
ਮਾਰੀ ਸਤਿਰਿ ਕਾਨੀ, ਧੋਤੀ ਤੇਲ ਨਾਲਿ।
ਪੰਜਹਤਰ ਸੈਨਾਨੀ, ਨਲ ਤੇ ਨੀਲ ਨੂੰ।
ਗਿਰਧਰ ਪੰਖ ਪਰਵਾਨੀ, ਸਉ ਹਨੂਮਾਨ ਤੇ।
ਜਾਮਵੰਤ ਪਰਧਾਨੀ, ਉਤੇ ਸਹੰਸ ਬਾਣੁ।
ਜੈ ਤੇ ਪਵੇ ਸਿਰਾਨੀ, ਸੋਈ ਮੂਰਛੇ।
ਚਾੜੀ ਭਰਥ ਕਮਾਣੀ, ਆਂਦੀ ਕੰਨਿ ਲਉ।
ਚਲੇ ਨ ਬਾਣੁ ਵਰਾਨੀ, ਸਿੰਨੇ ਪੰਖੁ ਜਣੁ।
ਸੁਣਿ ਹਨੂਮੰਤ ਨਿਸਾਣੀ, ਭਰਤ ਸੰਭਾਲਿਆ॥੬੯॥

ਲਊ ਮਾਰੇ ਛਿਹ ਬਾਣਾ, ਤਿਖੇ ਸਾਰ ਦੇ।
ਘਤੀ ਭੰਨਿ ਕਮਾਣਾ, ਚਾਚੇ ਭਰਥ ਦੀ।
ਰਥੁ ਭੀ ਦਾਣਾ ਦਾਣਾ[1], ਕੀਤਾ ਤੀਰਾਂ ਨਾਲਿ।
ਭਰਥ ਥੀਆ ਮੁਰਛਾਣਾ, ਸੈਨਾ ਹੱਲੀਆ।
ਤਦਿ ਹਨੂਮਾਨ ਰੀਸਾਣਾ, ਪਰਬਤੁ ਚਾਇਆ।
ਕੀਤਾ ਧੂੜਿ ਸਮਾਣਾ, ਤੀਰਾਂ ਨਾਲਿ ਲਊ।
ਦੇਖਿ ਹਨੂੰ ਹੈਰਾਣਾ, ਪਟਿਉਮੁ ਹੋਰ ਗਿਰਿ।
ਸੋ ਕੀਤਾ ਲਊ ਦਿਆਂ ਬਾਣਾਂ, ਸਭੁ ਵਿਭੂਤਿ[2] ਜਣੁ।
ਦਾਸ ਕੇ ਕਰੇ ਬਖਾਣਾਂ, ਡੋਹਾਂ ਸਾਹਿਬਾਂ॥੭੦॥

ਭੰਨੀ ਸੈਨ ਰਮਾਣੀ[3], ਗਈ ਅਜੋਧਿਆ।
ਕੀਤੀ ਵੰਜਿ ਕਹਾਣੀ, ਸਾਰੀ ਜੁੱਧ ਦੀ।
ਭਰਥ ਥੀਆ ਮੂਰਛਾਣੀ, ਬਾਣੇ ਬਾਲ ਦੇ।
ਕਿਆ ਬੈਠਾ ਸਾਰੰਗਪਾਣੀ, ਡਿਹ ਜਗ ਵਿਚਿ।
ਜੈਂ ਲੰਕਾ ਕੀਤੀ ਘਾਣੀ, ਸੋ ਭੀ ਮੂਰਛਾ।
ਤੂੰਹੇ ਜਾਣੁ ਸੁਜਾਣੀ, ਤਉ ਥੋ ਗੁਝਿ ਨਾ।
ਜੇ ਤਉ ਏਹਾ ਭਾਣੀ, ਤਾਂ ਕਿਉਂ ਭਰਮਾਂਵਦਾ॥੭੧॥

ਸੁਣੀਅਸਿ ਖਬਰ ਭਿਰਾਏ, ਰਾਘੋ ਚਲਿਆ।
ਨਾਲਿ ਸੁਗ੍ਰੀਵ ਚਢਾਏ, ਰਾਜਾ ਬਾਂਦਰਾਂ।
ਵਿਭੀਖਨੁ ਉਠਿ ਧਾਏ, ਅਚਰਜੁ ਮਨ ਕਰਿ।
ਗੰਗਾ ਪਾਰ ਵਜਾਏ, ਨੌਬਤ ਵਾਜਿਆਂ।
ਸੁਣਿ ਕਰਿ ਲਊ ਕੁਸ ਧਾਏ, ਵਾਉ ਬਿਸੰਤਰੋਂ।
ਪ੍ਰਭੂ ਕੂੰ ਸੀਸੁ ਨਿਵਾਏ, ਰਿਛਾਂ ਬਾਂਦਰਾਂ।

1. ਟੋਟੇ-ਟੋਟੇ; 2. ਸੁਆਹ; 3. ਭੱਜਦੀ ਹੋਈ।

ਮੂਰਛਾ ਤੇ ਉਠਿ ਆਏ, ਪ੍ਰਭੂ ਦਾ ਨਾਉਂ ਸੁਣਿ।
ਰਾਮਚੰਦ ਵਿਸਮਾਏ, ਜੇ ਡਿਠੁਸੁ ਭਾਈਆਂ ॥੭੨॥

ਸ੍ਰੀ ਰਘਬੀਰ ਬੁਲਾਇਆ, ਡੋਹਾਂ ਬਾਲਕਾਂ।
'ਕਿਆ ਤੁਮ ਨਾਉਂ ਧਰਾਇਆ, ਬੇਟੇ ਕਉਣ ਦੇ।
ਕਹ ਗਲਿ ਜੰਞੂ ਪਾਇਆ, ਕੁਲ ਦੀ ਰੀਤਿ ਕਰਿ।
ਕੈਂ ਤੁਸਾਂ ਵੇਦ ਪੜ੍ਹਾਇਆ, ਵਿਦਿਆ ਧਨੁਖ ਦੀ।
ਕਿਸਿ ਜਨਨੀ ਤੁਸਾਂ ਜਾਇਆ, ਕੇਹੜੀ ਜਨਮਭੂਮਿ'।
ਸੁਣਿ ਕੁਸੁ ਰੋਸੁ ਭਰਾਇਆ, 'ਕਿਆ ਤਉ ਪੁਛਣਾ'।
ਜੈਂ ਸਨਮੁਖ ਰਣ ਪਾਇਆ, ਤੈਂ ਦੀ ਜਾਤਿ ਕਿਆ।
ਕਰਿ ਕਰਿ ਜੁਧੁ ਸੁਹਾਇਆ, ਪਿਛੋਂ ਪੁਛਿ ਲੈ ॥੭੩॥

ਜੈਂ ਦੀ ਜਾਤਿ ਨ ਜਾਤੀ ਜਾਈ, ਜੁਧੁ ਨ ਜੋੜੀਏ।
ਭੁਲਿ ਕਰੇ ਮੰਦਿਆਈ, ਸੋ ਭੁਲਾ ਹੋੜੀਏ।
ਜੈਂ ਦੇ ਸਾਕ ਥੀਵੈ ਵਡਿਆਈ, ਸੋ ਸਾਕ ਨ ਤ੍ਰੋੜੀਏ।
ਪੰਚਾਇਤਿ ਘਰਿ ਆਈ, ਸੋ ਮੂਲਿ ਨ ਮੋੜੀਏ।
ਵੈਰੀ ਨਾਲਿ ਭਲਾਈ, ਕੀਤੀ ਲੋੜੀਏ।
ਜਿਥਿ ਨਿੰਦੇ ਲੋਕ ਲੁਕਾਈ, ਸੋ ਸੰਗਤਿ ਛੋੜੀਏ।
ਸਾਹੁ ਨ ਖਰਚੇ ਖਾਈ, ਤਾਂ ਪਾਣੀ ਬੋੜੀਏ।
ਮਾਂ ਪਿਉ ਦੀ ਮੰਦਿਆਈ, ਨ ਚਿਤਿ ਚੰਬੋੜੀਏ ॥੭੪॥

'ਸੀਤਾ ਦੇ ਅਸੀਂ ਜਾਏ, ਲਊ ਤੇ ਨਾਉ ਕੁਸੁ'।
ਬਾਲਮੀਕਿ ਉਪਨਾਏ, ਵੇਦ ਪੜ੍ਹਾਇਆ।
ਸਿਖਿਆ ਧਨੁਖ ਸਿਖਾਏ, ਕਰੁਣਾ ਕਰਿ ਰਿਖਿ।
ਰਾਮ ਚਰਿਤ੍ਰ ਪੜ੍ਹਾਏ, ਜਿਸ ਜੁਗ ਤਾਰੀਏ।
ਮੈਂ ਸਭਾ ਆਖਿ ਸੁਣਾਏ, ਜੇ ਤੁਧਿ ਪੁਛਿਆ।
ਆਵਨਿ ਹਥੁ ਵਿਲਾਏ, ਸੇ ਬਾਲਕ ਹੋਰਨੀ।
ਕਰਿ ਰਣੁ ਹਥਿ ਡਿਖਾਏ, ਗੱਲਾਂ ਛੋੜਿ ਦੇ ॥੭੫॥

'ਤੂ ਨੀਹੀ ਘਰ ਬਾਰੀ', ਆਖਣ ਲੋਕ ਸਭ।
ਨ ਕੋਇ ਪੁਤਰ ਨ ਨਾਰੀ, ਤਉਂ ਮਮਤਾ ਛੋੜੀਆ।
ਤੂ ਆਉਂ ਸ਼ਕਤਿ ਵਿਸਾਰੀ, ਜਾਪੇ ਕੀਤਿ ਢੰਗ।
ਤਉ ਬਾਜ਼ੀ ਇਤੇ ਹਾਰੀ, ਜੋ ਸ਼ਕਤਿ ਵਿਹੂਣਿਆ।
ਫਿਰਿ ਵੰਜਿ ਰਚਿ ਨ ਵਾਰੀ, ਘੋੜਾ ਛੋੜ ਦੇ।
ਸੀਤਾ ਨਾਮੁ ਖਰਾ ਰੀ, ਸੁਣਿ ਹੋਏ ਮੂਰਛਾ।
ਪ੍ਰਾਕਿਰਤ ਨਰ ਅਨੁਸਾਰੀ, ਜਦਪਿ ਪਾਰਬ੍ਰਹਿਮ ॥੭੬॥

ਦੇਖਿ ਸੁਗ੍ਰੀਵ ਰੀਸਾਣਾ, ਰਾਘੋ ਮੂਰਛਾ।
ਦਰਖਤੁ ਲਈ ਹਥਿ ਧਾਣਾ, ਕੁਸੁ ਨੂ ਮਾਰਣੇ।
ਕੁਸ ਹਥਿ ਲਈ ਕਮਾਣਾ, ਫਿਕਾ ਹਸਿ ਕਰਿ।

ਪਰਤਤ ਹੋਇ ਨਿਮਾਣਾ, ਛਪਿਆ ਭਾਈ ਥੋਂ।
ਕੀਤੋਸੁ ਬਰਖਾ ਬਾਣਾਂ ਦਰਖਤ ਕਟਿਆ।
ਜਣੁ ਤੇਸੇ ਨਾਲਿ ਧ੍ਰਿਖਾਣਾ, ਕੀਤਾ ਖੰਡੁ ਖੰਡੁ।
ਹੋਇ ਸੁਗ੍ਰੀਵ ਹੈਰਾਣਾ, ਬੈਠਾ ਚੁਪ ਕਰਿ॥੭੭॥

ਤਦਿ ਸੁਗ੍ਰੀਵ ਬਖਾਣੇ, ਰਾਘੋਰਾਇ ਨੂੰ।
'ਮੈਂ ਏਹ ਬਾਲ ਸਿੰਜਾਣੇ, ਸਚੇ ਪਾਰਬ੍ਰਹਿਮ।
ਹੋਰੁ ਨ ਕੋਈ ਜਾਣੇ, ਤੈਂਡੀ ਤੂਹਾ ਜਾਣੁ।
ਹੀਰੇ ਵੇਧੁ ਕਿ ਭਾਣੇ, ਬਾਝਹੁੰ ਹੀਰਿਆਂ।
ਜੀਤੇ ਕਉਣ ਬਿਗਾਣੇ, ਤੈਂਡੀ ਅੰਸ ਬਿਨੁ।
ਥੀਸਿਨਿ ਸਭ ਟਿਕਾਣੇ, ਜਾਂ ਤੁਧਿ ਭਾਉਸੀ।
ਦਾਸ ਥੀਆ ਕੁਰਬਾਣੇ, ਪਉੜੀ ਆਖਿ ਆਖਿ'॥੭੮॥

ਰਾਘੋਰਾਇ ਬੁਲਾਇਆ, ਤੂ ਸੁਣਿ ਅੰਗਦਾ।
ਤਊ ਕੀਤਾ ਕੋਪੁ ਸਵਾਇਆ, ਬਾਲੀ ਮਾਰਿਆਂ।
ਸੋ ਅਜੁ ਵੇਲਾ ਆਇਆ, ਵੈਰ ਚੁਕਾਇ ਲੈ।
ਸੁਣਿ ਕਰਿ ਅੰਗਦ ਧਾਇਆ, ਹਥ ਪਹਾੜਿ ਲੈ।
ਲਊ ਚਕਚੂਰ ਵੰਜਾਇਆ, ਰਾਣੇ ਰੇਤੁ ਦੇ।
ਦੂਜਾ ਪਰਬਤ ਚਾਇਆ, ਲਊ ਨੂੰ ਮਾਰਣੇ।
ਸੋ ਕੁਸ ਭੰਨਿ ਗਿਰਾਇਆ, ਕਣ ਪਰਮਾਣ ਦੇ।
ਕਰ ਮੂਰਛਾ ਸੰਵਾਇਆ, ਹਿਕੇ ਬਾਣ ਨਾਲਿ॥੭੯॥

ਅੰਗਦ ਡਿਠੁਸੁ ਢਹਿੰਦਾ, ਨੀਲ ਕੜੱਕਿਆ।
ਹੋਡਿਆਂ ਨਹੀਂ ਰਹਿੰਦਾ, ਜਿਉਂ ਮੀਂਹ ਗੜਕਿਆ।
ਲੈ ਪਰਬਤ ਹਥੁ ਗਹਿੰਦਾ, ਡੇਵੇ ਧਰੜਕਿਆ।
ਲਗਾ ਬਾਣ ਨ ਸਹਿੰਦਾ, ਭੁਇੰ ਤੇ ਫੜਕਿਆ।
ਭੀ ਉਠਿ ਉਠਿ ਕੁਛ ਕਹਿੰਦਾ, ਬਰੜ ਬੜਕਿਆ।
ਬਾਣਾਂ ਪਟਿਉ ਲਹਿੰਦਾ, ਜਿਉਂ ਰੁਖ ਥੜਕਿਆ।
ਵਸੁ ਨ ਲਗਸਿ ਨਹਿੰਦਾ, ਘਣਾ ਖੜਕਿਆ।
ਖ਼ਾਲੀ ਭੁਇ ਨ ਦਹਿੰਦਾ, ਜਿਉਂ ਅੱਗਿ ਭੜਕਿਆ॥੮੦॥

ਬਾਣਾਂ ਬਰਖਾ ਲਾਈ, ਕੁਸ ਤਨਿ ਨੀਲ ਦੇ।
ਅਚਰਜੁ ਹੋਇਆ ਭਾਈ, ਡਿਠਾ ਨ ਸੁਣਿਆ।
ਬਿੰਦੁ ਪਵੇ ਜਿਤ ਥਾਈਂ, ਲੋਹੂ ਨੀਲ ਦੀ।
ਸੋਈ ਨੀਲ ਹੋ ਜਾਈ, ਆਵੇ ਜੁੱਧ ਨੂੰ।
ਗਣਤਰੀ ਰਹੀ ਨ ਕਾਈ, ਨੀਲ ਕਰੋੜਿਆਂ।
ਨੀਲਾਂ ਦੁੰਦ ਮਚਾਈ, ਸੇ ਮਾਰਨਿ ਕੁਸ ਨੂ।
ਦੇਵ ਥੀਏ ਬਿਸਮਾਈ, ਕੌਤਕ ਦੇਖਿ ਕਰਿ।
ਲਊ ਕੁਸ ਮਸਲਤਿ ਆਈ, ਸੰਭੁ ਸੰਭਾਲਿਆ॥੮੧॥

ਜਲਵਾ ਮੰਤ੍ਰ ਚਲਾਇਆ, ਨੀਲ ਸਰੀਰ ਤੇ।
ਲਹੂ ਪੀਅ ਸੁਕਾਇਆ, ਤਿਸਦੇ ਦੇਹ ਦਾ।
ਰਤੁ ਨ ਰੱਤੀ ਰਾਇਆ, ਜਿਵੇਂ ਅਘ ਨਾਮ ਤੇ।
ਹਿਕੋ ਨੀਲ ਰਨਾਇਆ, ਜਿਉਂ ਪਰਲੋ ਥੀਏ ਹਰਿ।
ਮਾਰਿ ਬਾਣੇ ਮੁਰਝਾਇਆ, ਸੋ ਭੀ ਭੁਇੰ ਪਿਆ।
ਸਾਹਿਬ ਖੇਲੁ ਮਚਾਇਆ, ਆਪੇ ਆਪਿ ਨਾਲਿ।
ਦਾਸ ਗ਼ੁਲਾਮ ਸੁਣਾਇਆ, ਜੋ ਪੜ੍ਹਿਆ ਪੋਥੀਏ॥੮੨॥

ਲਈਆ ਹਥਿ ਕਮਾਣੇ, ਰਾਜੇ ਰਾਮਚੰਦ।
ਬਾਣੁ ਨ ਕੋਈ ਸੰਧਾਣੇ, ਮਨੁ ਸੰਕੋਚਿਆ।
ਕੀਕੁਰ ਮਾਰੇ ਬਾਣੇ, ਆਪੇ ਆਪ ਨੂੰ।
ਜੇ ਟੁਕਿਨਿ ਜਿਭ ਡੰਦਾਣੇ, ਭੰਨਿ ਨ ਕਢੀਅਨਿ।
ਰਥ ਵਿਚ ਰਖਿ ਸਿਰ੍ਹਾਣੇ ਰਾਘੋ ਸੈਂ ਰਹੇ।
ਲਊ ਕੁਸ ਮਨ ਵਿਚ ਜਾਣੇ, ਜੇ ਪ੍ਰਭੁ ਮੂਰਛੇ।
ਹਨੂਮਤ ਨਿ ਕਪਿਰਾਣੇ, ਰਥ ਵਿਚ ਪਾਇਆ।
ਡੋਹੇ ਭਾਈ ਸਿਧਾਣੇ, ਜਿਥੇ ਜਾਨਕੀ।
ਚਰਨਾਂ ਤੇ ਲਪਟਾਣੇ, ਕਰਿ ਕਰਿ ਬੰਦਨਾ।
ਮਾਤਾ ਦੇ ਮਨਿ ਭਾਣੇ, ਅਸੀਸਾਂ ਡਿਤੀਆਂ॥੮੩॥

ਡੇਖਿ ਹਨੂ ਕਪਿਰਾਈ, ਸੁਕਚੀ ਜਾਨਕੀ।
ਆਓ ਰਣਿ ਪਹੁੰਚਾਈ, ਮਤੁ ਮਰ ਜਾਵਨੀ।
ਬਾਲਮੀਕੁ ਰਿਖਿਰਾਈ, ਆਇਆ ਵਰੁਣ ਥੋਂ।
ਵਿਪਾਂ ਕਥਾ ਸੁਣਾਈ, ਲਊ ਕੁਸ ਜੁੱਧ ਦੀ।
ਪੜ੍ਹਿ ਰਿਖਿ ਮੰਤ੍ਰ ਜਗਾਈ, ਖੁਲ੍ਹੀ ਮੂਰਛਾ।
ਦੇਖਿ ਮੁਨੀ ਰਘੁਰਾਈ, ਕੀਤੀ ਬੰਦਨਾ।
ਮੁਨਿ ਸਭ ਕਥਾ ਬਤਾਈ, ਸੀਤਾ ਹਰਣ ਦੀ।
ਕਦੀ ਨ ਲਗੇ ਕਾਈ, ਗੰਗਾ ਨੀਰ ਨੂੰ॥੮੪॥

ਕਉਣ ਕਰੇ ਤਵ ਰੀਸਾਂ, ਤੂੰਹੈ ਪਾਰਬ੍ਰਹਮ।
ਡੇ ਵਡਿਆਈ ਕੀਸਾ, ਤੁਧਿ ਨਿਵਾਜਿਆ।
ਡਿਸੇ ਨਹੀਂ ਮੁਨੀਸਾਂ, ਥੱਕੇ ਜੋਗੁ ਕਰਿ।
ਨਿਤੁ ਕਰੇ ਬਖਸ਼ੀਸ਼ਾਂ, ਭੀਲਾਂ ਝੀਵਰਾਂ।
ਥਕੇ ਦੇਵ ਤਿਤੀਸਾ, ਕਰਿ ਕਰਿ ਬੇਨਤੀ।
ਰਾਖਸ਼ ਆਪਿ ਸਰੀਸਾਂ, ਕਰਿ ਕਰਿ ਪਤਿਆ।
ਜੋ ਤੁਧਿ ਨਿਵਾਇਨਿ ਸੀਸਾਂ, ਮਨ ਵਿਚ ਭਾਉ ਧਾਰਿ।
ਮੈਂ ਜਾਤਾ ਵਿਸਵੇ ਬੀਸਾਂ, ਭਗਤਾਂ ਵਸ ਤੂ॥੮੫॥

ਮੈਂ ਚੋਰ ਜੁਆਰੀ ਪਾਪੀ, ਰਾਹੀ ਮਾਰਦਾ।
ਜੰਗਲਿ ਰਹਾਂ ਸੁਰਾਪੀ, ਕਿਤੇ ਨ ਕਾਰ ਦਾ।

'ਮਰਾ ਮਰਾ' ਜਪਿ ਜਾਪੀ, ਥੀਉਸੁ ਬਾਲਮੀਕਿ।
ਸਾਹਿਬ ਸਰਬ ਵਿਆਪੀ ਤੂ ਜਾਣੈ ਜੀਅ ਦੀ।
ਦੁਨੀਆ ਥਾਪਿ ਉਥਾਪੀ ਭਾਵੈ ਸੌ ਕਰੇ।
ਜਾ ਗਲਿ ਤੈਂਡੀ ਥਾਪੀ ਸਾ ਫੇਰਿ ਨ ਉਘੜੇ।
ਕਉਨ ਸਘੇ ਸੀਉ ਚਾਪੀ ਜਨ ਬੇ ਤੁਧਿਦੇ॥੮੬॥

ਸੀਤਾ ਲਊ ਕੁਸ ਤ੍ਰੈਏ ਆਂਦੇ ਬਾਲਮੀਕਿ।
ਪ੍ਰਭ ਦੇ ਚਰਨੀਂ ਲਾਏ ਭੁਲਾਂ ਮੰਨੀਆਂ।
ਸੀਤਾ ਪੈਰੀ ਪਾਏ ਤ੍ਰੈਏ ਦਸਰਥਾਂਣਿ।
ਭਰਥ ਲਛਮਣ ਗਲਿ ਲਾਏ ਚਰਨੀ ਲਗਿਆ।
ਸਭ ਮਿਲਿ ਆਨੰਦ ਪਾਏ ਸ਼ੋਕ ਮਿਟਾਇਆ।
ਲਊ ਕੁਸੁ ਸਭ ਰੀਝਾਏ ਰਾਮਾਇਣ ਗਾਇ ਗਾਇ।
ਦੇਵਾਂ ਫੁਲ ਵਸਾਏ ਜੈ ਜੈ ਕੀਤੀਆ।
ਮਿਲੇ ਅਜੋਧਿਆ ਆਏ ਨਾਲੇ ਬਾਲਮੀਕਿ।
ਘਰਿ ਘਰਿ ਮੰਗਲ ਗਾਏ ਥੀਆਂ ਵਧਾਈਆਂ॥੮੭॥

ਜੈਮਨਿ ਕਥਾ ਸੁਣਾਈ ਸੁਣੀ ਪਰੀਖਤਾਣਿ।
ਰਾਜੇ ਦੇ ਮਨਿ ਭਾਈ ਹੋਆ ਬਹੁ ਖ਼ੁਸ਼ੀ।
ਜੇ ਕੋ ਇਸ ਨੂੰ ਗਾਈ, ਤਿਸਨੂੰ ਸਦਾ ਸੁਖੁ।
ਸੁਣਿਆਂ ਹੋਇ ਵਡਾਈ, ਰਾਜ ਦੁਆਰ ਤੇ।
ਬਾਮਣ ਵਿਦਿਆ ਪਾਈ, ਖਤਰੀ ਰਾਜੁ ਧਨੁ।
ਵੈਸ਼ ਵਪਾਰੁ ਵਧਾਈ ਸੂਦਰ ਅਰੋਗ ਤਨੁ।
ਪੁੱਤਰ ਵਿਛੁੰਨਾ ਮਾਈ ਸੁਣਿਆ ਰਹੇ ਮਿਲਿ।
ਪਿਉ ਪੁੱਤਰਾਂ ਸੁਖਦਾਈ, ਕਲਹਾ ਜਾਇ ਮਿਟਿ।
ਅੰਤ ਸਮੇਂ ਰਘੁਰਾਈ, ਚਿਤੋਂ ਨ ਟਰੇ।
ਸੰਪਤਿ ਹੋਏ ਸਹਾਈ, ਸੰਕਟੁ ਨ ਰਹੇ।
ਕੀਤੀ ਦਾਸ ਢਿਠਾਈ, ਇਤੇ ਕਾਰਣੇ।
ਰਾਮ ਵਸੇ ਚਿਤਿ ਆਈ, ਕਦੀ ਨ ਵਿਸਰੇ॥੮੮॥

ਇਤਿ ਸ੍ਰੀ ਰਾਮ ਚਰਿਤ੍ਰ, ਜਸੋਧਾ ਨੰਦਨ ਕ੍ਰਿਤ ਲਵ ਕੁਸ ਦੀਆਂ ਪਉੜੀਆਂ ਸੰਪੂਰਨ।

# (੩੨) ਵਾਰ ਲਊ ਕੁਸੂ ਕੀ (ਰਾਗ ਮਾਰੂ)

ਜਸੋਧਾ ਨੰਦਨ ਦੀ ਰਚੀ ਵਾਰ ਤੋਂ ਇਲਾਵਾ, ਇਕ ਹੋਰ ਦੇਵੀਦਾਸ ਰਚਿਤ 'ਲਊ ਕੁਸੂ ਦੀ ਵਾਰ' ਮਿਲਦੀ ਹੈ। ਇਸ ਵਿਚ ਪਉੜੀਆਂ ਦੇ ਨਾਲ ਨਾਲ ਸੋਰਠੇ, ਦੋਹਰੇ ਵੀ ਆਏ ਹਨ। ਪ੍ਰਸੰਗ ਲਗਭਗ ਉਹੋ ਹੈ: ਰਾਮ ਜੀ ਰਾਵਣ ਜੈਸੇ ਦੁਸ਼ਟ ਬ੍ਰਾਹਮਣ ਨੂੰ ਮਾਰ ਕੇ ਇਸ ਭੁਲੇਖੇ ਵਿਚ ਫਸ ਜਾਂਦੇ ਹਨ ਕਿ ਉਨ੍ਹਾਂ ਨੂੰ ਸ਼ਾਇਦ 'ਬ੍ਰਹਮ ਹੱਤਿਆ' ਲੱਗ ਗਈ ਹੈ। ਇਸ ਹੱਤਿਆ ਤੋਂ ਛੁਟਕਾਰੇ ਲਈ ਉਹ 'ਅਸ਼ੁਮੇਧ ਜੱਗ' ਕਰਾਉਂਦੇ ਤੇ ਦੂਜੇ ਪਾਸੇ ਮਾਮੂਲੀ ਧੋਬੀ ਦੀ ਗੱਲ ਸੁਣ ਕੇ ਗਰਭਵਤੀ ਸੀਤਾ ਸਤਵੰਤੀ ਨੂੰ ਬਨਵਾਸ ਦੇ ਦਿੰਦੇ ਹਨ। ਬ੍ਰਾਹਮਣੀ ਸਿਧਾਂਤਾਂ ਦੀ ਕੈਸੀ ਦਰਦਨਾਕ ਝਾਕੀ ਹੈ ਕਿ ਰਾਮ ਵਰਗਾ ਸਿਆਣਾ ਆਦਮੀ ਰਾਵਣ-ਹੱਤਿਆ ਨੂੰ ਤਾਂ ਮੰਦ ਕਰਮ ਜਾਣਦਾ ਹੈ, ਪਰ ਆਪਣੀ ਸਤਵੰਤੀ ਇਸਤ੍ਰੀ ਨੂੰ ਘਰੋਂ ਕੱਢਣ ਲੱਗਿਆਂ ਉਸਦੇ ਦਿਲ 'ਤੇ ਕੋਈ ਸੱਟ ਨਹੀਂ ਵੱਜਦੀ। ਜਦੋਂ ਲਛਮਣ, ਸੀਤਾ ਨੂੰ ਬਣ ਵਿਚ ਛੱਡ ਚੱਲਿਆ ਤਾਂ ਸੀਤਾ ਨੇ ਰੋਹ ਨਾਲ ਆਖਿਆ:

> ਦੁਸ਼ਟ ਕਰਮ ਕਿਉਂ ਕੀਆ, ਲਛਮਣ ਤੂ ਸਤਪੁਰਖ ਥਾ।

ਸੀਤਾ ਬਾਲਮੀਕਿ ਪਾਸ ਛੱਪਰ ਪਾ ਕੇ ਦਿਨ-ਕਟੀ ਕਰਦੀ ਹੈ ਤੇ ਉਸਦੇ ਪੇਟੋਂ ਲਊ ਤੇ ਕੁਸੂ ਦੋ ਬਾਲਕ ਜਨਮਦੇ ਹਨ। ਇਹ ਵੱਡੇ ਹੋ ਕੇ ਸ਼ਸਤਰ ਵਿੱਦਿਆ ਸਿੱਖ ਲੈਂਦੇ ਹਨ। ਜਦ ਰਾਮ ਜੀ ਦੇ ਅਸੁਮੇਧ ਜੱਗ ਦਾ ਘੋੜਾ ਫਿਰਦਾ ਫਿਰਾਉਂਦਾ ਇਧਰ ਆਉਂਦਾ ਹੈ ਤਾਂ ਲਊ ਇਸ ਘੋੜੇ ਨੂੰ ਰੋਕ ਲੈਂਦਾ ਹੈ। 27 ਹਜ਼ਾਰ ਸ਼ਬਦ-ਬੇਧੀ ਸੈਨਾ ਲੈ ਕੇ ਸ਼ਤਰੂਘਣ ਆਉਂਦਾ ਹੈ ਤੇ ਲੜਾਈ ਹੁੰਦੀ ਹੈ, ਉਹ ਲਊ ਨੂੰ ਬੰਨ੍ਹ ਕੇ ਚੁੱਕ ਲਿਜਾਂਦਾ ਹੈ। ਫਿਰ ਕੁਸੂ ਉਸ ਨੂੰ ਛੁਡਾ ਕੇ ਲਿਆਉਂਦਾ ਹੈ। ਦੋਵੇਂ ਭਾਈ ਫਿਰ ਡਟ ਜਾਂਦੇ ਹਨ, ਘੋੜਾ ਨਹੀਂ ਦਿੰਦੇ। ਵਾਰੀ ਵਾਰੀ ਸ਼ਤਰੂਘਣ, ਭਰਤ, ਲਛਮਣ, ਭੂਡੰਡ, ਹਨੂੰਮਾਨ, ਨਲ, ਨੀਲ, ਅੰਗਦ, ਵਿਭੀਖਨ, ਜਾਮਵੰਤ ਤੇ ਸੁਗ੍ਰੀਵ ਲੜਨ ਆਉਂਦੇ ਹਨ ਤੇ ਹਾਰ ਖਾਂਦੇ ਹਨ। ਕਵੀ ਨੇ ਇਕ ਨਿੱਕੀ ਜੇਹੀ ਟੱਕਰ ਨੂੰ ਰਾਮ-ਰਾਵਣ ਜੁੱਧ ਨਾਲੋਂ ਵੀ ਵਧਾ ਦਿੱਤਾ ਤੇ ਆਪਣੇ ਨਾਇਕ ਬਾਲਕਾਂ ਦੀ ਖ਼ੂਬ ਸ਼ਾਨ ਦਿਖਾਈ। ਲਊ ਤੇ ਕੁਸੂ ਨੂੰ ਜੇ ਪੰਜਾਬ ਦੇ ਲੋਕ ਪੰਜਾਬੀ ਸਮਝਣ ਤਾਂ ਇਹ ਕੋਈ ਅਨੋਖੀ ਗੱਲ ਨਹੀਂ। ਬਾਲਮੀਕਿ ਦਾ ਆਸ਼ਰਮ ਆਖ਼ਰ ਲਾਹੌਰ ਅੰਮ੍ਰਿਤਸਰ ਦੇ ਲਾਗੇ ਚਾਗੇ ਹੀ ਸੀ। ਇਥੇ ਹੀ ਉਨ੍ਹਾਂ ਦਾ ਜਨਮ ਹੋਇਆ ਤੇ ਬਾਦ ਵਿਚ ਉਨ੍ਹਾਂ ਦੇ ਨਾਂ 'ਤੇ ਹੀ ਲਵ ਪੁਰ (ਲਾਹੌਰ); ਤੇ ਕੁਸ਼ ਪੁਰ (ਕਸੂਰ) ਸ਼ਹਿਰ ਵੱਸੇ। ਸੋ ਇਨ੍ਹਾਂ ਬੀਰ ਪੰਜਾਬੀ ਸਪੂਤਾਂ ਦੀ ਆਨ-ਸ਼ਾਨ ਦਰਸਾਉਣਾ ਪੰਜਾਬੀ ਕਵੀ ਦਾ ਫ਼ਰਜ਼ ਸੀ। ਅੰਤ ਰਾਮ ਚੰਦਰ ਆਪ ਚੜ੍ਹ ਕੇ ਆਉਂਦੇ ਹਨ, ਉਹ ਪੁੱਛਦੇ ਹਨ, 'ਬਾਲਕਿਓ! ਤੁਹਾਡਾ ਪਿਤਾ ਕੌਣ ਤੇ ਤੁਹਾਡਾ ਬੰਸ ਕਿਹੜਾ ਹੈ?' ਬਾਲਕ ਨਿਰਭੈ ਹੋ ਕੇ ਅੱਗੋਂ ਉੱਤਰ ਦੇਂਦੇ ਹਨ:

> ਤੂ ਕਛੁ ਹਮਰੋ ਭਾਟ ਹੈਂ ਤਾਤ ਬੰਸ ਪੁਛਾਂਹੀ?

ਹਥਿਆਰ ਬਾਂਧੇ ਹੈਂ ਲੜਨ ਕਉ ਲੜਤਾ ਕਿਉਂ ਨਾਹੀਂ ?
ਸੀਤਾ ਕੇ ਹਮ ਪੁੱਤਰ ਹੈਂ ਬਨ ਫਲ ਚੁਣ ਖਾਹੀਂ।

ਇਹ ਸੁਣ ਕੇ ਰਾਮ ਜੀ ਮੂਰਛਤ ਹੋ ਜਾਂਦੇ ਹਨ ਤੇ ਦੋਵੇਂ ਬਾਲਕ ਉਨ੍ਹਾਂ ਦੇ ਮੁਕਟ, ਕੁੰਡਲ ਤੇ ਮੁੰਦ੍ਰਕਾ ਉਤਾਰ ਕੇ ਸੀਤਾ ਪਾਸ ਲਿਜਾ ਰੱਖਦੇ ਹਨ। ਸੀਤਾ ਰਾਮ ਜੀ ਦੇ ਭੂਸ਼ਨ ਪਛਾਣ ਲੈਂਦੀ ਹੈ ਤੇ ਬਾਲਮੀਕਿ ਸਭ ਨੂੰ ਮਿਲਾਉਂਦਾ ਹੈ। ਰਾਮ ਜੀ ਦਾ ਸੀਤਾ ਬਾਰੇ ਸੰਦੇਹ ਅਜੇ ਵੀ ਦੂਰ ਨਹੀਂ ਹੋਇਆ। ਅਖ਼ੀਰ ਉਹ ਬੇਚਾਰੀ ਧਰਤੀ ਵਿਚ ਸਮਾ ਜਾਂਦੀ ਹੈ ਤੇ ਰਾਮ ਜੀ ਪਿੱਛੋਂ ਉਸਦੀ ਸੋਨੇ ਦੀ ਮੂਰਤੀ ਬਣਾ ਕੇ ਰੱਖਦੇ ਤੇ ਅਸੁਮੇਧ ਜਗ ਸੰਪੂਰਨ ਕਰਦੇ ਹਨ। ਇਹ ਤਾਂ ਬ੍ਰਾਹਮਣ ਹੀ ਦੱਸ ਸਕਦਾ ਹੈ ਕਿ ਰਾਮ ਜੀ ਦਾ ਪਾਪ ਉਤਰ ਗਿਆ ਯਾ ਚੜ੍ਹ ਗਿਆ। ਇਹ ਹੈ ਕਥਾ ਜੋ ਦੇਵੀਦਾਸ ਨੇ ਇਸ ਵਾਰ ਵਿਚ ਵਰਣਨ ਕੀਤੀ ਹੈ। ਜਾਪਦਾ ਹੈ ਕਵੀ ਖ਼ੁਦ ਬ੍ਰਾਹਮਣ ਸੀ, ਉਸ ਨੇ ਰਾਮ ਜੀ ਪਾਸੋਂ ਜੱਗ ਵਿਚ ਬ੍ਰਾਹਮਣਾਂ ਦੀ ਚੰਗੀ ਪੂਜਾ ਪ੍ਰਤਿਸ਼ਟਾ ਕਰਵਾਈ ਹੈ। ਦੇਵੀਦਾਸ ਸ੍ਰੀ ਦਸਮੇਸ਼ ਜੀ ਦਾ ਦਰਬਾਰੀ ਕਵੀ ਸੀ, ਇਸ ਦੀ ਰਚਨਾ 'ਸਿੰਘ ਗਊ ਕੀ ਕਥਾ' ਮਿਲਦੀ ਹੈ, ਸ਼ਾਇਦ ਏਸੇ ਇਹ ਵਾਰ ਰਚੀ ਹੋਵੇ।[1]

ਵਾਰ ਦੇ ਪਿੰਡੇ ਤੋਂ ਇਹ ਪ੍ਰਤੱਖ ਹੈ ਕਿ ਇਹ ਪੁਰਾਣੀ ਰਚਨਾ ਹੈ। ਇਸ ਦਾ ਰਚਨਾ ਕਾਲ 18ਵੀਂ ਸਦੀ ਦਾ ਆਰੰਭ ਕਾਲ ਹੋ ਸਕਦਾ ਹੈ ਯਾ ਇਸ ਤੋਂ ਵੀ ਜ਼ਰਾ ਪਹਿਲਾਂ ਦਾ। ਇਕ ਤੇ ਦੋਹਰਿਆਂ ਸੋਰਠਿਆਂ ਨਾਲ ਵਾਰ ਕਹਿਣੀ ਪੁਰਾਣੀ ਸ਼ੈਲੀ ਹੈ, ਫਿਰ ਪੁਰਾਤਨ ਸ਼ਬਦਾਵਲੀ ਵੀ ਇਸ ਦੀ ਪੁਸ਼ਟੀ ਕਰਦੀ ਹੈ। ਇਸ ਦੀ ਹੱਥ ਲਿਖੀ ਮੇਰੇ ਪਾਸ ਹੈ ਜੋ ਅਣਜਾਣ ਲਿਖਾਰੀ ਦੀ ਲਿਖਤ ਹੈ। ਹੋਰ ਉਤਾਰਾ ਕੋਈ ਕਿਤੇ ਮਿਲਿਆ ਨਹੀਂ।

## ਵਾਰ ਲਊ ਕੁਸੂ ਕੀ (ਰਾਗ ਮਾਰੂ)

ਸੋਰਠਾ— ਸੁਪਨੰਤਰ ਰਘੁਨਾਥ, ਬਨ ਮਹਿ ਨਿਰਖੀ ਜਾਨਕੀ।
ਅਵਰ ਨ ਕੋਈ ਸਾਥਿ, ਬਿਚਰਤ ਹੈ ਤ੍ਰੀਆ ਏਕਲੀ।

ਪਉੜੀ— ਸ੍ਰੀ ਰਘੁਨਾਥ ਕਉ, ਬਿਰਤੰਤੁ ਸੁਣਾਇਆ।
ਵਸਿਸਟ ਵੀਚਾਰ ਬੀਚਾਰਿਆ, ਕਛੁ ਧਰਮੁ ਚਿਤਾਇਆ।
ਕਹੋ ਧਰਮ ਕੀ ਸੰਥਿਆ, ਸ੍ਰੀ ਰਾਮ ਪੁਛਾਇਆ।
ਓਨ ਛੈ ਕੋਸ ਊਪਰਿ ਮਾਪਕੈ, ਹੇਮ ਚਉਂਕ ਬਣਾਇਆ।
ਮੂਰਤਿ ਸਭ ਸਵਰਨ ਕੇ, ਮੁਕਤਾ ਫਲੁ ਲਾਇਆ।
ਜੋਤਕ ਲਗਣ ਵਿਚਾਰਿ ਕੈ, ਸੁਭ ਦਿਨ ਠਹਿਰਾਇਆ।
ਲਿਖੀ ਬੰਦਨਾ ਬੇਨਤੀ, ਬ੍ਰਾਹਮਣ ਬੁਲਾਇਆ।
ਭਲਾ ਮੁਖ ਤੇ ਆਗਿਆ ਕੀਨੀਆਂ, ਬਨੁ ਸਕਲ ਲੁਟਾਇਆ।
ਪੁਨਹਚਰਨ[2] ਕੀਆ ਰਾਮ ਚੰਦ, ਵਾਸਿਸ਼ਟ ਕਰਾਇਆ॥੧॥

ਸੋਰਠਾ— ਗਈ ਗੰਗਾ ਕੇ ਤੀਰ, ਸੁਪਨੰਤਰ ਮੈਂ ਜਾਨਕੀ।
ਦੇ ਦੇ ਭੋਜਨ ਚੀਰ, ਬ੍ਰਾਹਮਣ ਤਪਸੀ ਸੰਤੋਖਿਆ।

---

1. ਦੇਖੋ; ਮੇਰੀ ਪੁਸਤਕ *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ*, ਪੰਨਾ 88; 2. ਪ੍ਰਾਸ਼ਚਿਤ।

ਪਉੜੀ— ਹਰਕਾਰੇ ਰਾਮਚੰਦ ਕੇ ਪ੍ਰਿਥਵੀ ਪਰ ਜਾਵੈਂ।
ਦੇਸ ਦੇਸ ਨਗਰ ਨਗਰ ਕੀ; ਪਲ ਮੈਂ ਸੁਧ ਲਿਆਵੈਂ।
ਹਾਥ ਜੋੜ ਆਇ ਠਾਢੇ ਰਹੈ, ਰਾਮਚੰਦ ਪੁਛਾਵੈ।
ਜੋ ਕਿਛੁ ਨਿਰਖਿਆ ਸੁਣਿਆ ਹੋਇ ਮੁਖ ਭਾਖਿ ਸੁਣਾਵੈ।
ਅਜੀ ਦੋਪਦ ਚਉਪਦ ਛੇਪਦ, ਪਸੁ ਪੰਖੀ ਤੇਰੀ ਕੀਰਤਿ ਗਾਵੈ।
ਅਸ਼ੀਰਵਾਦ ਮਾਨਸ ਕਰੈ, ਜਪਿ ਧਿਆਨੁ ਲਗਾਵੈ।
ਭਲਾ ਸੁਨ ਸੁਨ ਮਹਿਮਾ ਰਾਜ ਕੀ, ਪ੍ਰਭੂ ਜੀ ਸੁਖ ਪਾਵੈ।
ਇਕ ਹਰਕਾਰਾ ਨਗਰਿ ਕਾ, ਨਿਤ ਪਤੈ ਸੁਣਾਵੈ॥੨॥

ਸੋਰਠਾ— ਅਜੀ ਤੁਮਰੇ ਰਾਜ ਮੰਝਾਰਿ, ਵੈਰ ਭਾਵ ਕਿਸਹੀ ਨਹੀਂ।
ਇਕ ਧੋਬੀ ਕੀ ਨਾਰਿ, ਰੂਠੀ ਗਈ ਗ੍ਰਿਹ ਬਾਪ ਕੇ।

ਪਉੜੀ— ਉਸ ਦੇ ਬਾਪ ਮੰਡਾਇਣ ਮੰਡਿਆ, ਅੰਗ ਸਾਕ ਬੁਲਾਏ।
ਸਭਿ ਇਕੱਠੇ ਹੋਇਕੈ, ਬੇਨੰਤੀ ਆਏ।
ਓਨ ਕਰਿ ਕੁਝ ਨ ਦੇਖਿਆ, ਮੂੰਹ ਮੂਲ ਨ ਲਾਏ।
ਸਭ ਹਾਥ ਜੋੜਿ ਖਲੋਤਿਆ, ਗਲਿ ਪੱਲੂ ਪਾਏ।
ਜਹਿੰ ਅਵਗਣ ਤੀਆ ਤਜੀ, ਵਹੁ ਅਵਗੁਣ ਕਿਆ ਏ ?
ਗੁਣਵੰਤੀ ਗੁਣ ਸੋਂ ਵਸੇ, ਪਤਿਬ੍ਰਤਾ ਕਹਾਏ।
ਅਵਗੁਣਿਆਰੀ ਨਾਰਿ ਕੋ, ਸਤ ਪੁਰਖ ਵਸਾਏ।
ਭਲਾ ਲਜਾਹੂ ਪਾਲਦਾ, ਝਗੜਿਉਂ ਸ਼ਰਮਾਏ।
ਮਖੱਟੂ ਖੱਟ ਨ ਸਕਦਾ, ਸੋ ਬਕੈ ਬਕਾਏ॥੩॥

ਸੋਰਠਾ— ਤੁਮ ਲਿਆਵਹੁ ਭਾਵ ਅਨੇਕ, ਅਪਣੇ ਸੁਆਰਥ ਕਾਰਣੇ।
ਹਮਰੇ ਮਨ ਮਹਿ ਏਕ, ਗਈ ਨ ਬਹੁੜੇ ਆਦਰੋ।

ਪਉੜੀ— ਨੂਹ ਰਾਜੇ ਦਸਰਥੇ ਦੀ, ਜਨਕੇ ਦੀ ਜਾਈ।
ਦੇਖਿ ਸੁਵੰਨਾ ਮਿਰਗੜਾ, ਮਨ ਮਾਂਹਿ ਲੁਭਾਈ।
ਕਾਰ ਮੇਟਿ ਰਘੁਨਾਥ ਕੀ, ਸੰਗਿ ਅਸੁਰ ਸਿਧਾਈ।
ਵਰਖ ਦਿਨਾਂ ਪਰ ਬਸ ਰਹੀ, ਕੇਹੀ ਭਲ ਆਈ।
ਗੋਲਨ ਲਾਗੇ ਹੀ ਗਏ, ਰਾਮ ਲਛਮਨ ਭਾਈ।
ਸੈਨ ਮਰਕਟ ਸੇਤ ਬੰਧਾਇਆ, ਜਾਇ ਕਰੀ ਲੜਾਈ।
ਦਹਿਸਿਰ ਕੇ ਦਸ ਸੀਸ ਕਾਟਿ, ਗੜਿ ਲੰਕ ਲੁਟਾਈ।
ਭਲਾ ਗਈ ਨਾਰਿ ਨਹੀ ਆਦਰੈ, ਜਿਸ ਪਗ ਵਲਾਈ।
ਮੈਂ ਕਛੁ ਨਾਹੀ ਰਾਮਚੰਦੁ, ਜੋ ਫੇਰਿ ਵਸਾਈ॥੪॥

ਸੋਰਠਾ— ਹਮਰੀ ਮਤਿ ਮਲੀਨ, ਨਿਰਮਲ ਮਤ ਸੁਚੀਲ ਕੀ।
ਅੰਗੀਕਾਰ ਹਮ ਕੀਨ, ਤਿਆਗ ਨ ਸਾਕੀ ਜਾਨਕੀ।

ਪਉੜੀ— ਦਸ ਸਹੰਸ ਹੈ ਆਰਜਾ, ਭੋਗੀ ਹਮ ਸਾਰੀ।
ਅਬ ਅਵਧਾ ਪਾਛੈ ਪਰੀ, ਜਾਕੀ ਸੀਆ ਨਾਰੀ।

ਇਕ ਸਹੰਸ੍ਰ ਦਸਰਥ ਦਈ, ਅਬ ਤਾਂਕੀ ਵਾਰੀ।
ਭਇਆ ਹੈ ਨਾਤਾ ਧਰਮ ਕਾ, ਸੀਆ ਬਹੂ ਹਮਾਰੀ।
ਅਪਨੇ ਸੰਗ ਤੇ ਜਾਨਕੀ, ਕੀਜੀਐ ਅਬ ਨਿਆਰੀ।
ਸੀਤਾ ਕੌ ਬਨਬਾਸ ਦੇਂਹ, ਮਨ ਮਾਹਿ ਬਿਚਾਰੀ।
ਭਲਾ ਧੋਬੀ ਕੇ ਮੁਖ ਬੋਲੀਆ, ਕਛੁ ਹੋਵਣਹਾਰੀ।
ਲੋਕਾਚਾਰ ਰਖਿ ਚਲੀਐ, ਪਰਲੋਕ ਸਵਾਰੀ॥੫॥

ਸੋਰਠਾ— ਇਹੀ ਠਟੀ ਹੈ ਬਾਤ, ਅਪਨੇ ਮਨ ਰਘੁਨਾਥ ਜੀ।
ਦੇਖੋ ਕਹਾ ਕਹੈਗੋ ਭ੍ਰਾਤ, ਲਛਮਣੁ ਭਰਥੁ ਅਰੁ ਸ਼ਤ੍ਰਘਨੁ।

ਪਉੜੀ— ਨਿਸ ਬੀਤੀ ਦਿਨੁ ਪਰਕਾਸਿਆ, ਤਬਿ ਲਛਮਣ ਆਏ।
ਭਰਥ, ਸਤ੍ਰਘਨ ਰਾਮ ਕਉ, ਆਇ ਸੀਸੁ ਨਿਆਏ।
ਦੇਖੈ ਤੋ ਰਾਮ ਚਿੰਤਾਤਰੋ ਰਹਿਆ ਬਿਲਖਾਏ।
ਪੁਛਿ ਨ ਕੋਈ ਸਕਦਾ, ਕਾਰਨੁ ਹੈ ਕਿਆ ਏ ?
ਉਭੈ ਨੇਤ੍ਰ ਕਰੇ ਨਹੀ, ਨ ਮੁਖਹੁੰ ਅਲਾਏ।
ਸਮਾ ਦੇਖ ਕਰਿ ਰਾਮ ਕਾ, ਮਨ ਮੌ ਵਿਸਮਾਏ।
ਭਲਾ ਲਛਮਣੁ ਭਰਥ ਅਰ ਸਤ੍ਰਘਨ ਦਸ਼ਰਥ ਕੇ ਜਾਏ।
ਬਿਨਤੀ ਕਉ ਠਾਂਢੇ ਭਏ, ਉਰਿ ਅੰਚਰੁ ਪਾਏ[1]॥੬॥

ਸੋਰਠਾ— ਉਰ ਮਹਿ ਅੰਚਰੁ ਪਾਇ, ਹਾਥ ਜੋੜਿ ਠਾਂਢੇ ਭਏ।
ਨਹੀ ਬੋਲੈ ਰਹੈ ਬੁਲਾਇ, ਡੂਬੈ ਚਿੰਤ ਸਮੁਦ੍ਰ ਮੈਂ।

ਪਉੜੀ— ਹਰਕਾਰੇ ਕਿਸੀ ਦੇਸ ਕੇ, ਆਇ ਖ਼ਬਰ ਸੁਣਾਈ।
ਆਖੀ ਕਉਣ ਮਵਾਸੀ[2] ਭਇਆ ਹੈ, ਕਿਨ ਮੱਲੀ ਦੁਹਾਈ।
ਕਉਣ ਡੰਡ ਤੇ ਮੁੜੇ ਹੈ, ਕਿਨ ਸੀਉ ਦਬਾਈ।
ਕਾਹੂ ਪ੍ਰਿਥਮੀ ਕੋ ਦੁਖ ਦੀਆ ਹੈ, ਮੁਖਹੁੰ ਦੇਹੁ ਬਤਾਈ।
ਹਮ ਕਾਇਰ ਨਹੀਂ ਰਾਮਚੰਦ, ਤੇਰੇ ਤੀਨੋ ਭਾਈ।
ਤੁਮ ਮੁਖ ਤੇ ਆਗਿਆ, ਹਮ ਕਰਿ ਹੈਂ ਧਾਈ।
ਭਲਾ ਬਿਨਾ ਤੁਮਾਰੀ ਆਗਿਆ, ਕਛੁ ਕੀਆ ਨ ਜਾਈ।
ਨਿਰਖ ਤੁਮਾਰੀ ਚੁਪ ਕੋ, ਹਮ ਚਕ੍ਰਤ[3] ਆਈ॥੭॥

ਸੋਰਠਾ— ਜਿਤ ਪਠਾਵਉਂ ਤਿਤ ਜਾਹਿੰ, ਅਜੀਤ ਜਿਤ ਬੰਧ ਲਿਆਵਹੋਂ।
ਜੋ ਚਿੰਤਾ ਮਨ ਮਾਹਿੰ, ਪ੍ਰਗਟ ਸੁਨਾਵਹੁ ਰਾਮ ਜੀ।

ਪਉੜੀ— ਭਰਥੁ ਸਤ੍ਰਘਨੁ ਲਛਮਣਾ, ਸੁਣੰਤੇ ਬੀਰ।
ਦਾਰੂ ਤਿਸਕਾ ਮਸਟ ਹੈ, ਸੋਈ ਮੁਹਿ ਪੀਰ।
ਜਉ ਤੁਮ ਉਤਰ ਨ ਲਿਆਵਹੋ, ਤਜਹੁ ਸਰੀਰ।
ਤੁਮ ਅੰਮ੍ਰਿਤ ਕਹਿ ਕੈ ਮਾਨੀਓ, ਮੇਰਾ ਬਚਨੁ ਕਨੀਰ।
ਸੀਤਾ ਕੋ ਬਨਬਾਸ ਦੇਹੁ, ਮੁਝਿ ਕਉ ਦੇਹੁ ਧੀਰ।

---

1. ਗਲ ਪੱਲਾ ਪਾ ਕੇ; 2. ਆਕੀ; 3. ਹੈਰਾਨੀ।

ਅਜੀ ਹਮ ਕਉ ਤੋੜਨ ਕਠਨ ਹੈ, ਤੇਰਾ ਬਚਨ ਜ਼ੰਜੀਰ।
ਭਾਲਾ ਗਜ ਕੇ ਅੰਕਸੁ ਚਾਹੀਐ, ਨ੍ਰਿਪ ਕੋ ਵਜੀਰ।
ਕਿਆ ਮਕਾ ਮਾਰਨਾ, ਜਬ ਤਿਆਗੀ ਨੀਰ॥੮॥

ਸੋਰਠਾ— ਆਗਿਆ ਕਰੀ ਰਘੁਨਾਥ, ਤੁਮ ਬਹੁੜ ਉਤਰ ਨਹਿ ਦੀਜੀਓ।
ਉਠ ਲਛਮਣ ਜਾਹਿ ਸਾਥ, ਬਨ ਤਜਿ ਆਵਹੁ ਜਾਨਕੀ।

ਪਉੜੀ— ਆਗਿਆਕਾਰੀ ਲਛਮਣੇ, ਉਠ ਸੀਸ ਨਿਵਾਇਆ।
ਅਜੀ ਕਹਾਂ ਕਿਸੀ ਇਹ ਹਾਥ ਹੈ, ਤੁਝ ਇਉਂ ਹੀ ਭਾਇਆ।
ਇਕੁ ਛਿਨ ਬਿਲਮ ਨ ਕੀਨੀਆ, ਜਾਨਕੀ ਪਹਿ ਆਇਆ।
ਚਲੋ ਜੀ ਗੰਗਾ ਤੀਰਥ ਕਉ, ਕਛੁ ਲੈ ਕਰ ਮਾਇਆ।
ਸੀਤਾ ਸੁਣ ਸਰਸੀ ਪਰ ਭੇਦੁ ਨਾ ਪਾਇਆ।
ਮੁਹਿ ਸੁਪਨੰਤਰ ਗੰਗਾ ਗਈ, ਰਾਮ ਸਾਚੁ ਕਰਾਇਆ॥੯॥

ਸੋਰਠਾ— ਗਈ ਕੌਸਲਿਆ ਪਾਹਿ, ਵਿਦਿਆ ਮਾਂਗਨ ਜਾਨਕੀ।
ਆਜੁ ਜਾਉਂ ਬਨ ਮਾਹਿ, ਤੀਰਥ ਕਰਿ ਗ੍ਰਿਹ ਆਉ ਕੀ।

ਪਉੜੀ— ਉਤਰੁ ਦੀਆਂ ਕੌਸ਼ਲਿਆ, ਸੁਨੀਐ ਰੀ ਸੀਤਾ।
ਚਉਦਾਂ ਬਰਖ ਬਨ ਮੈਂ ਰਹੀ, ਅਬ ਤਕਿ ਹੈ ਪਰੀਤਾ।
ਬਹੁੜ ਚਲੀ ਉਦਿਆਨ ਕਉ, ਗ੍ਰਿਹਿ ਪਰ ਨਹੀਂ ਚੀਤਾ।
ਕਿਸ ਕੀ ਆਗਿਆ ਮਾਨ ਕੈ, ਤੈਂ ਉਦਮ ਕੀਤਾ।
ਅਜੀ ਰਾਮਚੰਦ ਕੀ ਆਗਿਆ, ਲਛਮਣੁ ਪਠ ਦੀਤਾ।
ਤੁਮਰੀ ਅਰੁ ਰਾਮਚੰਦ ਕੀ, ਉਲਟੀ ਹੈ ਰੀਤਾ।
ਭਲਾ ਇਸਤ੍ਰੀ ਐਸੀ ਚਾਹੀਐ, ਜੈਸੀ ਥਿਰੁ ਭੀਤਾ[1]।
ਦੁਸ਼ਟ ਦਿੜ੍ਹਾਵੈ ਦੁਸਟ ਮਤ, ਸਚੁ ਭਾਖੀ ਮੀਤਾ॥੧੦॥

ਸੋਰਠਾ— ਤੀਰਥੁ ਬਰਤੁ ਸਤਸੰਗ, ਜਾਤ ਕੋਊ ਜੋ ਠਾਕ ਹੈ।
ਚਉਥਾ ਆਤਮ ਭੰਗ, ਦੀਰਘ ਪਾਪ ਸਭ ਪਾਪ ਤੇ।

ਪਉੜੀ— ਇਕ ਲਛਮਨੁ ਇਕ ਜਾਨਕੀ ਕੋਈ ਅਉਰ ਨ ਤ੍ਰੀਆ।
ਧਨੁਖ ਬਾਣ ਲਛਮਣ ਲੀਏ, ਰਥਿ ਚਾੜੀ ਸੀਆ।
ਆਗੈ ਸਘਨ ਬਨ ਆਇਓ, ਇਕ ਬ੍ਰਿਛੁ ਦਿਸੀਆ।
ਤਿਸਕੀ ਛਾਇਆ ਲਛਮਣੁ, ਰਥੁ ਠਾਂਢਾ ਕੀਆ।
ਸੁਣਿ ਸੀਤਾ ਤੁਝਿ ਕਉ ਰਾਮਚੰਦ, ਨਿਕਾਰਾ ਦੀਆ।
ਇਤਨੀ ਸੁਣ ਚੱਕ੍ਰਤ ਭਈ, ਚਲਿਓ ਫੁਟ ਹੀਆ॥੧੧॥

ਸੋਰਠਾ— ਦੁਸਟ ਕਰਮ ਕਿਉਂ ਕੀਉ, ਲਛਮਣ! ਤੂ ਸਤ ਪੁਰਖ ਥਾ।
ਮਿਲਿਓ ਨਿਕਾਰਾ ਸੀਆ, ਤੂ ਕਾਹੇ ਸੰਗਿ ਆਇਓ?

ਪਉੜੀ— ਐਸਾ ਨਿਰਦੈ ਬਿਭੀਛਨ, ਜਿਨ ਭ੍ਰਾਤ ਮਰਾਇਆ।
ਰਾਜ ਲੀਆ ਗੜ੍ਹ ਲੰਕ ਕਾ, ਕੁਲ ਨਾਸ ਕਰਾਇਆ।

1. ਕੰਧ।

ਤੂ ਪੁਤ੍ਰ ਨਿਆਈਂ ਪਾਲਿਓ, ਹੋਇ ਸ਼ਤ੍ਰ ਦਿਖਾਇਆ।
ਸਨਮੁਖ ਨੇਤ੍ਰ ਕਰੇ ਨਹੀਂ, ਸਿਰ ਨੀਚਾ ਪਾਇਆ।
ਲਛਮਣੁ ਆਵਣ ਕਾਰਨੇ, ਬਹੁਤਾ ਪਛੁਤਾਇਆ।
ਜਉ ਕਹਤਾ ਜਾਤਾ ਨਹੀਂ, ਖਿਝਤਾ ਰਘੁਰਾਇਆ।
ਮੁਹਿ ਆਗਿਆ ਕੀਨੀ ਰਾਮਚੰਦ, ਕਛੁ ਆਪ ਨ ਆਇਆ।
ਚਰਨਾਂ ਪਰ ਸਿਰ ਰਾਖਿਆ ਮਾਤਾ! ਤੇਰਾ ਧਰਮ ਸਹਾਇਆ।
ਲਛਮਣ ਛੋਡਿ ਜਾਨਕੀ, ਘੁਟ ਵਟਿ ਸਿਧਾਇਆ॥੧੨॥

ਸੋਰਠਾ— ਲਛਮਣ ਸੀਤਾ ਰਾਮ, ਹੋਇ ਉਦਾਸੀ ਉਠ ਚਲੈ।
ਦਸਰਥ ਜੀਉ ਗਿਰਉ ਧਾਮ, ਵਹੁ ਮੂਆ ਵਹੁ ਮੂਰਛਾ।

ਪਉੜੀ— ਏਕ ਪਹਰੁ ਮੂਰਛਾ ਭਈ, ਫਿਰ ਸੁਧ ਮਹਿ ਆਈ।
ਬਾਵੈਂ ਦਾਹਨੈ ਦੌਰਿ ਦੌਰਿ, ਬ੍ਰਿਛ ਲੈ ਗਲਿ ਲਾਈ।
ਮਹਾਂ ਉਦਿਆਨ ਭੈਆਨ ਬਨੁ, ਰੋਇ ਰੋਇ ਦੁਖ ਪਾਈ।
ਉਸੀ ਸਮੇਂ ਆਇ ਪ੍ਰਾਪਤ ਭਏ, ਬਾਲਮੀਕਿ ਗੁਸਾਂਈ।
ਰੁਦਨੁ ਸੀਤਾ ਕਾ ਦੇਖ ਕੈ, ਮੁਖਿ ਧੀਆ ਬੁਲਾਈ।
ਆਪਨਾ ਆਵਣੁ ਜਾਵਣਾ, ਦੇਹੁ ਬੰਸ ਬਤਾਈ।
ਅਜੀ ਮੁਹਿ ਰਾਮਚੰਦ ਕੀ ਭਾਰਜਾ, ਜਨਕੇ ਦੀ ਜਾਈ।
ਸੀਤਾ ਹਮਰਾ ਨਾਮ ਹੈ, ਪਰੁ ਬੁਰੀ ਕਮਾਈ॥੧੩॥

ਸੋਰਠਾ— ਕਛੁ ਹਮਰੀ ਪਰ ਚੀਨ ਕਹਾ ਕਹਾ ਰਾਮਚੰਦ ਕੇ।
ਤਬਿ ਦੇਸ ਨਿਕਾਰਾ ਦੀਨ, ਸੰਗ ਆਇ ਲਛਮਣੁ ਤਜਿ ਗਇਓ।

ਪਉੜੀ— ਬਾਲਮੀਕਿ ਹੋਇ ਦੈਆਵੰਤ, ਮੁਖ ਸਬਦੁ ਸੁਨਾਇਆ।
ਤੇਰੇ ਉਦਰ ਦੁਇ ਬਾਲਕੇ, ਮੁਹਿ ਦਿਸਟੀ ਆਇਆ।
ਜੀਤਹਿੰਗੇ ਰਾਮਚੰਦ ਕਉ, ਤੁਮਰੇ ਹੀ ਜਾਇਆ।
ਰਾਮ ਬਿਬੇਕੀ ਪੁਰਖ ਹੈ, ਤੇਰਾ ਧਰਮੁ ਸਹਾਇਆ।
ਬਾਲਮੀਕਿ ਗ੍ਰਿਹੁ ਜਾਨਕੀ, ਅਸਥਲ ਲੈ ਆਇਆ।
ਚੇਲਿਆਂ ਕਉ ਆਗਿਆ ਕਰੀ, ਤ੍ਰਿਣੁ ਕਾਠੁ ਕਟਾਇਆ।
ਨਿਆਰਾ ਕਾਰਨ ਜਾਨਕੀ, ਛੱਪਰ ਚੜ੍ਹਵਾਇਆ।
ਪੁੱਤ੍ਰੀ ਸਿਮਰ ਨਰਾਇਣੈ, ਸ਼ੀਲ ਬ੍ਰਤੁ ਦ੍ਰਿੜ੍ਹਾਇਆ॥੧੪॥

ਸੋਰਠਾ— ਜਬ ਆਈ ਬਨ ਮਾਹਿ, ਪਾਂਚ ਮਾਸ ਥੇ ਉਦਰਿ ਮੇਂ।
ਪਾਂਚ ਅਵਰ ਭੀ ਜਾਹਿ, ਤਬ ਸੰਤਤਿ ਮੁਖਿ ਚਿੰਤਤੇ।

ਪਉੜੀ— ਮਹੀਨੇ ਪੂਰਨ ਪੂਰਨ ਭਏ, ਜੀਆ ਗਣਤ ਗਣਾਇਆ।
ਪਰਭਾਤੇ ਉਠਿ ਬਾਲਮੀਕਿ, ਇਸਨਾਨੁ ਸਿਧਾਇਆ।
ਬਾਲਕੁ ਉਪਜਿਆ ਜਾਨਕੀ, ਚੇਲਾ ਉਠਿ ਧਾਇਆ।
ਉਹ ਆਗੇ ਕੁਸ ਓਪਾਰਤਾ, ਉਨ ਜਨਮ ਸੁਣਾਇਆ।
ਬਾਲਮੀਕਿ ਸਮਾ ਬੀਚਾਰ ਕੈ, ਨਾਮ ਕੁਸੁ ਰਖਾਇਆ।

ਦੂਜਾ ਭੀ ਬਾਲਕੁ ਉਪਜਿਆ, ਹੋਰ ਚੇਲਾ ਆਇਆ।
ਉਹ ਕੁਸੁ ਉਹ ਲਊ ਹੈ, ਵਿਧਿ ਜੋਧ ਉਪਾਇਆ।
ਦੇਵੀ ਦਾਸ ਜੀਤਹਿੰਗੇ ਰਾਮ ਕਉ, ਸੀਤਾ ਕੇ ਜਾਇਆ॥੧੫॥

ਸੋਰਠਾ— ਥਾ ਬ੍ਰਾਹਮਣ ਕੀ ਅੰਸ, ਉਦਰੁ ਆਪਣਾ ਰਾਖਸੀ।
ਲੈ ਡੂਬਾ ਸਰਬੰਸੁ, ਰਾਵਣ ਮਹਾ ਹੰਕਾਰੀਆ।

ਪਉੜੀ— ਮੈਂ ਰਘੁਵੰਸੀ ਹੋਇ ਕੈ, ਬ੍ਰਾਹਮਣ ਕਉ ਮਾਰਾ।
ਬਹੁ ਪਛੁਤਾਵਾ ਰਾਮ ਕੋ, ਦੋਖੀ ਹੌਂ ਭਾਰਾ।
ਪੂਛਉਂ ਗੁਰੂ ਵਸਿਸ਼ਟ ਤੇ, ਕਿਤ ਹੋਇ ਉਧਾਰਾ।
ਰੋਗੀ ਰੋਗੋਂ ਮੁਕਤ ਹੋਇ, ਕਰਿ ਕੈ ਉਪਚਾਰਾ।
ਉਦਮ ਤੇ ਦਰਿਦਰ ਖੰਡੀਐ, ਕਰਿਕੇ ਬਿਉਹਾਰਾ।
ਤੀਰਥ ਬਰਤ ਤਪਸਿਆ, ਸੁਕ੍ਰਿਤ ਅਚਾਰਾ।
ਵੇਦ ਭਣੈ ਸੋ ਕੀਜੀਐ, ਹੈ ਸਮਾ ਹਮਾਰਾ।
ਦੇਹਿ ਧਰੇ ਜਮੁ ਡੰਡੁ ਹੈ, ਸਮਝੇ ਸੰਸਾਰਾ॥੧੬॥

ਸੋਰਠਾ— ਕਰਿ ਵੀਚਾਰ ਰਘੁਨਾਥ, ਪੂਛਿਓ ਪ੍ਰਸ਼ਨ ਵਸਿਸ਼ਟ ਤੇ।
ਉਤਰੇ ਭਾਰੁ ਕਿਹ ਸਾਥਿ, ਮੁਹਿ ਹਤਉ ਰਾਵਨ ਵਿਸਰਾਇ ਤਨ।

ਪਉੜੀ— ਅਸੁਮੇਧ ਭਾਰੁ ਉਤਾਰ ਹੈ, ਵਸਿਸ਼ਟ ਸੁਣਾਇਆ।
ਰਘੁਪਤਿ ਸਚ ਕਰਿ ਮਾਨਿਆ, ਅਰੰਭੁ ਰਚਾਇਆ।
ਦੇਸ਼ ਦੇਸ਼ ਕੇ ਭੂਪਤੀ, ਪਠਿ ਦੂਤ ਬੁਲਾਇਆ।
ਬੀਸ ਹਜ਼ਾਰ ਮੰਤ੍ਰ ਕਰ, ਬ੍ਰਾਹਮਣ ਜੇਵਾਇਆ।
ਕਿਆ ਮਿਰਜਾਦਾ ਅਉਰ ਕੀ, ਮੁਖਿ ਭਾਖ ਸੁਣਾਇਆ।
ਛੈ ਮਣ ਸੋਨਾ ਸਹਸ੍ਰ ਧਨੇ ਸਤ ਪਾਤਰ ਖਾਇਆ।
ਇਕੁ ਰਥੁ ਇਕ ਹਾਥੀ, ਸਾਵਧਾਨ ਸਾਂਥੇ ਤਹਿ ਪਾਇਆ।
ਇਕ ਇਕ ਸਹੰਸ੍ਰ ਮਣ ਸਰਵਸਾਨ, ਰਹ ਬਸਤ੍ਰ ਮੰਗਾਇਆ।
ਇਕ ਇਕ ਬ੍ਰਾਹਮਣ ਕਉ ਰਾਮਚੰਦ, ਇਹ ਦਾਨ ਦਿਲਾਇਆ॥੧੭॥

ਸੋਰਠਾ— ਮੰਤ੍ਰੇ ਬੀਸ ਸਹੰਸ, ਅਧਕ ਆਵੈ ਸੋ ਸੋ ਬਹੈ।
ਉਧਰਿਉ ਸਭ ਰਘੁਵੰਸ, ਜਿਹ ਗ੍ਰਿਹ ਉਪਜਿਉ ਰਾਮਚੰਦ।

ਪਉੜੀ— ਆਗਿਆ ਹੋਈ ਭਰਥ ਕਉ, ਅਸੁ ਖੋਲ੍ਹਿ ਲਿਆਇਆ।
ਇਸਨਾਨ ਕਰਾਂਇ ਸੀਂਗਾਰਿਆ, ਸੁਭ ਚਿਤ੍ਰ ਬਣਾਇਆ।
ਮਸਤਕ ਪਟਾ ਬਣਾਇਕੈ, ਬਿਰਤੰਤੁ ਲਿਖਾਇਆ।
ਸਤ੍ਰਘਨੁ ਰਖਿਆ ਕਾਰਨੇ, ਸੰਗਿ ਹੈ ਜੁ ਚਲਾਇਆ।
ਸੈਨਾ ਸੰਗਿ ਅਮਿਤੀਆ, ਵਾਜੰਤ੍ਰਿ ਵਜਾਇਆ।
ਸਬਦ ਬੇਧੀ ਸਤਾਈ ਹਜ਼ਾਰ, ਜੋਧਾ ਜੁ ਸੁਹਾਇਆ।
ਭਲਾ ਮੁਹੂਰਤ ਦੇਖਿ ਕੈ, ਅਸੁ ਹੈ ਜੁ ਚਲਾਇਆ।
ਫਿਰ ਆਇਆ ਸਾਰੀ ਧਰਤਿ ਰੀ, ਕਿਨੈਂ ਨਹਿ ਅਟਕਾਇਆ॥੧੮॥

ਸੋਰਠਾ— ਅਸੁ ਭਇਓ ਪਰਾਪਤ ਆਇ, ਜਹਿ ਬਾਲਮੀਕਿ ਕੇ ਚਾਟੜੇ।
ਨਿਰਖ ਰਹੇ ਵਿਸਮਾਇ, ਸੁੰਦਰਤਾਈ ਅਰੁ ਭੂਖਣਾਂ।

ਪਉੜੀ— ਲਊ ਅਸੁ ਬੰਧਿ ਰਾਖਿਆ, ਬਾਲਕ ਉਠਿ ਭਾਗੇ।
ਪੰਚ ਜੋਧੇ ਆਨ ਪਹੁੰਚਿਆ, ਸੈਨਾ ਤੇ ਆਗੇ।
ਕਵਨੇ ਅਸਵ ਬੰਧਾਇਆ, ਆਇ ਖੋਲ੍ਹਣ ਲਾਗੇ।
ਲਊ ਧਨੁਖ ਕਰਿ ਧਾਰਿਆ, ਛਿਕਿ ਬਾਣ ਤਿਆਗੇ।
ਨੈਣ ਗਡਾਵਡ ਹੋ ਗਏ, ਜਿਉਂ ਮਿਤ੍ਰ ਵਿਰਾਗੇ।
ਜਾਨਿ ਭੁਜਾ ਨਹੀਂ ਆਹੀਆ, ਦੋਹਗਿ ਅਸੁ ਮਾਗੈ।
ਲਊ ਨੇ ਅਸੁ ਵੀ ਵਾਹਿਆ, ਦੋਹੀਅਨ ਦਾਗੀ ਦਾਗੇ।
ਡੁਬੇ ਆ ਕਰਿ ਖੋਪਰੀ, ਸਾਮੁੰਦਰੋਂ ਝਾਗੇ॥੧੯॥

ਸੋਰਠਾ— ਸ਼ਬਦ-ਬੇਧੀ ਸਤਾਈ ਹਜ਼ਾਰ, ਸਭ ਸੈਨਾ ਤੇ ਆਗੇ ਚਲੇ।
ਅਉਰ ਭੀ ਸੈਨਾ ਅਪਾਰ, ਸਤ੍ਰਘਨ ਕੇ ਸੰਗਿ ਆਵਹੀ।

ਪਉੜੀ— ਸਹਸ੍ਰ ਸਤਾਈ ਆਇਆ ਅਸੁ ਕਉ ਵਸ ਕੀਤਾ।
ਧਨਖੁ ਪਕੜਿ ਸਨਮੁਖ ਭਇਆ, ਲਊ ਚੁਪ ਚੁਪੀਤਾ।
ਰਹੈ ਬੁਲਾਇ ਬੁਲਾਇ ਕੈ, ਓਨਾ ਭੇਦੁ ਨ ਦੀਤਾ।
ਮਰਮ ਆਵੈ ਲਊ ਬਾਨ ਕੈ, ਨਹੀਂ ਪਵੇ ਪਸੀਤਾ।
ਬਾਣ ਉਨ੍ਹਾਂ ਦੇ ਕਟੀਅਨਿ, ਵਿਚ ਪੈ ਗਈ ਭੀਤਾ।
ਸਹਸ੍ਰ ਸਤਾਈ ਸਭ ਮਾਰਕੈ, ਰਣੁ ਬਾਲਕ ਜੀਤਾ।
ਤਾਸਿ ਲਊ ਮੁਖ ਬੋਲਿਆ, ਅਸੁ ਹੈ ਕਿਉਂ ਲੀਤਾ।
ਸੈਨਾ ਕਉ ਸਲਤਾਰੁ ਧਰ, ਕੀ ਸਨੇਹਾ ਦੀਤਾ॥੨੦॥

ਸੋਰਠਾ— ਸਮਝਿਓ ਸਕਲੀ ਸੈਨ, ਕਛੁ ਆਗੇ ਕੁਸਲ ਨ ਦੇਖੀਐ।
ਕਠਨ ਭਇਓ ਪਗ ਦੇਨ, ਜੋ ਆਵੈ ਸੋ ਠਾਂਢੋ ਰਹੈ।

ਪਉੜੀ— ਬਜੇ ਦਮਾਮੇ ਰਾਵਰੇ, ਸ਼ਤ੍ਰਘਨ ਆਇਆ।
ਆਗੇ ਰੁਪਿਆ ਸਾਰਦੂਲ ਸੀਤਾ ਕਾ ਜਾਇਆ।
ਧਨਖੁ ਬਾਣ ਕਰ ਧਾਰਿਕੈ, ਆਇ ਦਰਸੁ ਦਿਖਾਇਆ।
ਅਰੇ ਸਤ੍ਰਘਨ ਪੂਛਿਆ! ਅਸੁ ਤੁਝੇ ਰਖਾਇਆ?
ਤੁਝ ਹੀ ਜੋਧਾ ਮਾਰਿਕੇ, ਪਰਵਾਹੁ ਬਹਾਇਆ।
ਹਾਂ ਜੀ! ਸੋ ਤਉ ਮੋਹਿ ਹਉ, ਜਿਨ ਹਾਥ ਦਿਖਾਇਆ।
ਅਰੇ ਜਾਹਿ ਤੇਰਾ ਜੀਉ ਬਖਸਿਆ, ਅਸੁ ਦੇਹ ਪਰਾਇਆ।
ਤੈਂ ਰਾਮਚੰਦ ਸੁਣਿਆ ਨਹੀਂ, ਜਸਰਥ ਕਾ ਜਾਇਆ?
ਯਹ ਅਸੁ ਹੈਗਾ ਤਾਂਹਿ ਕਾ, ਜਿਨ ਸੇਤੁ ਬੰਧਾਇਆ॥੨੧॥

ਸੋਰਠਾ— ਅਰੇ ਕਉਣ ਰਾਮ ਕਿਆ ਸੇਤੁ, ਹਮ ਬਾਲਕ ਜਾਨੈ ਨਹੀਂ।
ਜੋਈ ਜੀਤੇ ਖੇਤ, ਆਵਤ ਹੈ ਅਸੁ ਤਾਹਿ ਕੋ।

ਪਉੜੀ— ਲਾਏ ਲਊ ਸਤ੍ਰੁਘਣੇ ਨੂੰ, ਦਸ ਬਾਣ ਕਰਾਰੇ।
ਮੁਕਟ, ਪਤਾਕਾ, ਕੁੰਡਲ, ਤੀਨੋ ਉਤਰਾਰੇ।
ਚਾਰਿ ਅਸੁ ਇਕ ਸੁਆਰਥੀ[1], ਪੰਜ ਏਹ ਭੀ ਮਾਰੇ।
ਖੰਡ ਖੰਡ ਰਥ ਹੋ ਗਇਆ, ਝੜਿਆ ਮੂੰਹ ਭਾਰੇ।
ਹੋ ਬਲਸਾਹਾ ਉਠਿਆਂ, ਰਥ ਹੋਰ ਹੰਕਾਰੇ।
ਟਪ ਚੜਿਆ ਰਥਿ ਦੂਸਰੇ, ਹਥਿਆਰ ਸੰਭਾਰੇ।
ਤੈਂ ਅਪਣੇ ਹਥ ਦਿਖਲਾਇਆ, ਅਬਿ ਦੇਖ ਹਮਾਰੇ।
ਇਕੋ ਹੀ ਬਾਣੁ ਲਗਾਇਕੈ, ਪੁਜੇਸਾਂ ਸਾਰੇ॥੨੨॥

ਸੋਰਠਾ— ਲੀਓ ਸ਼ਤ੍ਰੁਘਨ ਬਾਣ, ਜਿਹ ਸਾਥਿ ਲੰਕੇਸ਼ਰੀ ਹਤਿ ਕੀਓ।
ਅਰੇ ਬਾਲਕ ਅਬ ਨਹੀਂ ਜਾਨ, ਸੀਸੁ ਨਾਹਿ ਤੇਰੇ ਕੰਧ ਪਰ।

ਪਉੜੀ— ਰਾਕਸ਼ ਨਿਕੰਦਨ ਨਾਮ ਹੈ, ਅਬਿ ਦੇਖਿ ਤਮਾਸ਼ਾ।
ਅਪਣੇ ਜੀਵਣ ਕਾ ਬਾਲਕੇ, ਲਾਹ ਬਹੁ ਭਰਵਾਸਾ।
ਜਲੋਕੀ[2] ਜਿਉਂ ਰੁਧ੍ਰੋਕੀ, ਪੀਆ ਜਾਇਗੋ ਸਵਾਸਾ।
ਇਸਕਾ ਅਵਰੁ ਪਰੋਜਨ ਕਛੁ ਨਹੀਂ, ਪ੍ਰਾਨਨ ਕਾ ਪਿਆਸਾ।
ਨਠਿਆਂ ਭੀ ਛੋਡਨ ਕਾ ਨਹੀਂ, ਮਧ ਧਰਣਿ ਅਕਾਸਾ।
ਬਚਾਇ ਕਿਵੇਂ ਬਚ ਸਕਦਾ, ਆਇ ਕਾਲ ਗਰਾਸਾ।
ਭਲਾ ਲਊ ਕਹਿਆ ਮੈਂ ਜਾਣਦਾ, ਕਛੁ ਪਉਣ ਅਭਿਆਸਾ।
ਦਸਵੇ ਦੁਆਰ ਜਾਇ ਰਹੋਂ, ਕਾਂ ਕੋ ਜਮ ਤ੍ਰਾਸਾ॥੨੩॥

ਸੋਰਠਾ— ਤੈ ਕਹਨੀ ਸੋ ਬਹੁ ਕਹੀ, ਉਪਮਾ ਅਪਣੇ ਬਾਨ ਕੀ।
ਕਾਟਉਂਗਾ ਮੁਹਿ ਸਹੀ, ਜਉ ਸੀਤਾ ਕਾ ਪੁਤ੍ਰ ਹੌਂ।

ਪਉੜੀ— ਸ਼ਤ੍ਰੁਘਣੇ ਵੰਗਾਰ ਕੈ, ਛਿਕ ਬਾਣੁ ਚਲਾਇਆ।
ਜੇਹੀ ਉਪਮਾਂ ਮੁਹੋਂ ਕਹੀ, ਹੋਇ ਚਲਿਆ ਸਵਾਇਆ।
ਲਊ ਬਾਣੁ ਭਰਿ ਮਾਰਿਆ, ਦੁਇ ਖੰਡ[3] ਕਰਾਇਆ।
ਮਾਨੋ ਚੂਹਾ ਫੜਿਆਹਿ ਕਟਿਆ, ਉਛਲ ਸਿਰ ਧਾਇਆ।
ਆਇ ਛਾਤੀ ਬੈਠਾ ਲਊ ਦੀ, ਤਤਛਿਨ ਮੂਰਛਾਇਆ।
ਬੰਧਿ ਰਥੇ ਵਿਚ ਪਾ ਲਇਆ, ਜਾਇ ਅਸੁ ਖੁਲ੍ਹਾਇਆ।
ਆਇਓ ਕਿਉਂ ਪਰਚਾ ਬਾਣ ਦਾ, ਆਹੋ ਸਮਝਾਇਆ।
ਪਕੜਿ ਅਜੁਧਿਆ ਕਉਂ ਲੈ ਚਲੇ, ਸੀਤਾ ਕਾ ਜਾਇਆ॥੨੪॥

ਸੋਰਠਾ— ਸੀਤਾ ਕਉ ਸੁਧ ਨਾਹਿ, ਲਊ ਲੜਿਓ ਬਾਂਧਿ ਲੇ ਗਇਓ।
ਬੈਠੀ ਕੁਟੀਆ ਮਾਹਿੰ, ਆਪਣੇ ਸੁਭ ਆਨੰਦ ਸੌਂ।

ਪਉੜੀ— ਬਾਲਕ ਕੌਤਕ ਦੇਖ ਕੈ, ਸੀਤਾ ਪਹਿ ਆਏ।
ਲਊ ਪਕੜ ਗਲਿ ਪਾਈਆ, ਚਲਦੀ ਬਲਾਏ।
ਅਸੁ ਨਹੀਂ ਕੋਈ ਵਿਆਧ ਹੈ, ਰਹਹੈ ਸਮਝਾਏ।

---

1. ਰਥਵਾਨ; 2. ਜੋਕ; 3. ਟੋਟੇ।

ਸਮਾ ਕਰੈ ਨਰ ਕਿਆ ਕਰੈ, ਉਸ ਹਥਿ ਕਿ ਆਏ।
ਪੁਤ੍ਰਾਂ ਪਰਾਇਆ ਫਿਰੈ ਮੁਹਿ ਅਸਾਂ ਛਪਾਏ।
ਓਨਾ ਵਸਤ ਸਿਞਾਤੀ ਆਪਣੀ ਸੋ ਮਾਰਿ ਗਿੜਾਏ।
ਸਹੰਸ ਸਤਾਈ ਹੋਰ ਭੀ ਉਨਾਂ ਸਾਥ ਰਲਾਏ।
ਕਟਕ ਅਮਿਤੇ ਕਿਆ ਕਰੈ, ਗਿੜਿਆ ਮੂਰਛਾਏ।
ਕਿਆ ਜਾਣੀਐ, ਮੁਇਆ ਕਿ ਜੀਂਵਦਾ ਸੰਗਿ ਬਾਂਧਉ ਜਾਏ॥੨੫॥

ਸੋਰਠਾ— ਜਬ ਸੁਨੀ ਯਹਿ ਬਾਤ, ਕੋਊ ਬਾਂਧ ਲਊ ਕਉ ਲੇ ਗਏ।
ਕਰਤ ਮਹਾ ਵਿਰਲਾਪ, ਵਿਛੜੀ ਜੋੜੀ ਕੁਸੂ ਕੀ।

ਪਉੜੀ— ਕੋਊ ਬਡਾ ਨਿਰਦਇਆ ਥਾ, ਮਨ ਦਇਆ ਨ ਆਈ।
ਉਸ ਕਿਉਂਕਰ ਕਰਨੀ ਭਈ ਹੈ, ਲਊ ਸਾਥਿ ਲੜਾਈ।
ਕਿਉ ਕਰ ਬਾਲਕ ਉਪਰੈ, ਉਨ ਚੋਟ ਚਲਾਈ।
ਉਸਕੇ ਬਾਲਕੁ ਕੋਊ ਨ ਹੋਇਗਾ, ਮੁਝਿ ਮਨ ਸੋ ਲਾਈ।
ਸੰਤਤਿਵਾਨ ਨ ਕਰ ਸਕੈ, ਐਸੀ ਬੁਰਿਆਈ।
ਇਸਤ੍ਰੀ ਵਾਲਾ ਕੋ ਪੁਰਖ ਨੈ ਨਹੀ ਭੁਜਾ ਉਠਾਈ।
ਜੇ ਵਹੁ ਹੋਤੇ ਏਕਠੇ, ਦੋਨਉ ਹੀ ਭਾਈ।
ਤਬਿ ਮੁਹ ਜਾਣਤੀ ਵਹ ਕੋ, ਅਸੁ ਜੀਤ ਲੈ ਜਾਈ॥੨੬॥

ਸੋਰਠਾ— ਉਸੀ ਸਮੇ ਕੇ ਮਾਹਿ, ਕੁਸੂ ਆਇ ਪ੍ਰਾਪਤ ਭਯੋ।
ਕੋਈ ਬੰਧ ਲੇ ਜਾਇ, ਲਊ ਤਿਹਾਰੇ ਭ੍ਰਾਤ ਕੋ।

ਪਉੜੀ— ਜਥੋ ਕਥੋ ਰੋਇ ਜਾਨਕੀ, ਮੁਖ ਭਾਖਿ ਸੁਣਾਈ।
ਕੁਸੁ ਕਹੈ ਚਿੰਤਾ ਨਹੀਂ ਰੋਵਹੁ ਮਤ ਮਾਈ।
ਧਨੁਖ ਬਾਣ ਕਰ ਧਾਰਿਆ, ਅਗ ਰਖੀ ਲਾਈ।
ਕੇਤੀਕ ਦੂਰ ਵਹ ਜਾਹਿਗੇ, ਦੋਹਿੰ ਤਰਫ਼ ਬਤਾਈ।
ਸੀਤਾ ਉਠਿ ਠਾਂਢੀ ਭਈ, ਦਲ ਧੂਰਿ ਦਿਖਾਈ।
ਇਹ ਪਵਨ ਰੂਪ ਹੋਇ ਚਲਿਆ, ਕੀਤੀ ਸੂ ਧਾਈ।
ਜਾਇ ਆਗੇ ਸਨਮੁਖ ਹੋਇਆ, ਸੈਨਾ ਅਟਕਾਈ।
ਕੈ ਤੋ ਤਿਆਗੋ ਲਊ ਕਉ, ਕੈ ਕਰਉ ਲੜਾਈ॥੨੭॥

ਸੋਰਠਾ— ਅਰੇ ਮਾਰਗ ਤਜੈਂ ਨ ਗਵਾਰ, ਸੈਨਾਪਤਿ ਮੁਖਿ ਭਾਖਿਅਉ।
ਧਨੁਖ ਬਾਣ ਦੇਹਿ ਡਾਰ, ਜਾਹਿ ਦੀਉ ਜੀਉ ਦਾਨ ਤੁਹਿ।

ਪਉੜੀ— ਕੁਸੂ ਕ੍ਰੋਧ ਮਨ ਧਾਰਿਆ, ਛਿਕਿ ਬਾਣੁ ਚਲਾਇਆ।
ਬਾਚੁ ਦਿਖਾ ਕਿਉਂ ਕਰਿ ਬਚੇ, ਕਾਲੁ ਤੇਰਾ ਆਇਆ।
ਪ੍ਰਾਣ ਤੁਮਾਰੇ ਹਰਨ ਕਉ, ਜਮਦੂਤ ਪਠਾਇਆ।
ਸੈਨਾਪਤਿ ਕਉ ਆਇ ਲਗਾ, ਬੇਲੰਬਾ[1] ਨ ਲਾਇਆ।
ਜਣੁ ਸਿਰੁ ਨਾਹਿ ਸੁ ਧੜੇ ਤੇ, ਚਿਤ ਸਭ ਵਿਸਮਾਇਆ।

1. ਦੇਰੀ।

ਫਿਰ ਸੈਨਾਂ ਕੇ ਸਿਰ ਆਇਆ, ਮਾਰਿ ਬਹੁਤ ਗਿੜਾਇਆ।
ਕੋਈ ਅਪਣ ਆਪ ਨ ਸੰਭਲੇ, ਦਲ ਫੋੜਿ ਗਿੜਾਇਆ।
ਸਤ੍ਰਘਣ ਰਥ ਆਪਣਾ, ਸਨਮੁਖ ਲੈ ਆਇਆ ॥੨੮॥

ਸੋਰਠਾ— ਅਰੇ ਕਹਾਂ ਕਟਤ ਹੋ ਘਾਸ, ਹਮ ਸੰਗਿ ਲਰੇ ਨ ਬਾਵਰੇ।
ਤੇਰਾ ਜਿਹ ਊਪਰਿ ਭਰਵਾਸੁ, ਸੋਈ ਬਾਣ ਕਰਿ ਧਾਰੀਐ।

ਪਉੜੀ— ਕੁਸੁ ਸ਼ਤ੍ਰਘਣ ਮੂੰਹਿ ਜੁੜੇ, ਬਾਣ ਫਿਰੇ ਰਬਾਰੇ[1]।
ਮਾਨੋ ਡੰਛ[2] ਚਲਾਂਵਦੇ, ਭੁਇਅੰਗਮ ਕਾਰੇ।
ਉਨ ਉਸ ਦੇ ਉਨ ਉਸਦੇ, ਦੋਹਾਂ ਕਟਿ ਡਾਰੇ।
ਕਿਤੁ ਨਿਸ਼ਾਨੀ ਭਾਲੀਐ, ਦਿਨ ਤੁਟੇ ਤਾਰੇ।
ਸਿਥਲ ਸਤ੍ਰਘਣ ਕੇ ਭਏ, ਕੁਸੁ ਕੇ ਜੁ ਕਰਾਰੇ।
ਸਤ੍ਰਘਣੁ ਕਾ ਰਥ ਤੋੜਿਆ, ਸੰਗਿ ਅਸੁ ਭੀ ਮਾਰੇ।
ਸਾਥੇ ਗਿੜਿਆ ਸੁਆਰਥੀ[3], ਉਠਿ ਪ੍ਰਾਨ ਸਿਧਾਰੇ।
ਸਤ੍ਰਘਣੁ ਹਠੁ ਕਰਿ ਬਚਿਆ, ਦੇਖਹੁ ਹੋਵਣਹਾਰੇ ॥੨੯॥

ਸੋਰਠਾ— ਅਵਰਿ ਰਥੁ ਪਹੁੰਚਿਓ ਤਹਿੰ ਆਇ ਸ਼ਤ੍ਰਘਣੁ ਤਿਸ ਪਰ ਚੜ੍ਹਿਓ।
ਦੇਖਹੁ ਤੌਂ ਕਰਿ ਹੋ ਕਿਆ ਮੋਹਿ, ਸ਼ਤ੍ਰਘਣ ਦਸਰਥ ਕੌਂ।

ਪਉੜੀ— ਸ਼ਤ੍ਰਘਣੇ ਵੰਗਾਰਕੈ ਫਿਰ ਧਨੁਖ ਉਠਾਇਆ।
ਤੀਨ ਭਵਨ ਭਏ ਕੰਪਵਾਨ, ਧਰਿ ਬਾਣੁ ਚਲਾਇਆ।
ਛਿਕ ਚਹੁੰਡੀ ਛੋਡਿਆ, ਬਲ ਸਭੋ ਲਾਇਆ।
ਕੁਸੁ ਬਾਣੁ ਭਰ ਲਾਇਆ, ਨਹੀਂ ਆਵਣੁ ਪਾਇਆ।
ਇਹੁ ਦੁਇ ਟੂਕ ਹੁਇ ਧਰਨੀ ਪਇਆ ਵਹੁ ਆਗੇ ਧਾਇਆ।
ਲਗਾ ਜਾਇ ਸ਼ਤ੍ਰਘਣੇ, ਰਥ ਤੇ ਉਲਟਾਇਆ।
ਸੈਨਾ ਸਮਝਿਆ ਮਰ ਗਇਆ, ਪਰ ਹੈ ਮੂਰਛਾਇਆ।
ਸਭ ਆਪੋ ਆਪਣੇ ਨਠਿਆ, ਜਿਤ ਵਲ ਮੂੰਹ ਆਇਆ ॥੩੦॥

ਸੋਰਠਾ— ਸ਼ਤ੍ਰਘਣੇ ਕਉ ਮੁਰਛਾਇ, ਸੈਨਾ ਸਕਲ ਨਸਾਇਕੈ।
ਮਿਲਿਅਉ ਲਊ ਕਉ ਆਇ, ਬੰਧਨ ਤੇ ਮੁਕਤਾ ਕੀਓ।

ਪਉੜੀ— ਦੋਇ ਇਕਠੇ ਹੋਇਆ, ਸੀਤਾ ਕੇ ਜਾਏ।
ਹੁਣਿ ਵਸ ਕਿਸਦੇ ਆਂਵਦੇ, ਅੱਗ ਪਉਣ ਸਹਾਏ।
ਕੁਸੁ ਕਹਿਆ ਅਸੁ ਪਕੜਿ ਰਖ, ਮਤ ਨਿਕਲ ਜਾਏ।
ਇਹ ਅਸੁਮੇਧ ਕਾ ਅਸੁ[4] ਹੈ ਦੇਖੁ ਹੋਣਾ ਕਿਆ ਏ ?
ਇਹ ਜੁਗ ਜੁਗਨ ਹੋਇਗੀ ਕਥਾ, ਸੁਣ ਲਊ ਭਿਰਾਏ।
ਸੀਤਾ ਕਾ ਤਪ ਸਿਧ ਹੈ, ਹਮ ਤਿਸ ਕੇ ਜਾਏ।
ਕਉਣ ਕੋਊ ਦੇਹ ਧਾਰ ਹੈ, ਹਮ ਤੇ ਜਿਣ ਜਾਏ।
ਦੇਵੀਦਾਸ ਆਸ ਰਖ ਜੁਧ ਕੀ, ਅਸੁ ਫੇਰਿ ਲਿਆਏ ॥੩੧॥

---

1. ਵਿਚੋਲੇ; 2. ਡੰਗ; 3. ਰਥਵਾਨ; 4. ਘੋੜਾ।

ਸੋਰਠਾ— ਪਹੁੰਚੀ ਜਾਇ ਪੁਕਾਰ, ਅਜੁਧਿਆ ਰਘੁਨਾਥ ਪਉ।
ਸਤ੍ਰੁਘਣੁ ਲੀਓ ਮਾਰ, ਸੈਨਾਪਤਿ ਸੈਨਾ ਸੰਗਿ ਹੀ।

ਪਉੜੀ— ਰਾਮਚੰਦੁ ਕਰਿ ਆਗਿਆ, ਲਛਮਣ ਹੰਕਾਰਾ।
ਬਿਨੁ ਭਾਈਆਂ ਕਉਣੁ ਝੱਲਦਾ, ਭਾਈਆਂ ਦਾ ਭਾਰਾ।
ਅਜੀ ਤੂ ਅਪਣਾ ਕਾਰਜੁ ਆਪ ਹੀ, ਨਿਬਾਹਣਹਾਰਾ।
ਲਛਮਣ ਬੀੜਾ ਚੁਕਿਆ, ਕਰਿ ਕੇ ਨਿਮਸਕਾਰਾ।
ਚੜਿਆ ਨਿਗਾਰੇ ਚੋਟ ਦੇ, ਸੰਗਿ ਸੈਨ ਅਪਾਰਾ।
ਚਰਨ ਧੂੜਿ ਰਵਿ[1] ਛਾਇਆ, ਮਿਟ ਗਇਆ ਉਜਾਰਾ।
ਲਊ ਕੁਸੂ ਵਸ ਆ ਕਰੈ, ਜਿਹ ਬਨੇ ਮੰਝਾਰਾ।
ਸੋਝੀ ਪਉਣੁ ਲੈ ਆਇਆ, ਹੋਇ ਕਰ ਰਬਾਰਾ[2] ॥੩੨॥

ਸੋਰਠਾ— ਧਨੁਖ ਬਾਣ ਕਰ ਧਾਰਿ, ਲਊ ਕੁਸੂ ਸਨਮੁਖ ਭਏ।
ਮਾਨੋ ਮੂਰਤਿ ਧਾਰ, ਬਾਣੋਂ ਕੀ ਵਰਖਾ ਭਈ।

ਪਉੜੀ— ਤਤ ਛਿਨ ਗਡਵਡ ਹੋ ਗਏ, ਗਹਿ ਲਘੁ ਹਥਿਆਰਾ।
ਧੂਹਿ ਮਿਆਨੋਂ ਕਢੀਆ, ਖੰਡੇ ਦੁਧਾਰਾ।
ਧੌੜ ਉਪਰਿ ਧੜ ਚੜ੍ਹ ਗਇਆ, ਲਊ ਕਰੀ ਜੁ ਮਾਰਾ।
ਸਲਤਾ ਚਾਲੀ ਰੁਧਰ ਕੀ[3], ਵਿਚ ਕੇਸ ਸਵਾਰਾ।
ਮਛ ਕਛ ਧੜ ਮੁੰਡੀਆ, ਵਿਚ ਤਰਨ ਅਪਾਰਾ।
ਸਿੰਘੁ ਆਇਆ ਊਪਰ ਰਾਵਤੀ, ਸੀਆ ਕਾ ਦੁਲਾਰਾ।
ਇਤੜੇ ਲਊ ਗਿੜਾਇਆ, ਸਣ ਲਛਮਣ ਕੁਆਰਾ ॥੩੩॥

ਸੋਰਠਾ— ਲਛਮਣੇ ਪਠੇ ਰਿਸਾਇ, ਮਦਮਾਤੇ ਹਾਥੀ ਚਉਬੀਸ।
ਉਨ ਘੇਰਾ ਡਾਰਿਓ ਜਾਇ, ਲਊ ਚੰਦ ਗਜ ਖੁਲ੍ਹ ਭਏ।

ਪਉੜੀ— ਅੰਕਸ਼ ਚੋਖ ਮਹਾਵਤਾ, ਹਾਥੀ ਭਖਾਏ।
ਇਕ ਪਾਵਾ ਵਿਚ ਵੜ ਗਏ, ਜ਼ੰਜੀਰ ਖੁਲ੍ਹਾਏ।
ਲਊ ਖੜੋਤਾ ਮਚ ਕੇ, ਵਿਚਿ ਮਾਲੜਿ ਪਾਏ।
ਸਭਨਾਂ ਇਕਠੇ ਪ੍ਰੇਰਿਆ, ਹੁਣ ਕਰਸੀ ਕਿਆ ਏ।
ਦਉੜ ਤਲੇ ਜਾਇ ਪਗਾਂ ਨੂੰ, ਤਰਵਾਰ ਵਗਾਏ।
ਜਣੁ ਪਗ ਚਾਰੇ ਹੈ ਨਹੀਂ ਹਾਥੀ ਬਹ ਜਾਏ।
ਹਾਥੀ ਇਸੀ ਵਿਧੇ ਨਾਲਿ, ਸਭ ਮਾਰ ਗਿੜਾਏ।
ਜਣ ਚਉਛਤੇ ਢਠਿਆ, ਭੂਚਾਲ ਗਿਰਾਏ ॥੩੪॥

ਸੋਰਠਾ— ਸੈਨਾਪਤ ਭੂਪਤ ਭੂ ਡੰਡ, ਰਾਕਸ਼ ਮਹਾ ਪਰਾਕ੍ਰਮੀ।
ਉਨ ਕਬੂ ਨ ਦੀਨੀ ਕੰਡ, ਰਣ ਮੈ ਮਹਾਂ ਅਚਲ ਥਾ।

ਪਉੜੀ— ਬਾਣ ਛੁਟੇ ਭੂ ਦੰਡ ਤੇ, ਤੀਛਨ ਦੁਖਦਾਈ।
ਮਾਨਹੁ ਸਾਵਣ ਕੀ ਘਟਾ, ਆਇ ਵਰਖਾ ਲਾਈ।

---

1. ਸੂਰਜ; 2. ਵਿਚੋਲਾ; 3. ਲਹੂ ਦੀ ਨਦੀ।

ਬਾਣ ਲਊ ਕੇ ਪ੍ਰਬਲ, ਬਿਆਰ[1] ਸਨਮੁਖ ਸੂ ਆਈ।
ਜਿਉਂ ਘਟ ਆਹੀ ਉਲਰੀ, ਮਾਰਿ ਪਿਛਾਂਹ ਹਟਾਈ।
ਰਾਕਸ ਕੀ ਨਹੀਂ ਫਬੀਆ, ਚੋਟ ਲਊ ਫਬਾਈ।
ਲਗਦਿਆਂ ਹੀ ਸਿਰ ਪਰਣੇ ਪਇਆ, ਜਿੰਦੁ ਉਠਿ ਸਿਧਾਈ।
ਲਊ ਮੁਖਿ ਵੰਗਾਰਿਆ, ਭੂਡੰਡ ਕੇ ਭਾਈ।
ਹਮਰੀ ਭੀ ਚੋਟ ਦੇਖ ਜਾਹਿ ਰੇ, ਅਪਣੀ ਦਿਖਲਾਈ॥੩੫॥

ਸੋਰਠਾ— ਵੰਗਾਰਿਓ ਨਾਹਿਨ ਟਰੈ, ਸਿੰਘ ਸੂਰੇ ਕਉ ਕਾਮ।
ਕੈ ਮਾਰੈ ਕੈ ਤੋ ਮਰੈਂ, ਸਨਮੁਖ ਹੀ ਸੰਗ੍ਰਾਮ।

ਪਉੜੀ— ਲਊ ਮੁਖਹੁ ਵੰਗਾਰਿਆ, ਬੇਲੰਬੁ[2] ਨ ਲਾਇਆ।
ਧਨਖੁ ਬਾਣੁ ਕਰਿ ਧਾਰਿਆ, ਸਨਮੁਖ ਹੀ ਧਾਇਆ।
ਮੂਕ ਬਾਣੁ ਲਾਇ ਬਹੁਤ ਤਾਣੁ, ਧਰਿ ਧਨੁਖੁ ਚਲਾਇਆ।
ਲਊ ਮੁਖ ਮਹਾ ਪ੍ਰਾਕ੍ਰਮੀ, ਦੁਇ ਖੰਡ ਕਰਾਇਆ।
ਬਾਣ ਲਊ ਕਾ ਕੱਟਿਆ, ਬਹੁਤਾ ਪਛਤਾਇਆ।
ਪਵਾਰ ਜਾ ਬਾਣ ਉਲੂ ਮੁਖੇ ਲਊ ਕਊ ਲਾਇਆ।
ਹਥੋ ਹਥੀ ਮਾਇ ਜਣੇ ਕਾ ਪਰ ਹੱਕ ਚੁਕਾਇਆ।
ਸਭਨਾਂ ਸਮਝਿਆ ਮਰ ਗਇਆ, ਪਰ ਹੈ ਮੁਰਛਾਇਆ॥੩੬॥

ਸੋਰਠਾ— ਪਰਿਓ ਕੁਸੂ ਰਿਸਾਇ, ਧਨਖੁ ਬਾਣੁ ਕਰਿ ਧਾਰਿਆ।
ਜੋਧੇ ਦੀਏ ਗਿਰਾਇ, ਬਹੁਤੇ ਲਛਮਣ ਸੈਨ ਕੇ।

ਪਉੜੀ— ਕੁਸੂ ਬਾਣ ਭੈਆਨਕਾ, ਤੀਛਨ ਬੁਲਾਏ।
ਪ੍ਰਵੇਸ਼ ਕੀਆ ਆਇ ਸੈਨ ਮੋ, ਜਮਦੂਤ ਪਠਾਏ।
ਲੋਕ ਤੁਹਾਰੇ ਲਛਮਣਾ, ਰਵਿ ਸੁਤੈ[3] ਬੁਲਾਏ।
ਕਿਸੇ ਦਾ ਕੁਝ ਨ ਚਲਦਾ, ਸਭ ਪਕੜ ਚਲਾਏ।
ਕਿਤੜੇ ਹੀ ਮੂਰਛਾ ਹੋ ਗਏ, ਜੋ ਅਝਲ ਆਏ।
ਕਿਤਨੇ ਹੀ ਲੰਮੇ ਪੈ ਰਹੇ, ਦੇਖਤ ਤਜਿ ਜਾਏ।
ਆਖ ਨਿਸਾਨੀ ਕਿਤ ਵਿਧੀ, ਧੜ ਮੁੰਡ ਰੁਲਾਏ।
ਅਹਣੀ ਮਾਰੀ ਸ਼ਾਖ ਵਾਂਗ, ਸਭ ਸਥਰੇ ਪਾਏ॥੩੭॥

ਸੋਰਠਾ— ਭਇਓ ਹੈ ਲਊ ਸੁਚੇਤ, ਮਾਰਿ ਮਾਰਿ ਕਰਿ ਉਠਿਓ।
ਕੇਤੇ ਰਾਖੇ ਖੇਤ, ਲਊ ਮਾਰਿ ਬਹੁਤੀ ਧਰੀ।

ਪਉੜੀ— ਸਨਮੁਖ ਆਇਆ ਕੁਸੂ ਕੇ ਲਛਮਣ ਕੁਮਾਰਾ।
ਐਸਾ ਰਥ ਸੁਣੀਐ ਗਰਜਤਾ, ਪਾਵਤ ਧੁਨਕਾਰਾ।
ਜੜਤਾਕਾਰੀ ਕੁੰਡਲ ਮੁਕਟ, ਤੜ ਚਮਤਕਾਰਾ।
ਬਾਣਾਂ ਕੀ ਵਰਖਾ ਭਈ, ਸੂੰ ਸੂੰ ਸੂੰਕਾਰਾ।
ਮਾਨੋ ਫਣੀਅਰ ਉਡਦੇ, ਫੂੰ ਫੂੰ ਫੂੰਕਾਰਾ।

---
1. ਹਵਾ; 2. ਦੇਰ; 3. ਜਮ ਨੇ।

ਗਰੜ ਭਏ ਬਾਣ ਕੁਸੂ ਕੇ, ਅਹਿਚਲੇ ਪਿਆਲਾ[1]।
ਬਾਣ ਭਏ ਹੈਂ ਘਟਾ[2] ਕੌਂ, ਦੱਖਣਿ ਵਿਆਰਾ।
ਲਛਮਣ ਕਾ ਰਥ ਕੁਸੂ ਮਾਰ, ਖੰਡ ਖੰਡ ਕਰਿ ਡਾਰਾ॥੩੮॥

ਸੋਰਠਾ— ਲਛਮਣ ਰਥਹਿ ਤੁੜਾਇ ਪੈਕਾ[3] ਹੋਇ ਸਨਮੁਖ ਭਇਓ।
ਪਿਸਟ ਨ ਦੀਨੀ ਜਾਇ, ਲੱਜਾ ਹੈ ਰਘੂਬੰਸ ਕੀ।

ਪਉੜੀ— ਲਛਮਣ ਕੁਸੂ ਮੁਕਾਬਲਾ, ਸਚੋਂ ਸਚ ਆਏ।
ਉਨ ਉਸ ਦੇ ਉਨ ਓਸ ਦੇ, ਕਟਿ ਬਾਣ ਬਚਾਏ।
ਕਟ ਬਾਣਾਂ ਦੇ ਦੁਹਾਂ ਹੀ, ਪਰਬਤ ਲਗਾਏ।
ਦੋਵੈਂ ਦੁਹਾਂ ਉਪਰ ਹੀ, ਚੜ੍ਹੇ ਘਾਇ ਬਹੁਤ ਘਾਏ।
ਬਾਣ ਬਾਨ ਨਿਕਰ ਚਰ ਚਿਰੇ ਵਸ ਨੀਵ ਉਰਝਾਏ।
ਲਛਮਣ ਦਾ ਬਲ ਘਟ ਗਇਆ, ਕੁਸੂ ਚੜ੍ਹਦਾ ਜਾਏ।
ਮੂਕ ਬਾਣੁ ਤਜਿਆ ਕੁਸੂ, ਗੰਡੀਵ ਚੜ੍ਹਾਏ।
ਆਇ ਲਗਾ ਤਨ ਲਛਮਣੇ, ਗਿੜਿਆ ਮੁਰਝਾਏ॥੩੯॥

ਸੋਰਠਾ— ਲਛਮਣ ਕਉ ਮੁਰਛਾਇ, ਲਉ ਕੁਸੂ ਗ੍ਰਿਹ ਆਇਆ।
ਆਗੈ ਸੀਤਾ ਮਾਇ, ਪੰਥ ਨਿਹਾਰਤੀ ਥੀ ਖੜੀ।

ਪਉੜੀ— ਮਾਰਿ ਮੁਰਛਾਣੇ ਰਣਿ ਰਹੇ, ਉਬਰੇ ਸੋ ਭਾਗੇ।
ਕਾਇਰ ਜਾਣ ਪੜ ਰਹੇ ਥੇ ਮਾਨੋਂ ਸੋਏ ਬਾਗੇ।
ਰੁਧਰ ਚਲੇ ਘਾਇਲ ਸਭੈ ਗੁਜਰੇ ਰਾਮ ਆਗੇ।
ਸੁਚਾ ਕੋਈ ਨ ਦੇਖੀਏ, ਦੇਖੀਏ ਸਭ ਦਾਗੇ।
ਲਛਮਣ ਕੀ ਕਿਆ ਵਿਧ ਭਈ, ਰਾਮ ਪੁਛਣ ਲਾਗੇ।
ਹਮ ਦੇਖਤ ਧਰਨੀ ਪਇਆ, ਸੁਣਿ ਪੁਰਖ ਪਿਰਾਗੇ।
ਹਮ ਪਾਛੇ ਜਾਨਾ ਨਹੀਂ, ਪ੍ਰਾਨ ਹੈ ਕੋ ਤਿਆਗੇ।
ਰਘੁਨਾਥ ਕਹੈ ਕਿਆ ਚਲਤ ਹੈ, ਹੋਣੀ ਵਿਸਮਾਗੇ॥੪੦॥

ਸੋਰਠਾ— ਭਰਥੁ ਬਿਭੀਖਣੁ ਹਨੂਮਾਨ, ਬੇਗ ਬੁਲਾਏ ਨੀਲ ਨਲ।
ਸੁਗ੍ਰੀਵ ਅੰਗਦ ਜਾਮਵਾਨ, ਸ੍ਰੀ ਰਘੁਨਾਥ ਹੰਕਾਰਿਆ।

ਪਉੜੀ— ਰਘੁਪਤਿ ਭਾਖਿਓ ਭਰਥ ਕਉ, ਬੀੜਾ ਲੈ ਭਾਈ।
ਸੁਗ੍ਰੀਵ, ਨੀਲ, ਨਲ ਅੰਗਦਾ, ਹਨੂਮਾਨ ਸਹਾਈ।
ਜਾਮਵਾਨ ਬਿਭੀਖਨਾ, ਮਿਲ ਕੀਜੈ ਧਾਈ।
ਇਨਹੀ ਰਾਵਣ ਜੀਤਿਆ, ਗੜ੍ਹ ਲੰਕਾ ਲੁਟਾਈ।
ਚੜ੍ਹਿਆ ਭਰਥੁ ਮਹਾਂ ਬਲੀ, ਬੀੜਾ ਉਠਾਈ।
ਤੀਨ ਦਿਵਸ ਆਇ ਰਹੈ, ਜਗ ਬਿਰਥਾ ਜਾਈ।
ਸੈਨਾ ਸੰਗ ਅਮਿਤੀਆ, ਧਰ ਪਰੇ ਨ ਰਾਈ।
ਸੁਗ੍ਰੀਵ ਅੰਗਦ ਵਟੋ ਫਿਰੇ, ਇਕ ਮਤਾ ਪਕਾਈ।
ਵਹੁ ਰਾਮਚੰਦ ਕੇ ਪੁਤਰ ਹੈਂ, ਅਰੁ ਸੀਤਾ ਮਾਈ॥੪੧॥

---

1. ਪਤਾਲ ਲੋਕ; 2. ਪੌਣ; 3. ਪੈਦਲ।

ਸੋਰਠਾ— ਦੀਨਉ ਹੈ ਦੂਤ ਪਠਾਇ, ਲਊ ਕੁਸੂ ਕੋ ਭਰਥ ਜੀ।
ਉਨ ਕੋ ਲਿਆਵਹੁ ਬੁਲਾਇ, ਪ੍ਰਿਥਮੈ ਤਉ ਦਰਸਨ ਕਰੈ।

ਪਉੜੀ— ਭਰਥ ਰੈਬਾਰੀ ਭੇਜਿਆ, ਬੁਲਾਵਣ ਆਇਆ।
ਲਊ ਕੁਸੂ ਸੰਗ ਜਾਨਕੀ, ਮਿਲ ਮਤਾ ਪਕਾਇਆ।
ਸ਼ੀਂਹ ਬੁਕਹ ਤੇ ਲੁਕੈ ਕਿਆ, ਬਲੁ ਪ੍ਰਗਟ ਦਿਖਾਇਆ।
ਧਨੁਖ ਬਾਣ ਕਰ ਧਾਰਿਆ, ਬੇਲੰਬੁ ਨ ਲਾਇਆ।
ਸਨਮੁਖ ਆਇ ਠਾਂਢੇ ਭਏ, ਨਹੀਂ ਸੀਸ ਨਿਵਾਇਆ।
ਨਿਰਖ ਤਿਨਾ ਦੀ ਕੀਰਤਿ ਕਉ, ਸਕਲੈ ਵਿਸਮਾਇਆਂ।
ਭਰਥ ਮੁਖੋਂ ਪੁਛਨ ਕੀਆ, ਅਸੁ ਦੇਹੁ ਪਰਾਇਆ।
ਤੁਮਰਾ ਅਪਰਾਧ ਖਿਮਾ ਕੀਆ, ਜੋ ਭੁਲਾ ਭੁਲਾਇਆ॥੪੨॥

ਸੋਰਠਾ— ਜਬ ਲਗ ਧੜ ਪਰ ਸੀਸ਼, ਹਮ ਅਸੁ ਦੇਵਨ ਕੋ ਨਹੀਂ।
ਭਾਵੇਂ ਹਰਖ ਭਾਵੇ ਰੀਸ, ਜੁਧ ਜਿਣੇ ਅਸੁ ਤਾਹਿ ਕੇ।

ਪਉੜੀ— ਇਹ ਦੇਖਹੁ ਹਮ ਤਯਾਰ ਹੈਂ, ਕੋਈ ਆਵਹੁ ਸੋ ਆਵਹੁ।
ਅਰਮਾਨ ਨ ਰਾਖੀਓ ਮਨ ਮੋ, ਬਲੁ ਪ੍ਰਗਟ ਦਿਖਾਵਹੁ।
ਮਿਨਤੀਂ ਅਸੁ ਨ ਪਾਬੀਐ, ਸਕਤੀ ਲੈ ਜਾਵਹੁ।
ਤੁਮ ਭੀ ਪੁਰਖ ਕਹਾਵਤੇ, ਹਥੀਆਰ ਉਠਾਵਹੁ।
ਏਕ ਏਕ ਨਹੀਂ ਆਇਹੋ, ਤਉ ਏਕਠੇ ਆਵਹੁ।
ਭਰਥ ਕਹੈ ਰੇ ਜੋਧਿਓ, ਬਿਲੰਬੁ ਕਿਉ ਲਾਵਹੁ।
ਹਥੀਆਰ ਬਾਂਧੇ ਹੈ ਲੜਨ ਕਉ, ਮਰਨਹੁੰ ਸੁਕਚਾਵਉ।
ਰਾਮਚੰਦ ਕੇ ਸਨਮੁਖੇ, ਮੁਖ ਕਿਆ ਲੇ ਜਾਵਹੁ॥੪੩॥

ਸੋਰਠਾ— ਬਭੀਖਣ ਧਨੁਖ ਉਠਾਇ, ਸਨਮੁਖ ਆਇਆ ਕੁਸੂ ਕੇ।
ਏਕ ਹੀ ਬਾਣ ਲਗਾਇ, ਗਰਬੁ ਪ੍ਰਹਾਰਿਓ ਬਾਵਰੇ।

ਪਉੜੀ— ਬਿਭੀਛਣ ਲੰਕੇਸਰੀ, ਬੋਲਿਓ ਅਭਿਮਾਨਾ।
ਅਪਨੀ ਸੈਨਾ ਤਿਆਗ ਕੈ, ਬਹੁਰਿ ਆਇ ਠਾਨਾ।
ਕਾਢਿ ਧਨੁਖ ਲੈ ਧਾਰਿਆ, ਚਿਤ ਭ੍ਰਮਨਉ ਬਾਣਾ।
ਉਪਮਾ ਕਾਲ ਕਾ ਰੂਪ ਹੈ, ਕਢਿ ਲੇਹੁ ਗੋ ਪ੍ਰਾਣਾ।
ਮਾਨੋ ਸਹਸ੍ਰ ਫਣਿ ਬਾਸਕੇ, ਚਲਤੇ ਪਸਰਾਨਾ।
ਬਿਭੀਛਨ ਹਾ ਹਾ ਕਰੇ, ਸਿਰ ਧੁਨ ਪਛੁਤਾਨਾ।
ਵਖਰ ਸਭੁ ਲੁਟਾਇਕੈ, ਬਪਾਰੀ ਠਾਨਾ॥੪੪॥

ਸੋਰਠਾ— ਬਿਭੀਖਨ ਕੋ ਬਾਣੁ, ਕੁਸੂ ਕਾਟ ਖੰਡ ਖੰਡ ਕੀਓ।
ਸਕਲ ਨਿਰਖ ਵਿਸਮਾਨ, ਜੋਧਾ ਭਰਥ ਕੀ ਸੈਨ ਕੇ।

ਪਉੜੀ— ਕੁਸੂ ਬਾਣ ਭਰ ਛੋਡਿਆ, ਤੀਛਨ ਅਣਿਆਰਾ।
ਬਿਭੀਛਣ ਤਨ ਆ ਲਗਾ, ਛਾਤੀ ਮੰਝਾਰਾ।
ਪਉਂਦੇ ਨਹੀਂ ਸੁਰਤਿ ਸੰਭਾਰੀਆ, ਜਿਉ ਕੋਟਿ ਮੁਨਾਰਾ।

ਐਸੀ ਮੂਰਛਾ ਆਈਆ, ਮਰਣੋ ਤੇ ਭਾਰਾ।
ਤਾਸ ਕੁਸੂ ਕੇ ਬਾਣ ਕਾ, ਆਇਆ ਪਤੀਆਰਾ।
ਲਛਮਣ ਸਤ੍ਰਘਨ ਕਿਆ ਕਰੇ, ਆਹੇ ਸਚਿਆਰਾ।
ਭਰਥ ਕਹਿਆ ਜਾਮਵਾਨ ਕਉਂ, ਤੂ ਗਹੁ ਹਥੀਆਰਾ।
ਬਿਭੀਛਨ ਕਾ ਲੀਜੀਐ, ਹਥੋਂ ਹਥ ਉਧਾਰਾ॥੪੫॥

ਸੋਰਠਾ— ਮਹਾਂਬਲੀ ਜਾਮਵਾਨ, ਸਨਮੁਖ ਆਇਆ ਕੁਸੂ ਕੇ।
ਧਨੁਖ ਲਗਾਇਓ ਬਾਣੁ, ਸਾਵਧਾਨ ਭਇਓ ਜੁਧ ਕਉ।

ਪਉੜੀ— ਬਾਣੁ ਚਲਾਇਆ ਜਾਮਵਾਨ, ਲਾਇ ਤਾਣੁ ਬਹੁਤਾ।
ਸਨਮੁਖ ਆਇਆ ਕੁਸੂ ਕੇ, ਅਧਵਾਟ ਪਹੁਤਾ।
ਓਸੇ ਪਾਸੇ ਫਿਰ ਲੈ ਗਿਆ, ਜਿਸ ਆਹਾ ਮੁਤਾ।
ਧਨਖੁ ਕਟਿਆ ਜਾਮਵਾਨ ਕਾ, ਹਥਿ ਪਕੜ ਵਿਗੁਤਾ।
ਫਿਰ ਛਾਤੀ ਬੈਠਾ ਸੁ ਆਇਕੈ, ਜਣੁ ਆਹਾ ਸੁਤਾ।
ਜਾਮਵਾਨ ਬੁਲਾਇਆ, ਸੂਰਜ ਕੇ ਪੁਤਾ।
ਲਊ ਕੁਸੂ ਕੇ ਜੁਧ ਕੀ, ਕਹਿ ਕਥਾ ਰੁ ਛੁਤਾ॥੪੬॥

ਸੋਰਠਾ— ਬਾਣ ਧਨੁਖ ਜਾਮਵਾਨ, ਕੁਸੂ ਰਾਖਿਓ ਸਰ ਏਕ ਸੌਂ।
ਨੀਲ, ਨਲ ਅਰੁ ਹਨੂਮਾਨ, ਦੋਵੈਂ ਉਠੈ ਰਿਸਾਂਇ ਕੈ।

ਪਉੜੀ— ਲਊ ਕੁਸੂ ਕਉ ਆਖਿਆ, ਆਗਿਆ ਕਰ ਭਾਈ।
ਨੀਲ ਨਲੇ ਕਉ ਉਠਿਆ, ਹਨੂੰਮਾਨ ਸਹਾਈ।
ਇਕੋ ਜਿਤੜੇ ਹੋਇਕੈ, ਕਰੀਐ ਲੜਾਈ।
ਕੁਸੂ ਲਊ ਕੋ ਆਖ ਚਿੰਤਾ ਨਹੀਂ ਕਾਈ।
ਇਨ੍ਹਾਂ ਦੋਹਾਂ ਨੂੰ ਧਾਰਿ ਕੈ, ਕਰੀਐ ਲੜਾਈ।
ਲਊ ਸੈਨਾ ਪਰ ਧਾਇਆ, ਕਰ ਸ਼ਕਤਿ ਉਠਾਈ।
ਫੇਰ ਨ ਕੋਈ ਉਠਦਾ, ਜਿਸ ਅਪੜਿ ਲਾਈ।
ਸਾਰੀ ਸੈਨਾ ਸਉਂ ਗਈ, ਆਹੀ ਨਿੰਦ੍ਰਾਈ।
ਆਹੜਿ ਬੋਲੇ ਜਨ ਸੋਹਣੇ, ਉਠਨਿ ਬਰੜਾਈ॥੪੭॥

ਸੋਰਠਾ— ਨੀਲ ਨਲ ਕੀਨੀ ਦਉਰ, ਮੁਹਰਾ ਲੀਨੋਂ ਕੁਸੂ ਕਾ।
ਬੰਚਾਏ ਹੈ ਅਉਰ, ਜੁਧ ਲੀਓ ਸਿਰ ਆਪਣੇ।

ਪਉੜੀ— ਨੀਲ ਨਲ ਲਊ ਮੁਕਾਬਲਾ, ਬਾਣ ਵਗਨਿ ਕਰਾਰੇ।
ਉਨ ਉਸ ਦੇ ਉਨ ਓਸ ਦੇ, ਦੂਹਾਂ ਕਟ ਡਾਰੇ।
ਧਨਖ ਦੁਹਾਂ ਦੇ ਕਟ ਗਏ, ਤਾਂ ਬੱਜ੍ਰ ਸੰਮਾਰੇ।
ਲਊ ਲਾਇਓ ਨੀਲ ਨਲ ਕੇ, ਸਿਰ ਅਧ ਵਿਚਕਾਰੇ।
ਸੱਤ ਭਵਾਲੀਆਂ ਖਾਇਕੈ, ਗਿੜਿਆ ਮੁਹਿ ਭਾਰੇ।
ਐਸੀ ਮੂਰਛਾ ਆਈਆ, ਨਹੀਂ ਸੁਰਤਿ ਸੰਭਾਰੇ।
ਨੀਲ ਨਲ ਭੀ ਮੁਰਛਾਇਆ, ਦੇਖ ਹੋਵਨਹਾਰੇ।
ਭਰਥ ਦੇਖੇ ਨਹੀਂ ਅਉਰ ਕੋ, ਅਬ ਹਮਰੀ ਵਾਰੇ॥੪੮॥

ਸੋਰਠਾ— ਦੇਖੇ ਤੋ ਕੁਸੂ ਹਨੂਮਾਨ, ਆਪਸ ਮੈਂ ਦੋਊ ਲਰਤ ਹੈਂ।
ਦੇਖੋ ਕਉਣ ਹੋਇ ਬਲਵਾਨ, ਕੁਸੂ ਜਿਣੈ ਕਿ ਕਪਿ ਜਿਣੈ ?

ਪਉੜੀ— ਕੁਸੂ ਲਾਇ ਹਣੂਵੰਤ ਕੇ, ਸੌ ਤ੍ਰੂਣ ਜਾਇ ਬਾਣੋ।
ਬੱਜ੍ਰ ਦੇਹਿ ਚਿਰੰਜੀਵ ਹੈ, ਜੋਧਾ ਬਲਵਾਣੋ।
ਇਹ ਸੀਤਾ ਹੈ ਸਤਵਤੀ, ਸਮਝੈ ਹਨੂਮਾਣੋ।
ਇਨ ਕਉ ਕਿਆ ਦਿਖਲਾਈਐ, ਲਾਇ ਅਪਣਾ ਤ੍ਰਾਣੋ।
ਜਉ ਇਨ ਕਉ ਮਾਰ ਲੇ ਚਲਤਾ, ਰਹੈ ਰਾਮ ਹੋਇ ਨਿਹਸੰਤਾਣੋ।
ਮਤ ਸੀਤਾ ਸਤੀ ਸਰਾਪ ਦੇਇ, ਮੇਰੀ ਹੀ ਜਾਨੋ।
ਜਿਥੇ ਜਿਣ ਕੈ ਹਾਰਣਾ, ਤਿਥੇ ਕੀਆ ਅਭਮਾਨੋ।
ਹਨੂੰਮਾਨ ਭੀ ਝੜ ਪਇਆ, ਜਾਣ ਕਰਿ ਮੂਰਛਾਨੋ॥੪੯॥

ਸੋਰਠਾ— ਭਰਥ ਬੀਚਾਰੁ ਬੀਚਾਰਿ, ਧਨੁਖ ਬਾਣੁ ਕਰਿ ਧਾਰਿਓ।
ਅਬ ਆਈ ਹੈ ਹਮਰੀ ਵਾਰ, ਅਪਨੀ ਆਸ ਪੁਜਾਈਐ।

ਪਉੜੀ— ਭਰਥੁ ਧਨਖੁ ਕਰਿ ਧਾਰ ਕੈ, ਮਨ ਕ੍ਰੋਧ ਸਵਾਇਆ।
ਥਰਿਹਰ ਕੰਪੇ ਤੀਨ ਲੋਕ, ਕਿਸ ਪਰ ਉਠਾਇਆ।
ਚੜੇ ਬਿਬਾਨੀਂ ਦੇਵਤੇ, ਸੁਰ ਪੁਰਿ ਤੇ ਆਇਆ।
ਕਉਂਤਕ ਦੇਖਣ ਕਾਰਨੇ, ਰਵਿ[1] ਰਥ ਟਿਕਾਇਆ।
ਤੂਨਬੰਦ[2] ਤੇ ਭਰਥ ਜੀ, ਇਕ ਬਾਣੁ ਕਢਾਇਆ।
ਇਸੀ ਬਾਣ ਤੇ ਹਨੂਮਾਨ, ਉਡਤਾ ਜੁ ਗਿਰਾਇਆ।
ਇਸੀ ਬਾਨ ਬੈਠਾਇਕੈ, ਸਮੁੰਦਰ ਲੰਘਾਇਆ।
ਕੁਸੂ ਬੀਚ ਕਿਉਂ ਕਰ ਬਚੈ, ਧਰ ਧਨਖੁ ਚਲਾਇਆ।
ਅਗੋਂ ਕੁਸੂ ਬਾਣ ਭਰਿ ਮਾਰਿਆ, ਖੰਡ ਖੰਡ ਕਰਾਇਆ॥੫੦॥

ਸੋਰਠਾ— ਕਟਿਓ ਭਰਥ ਕੋ ਬਾਨੁ, ਸੁਰ ਨਰ ਗਣ ਬਿਸਮੈ ਭਏ।
ਹੋ ਰਹਿਓ ਭਰਥੁ ਹੈਰਾਣ, ਸਾਰੁ ਮੁੜਿਓ ਅਬ ਕਿਆ ਚਲੈ।

ਪਉੜੀ— ਜੇ ਪ੍ਰਭੁ ਹੋਇ ਜਿਣਾਵਣਾ, ਮਾਂਗੀ ਸੋ ਆਵੈ।
ਜਾ ਪ੍ਰਭੁ ਹੋਇ ਹਿਰਾਵਣਾ, ਆਇਆ ਫਿਰ ਜਾਵੈ।
ਸੂਰਿਆਂ ਮਰਨਾ ਮਾਰਨਾ, ਕਾਇਰ ਪਛਤਾਵੈ।
ਮਾਰੂ ਥਲ ਪ੍ਰਭੁ ਜਲ ਕਰੇ, ਜਲੁ ਹਾਥਿ ਦਿਖਾਵੈ।
ਭਰਥੁ ਗਿਆਨ ਕਰਿ ਮਨੈ ਕਉ, ਬਹੁਤਾ ਸਮਝਾਵੈ।
ਬਾਣ ਜੁ ਆਵੈ ਕੁਸੂ ਕਾ, ਤਿਸ ਕੋ ਬਚਾਵੈ।
ਕੁਸੂ ਭਰਥ ਬਹੁਤਾ ਲੜੈ, ਕੋਈ ਨਾ ਹਰਾਵੈ।
ਮੈਂ ਵਡੀ ਬਲਾਇ ਤੇ ਸਟਿਆ, ਰਾਮਚੰਦ ਭਿਰਾਵੈ॥੫੧॥

ਸੋਰਠਾ— ਧਨਖੁ ਬਾਣ ਦੀਉ ਤਿਆਗ, ਕੁਸੂ ਸ਼ਕਤਿ ਕਰਿ ਧਾਰੀਆ।
ਜਣ ਨਿਕਸੀ ਝੜੋਂ ਬਿਜਾਗ, ਕੁੰਜ ਤਿਆਗ ਕਰ ਨਾਗਣੀ।

---

1. ਸੂਰਜ; 2. ਭੱਥਾ।

ਪਉੜੀ— ਸ਼ਕਤਿ ਚਲਾਈ ਭਰਥ ਕੋ, ਜਾਨਕੀ ਕੇ ਨੰਦਨ।
ਜਣੁ ਜਾਇ ਲਗੀ ਨਾਗਨੀ, ਉਡ ਬਾਵਨ ਚੰਦਨ।
ਐਸੀ ਮੂਰਛਾ ਆਈਆ, ਮਾਨੋ ਪ੍ਰਾਨ ਨਿਕੰਦਨ।
ਸੁਧ ਨ ਸੰਮਾਰੀ ਦੇਹਿ, ਪੜ ਗਈ ਜੁ ਦੰਦਨ।
ਜਲ ਮੁਖ ਮੇਲੈ ਫਿਰ ਸਟੈ, ਆਵਤ ਹੈ ਛੰਦਨ।
ਜੀਵਨ ਕੀ ਆਸਾ ਤਜੀ, ਪਰੇ ਜਮ ਕੇ ਬੰਧਨ।
ਏਕ ਬਾਰ ਮੁਛ ਬੋਲਿਓ, ਦੇਖਿਉ ਖੋਲ੍ਹ ਖੰਜਨ।
ਰਾਮਚੰਦ ਕਉ ਆਖੀਓ, ਹਮਰੀ ਚਰਨ ਬੰਦਨ॥੫੨॥

ਸੋਰਠਾ— ਪਵਨ ਪੁਤ੍ਰ ਕਪਿ ਈਸ, ਅਵਤਾਰ ਇਕਾਦਸ ਰੁਦ੍ਰ ਕੋ।
ਗਹਿ ਕਰਣਾ ਤੇ ਘੀਸ, ਲਉ ਕੁਸ਼ੂ ਤਾਂਕੋ ਲੇ ਚਲੇ।

ਪਉੜੀ— ਕੰਨੋਂ ਪਕੜਿ ਘਸੀਟਦੇ, ਸੀਤਾ ਪਹਿ ਲਿਆਏ।
ਕੁਸ਼ੂ ਕਹਿਆ ਇਹ ਕਉਣ ਹੈ, ਪਹਚਾਨੋ ਮਾਏ।
ਸੀਤਾ ਹਨੁਵੰਤ ਦੇਖਿਆ, ਦ੍ਰਿਗ ਜਲ ਭਰਿ ਆਏ।
ਇਹੋ ਤੋ ਮੇਰਾ ਧਰਮਪੁਤ੍ਰ, ਤੁਮ ਕੀਨਾ ਕਿਆ ਏ ?
ਸਾਕੇ ਸੁਣ ਹਨੂੰਮਾਨ ਦੇ, ਮੁਖ ਭਾਖਿ ਸੁਣਾਏ।
ਅੰਚਰ[1] ਪਟ ਸੋਂ ਧੂਰਿ ਝਾਰਿ, ਮੁਖ ਪਾਣੀ ਪਾਏ।
ਅਰੇ ਤੂ ਤੋ ਅਮਰੁ ਅਜੀਤ ਥਾ, ਕਿਆ ਪਰੀ ਬਲਾਏ।
ਤਬ ਬੋਲਿ ਉਠਿਆ ਮੈਂ ਕਿਆ ਕਰਾਂ, ਇਹ ਤੁਮਰੇ ਜਾਏ॥੫੩॥

ਸੋਰਠਾ— ਆਏ ਰਾਮ ਕੇ ਪਾਹ, ਘਾਇਲ ਲੋਕ ਸਭ ਭਰਥ ਕੇ।
ਬਹੁਤ ਰਹੇ ਰਣ ਮਾਂਹਿ, ਕਛੁ ਮੂਏ ਕਛੁ ਮੂਰਛਾ।

ਪਉੜੀ— ਕਹੋ ਭਰਥ ਕਾ ਕਿਆ ਭਇਆ, ਪੂਛਤ ਰਘੁਰਾਇਆ।
ਭਰਥ, ਬਿਭੀਛਨ, ਜਾਮਵਾਨ, ਨੀਲ, ਨਲ ਮੁਰਛਾਇਆ।
ਹਨੂੰਮਾਨੁ ਮੂਰਛਾਇ ਕੈ, ਕੰਨਹੁ ਪਕੜ ਚਲਾਇਆ।
ਕਿਆ ਜਾਣੀਐ ਕਿਥੇ ਲੈ ਗਏ, ਫਿਰਿ ਦਿਸਟਿ ਨ ਆਇਆ।
ਅਗੇ ਚੜ੍ਹੈ ਸੁ ਮਾਰਿਆ, ਸਭ ਖੇਤਰ ਖਾਇਆ।
ਅਸੀ ਨਠੇ ਤੇ ਛੁਟਿਆ, ਸੁਧ ਦੇਵਣ ਆਇਆ।
ਓਥੇ ਹੀ ਪ੍ਰਾਪਤਿ ਵੰਡੀਐ, ਘਾਇ ਸਭਨਾ ਘਾਇਆ।
ਰਾਮਚੰਦ ਸੁਣ ਬਾਰਤਾ, ਸੁਗ੍ਰੀਵ ਬੁਲਾਇਆ॥੫੪॥

ਸੋਰਠਾ— ਸੁਗ੍ਰੀਵ ਅੰਗਦ ਰਘੁਨਾਥ, ਤੀਨੋ ਮਿਲ ਮਤਾ ਪਕਾਇਆ।
ਸਕਲ ਨ੍ਰਿਪ ਲੀਜਹਿ ਸਾਥਿ, ਆਪ ਚਢੋ ਅਬ ਮਹਾਰਾਜ।

ਪਉੜੀ— ਘੁਰੇ ਨਿਸਾਨੇ ਰਾਵਲੇ, ਰੁਆਨੀ ਪਈਆ।
ਚੜਿਆ ਰਾਜਾ ਰਾਮਚੰਦ, ਊਪਰਿ ਦੁਇ ਭਈਆ।
ਰਥ ਹੈਵਰ ਗੈਵਰ ਅਸਵਾਰ, ਵਗਾਨੀ ਲਈਆ।

---

1. ਪੱਲਾ।

ਭੈਰੋਂ ਭੀਰ ਅਰੁ ਜੋਗਨੀ, ਖਬਰੀਂ ਲੈ ਗਈਆ।
ਉਦਮ ਕੀਤਾ ਲੜਨ ਦਾ, ਸੀਤਾ ਦਿਆਂ ਛਈਆ।
ਆਗੇ ਤਿਨਾ ਦਿਨਾ ਦੀਆ, ਪਉਦੀਸਨ ਹਈਆ॥੫੫॥

ਸੋਰਠਾ— ਲਊ ਕੁਸੂ ਦਲ ਮਾਹਿ, ਮਾਰ ਮਾਰ ਕਰਿ ਆਇ ਪੜੇ।
ਸਕਲ ਦਲ ਭਾਗੋ ਜਾਹਿੰ, ਧੀਰਜ ਕੋਊ ਨ ਧਰ ਸਕੈ।

ਪਉੜੀ— ਖੜਗ ਸੂਤਿ ਕੇ ਜੁਟਿਆ, ਦੋਵੈਂ ਹੀ ਭਾਈ।
ਧੜ ਉਪਰਿ ਧੜ ਚੜ ਗਇਆ, ਜਾਂ ਪਈ ਲੜਾਈ।
ਧਰਤੀ ਉਪਰ ਰੁਧਰ ਦੀ, ਭਰ ਨਦੀ ਚਲਾਈ।
ਆਧੀ ਸੈਨਾ ਰਾਮ ਕੀ, ਮਾਰ ਧਰਨਿ ਗਿਰਾਈ।
ਰਹਿੰਦੀ ਸੈਨਾ ਨਸਦੀ, ਰਾਮ ਦਿਸਟੀ ਆਈ।
ਅੰਗਦ ਕਉ ਆਗਿਆ ਭਈ, ਲੈ ਮੋਹਰਾ ਭਾਈ।
ਧਨੁਖ ਬਾਣ ਅੰਗਦ ਲੀਏ, ਚਲਿਓ ਸੀਸ ਨਿਵਾਈ।
ਆਪ ਰੋਹੁ ਸਿਰ ਝੱਲਿਆ, ਹੋਰ ਸੈਨ ਬਚਾਈ॥੫੬॥

ਸੋਰਠਾ— ਦੇਖ ਅੰਗਦ ਕੇ ਬਾਣ, ਲਊ ਕੁਸੂ ਭਏ ਸੁਪ੍ਰਸੰਨ।
ਤੈ ਰਾਖੀ ਰਣ ਕੀ ਆਣ, ਧੰਨ ਧੰਨ ਰੇ ਮਰਕਟਾ[1]!

ਪਉੜੀ— ਸੂਰੇ ਕਉ ਦੇਖਿ ਸੂਰਮਾ, ਬਹੁਤਾ ਹਰਖਾਵੈ।
ਕਵਲ ਨਿਆਈਂ ਵਿਗਸਤਾ, ਜਿਉਂ ਜਿਉਂ ਘਾਇ ਖਾਵੈ।
ਉਸ ਉਪਰਿ ਹੱਥ ਉਠਾਂਵਦਾ, ਬਹੁ ਸੋਭਾ ਪਾਵੈ।
ਕਾਇਰ ਤੇ ਜਿਣੈ ਸੁ ਕਾਇਰੋ, ਸੂਰੁ ਆਪ ਗਵਾਵੈ।
ਸੂਰਮੇ ਤੇ ਜਿਣੈ ਸੁ ਸੂਰਮਾ, ਜਗ ਮਾਹਿ ਕਹਾਵੈ।
ਪਹਿਲੀ ਚੋਟ ਕਰ ਮਰਕਟਾ, ਜੇਹੀ ਮਨ ਭਾਵੈ।
ਮਤ ਰਹਿ ਜਾਈ ਚਿਤ ਵਿਚ, ਚਿਤਵਤ ਮਰ ਜਾਵੈ॥੫੭॥

ਸੋਰਠਾ— ਅੰਗਦ ਕਹਿਅਉ ਕਰ ਆਪ, ਹਮ ਪਾਵੈਂ ਤੋ ਕਰਹਿੰਗੇ।
ਤੁਮ ਆਪਾ ਬੈਠੇ ਥਾਪਿ, ਅਵਰੁ ਸੂਰੁ ਨਹੀਂ ਜਗਤ ਮੈਂ।

ਪਉੜੀ— ਦੁਹਾਂ ਕਰਿ ਧਨਖੁ ਉਠਾਇਆ, ਦੁਹਾਂ ਬਾਣ ਸੰਧਾਏ।
ਦੁਹਾਂ ਕਸੀਸਾਂ ਦਿਤੀਆ, ਇਕਠੇ ਚਲਾਏ।
ਅਧ ਵਿਚ ਭਇਆ ਮੁਕਾਬਲਾ, ਕੇਹੜਾ ਜਿਣ ਜਾਏ।
ਬਾਣੁ ਅੰਗਦੁ ਕਾ ਕਟਿਆ, ਪਹੁਤਾ ਸੂ ਜਾਏ।
ਜਣੁ ਰਵਿ ਗ੍ਰਹਿਣ ਗਿਰਾਸਿਆ, ਰੰਗੁ ਗਇਆ ਵਟਾਏ।
ਰੈਣਾਈ ਰਿਣੁ ਮੰਗਦਾ, ਹੁਣ ਕਉਨ ਛਡਾਏ।
ਲਗਾ ਲੈਣਿ ਵਿਰਾਟੀਆਂ, ਜਣੁ ਝਾੜ ਵਲਾਏ।
ਵਾਂਗ ਮੁਨਾਰੇ ਕੰਪਿ ਕਰਿ, ਗਿੜਿਆ ਮੂਰਛਾਏ॥੫੮॥

---

1. ਹੇ ਹਨੂੰਮਾਨ!

ਸੋਰਠਾ— ਸੁਗ੍ਰੀਵ ਅੰਗਦ ਮੋਹੁ, ਧਨੁਖ ਬਾਣ ਕਰਿ ਧਾਰਿਓ।
ਬਹੁਤਾ ਆਇਆ ਰੋਹੁ, ਮਾਰਉਂਗਾ ਛਾਡਉਂ ਨਹੀਂ।

ਪਉੜੀ— ਕੁਸੂ ਸੁਗ੍ਰੀਵ ਮੁਕਾਬਲਾ ਬਣਿਆ ਹੈ ਆਏ।
ਬਾਣੁ ਛੁਟੇ ਸੁਗ੍ਰੀਵ ਕੇ, ਕਹ ਵਰਨਤ ਕਿਆ ਏ।
ਮਾਨਹੁ ਸਾਵਣ ਕੀ ਘਟਾ ਬੰਧ, ਘਣ ਵਰਖਣ ਆਏ।
ਕੁਸੂ ਸਰ ਸਭੀ ਹੀ ਟਾਲ ਕੇ, ਪਾਸੇ ਤੇ ਪਾਏ।
ਜਿਉ ਬਾਢੀ ਬਣ ਕਾਟੀ ਕਰੈ, ਸਕਲੋ ਉਤਰਾਏ।
ਸਾਰੇ ਬਾਣ ਸੁਗ੍ਰੀਵ ਕੇ, ਖੰਡ ਖੰਡ ਕਰਾਏ।
ਕੁਸੂ ਕਾ ਬਾਣੁ ਸੁਗ੍ਰੀਵ ਕਉ, ਲਾਗਾ ਹੈ ਜਾਏ।
ਸੁਧ ਨ ਸੰਭਾਰੀ ਦੇਹਿ ਕੀ, ਗਿੜਿਆ ਮੂਰਛਾਏ॥੫੯॥

ਸੋਰਠਾ— ਅਬ ਅਵਰ ਕਵਨ ਠਹਿਰਾਇ, ਸੁਗ੍ਰੀਵ ਬਲੀ ਮੂਰਛਾ ਭਇਓ।
ਸਕਲ ਦਲ ਭਾਗਿਓ ਜਾਇ, ਦੋਊ ਬੰਧ ਪੜੇ ਹੋਇ ਇਕ ਮਨੀ।

ਪਉੜੀ— ਗਹਰਿ ਜੁਝਾਊ[1] ਵਜਿਆ, ਸੈਨਾ ਭੈਮਾਣੀ।
ਲਉ ਕੁਸੂ ਮਥਤੇ ਫਿਰੇ, ਸੈਨਾ ਰਾਮਾਣੀ।
'ਰਾਮ ਕਹਾਂ ਰਾਮ ਕਹਾਂ!' ਟੇਰੈਂ ਉਚ ਬਾਣੀ।
ਛਤ੍ਰ ਧੁਜਾ ਝੁਲੈ ਚਵਰੁ, ਸਿਰ ਮਣਿ ਨੀਸਾਣੀ।
ਸਨਮੁਖ ਆਇਆ ਰਾਮ ਕੇ, ਜੋਧੇ ਸੀਆ ਰਾਣੀ।
ਭੁਰੜ ਭੂਪਾਲ ਭਏ, ਵਟੁ ਪਇਆ ਖਭਾਣੀ।
ਆਂਵਦੇ ਮੁਖਹੁੰ ਪੁਛਾਇਆ, ਸ੍ਰੀ ਸਾਰੰਗਪਾਣੀ।
ਤਤੁ ਨ ਦਸੋ ਆਪਣਾ, ਦੋ ਹੀ ਨੇ ਹਾਣੀ॥੬੦॥

ਸੋਰਠਾ— ਪ੍ਰਿਥਮ ਬਤਾਵਉ ਬਾਪ, ਫੁਨ ਮੁਖਿ ਬੰਸ ਬਖਾਣੀਏ।
ਤੁਮ ਸੰਗਿ ਜੂਝਨ ਪਾਪ, ਜਿਨੈਂ ਤਾਤ[2] ਕੁਲ ਗੋਪਿਓ।

ਪਉੜੀ— ਤੂ ਕਛੁ ਹਮਰੇ ਭਾਟ ਹੈਂ, ਤਾਤ ਬੰਸ ਪੁਛਾਂਹੀ।
ਹਥਿਆਰ ਬਾਂਧੇ ਹੈਂ ਲੜਨ ਕਉ, ਲੜਤਾ ਕਿਉਂ ਨਾਹੀਂ?
ਬਲ ਦਿਖਲਾਵਹੁ ਆਪਣਾ, ਕਿਉਂ ਬਿਲਮ ਲਗਾਹੀ?
ਜੇ ਤੁਮ ਮੁਖ ਸੋਂ ਆਗਿਆ ਕਰੋਂ, ਤਉ ਹਮੈ ਦਿਖਾਹੀਂ।
ਪਿਤਾ ਬੰਸ ਨਹੀਂ ਜਾਣਤੇ, ਮਾਤਾ ਬਤਲਾਹੀ।
'ਸੀਤਾ ਕੇ ਹਮ ਪੁਤ੍ਰ ਹੈਂ, ਬਨਫਲ ਚੁਣ ਖਾਹੀਂ।'
ਸੁਣਤ ਰਾਮ ਮੂਰਛਾ ਭਇਓ, ਸੁਕਚਿਅਉ ਮਨ ਮਾਹੀ।
ਇਕ ਨ੍ਰਿਪ ਪੱਖਾ ਕਰਤ ਹੈ, ਇਕ ਅੰਭ[3] ਚੁਚਾਹੀ॥੬੧॥

ਸੋਰਠਾ— ਫੁਨ ਆਇਓ ਸੁਧ ਮਾਹਿ, ਏਕ ਘੜੀ ਮੂਰਛਾ ਭਇਓ।
ਰਾਜਾ ਜੁਧ ਕਰਤ ਕਿਉਂ ਨਾਹਿੰ, ਧਨੁਖ ਬਾਣ ਕਰਿ ਧਾਰੀਐ।

---

1. ਨਗਾਰਾ; 2. ਪਿਤਾ; 3. ਪਾਣੀ।

ਪਉੜੀ— ਧਨਖੁ ਲੀਓ ਰਘੁਨਾਥ ਜੀ, ਸੁਰ ਨਰ ਬਿਸਮਾਏ।
ਧਰਤੀ ਧਉਲਕ ਰੰਭ ਸ਼ੇਸ਼, ਚਾਰੋਂ ਅਕੁਲਾਏ।
ਸਪਤ ਲੋਕ ਚਉਦਹ ਭਵਨ, ਥਰਹਰਿ ਡਰ ਪਾਏ।
ਕਉਣ ਮਵਾਸੀ[1] ਹੋਇਆ, ਕਾਰਣੁ ਹੈ ਕਿਆ ਏ ?
ਜਬ ਬਾਣ ਧਨਖੁ ਸੰਗ ਰੋਪਿਆ, ਸ਼ਿਵ ਵਿਧ[2] ਸੁਕਚਾਏ।
ਦ੍ਰਿਸਟਿ ਭਰ ਦੇਖਿਆ ਦਸ ਦਿਸ਼ਾ, ਸ੍ਰੀ ਰਘੁਪਤਿ ਰਾਏ।
ਲਊ ਕੁਸੂ ਸਨਮੁਖ ਖੜੇ, ਦਿਸਟੀ ਸੁ ਆਏ।
ਧਨੁਖ ਬਾਣ ਕਰ ਮੈਂ ਰਹਿਓ, ਰਹਿਆ ਮੁਰਛਾਏ॥੬੨॥

ਸੋਰਠਾ— ਰਘੁਨਾਥ ਮਾਨੀ ਹੈ ਹਾਰ, ਲਊ ਕੁਸੂ ਕਉ ਨ੍ਰਿਪ ਕਹਿਉ।
ਧਨੁਖ ਬਾਣ ਦੇਹਿ ਡਾਰ, ਅਬ ਕਵਨੈ ਪਰਿਧਾ[3] ਹੀਏ।

ਪਉੜੀ— ਮੁਕਟ, ਕੁੰਡਲ ਅਰ ਮੁੰਦ੍ਰਕਾ, ਲਾਹਿ ਲੀਤੇ ਨੇ ਤ੍ਰਾਏ।
ਲਊ ਕੁਸੂ ਰਣ ਜੀਤ ਕੈ, ਸੀਤਾ ਪਹਿ ਆਏ।
ਮਾਤਾ ਜੀ! ਪਹਿਚਾਨੀਐ, ਆਇ ਕਢਿ ਦਿਖਲਾਏ।
ਇਹ ਭੂਖਣ ਰਾਮਚੰਦ ਕੇ, ਤੁਮ ਕੀਨਾ ਕਿਆ ਏ ?
ਆਗੈ ਤੇ ਮਾਤਾ ਕਹਿਓ, ਬਡਾ ਪਾਪ ਕਮਾਏ।
ਸਨਮੁਖ ਅਪਣੇ ਪਿਤਾ ਕੇ, ਤੁਮ ਹਾਥ ਉਠਾਏ॥੬੩॥

ਸੋਰਠਾ— ਆਇਓ ਜੱਗੁ ਕਰਾਇ, ਇਤਨੇ ਮੈਂ ਰਿਖੀ ਬਾਲਮੀਕਿ।
ਰਹਿਓ ਅਧਿਕ ਵਿਸਮਾਇ, ਸੁਣ ਬਿਰਥਾ ਸਭ ਜੁੱਧ ਕੀ।

ਪਉੜੀ— ਬਾਲਮੀਕਿ ਜੱਗ ਵਰਣ ਦਾ, ਪੂਰਨ ਕਰਿ ਆਇਆ।
ਲਊ ਕੁਸੂ ਕਰ ਜੋਰਿ ਕੈ, ਉਠਿ ਸੀਸ ਨਿਵਾਇਆ।
ਸਾਰੀ ਵਿਰਥਾ[4] ਰਣ ਕੀ ਕਥਾ, ਮੁਖਿ ਭਾਖ ਸੁਣਾਇਆ।
ਸਹਤ ਭਰਾਵਾਂ ਰਾਮਚੰਦ, ਸੈਨਾ ਸੰਗ ਲਿਆਇਆ।
ਕਿਰਪਾ ਤੁਮਰੀ ਸੀਸ ਪਰ, ਅਸਾਂ ਜੁਧ ਮਚਾਇਆ।
ਸਭ ਹੋਏ ਗਏ ਮੂਰਛਾ ਜੋ ਬਲੀ ਕਹਾਇਆ।
ਸੈਨਾ ਦਲ ਜਮ ਪੁਰਿ ਗਏ, ਕਛੁ ਅੰਤੁ ਨ ਪਾਇਆ।
ਬਾਲਮੀਕਿ ਸੁਣ ਬਾਰਤਾ, ਰਣਿ ਓਰ ਸਿਧਾਇਆ॥੬੪॥

ਸੋਰਠਾ— ਮੰਤ੍ਰ ਸ਼ਕਤਿ ਜਲ ਡਾਰਿਓ, ਸਹਤ ਭਰਾਵਾਂ ਰਾਮ ਪਰ।
ਫਿਰ ਸਾਰੀ ਸੈਨਾ ਸੰਚੀਆ, ਜਪਤ ਉਠੀ ਪ੍ਰਭੁ ਨਾਮ ਹਰਿ।

ਪਉੜੀ— ਸਹਤ ਭਿਰਾਵਾਂ ਰਾਮਚੰਦ ਬਾਲਮੀਕਿ ਨਿਹਾਰੇ।
ਨਿਮਸਕਾਰ ਕਰ ਜੋੜ ਕੈ, ਮੁਖ ਬਚਨ ਉਚਾਰੇ।
ਧੰਨ ਧੰਨ ਦਿਨ ਆਜ ਕਾ, ਧੰਨ ਭਾਗ ਹਮਾਰੇ।
ਕਰਿ ਕਿਰਪਾ ਦਰਸ਼ਨ ਦੀਉ, ਸਭ ਹੀ ਨਿਸਤਾਰੇ।
ਬਾਲਮੀਕ ਜੀ ਭਾਖਿਓ, ਸੁਣ ਰਾਮ ਮੁਰਾਰੇ।

---

1. ਆਕੀ; 2. ਬ੍ਰਹਮਾ; 3. ਈਰਖਾ; 4. ਬੀਤੀ।

ਬਾਲਕ ਨਿਪਟ ਇਆਨਿਆ, ਤੁਮ ਬਖਸ਼ਣਹਾਰੇ।
ਲਊ ਕੁਸ਼ੂ ਭੁਜ ਤੇ ਗਹੇ, ਲੈ ਚਰਣੀਂ ਡਾਰੇ।
ਇਨ ਕੋ ਅਪਰਾਧ ਖਿਮਾ ਕਰੋ, ਹੈਂ ਪੁੱਤਰ ਤੁਮਾਰੇ।
ਲਊ ਕੁਸ਼ੂ ਸੰਗਿ ਜਾਨਕੀ, ਖੜੇ ਨਗਰਿ ਮੰਝਾਰੇ॥੬੫॥

ਦੋਹਰਾ— ਰਾਮਚੰਦ ਸੁਨ ਬਚਨ ਰਿਖਿ, ਵਿਗਸਿਓ ਅਤਿ ਮਨ ਮਾਂਹਿ।
ਸਪਤ ਕਰੋ ਸੀਤਾ ਇਹੀ, ਪਤਿਬ੍ਰਤੇ ਛਾਡਉਂ ਨਾਹਿ।

ਪਉੜੀ— ਰਾਮਚੰਦ ਕੇ ਬਚਨ ਸੁਣ, ਸੀਤਾ ਹੈਰਾਨੀ।
ਪ੍ਰਿਥਮੈ ਰਘੁਪਤਿ ਕ੍ਰੋਧ ਕਰਿ, ਵਿਚਿ ਅਗਨਿ ਮਿਲਾਨੀ।
ਜਾਇ ਪ੍ਰਵੇਸੁ ਕੀਓ ਤਾਤਕਾਲ, ਜੀਅ ਸ਼ੰਕ ਨ ਆਨੀ।
ਬ੍ਰਹਿਮਾਦਿਕ ਰੁਦ੍ਰਾਦਿ ਲਉਂ, ਸਨਕਾਦਿ ਬਖਾਨੀ।
ਬਡਾ ਰਾਜਾ ਦਸਰਥ ਪਿਤਾ, ਆਇਆ ਸਾਖ ਭਰਾਨੀ।
ਭੂਅ ਮੰਡਲ ਆਕਾਸ ਲੌਂ, ਜੀਆ ਜੰਤ ਪ੍ਰਾਨੀ।
ਸਾਖੀ[1] ਹਮਾਰੇ ਸਕਲ ਹੈਂ, ਮੁਝ ਆਗਿਆ ਮਾਨੀ॥੬੬॥

ਦੋਹਰਾ— ਪ੍ਰਿਥਮ ਪਰੀਖਿਆ ਲਈ ਪ੍ਰਭੁ, ਤਬ ਵਸੀ ਅਜੁਧਿਆ ਆਇ।
ਕਈ ਵਰਖ ਸੁਖਰਾਜ ਗਤਿ, ਭੋਗੀ ਪ੍ਰਭੁ ਢਿਗ ਆਹਿ।

ਪਉੜੀ— ਸਮਾ ਜਣਾਇਆ ਆਣ ਕੈ, ਤਿਸ ਹੋਵਣਹਾਰੀ।
ਦੇਖ ਤਪਸਨੀ ਜਾਇਕੈ, ਬਨ ਮਹਿ ਇਕ ਵਾਰੀ।
ਬਸਤ੍ਰ ਭੂਖਨ ਤਾਂਹਿ ਕਉ, ਦੇਵੋ ਹਿਤਕਾਰੀ।
ਬੇਨਤੀ ਮੇਰੀ ਪ੍ਰਭੁ ਸੁਣੀ, ਸੁਣ ਢੀਲ ਨ ਧਾਰੀ।
ਭੇਜੀ ਪ੍ਰਭੁ ਜੀ ਬਨੇ ਵਿਚ, ਦ੍ਰੂਮ[2] ਅਪਰ ਅਪਾਰੀ।
ਕੇਹਰ[3], ਮ੍ਰਿਗ, ਪੰਖੀ ਘਣੇ, ਭੈਆਨਕ ਗਤਿ ਭਾਰੀ।
ਸਿਮਰਨ ਤੁਮਰਾ ਰੈਨ ਦਿਨ, ਮੁਝ ਪ੍ਰਾਨ ਅਧਾਰੀ।
ਬਾਲਮੀਕਿ ਸਹਿਜੇ ਮਿਲਿਓ, ਸੋ ਪਰਉਪਕਾਰੀ॥੬੭॥

ਦੋਹਰਾ— ਬਾਲਮੀਕਿ ਕਿਰਪਾ ਕਰੀ, ਲੈ ਗਇਓ ਅਪਨੇ ਸਾਥ।
ਪਿਤਾ ਰੂਪ ਰੱਖਿਆ ਕਰੀ, ਭਈ ਅਨਾਥ ਸੋਂ ਨਾਥਿ।

ਪਉੜੀ— ਸਪਤ[4] ਕਰਤ ਹੈ ਰਾਮ ਜੀ, ਸੁਨੀਐ ਧਰਿ ਧਿਆਨਾ।
ਸਤਿ ਨੇਮ ਅਰ ਸੀਲਤਾ, ਕਿਆ ਆਖਿ ਵਖਾਨਾ।
ਬਿਨਾ ਧਿਆਨ ਸ੍ਰੀ ਰਾਮ ਕੇ, ਕਛੂ ਔਰ ਨ ਜਾਨਾ।
ਤਉ ਧਰਤੀ ਮੁਖ ਵਿਲਮ[5] ਦੇਹਿ, ਅਬ ਕਰਉਂ ਪਿਆਨਾ।
ਫਾਟ ਗਈ ਪ੍ਰਿਥਮੀ ਤਬੈ, ਤ੍ਰੈ ਲੋਅ ਕੰਪਾਨਾ।
ਰਤਨ ਖਚਤ ਨਾਗਹੁੰ ਬਡਾ, ਸਿੰਘਾਸਨੁ ਆਨਾ।
ਸੀਤਾ ਬੈਠੀ ਤਾਂਹਿ ਪਰ, ਜਹਿ ਆਪ ਲੁਕਾਨਾ॥੬੮॥

1. ਗਵਾਹ; 2. ਰੁੱਖ; 3. ਸ਼ੇਰ; 4. ਸੁਗੰਦ; 5. ਵਿਹਲ।

ਦੋਹਰਾ— ਸੀਤਾ ਧਰਤੀ ਮਹਿੰ ਧਸੀ, ਸਨਮੁਖ ਸ੍ਰੀ ਰਘੁਨਾਥ।
ਏਹ ਅਚਰਜ ਨਿਹਾਰ ਕੈ, ਧਨੁਖ ਲੀਓ ਪ੍ਰਭੁ ਹਾਥਿ।
ਮਹਾਂ ਕ੍ਰੋਪ ਭਇਓ ਰਾਮ ਜੀ, ਸਾਰੰਗ ਧਨਖੁ ਚੜਾਇ।
ਬਾਣੋਂ ਸੋ ਸਭ ਪ੍ਰਿਥਵੀ, ਅਬ ਹੀ ਦੇਉਂ ਉਡਾਇ।

ਪਉੜੀ— ਬਾਲਮੀਕਿ ਕਹਿਓ ਰਾਮ ਕਉ, ਅਬ ਕ੍ਰੋਧ ਮਿਟਾਵਹੁ।
ਹੋਨਹਾਰ ਹੋ ਗਈ ਅਬ, ਕਿਆ ਪਛੋਤਾਵਉ।
ਇਹ ਦੋਊ ਬਾਲਕ ਆਪਣੇ, ਗ੍ਰਿਹਿ ਮਹਿ ਲੇ ਜਾਵਹੁ।
ਜਾਹੁ ਅਜੁਧਿਆ ਪੁਰੀ ਕਉ, ਅਬਿ ਰਾਜ ਕਮਾਵਹੁ।
ਤੂ ਨਿਰਮੋਹੀ ਪੁਰਖ ਹੈਂ, ਕਿਆ ਜਗਤ ਦਿਖਾਵਹੁ॥੬੯॥

ਦੋਹਰਾ— ਸਦਾ ਸਰਬਦਾ ਰਹਤ ਤੁਮ, ਹਰਖ ਸੋਗ ਤੇ ਰਾਮ।
ਲਊ ਕੁਸੂ ਕਉ ਸਾਥ ਲੈ, ਜਾਵਹੁ ਅਪਨੇ ਧਾਮ।

ਪਉੜੀ— ਯਾਹਿ ਬਚਨ ਸੁਨ ਰਾਮ ਜੀ, ਉਠਿ ਬੇਗ ਸਿਧਾਇਆ।
ਭਰਥ ਸ਼ਤ੍ਰਘਨ ਲਛਮਣਾ, ਸੰਗਿ ਲੀਏ ਭਿਰਾਇਆ।
ਲਊ ਕੁਸੂ ਕਉ ਰਾਮ ਜੀ, ਰਥ ਬੀਚ ਚੜ੍ਹਾਇਆ।
ਸੈਨਾ ਚਾਰ ਪਰਾਕ੍ਰਮੀ[1], ਨਗਰੀ ਲੈ ਆਇਆ।
ਆਇ ਜੱਗ ਅਸੁਮੇਧ ਕਾ, ਆਰੰਭ ਕਰਾਇਆ।
ਕੰਚਨ ਕੀ ਸੀਤਾ ਕਰੀ, ਬਾਮ ਅੰਗ[2] ਸੁਹਾਇਆ।
ਬਕਤੇ ਚਾਰੋਂ ਬੇਦ ਕੇ, ਬ੍ਰਾਹਮਣ ਬੁਲਾਇਆ।
ਸਮਧਾ[3] ਆਨਿ ਇਕਤ੍ਰ ਕਰਿ, ਅਗਨਿ ਕੁੰਡ ਜਗਾਇਆ।
ਸਵਾਹਾ ਸੁਧਾ[4] ਉਚਾਰਹੀ, ਦੇਵ ਪਿਤ੍ਰ ਮਨਾਇਆ।
ਅਸੁਮੇਧ ਬਿਧਿ ਵਤ ਕੀਓ, ਜਿਉਂ ਬੇਦ ਬਤਾਇਆ॥੭੦॥

---

1. ਹਾਥੀ, ਘੋੜੇ, ਰਥ ਤੇ ਪੈਦਲ—ਚਾਰ ਕਿਸਮ ਦੀ ਫ਼ੌਜ; 2. ਖੱਬੇ ਪਾਸੇ; 3. ਸਮੱਗਰੀ; 4. ਸ੍ਵਾਹਾ ਸ੍ਵਧਾ ਦੋ ਮੰਤ੍ਰ ਪਦ।

# (੩੩) ਵਾਰ ਮਹਾਂਭਾਰਤ ਕੀ

ਭਾਰਤੀ ਇਤਿਹਾਸ ਵਿਚ ਰਾਮ ਰਾਵਣ ਦੇ ਜੁੱਧ ਤੋਂ ਬਾਦ ਅਗਰ ਕੋਈ ਵਰਣਨਯੋਗ ਮਹਾਂਯੁੱਧ ਹੈ ਤਾਂ ਮਹਾਂਭਾਰਤ ਦੀ ਜੰਗ ਹੈ। ਇਹ ਦੋ ਸਰੀਕਾਂ—ਕੌਰਵਾਂ ਤੇ ਪਾਂਡਵਾਂ ਦੀ ਲੜਾਈ ਹੈ। ਸ੍ਰੀ ਕ੍ਰਿਸ਼ਨ ਇਥੇ ਨਾ ਖੜਗਧਾਰੀ ਹਨ, ਨਾ ਹੀ ਮੁਰਲੀਧਾਰੀ। ਇਥੇ ਉਹ ਪਾਂਡਵ—ਸਰਗਰਮੀ ਦੇ ਰਥ ਦੇ ਸੰਚਾਲਕ ਹਨ। ਉਨ੍ਹਾਂ ਦੀ ਰਾਜਨੀਤਕ ਸੂਝ ਬੂਝ ਬੀਰ ਅਰਜਨ ਦੀ ਅਗਵਾਈ ਕਰਦੀ ਅੰਤ ਪਾਂਡਵਾਂ ਨੂੰ ਵਿਜੈ ਦਿਵਾਉਂਦੀ ਹੈ। ਮਹਾਂਭਾਰਤ ਦਾ ਸਾਕਾ ਸਚਮੁੱਚ ਹੀ ਅਤਿਅੰਤ ਭਿਆਨਕ ਸੀ, ਜਿਸਦਾ ਬਿਉਰਾ ਵੇਦ ਵਿਆਸ ਵਰਗੇ ਅਨੇਕਾਂ ਕਵੀਆਂ ਨੇ ਮਹਾਂਭਾਰਤ ਦੇ ਅਠਾਰਾਂ ਪਰਬਾਂ ਵਿਚ ਅੰਕਿਤ ਕੀਤਾ ਹੈ। ਪੰਜਾਬੀ ਵਿਚ ਇਸ ਘੱਲੂਘਾਰੇ 'ਤੇ ਘੱਟ ਲਿਖਿਆ ਗਿਆ ਹੈ। ਇਹ ਪੁਰਾਣੀ ਵਾਰ ਵੀ ਸਾਰੀ ਸਾਨੂੰ ਮਿਲ ਨਹੀਂ ਸਕੀ, ਕੇਵਲ ਵੰਨਗੀ ਦੀ ਇਕ ਪਉੜੀ ਦੇ ਕੇ ਬਸ ਕਰਦੇ ਹਾਂ।

ਰਡ— ਚੀਲ ਜਿਉਂ ਪਾਂਡਵੋਂ ਫਉਜ ਅਪਨੀ ਕਰੀ, ਮੋਰਚੇ ਸਭਉਂ ਕਉ ਬਾਂਟਿ ਦੀਏ।
ਕੌਰਵੋਂ ਪਾਂਡਵੋਂ ਦੋਹੂੰ ਕੇ ਦਲਹੁ ਨੈ, ਲਾਲ ਅਰ ਸਿਆਹ ਏ ਬਰਨ ਕੀਏ।

ਸਲੋਕ— ਤੇਗ ਨਗਾਰਾ ਭਲੀ ਬਿਧਿ, ਰਾਖਿਆ ਆਛੀ ਠਉਰ।
ਤਹਿੰ ਰਾਜਾ ਠਾਂਢਾ ਭਯਾ, ਜੂਝਨ ਲਾਗੇ ਅਉਰ।

ਪਉੜੀ— ਓਧਰਿ ਦੁਹਾਂ ਦਲਾਂ ਦੇ, ਟੰਮਕ ਧੂਹਾਲੇ।
ਦੋਵੈਂ ਹੀ ਦਲ ਓਹਰੇ[1], ਵਾਂਙ ਬੱਦਲ ਕਾਲੇ।
ਛਹੇ ਸੜਾਕੀ ਤੀਰ ਪਾਨ, ਕਉਣੁ ਸੁਰਤਿ ਸਮਾਲੇ।
ਸੂਰ ਚਾ ਹੋੜਨਿ ਸੂਰਿਆਂ, ਤਿਤ ਅਉਖੈ ਤਾਲੇ।
ਪਹਲੇ ਦਿਹੁੰ ਚਲੇ ਘਣੇ, ਲੋਹੂ ਦੇ ਨਾਲੇ।
ਦਾਦਾ ਪੋਤ੍ਰਾ ਠਟੇ ਲੜਿ, ਘਤਿ ਵਡੇ ਚਾਲੇ।
ਕਿਆ ਨੀਸਾਣੀ ਢੱਠਿਆਂ, ਕੇਸ ਜਿਨ੍ਹਾਂ ਕਾਲੇ।
ਸੁਤੇ ਜਾਣੁ ਸ਼ਰਾਬ ਪੀ, ਮਾਹਣੂ ਮਤਵਾਲੇ।

1. ਉਮਡੇ।

# (੩੪) ਵਾਰ ਸਿੰਘਾਂ ਕੀ

ਸਿੱਖ ਰਾਜ ਦੀ ਸਥਾਪਤੀ ਤੋਂ ਪਹਿਲਾਂ ਬਹਾਦਰ ਸਿੰਘ ਕਿਸ ਤਰ੍ਹਾਂ ਦੇਸ਼ ਪੰਜਾਬ ਨੂੰ ਬਿਦੇਸ਼ੀ ਹਮਲਿਆਂ ਤੋਂ ਬਚਾਉਣ ਲਈ ਸਿਰਤੋੜ ਯਤਨ ਕਰਦੇ ਰਹਿੰਦੇ ਸਨ ਤੇ ਕਿਵੇਂ ਉਨ੍ਹਾਂ ਬਿਦੇਸ਼ੀ ਜਾਬਰਾਂ ਦੇ ਦੰਦ ਖੱਟੇ ਕਰ ਕੇ ਇਕ ਤਰ੍ਹਾਂ ਸਾਰੇ ਹਿੰਦੁਸਤਾਨ ਨੂੰ ਉਨ੍ਹਾਂ ਦੀ ਮਾਰ ਤੋਂ ਬਚਾਇਆ, ਇਹ ਇਕ ਦਿਲਚਸਪ ਤੇ ਲੰਮੀ ਵਾਰਤਾ ਹੈ। ਇਤਿਹਾਸ ਇਨ੍ਹਾਂ ਸਾਰੀਆਂ ਘਟਨਾਵਾਂ ਨੂੰ ਸਵਿਸਤਾਰ ਸੰਭਾਲ ਨਹੀਂ ਸਕਿਆ। ਇਨ੍ਹਾਂ ਬੇਅੰਤ ਅਣ-ਲਿਖੀਆਂ ਬੀਰ ਕਥਾਵਾਂ ਵਿੱਚੋਂ ਸਿੰਘਾਂ ਦੀ ਬੀਰਤਾ ਦੀ ਇਕ ਘਟਨਾ ਦਾ ਜ਼ਿਕਰ ਭਾਈ ਦਿਆਲ ਸਿੰਘ ਨੇ ਆਪਣੇ 'ਫ਼ਤਿਹਨਾਮੇ' ਵਿਚ ਕੀਤਾ ਹੈ। ਇਹ ਰਚਨਾ ਤਾਂ ਭਾਵੇਂ ਛੋਟੀ ਜੇਹੀ ਹੀ ਹੈ, ਪ੍ਰੰਤੂ ਇਸ ਵਿਸ਼ੇਸ਼ ਘਟਨਾ ਦਾ ਸਹਿਜ-ਸੁਭਾ ਵਰਣਨ ਵੀ ਪਾਠਕਾਂ ਲਈ ਦਿਲਚਸਪੀ ਦਾ ਸਾਮਾਨ ਮੁਹੱਈਆ ਕਰਦਾ ਹੈ।

ਇਤਿਹਾਸ ਦੇ ਪਾਠਕ ਇਹ ਜਾਣਦੇ ਹਨ ਕਿ ਜ਼ਮਾਨਸ਼ਾਹ ਨੇ ਹਿੰਦੁਸਤਾਨ ਉੱਤੇ ਚਾਰ ਹੱਲੇ ਕੀਤੇ, ਜਿਨ੍ਹਾਂ ਨੂੰ ਪੰਜਾਬ ਦੀ ਬਹਾਦਰ ਸਿੱਖ ਕੌਮ ਨੇ ਬਿਲਕੁਲ ਨਿਕਾਰਾ ਕਰ ਵਿਖਾਇਆ। ਪਹਿਲਾ ਹੱਲਾ ਉਸ 1793 ਈ:, ਦੂਜਾ 1795 ਈ:, ਤੀਜਾ 1796 ਈ: ਵਿਚ ਕੀਤਾ। ਇਸ ਹੱਲੇ ਵਿਚ ਉਹ ਲਾਹੌਰ ਪਹੁੰਚਿਆ। ਸਿੰਘ ਮੌਕਾ ਤਾੜ ਕੇ ਪਹਾੜਾਂ ਵੱਲ ਹਰਨ ਹੋ ਗਏ। ਜਦੋਂ ਬਾਦਸ਼ਾਹ ਜਨਵਰੀ 1797 ਈ: ਵਿਚ ਆਪਣੇ ਵਤਨ ਨੂੰ ਪਰਤਿਆ ਤਾਂ ਪਿੱਛੇ ਉਹ ਆਪਣੇ ਵੱਲੋਂ ਅਹਿਮਦ ਖ਼ਾਨ ਸ਼ਾਹੰਚੀ ਬਾਸ਼ੀ ਨੂੰ ਦੁਆਬਾ ਸਿੰਧ-ਸਾਗਰ ਦਾ ਹਾਕਮ ਨਿਯਤ ਕਰ ਗਿਆ। ਸ਼ਾਹ ਜ਼ਮਾਨ ਦੇ ਮੁੜਨ ਦੀ ਦੇਰ ਸੀ, ਸਿੰਘਾਂ ਮੁੜ ਆਪਣੇ ਕਿਲ੍ਹੇ ਆ ਸੰਭਾਲੇ। ਸ਼ਾਹੰਚੀ ਸਿੰਘਾਂ ਨੂੰ ਮਾਰਨ ਲਈ ਚੜ੍ਹਿਆ ਤੇ ਡਿੰਗਾ (ਜ਼ਿ: ਗੁਜਰਾਤ) ਲਾਗੇ ਸਿੰਘਾਂ ਤੇ ਪਠਾਣਾਂ ਦੀ ਗਹਿਗੱਚ ਲੜਾਈ ਹੋਈ। ਗੁਰੂ ਕੇ ਸਿੰਘ ਸ: ਗੁਜਰ ਸਿੰਘ ਭੰਗੀ ਦੇ ਸਪੁੱਤਰ ਸ: ਸਾਹਿਬ ਸਿੰਘ ਗੁਜਰਾਤੀਏ ਦੀ ਕਮਾਣ ਹੇਠ ਲੜ ਰਹੇ ਸਨ। ਆਖ਼ਰ ਸ਼ਾਹੰਚੀ ਦੇ ਮਾਰੇ ਜਾਣ 'ਤੇ ਉਸਦੀ ਪਠਾਣ ਫ਼ੌਜ ਵੀ ਦੌੜ ਗਈ। ਇਹ ਘਟਨਾ 22 ਵਿਸਾਖ ਸੰਮਤ 1854 ਦਿਨ ਐਤਵਾਰ (30 ਅਪ੍ਰੈਲ, 1797 ਈ:) ਨੂੰ ਹੋਈ।

ਇਸੇ ਜੰਗੀ ਵਾਰਤਾ ਨੂੰ ਭਾਈ ਦਿਆਲ ਸਿੰਘ ਜੀ ਨੇ ਇਸ ਵਾਰ ਵਿਚ ਗੁੰਦਿਆ ਹੈ। ਇਸਨੂੰ ਉਹ 'ਫ਼ਤਹਿ-ਨਾਮੇ' ਦਾ ਨਾਂ ਦਿੰਦਾ ਹੈ। ਸੰਮਤ, ਮਹੀਨਾ, ਦਿਨ ਤਕ ਦਾ ਲਿਖਣਾ ਕਿਸੇ ਅੱਖੀਂ ਦੇਖਣ ਵਾਲੇ ਯਾ ਨਿਕਟਵਰਤੀ ਕਵੀ ਤੋਂ ਹੀ ਹੋ ਸਕਦਾ ਹੈ। ਸੰਭਵ ਹੈ ਕਿ ਉਹ ਸ: ਸਾਹਿਬ ਸਿੰਘ ਗੁਜਰਾਤੀਏ ਦੇ ਪਾਸ ਰਹਿਣ ਵਾਲਿਆਂ ਵਿੱਚੋਂ ਹੀ ਹੋਵੇ। ਭਾਈ ਦਿਆਲ ਸਿੰਘ ਚੰਗਾ ਕਵੀ ਸੀ, ਉਸਦੀਆਂ ਹੋਰ ਰਚਨਾਵਾਂ ਬਾਰਾਂਮਾਹ, ਸੀਹਰਫ਼ੀ ਤੇ ਕੁਝ ਫੁਟਕਲ ਲਿਖਤਾਂ ਵੀ ਮਿਲਦੀਆਂ ਹਨ। ਇਹ ਸਿੱਧਾ ਸਾਦਾ ਬਿਆਨ ਬੜਾ ਸੁਆਦ ਵਾਲਾ ਹੈ:

ਤੇ ਆਏ ਸਿੰਘ ਪਹਾੜੋਂ ਮੁੜਕੇ, ਆਪੋ ਆਪਣੀ ਦੇਸੀਂ ਜੀ।
ਤੇ ਮੈਲੇ ਵੇਸ ਧੁਵਾਵਣ ਬਸਤਰ, ਮਲੁ ਮਲੁ ਨ੍ਹਾਵਣ ਕੇਸੀਂ ਜੀ।

ਇਸੇ ਹੀ ਸਮੇਂ ਕਈ ਤਰ੍ਹਾਂ ਦੇ—ਸਿੰਘ ਵਿਜਯ ਦੇ ਗੀਤ ਲਿਖੇ ਜਾ ਰਹੇ ਸਨ। *ਮਹਿਮਾ ਪ੍ਰਕਾਸ਼* ਦੇ ਕਰਤਾ ਭਾਈ ਸ੍ਰੂਪ ਚੰਦ ਭੱਲੇ ਦੇ ਸਪੁੱਤਰ ਕ੍ਰਿਪਾ ਦਯਾਲ ਦਾਸ ਨੇ ਵੀ 1796 ਈ: ਵਿਚ ਇਕ 'ਫ਼ਤੇਨਾਮਾ' ਲਿਖਿਆ ਜੋ ਇਸ ਪ੍ਰਕਾਰ ਹੈ:

### ਫ਼ਤੇਨਾਮਾ ਸਤਿਗੁਰੂ ਜੀ ਕੇ ਪ੍ਰੰਥ ਕਾ

ਸੰਮਤ ਅਠਾਰਾਂ ਸੈ ਤਿਰਪਨ ਮਾਘ ਸੁਦੀ ਪੰਚਮੀ ਕੋ ਕਹਾ।
ਗੁਰੂ ਨਾਨਕ ਜੀ ਕੀ ਅਉਲਾਦ।
ਬੇਟਾ ਸ੍ਰੀ ਬਾਬਾ ਸਰੂਪਚੰਦ ਜੀ ਕਾ।
ਕ੍ਰਿਪਾਦਿਆਲ ਨਾਮੇ, ਤਖ਼ੱਲਸ ਦਾਸ।
ਸਿਖਾਂ ਕੀ ਮੱਦਤ ਸਤਿਗੁਰੂ ਆਪ ਹੈ।
ਉਨ੍ਹੋ ਕਉ ਉਸੀ ਕਾ ਸਦਾ ਜਾਪਿ ਹੈ।
ਗੁਰੂ ਪੰਥ ਕੀ ਤੋ ਸਦਾ ਜੀਤ ਹੈ, ਗ਼ਨੀਮੇ ਫਉਜ ਕੁਲ ਭੈ ਭੀਤ ਹੈ।
ਕਰੈਂ ਸਤਿਗੁਰ ਖ਼ਾਲਸੇ ਕਾ ਪ੍ਰਕਾਸ਼, ਕਿ ਝੂਲੇ ਧੁਜਾ ਧਰਮ ਕੀ ਬੇਕਯਾਸ।
ਕਰੈਂ ਸੰਤ ਸਤਿਗੁਰ ਕੇ ਹਰਿ ਜਾ ਬਿਲਾਸ।
ਹੋਵੈ ਸਭ ਜਗਤ ਕੇ ਦਿਲੋਂ ਮੇ ਹੁਲਾਸ।
ਹਮਾਰਾ ਗੁਰੂ ਕਲਗੀ ਵਾਲਾ ਹੈ ਜੀ।
ਬਦਰਗਾਹ ਸਾਹਿਬ ਕੇ ਆਲ੍ਹਾ ਹੈ ਜੀ॥੧॥

ਕਹੈਂ ਜੁ ਜ਼ੁਬਾਂ ਸੇ ਕਿ 'ਆਤਾ ਹੈ ਸ਼ਾਹ'।
ਨਿਕਾਲੋ ਜ਼ੁਬਾਂ ਉਸ ਕੀ ਗਰਦਨ ਕੇ ਰਾਹ।
ਕਹੈ ਦੁਸ਼ਮਨੀ ਸੋ ਕੋਈ ਜੁ ਇਹ ਬਾਤ।
ਕੋਈ ਰੋਜ਼ ਮੇਂ ਹੋਇ ਉਸ ਕੇ ਕੁਲ ਕਾ ਘਾਤ।
ਕਰੈ ਨਿੰਦਿਆ ਜੁ ਗੁਰੁ ਪੰਥ ਕੀ, ਹੋਵੇ ਨੇਸਤੋਨਾਬੂਦ ਉਸ ਕੇ ਬੰਸ ਕੀ।
ਸੁਨੇ ਨਿੰਦਿਆ ਜੋ ਕੋਈ ਕਾਨ ਸੇ, ਵਹ ਗੁਜ਼ਰਹਿ ਅਪਨੇ ਦੀਨੋ ਈਮਾਨ ਸੇ।
ਹਮਾਰਾ ਗੁਰੂ ਕਲਗੀਵਾਲਾ ਹੈ ਜੀ। ਬਦਰਗਾਹ ਸਾਹਿਬ ਕੇ ਆਲ੍ਹਾ ਹੈ ਜੀ॥੨॥

ਹਮੇਂ ਆਸਰਾ ਸਤਿਗੁਰੂ ਪੈ ਕਮਾਲ, ਹੋਇ ਨਸ਼ਟ ਯਹ ਦੁਸ਼ਟ ਤਾਤਕਾਲ।
ਉਦੈ ਅਸਤ ਮੈਂ ਹੋਵੈਗਾ ਇਨ ਕਾ ਰਾਜ।
ਕੋਈ ਰੋਜ਼ ਮੈਂ ਦੇਵੈਂਗੇ ਸਭ ਖਿਰਾਜ।
ਗਊ ਬ੍ਰਾਹਮਣ ਕੀ ਵੈ ਰੱਛਯਾ ਕਰੈਂ।
ਸਦਾ ਧਿਆਨ ਸਤਿਗੁਰ ਕਾ ਹਿਰਦੈ ਧਰੈਂ।
ਹਮਾਰਾ ਗੁਰੂ ਕਲਗੀ ਵਾਲਾ ਹੈ ਜੀ, ਬਦਰਗਾਹ ਸਾਹਿਬ ਕੇ ਆਲ੍ਹਾ ਹੈ ਜੀ॥੩॥

ਜੋ ਚਾਹੇ ਕੋਈ ਕਿ ਫਤੇ ਹੋਵਹਿ ਸ਼ਾਹ।
ਕਰੈ ਸਤਿਗੁਰੂ ਖਾਨਾ ਉਨਕਾ ਤਬਾਹ।
ਇਸ਼ਾਰੇ ਕਤਲ ਕੇ ਕਰੈ ਜੋ ਕੋਈ, ਉਸੀ ਕੇ ਊਪਰ ਆਖਿਰ ਹੋਗਾ ਸੋਈ।

ਅੰਮ੍ਰਿਤਸਰ ਜੀ ਕੀ ਜੋ ਕਰੈ ਬੁਰੀ ਬਾਤ।
ਕਰੋ ਦੁਰਗਾ ਜੀ ਉਸ ਕੇ ਘਰਿ ਉਤਪਾਤ।
ਇਹੋ ਤੋ ਸਤਿਗੁਰ ਜੀ ਕਾ ਹੈ ਬਾਂਕਾ ਪੰਥ।
ਪੜ੍ਹਹਿ ਔ ਸੁਨਹਿ ਸਦਾ ਬਾਨੀ ਗ੍ਰੰਥ।
ਹਮਾਰਾ ਗੁਰੂ ਕਲਗੀ ਵਾਲਾ ਹੈ ਜੀ।
ਬਦਰਗਾਹ ਸਾਹਿਬ ਕੇ ਆਲ੍ਹਾ ਹੈ ਜੀ ॥੪॥

ਅੰਮ੍ਰਿਤਸਰ ਜੀ ਮੇਂ ਤੋ ਗੁਰੂ ਆਪ ਹੈ।
ਵਹਾਂ ਸਤਿਗੁਰੂ ਜੀ ਕਾ ਸਦ ਪ੍ਰਤਾਪ ਹੈ।
ਤੋਰੇ ਸਿਖੋਂ ਕੀ ਜੋ ਚਰਨ ਧੂਰਿ ਹੈ, ਏਹੀ ਆਲਮੇ ਬਾਲਾ ਮੇਂ ਨੂਰ ਹੈ।
ਸਦਾ ਅਪਨੇ ਪੰਥ ਕੀ ਜੈ ਕਰੋ। ਸਕਲ ਸਿਖ ਸੰਗਤਿ ਕੀ ਦੁਰਮਤਿ ਹਰੋ।
ਏਹੀ ਦਾਸ ਕੀ ਬੇਨਤੀ ਸਤਿਗੁਰੂ ਕਿ ਕਰ ਦੋ ਜਹਾਂ ਮੇ ਜੁਝੇ ਸੁਰਖਰੂ।
ਹਮਾਰਾ ਗੁਰੂ ਕਲਗੀਵਾਲਾ ਹੈ ਜੀ, ਬਦਰਗਾਹ ਸਾਹਿਬ ਕੇ ਆਲ੍ਹਾ ਹੈ ਜੀ ॥੫॥

ਭਾਈ ਦਯਾਲ ਸਿੰਘ ਦਾ 'ਫਤਹਿਨਾਮਾ' ਅੱਗੇ ਦਿੱਤਾ ਜਾ ਰਿਹਾ ਹੈ।

## ਵਾਰ ਸਿੰਘਾਂ ਕੀ

ਪਉੜੀ— ਅੱਬਲਿ ਸਿਫਤਿ ਰਬਾਣੀ ਕਰੀਏ, ਜਿਹੜਾ ਖੇਲ ਬਣਾਏ ਜੀ।
ਤੇ ਹਿੰਦੂ ਤੁਰਕ ਦੁਹਾਂ ਨੂੰ ਰੱਸੇ ਪੈਰ ਮਜ਼ਹਬ ਦੇ ਪਾਏ ਜੀ।
ਤੇ ਬਣਿ ਕੇ ਆਪੁ ਲਿਖਾਰੀ ਬੈਠਾ, ਲੇਖੇ ਦੋਵੇਂ ਲਾਏ ਜੀ।
ਤੇ ਜਿਸ ਦੇ ਵਲ ਹੋਵੇ ਉਹ ਆਪੇ, ਬਾਜ਼ੀ ਸੋ ਜਿਣ ਜਾਏ ਜੀ ॥੧॥

ਤੇ ਪਹਿਲਾਂ ਗਿਲਜਾ ਚੜਿ ਕੈ ਆਇਆ, ਸਿੰਘਾਂ ਪੈਰ ਹਟਾਇਆ ਜੀ।
ਤੇ ਵਿਚਿ ਪੰਜਾਬੋਂ ਨੱਠੇ ਸਭੇ, ਪਹਾੜੋਂ ਡੇਰਾ ਲਾਇਆ ਜੀ।
ਤੇ ਸਤਿਗੁਰ ਪੂਰਾ ਵੇਖੇ ਕਉਤਕ, ਭਾਣਾ ਜਿਸੁ ਵਰਤਾਇਆ ਜੀ।
ਤੇ ਆਪ ਢਾਹਿ ਉਸਾਰੇ ਆਪੇ, ਆਪੇ ਖੇਲ ਰਚਾਇਆ ਜੀ ॥੨॥

ਤੇ ਗਿਲਜਾ ਲੰਘ ਝਨਾਓਂ ਸਿੱਧਾ, ਵਿਚ ਲਾਹੌਰੇ ਆਇਆ ਜੀ।
ਤੇ ਕਰ ਕੇ ਜ਼ੋਰ ਹੁਕਮ ਦਾ ਸੂਰੇ, ਲੋਕਾਂ ਨੂੰ ਉਸ ਤਾਇਆ ਜੀ।
ਤੇ ਸਾਹਿਬ ਦੇ ਦਿਲ ਗ਼ੈਰਤ ਗਈਆ ਭੇਡਾਂ ਵਾਂਗ ਨਸਾਇਆ ਜੀ।
ਤੇ ਬੇੜਾ ਫੇਰ ਧਰਮ ਦਾ ਬੰਨੇ; ਆਪੇ ਸਾਹਿਬ ਲਾਇਆ ਜੀ ॥੩॥

ਤੇ ਆਏ ਸਿੰਘ ਪਹਾੜੋਂ ਮੁੜ ਕੇ, ਆਪੋ ਆਪਣੀ ਦੇਸੀਂ ਜੀ।
ਤੇ ਮੈਲੇ ਵੇਸ ਧੁਵਾਵਣ ਬਸਤਰ, ਮਲੁ ਮਲੁ ਨ੍ਹਾਵਣ ਕੇਸੀਂ ਜੀ।
ਤੇ ਮਾਰੇ ਖ਼ੌਫ਼ ਰਜ਼ਾ ਦੇ ਆਹੇ, ਡੁੱਗਰ ਮੈਲੀਂ ਵੇਸੀਂ ਜੀ।
ਤੇ ਵਾਹਿਗੁਰੂ ਦੇ ਵਾਰੇ ਜੀ, ਮੁੜ ਕੀਤੇ ਚਿੱਟੀ ਭੇਸੀਂ ਜੀ ॥੪॥

ਤੇ ਹੋਣੀ ਫੇਰ ਲਿਆਈ ਗਿਲਜੇ, ਮੁੜਕੇ ਪਿੰਡੋਂ ਆਇਆ ਜੀ।
ਤੇ ਜੱਟ ਜ਼ਲਾਲੀ ਚੱਠੇ ਗੁੱਜਰ, ਚਾਵਣਾਂ ਰਲ ਕੇ ਚਾਇਆ ਜੀ।
ਤੇ ਗਿਲਜਾ ਆਇਓ ਲੱਥਾ ਡਿੰਗੀਂ, ਸਿੰਘਾਂ ਨੇ ਸੁਣ ਪਾਇਆ ਜੀ।
ਤੇ ਦੇਖੋ ਹੋਣੀ ਹਾਰ ਨ ਰਹਿੰਦੀ, ਫੜ ਕੇ ਕਾਲ ਲਿਆਇਆ ਜੀ ॥੫॥

ਤੇ ਬੇਟਾ ਗੁੱਜਰ ਸਿੰਘ ਅਵਤਾਰੀ, ਉਸ ਨੇ ਦਿਲ ਵਿਚ ਏਹਾ ਧਾਰੀ।
ਆਖ਼ਰ ਮਰਨਾ ਹੈ ਇਕ ਵਾਰੀ,
ਹੋਵਗੁ ਸਾ ਜੋ ਗੁਰੂ ਚਿਤਾਰੀ, ਲੜੀਏ ਦੀਨ ਤੇ।
ਸਾਹਿਬ ਸਿੰਘ ਹਲਕਾਰੇ ਘੱਲੇ, ਦੇ ਕੇ ਖ਼ਰਚ ਉਨ੍ਹਾਂ ਦੇ ਪੱਲੇ।
ਤੁਸੀਂ ਖ਼ਬਰ ਲਿਆਵਹੁ ਕੱਲ੍ਹੇ,
ਕਰਸੀ ਸਾਹਿਬ ਕੰਮ ਸੁਵੱਲੇ, ਖ਼ਤਰਾ ਕੁਝ ਨਹੀਂ॥੬॥

ਅੱਗੋਂ ਮੁੜ ਆਏ ਹਲਕਾਰੇ, ਖ਼ਬਰਾਂ ਆਈਆਂ ਚੜ੍ਹਦੇ ਤਾਰੇ।
ਫ਼ੌਜਾਂ ਦਿਸਣ ਬੱਦਲ ਕਾਲੇ, ਸੁਣਿਆਂ ਸਿੰਘਾਂ ਨੇ ਸਭ ਸਾਰੇ, ਗੁਰੂ ਚਿਤਾਰਦੇ।
ਕੰਨੀ ਲਾ ਗੁਜਰਾਤੇ ਆਇਆ, ਸੂਕੇ ਆ ਉਸ ਡੇਰਾ ਪਾਇਆ।
ਸਿੰਘਾਂ ਸੁਣ ਕੇ ਖ਼ਤਰਾ ਖਾਇਆ।.....ਕੀਕੂੰ ਹੋਵਸੀ॥੭॥

ਦੂਲਾ ਸਿੰਘ ਸਾਹਿਬ ਸਰਦਾਰ, ਉਸ ਨੇ ਸਿਰ ਤੇ ਬੱਧਾ ਭਾਰ।
ਸਿੰਘੋ ਲੜਨਾ ਅੱਕਾ ਕਾਰ, ਕਮਰਾਂ ਕਸੋ ਹੋਹੁ ਤਿਯਾਰ, ਮਾਰਾਂ ਤੁਰਕਾਂ ਨੂੰ।
ਸਿੰਘਾਂ! ਸਭਨਾਂ ਕਮਰਾਂ ਲਾਈਆਂ, ਨਿੱਕਲ ਬਾਹਰ ਫੌਜਾਂ ਆਈਆਂ।
ਦਿੱਸਨ ਤੇਗ਼ਾਂ ਤੇ ਹਵਾਈਆਂ,
ਰਲ ਮਿਲ ਹੱਸਨ ਵਾਂਗੂ ਭਾਈਆਂ, ਜਪਦੇ ਜਾਪ ਨੂੰ॥੮॥

ਅਗੋਂ ਗਿਲਜਾ ਚੜ੍ਹਿ ਕੇ ਆਇਆ, ਸਿੰਘਾਂ ਡਿੱਠਾ ਉਪਰਵਾਇਆ।
ਗਿਲਜੇ ਤਾਣਾ ਕੋਹੁ ਵਿਚਿ ਲਾਇਆ, ਫ਼ੌਜਾਂ ਆ ਉਸ ਫੇਰਾ ਪਾਇਆ।
ਜਾਂ ਫ਼ੌਜਾਂ ਆਮ੍ਹੋ ਸਾਹਮੇਂ ਆਈਆਂ, ਤੁਰਕਾਂ ਤੇਗ਼ਾਂ ਆਇ ਚਲਾਈਆਂ।
ਸਿੰਘਾਂ ਸਨਮੁਖ ਹੋ ਕੇ ਖਾਈਆਂ, ਬੇਟੇ ਧੰਨ ਜਣੇ ਨੀਂ ਮਾਈਆਂ, ਸੋਹਣੇ ਸੂਰਮੇ॥੯॥

ਤੁਰਕਾਂ ਆਣ ਜੰਬੂਰੇ ਢੋਏ, ਹੱਥੀਂ ਆਵਣ ਨੂੰ ਉੱਠ ਹੋਏ।
ਮਾਰੋ ਮਾਰ ਪਈ ਵਲ ਦੋਏ, ਬੈਠਾ ਵਿਚ ਮੁਹੰਮਦ ਰੋਏ ਬੂਹੇ ਰੱਬ ਦੇ।
ਆਹਾ ਰੱਬ ਨੂੰ ਬਹੁਤ ਪਿਆਰਾ, ਪਰ ਕੁੱਝ ਚੱਲਸਿ ਨਾਹੀਂ ਚਾਰਾ।
ਸਤਿਗੁਰ ਬੈਠਾ ਪਾਸ ਕਰਾਰਾ, ਜੰਞੂ ਟਿੱਕੇ ਦਾ ਰਖਵਾਰਾ ਧਜਾ ਧਰਮ ਦੀ॥੧੦॥

ਤਾਂ ਆ ਕੇ ਤੁਰਕਾਂ ਜ਼ੋਰ ਪਾਇਆ, ਸਿੰਘਾਂ ਪਿਛੇ ਪੈਰ ਹਟਾਇਆ।
ਕਲਗੀ ਵਾਲਾ ਚੜ੍ਹਿ ਕੈ ਆਇਆ,
ਉਸ ਨੇ ਪਿੱਛਾ ਆਣ ਦਬਾਇਆ ਪੜਦਾ ਕੱਜਿਆ।
ਜਾਂ ਤੁਰਕਾਂ ਕੀਤਾ ਤੀਜਾ ਹੱਲਾ, ਅਗੋਂ ਮੂੰਹੋਂ ਪਇਓ ਨੇ ਖੱਲਾ।
ਝੰਡਾ ਢੱਠਾ ਲਸਕਰ ਚੱਲਾ,
ਕੀਤਾ ਸਾਹਿਬ ਕੰਮ ਸੁਵੱਲਾ, ਫੜ ਕੇ ਤੇਗ਼ ਨੂੰ॥੧੧॥

ਨਾਲੇ ਵਾਹਰ ਕੀਤੀ ਸ਼ਾਹ ਦੌਲਾ, ਉਸ ਨੂੰ ਹੁਕਮ ਕੀਤਾ ਮੌਲਾ।
ਤੁਰਕ ਨੂੰ ਮਾਰੋ ਫੜ ਕੇ ਪੌਲਾ,
ਕੀਚੇ ਤੁਰਕਾਂ ਦਾ ਕੰਮ ਹੌਲਾ, ਛੇਵੇਂ ਗੁਰੂ ਕਹਿਆ।
ਦੌਲੇ ਮੰਨ ਲਿਆ ਗੁਰ ਭਾਣਾ, ਲੈਕੇ ਪੌਲਾ ਦੌਲਾ ਧਾਣਾਂ।
ਅੱਗੋਂ ਤੁਰਕਾਂ ਦਾ ਭੱਜ ਜਾਣਾ,
ਸੁੱਕੇ ਪੱਤਾਂ ਵਾਂਗ ਉਡਾਣਾ ਲਸ਼ਕਰ ਤੁਰਕ ਦਾ॥੧੨॥

ਫਿਰ ਸਭ ਸਿੰਘ ਪਏ ਕਿਲਕਾਰ, ਨੱਠੇ ਤੁਰਕ ਨ ਆਵੈ ਵਾਰ।
ਵੱਗਨ ਤੇਗ਼ਾਂ ਸਾਵਣੁ ਧਾਰ, ਛੁੱਟਣ ਲਹੂ ਦੇ ਭਭਕਾਰ, ਭੱਭਰ ਭੱਭ ਕੇ।
ਅੱਗੋਂ ਆਇ ਗਈ ਵਿਚਿ ਰਾਤ, ਸਿੰਘ ਜੁੜ ਮੁੜ ਲੱਥੇ ਗੁਜਰਾਤ।
ਵਣ ਤ੍ਰਿਣ ਸਤਿਗੁਰ ਦਾ ਪ੍ਰਤਾਪ। .....ਦਿਸੇ ਖਾਲਸਾ॥੧੩॥

ਗਿਲਜੇ ਵੱਗੀ ਰੱਬ ਦੀ ਮਾਰ, ਪਿੜ ਵਿਚ ਮਾਰੇ ਚਾਰੇ ਯਾਰ।
ਕੀਤੇ ਕਰਮ ਸੁ ਆਏ ਕਾਰ, ਨੱਠਾ ਕਾਬਲ ਤੇ ਕੰਧਾਰ ਆਇਆ ਖਾਲਸਾ।
ਖ਼ਬਰਾਂ ਗਈਆਂ ਧੁਰ ਪਾਤਸ਼ਾਹ, ਮਾਰੀ ਟੋਪੀ ਭੋਇੰ ਤੇ ਲਾਹ।
ਰੱਬਾ ਕੀ ਕੁਝ ਕੀਤੋ ਆਹ, ਸਾਡਾ ਦਿੱਤੋ ਵਿਰਕਾ ਡਾਹ, ਵਿਚ ਪੰਜਾਬ ਦੇ॥੧੪॥

ਏਵੈਂ ਦਿਆਲ ਸਿੰਘ ਰੱਬ ਭਾਣੀ, ਕੇਹੜਾ ਮੇਟੇ ਕਲਮ ਰਬਾਣੀ।
ਅਰਸ਼ੋਂ ਵੱਗੀ ਤੇਗ਼ ਪਠਾਣੀ, ਅਗੋਂ ਪਿੱਛੇ ਗਏ ਰੰਵਾਣੀ, ਭੁੱਲੇ ਰੱਬ ਥੀਂ।
ਜੇਕੋ ਕਰਸੀ ਸਾਹਿਬ ਯਾਦ, ਉਹੋ ਹਰਿ ਜੀ ਆਖਰ ਆਦਿ।
ਝੂਠੀ ਦੁਨੀਆ ਕਰਗੁ ਬਿਬਾਦ,
ਇਸ ਵਿਚ ਕਤਰਾ ਨਾਹੀਂ ਸਾਦ, ਡਿੱਠੀ ਢੂੰਢ ਕੇ॥੧੫॥

ਸ੍ਵੈਯਾ— ਜੁੱਧ ਠਟਾ ਹਰਿ ਜੂ ਪ੍ਰਿਥਵੀ ਪਰ, ਦੇਵਨ ਦਾਨਵ ਕੋ ਅਤਿ ਭਾਰੀ।
ਦਾਨਵ ਹਾਰ ਚਲੇ ਰਣ ਮੇ, ਜੈਸੇ ਜੂਪ ਕੋ ਹਾਰ ਚਲੇ ਜੁ ਜੁਆਰੀ॥੧੬॥

ਜੁਧੁ ਮੈਂ ਸੁਧੁ ਨਾ ਕਾਇ ਰਹੀ, ਦੁਹੂੰ ਓਰਨ ਬੀਰ ਲਰੇ ਬਰ ਸੌਂ।
ਭੁਜ ਮੈਂ ਭੁਜ ਕੋ ਗਹਿ ਆਪਸ ਮੈਂ, ਦੁਹੂੰ ਓਰਨ ਮਾਰ ਕਰੀ ਕਰ ਸੌਂ।
ਜਬ ਚੰਡਿ ਜੀ ਕੋ ਰਿਸ ਆਇ ਗਈ, ਇਹ ਭਾਂਤਨ ਮਾਰ ਦਈ ਅਰਿ ਸੌਂ।
ਜੈਸੇ ਪੰਖ ਬਿਹੀਨ ਫਿਰੈ ਪੰਖੀਆਂ, ਇਹ ਭਾਂਤਨ ਗੋਰ ਦਏ ਧਰ ਸੌਂ॥੧੭॥

ਦੋਹਰਾ— ਦੈਂਤ ਹਾਰ ਘਰ ਕੋ ਚਲੇ ਭਾਜੇ ਬਚੇ ਸੁ ਤੇਵ।
ਨਰ ਨਾਰੀ ਮੰਗਲ ਕਰੈਂ ਜੈ ਚੰਡੀ ਬਰ ਦੇਵ॥੧੮॥

ਦੋਹਰਾ— ਸੰਮਤ ਠਾਰਾਂ ਸੌ ਬਰਖ ਬੀਤੇ ਪੰਜਾਹ ਚਾਰ।
ਵੈਸਾਖ ਦਿਵਸ ਬਾਵੀਂ ਗਏ, ਐਤਵਾਰ ਥਿਤ ਵਾਰ॥੧੯॥

ਇਤਿ ਸ੍ਰੀ ਫਤਿਹਨਾਮਾ ਸੰਪੂਰਨੰ।

# (੩੫) ਵਾਰ ਕਲਿਆਨ ਕੀ

ਰਾਜਾ ਖ਼ੁਸ਼ਹਾਲ ਚੰਦ (ਦੇਹਾਂਤ 1752 ਈ:) ਸ਼ਾਇਦ ਦੁਆਬੇ ਦਾ ਵਸਨੀਕ ਸੀ, ਜੋ ਮੁਹੰਮਦ ਸ਼ਾਹ ਰੰਗੀਲੇ (1719-48 ਰਾਜ ਕਾਲ) ਦਾ ਅਹਿਲਕਾਰ ਰਿਹਾ। ਇਹ ਗੁਰੂ ਘਰ ਦਾ ਪ੍ਰੇਮੀ ਸਿੱਖ ਸੀ ਤੇ ਚੰਗਾ ਸਾਹਿਤਕਾਰ ਸੀ। ਇਸਦਾ ਬਾਬਾ ਅਨੰਦ ਰਾਮ ਤੇ ਪਿਤਾ ਜੀਵਨ ਰਾਮ ਵੀ ਮੁਗ਼ਲ ਚਾਕਰੀ ਵਿਚ ਰਹੇ ਸਨ। ਜੀਵਨ ਰਾਮ ਤਾਂ ਬਖ਼ਸ਼ੀ ਦੇ ਅਹੁਦੇ 'ਤੇ ਸੀ ਤੇ ਚੰਗਾ ਕਵੀ ਵੀ ਸੀ। ਇਸਦੀ ਇਕ ਰਚਨਾ ਨੂੰ ਔਰੰਗਜ਼ੇਬ ਨੇ ਨਕਦ ਇਨਾਮ ਦਿੱਤਾ ਸੀ। ਜੀਵਨ ਰਾਮ ਦੇ ਦੋ ਪੁੱਤਰ ਸਨ—ਖ਼ੂਬ ਚੰਦ ਤੇ ਖ਼ੁਸ਼ਹਾਲ ਚੰਦ, ਇਹ ਦੋਵੇਂ ਚੰਗੇ ਅਹੁਦਿਆਂ 'ਤੇ ਸਨ। ਖ਼ੁਸ਼ਹਾਲ ਚੰਦ ਚੰਗਾ ਜੋਧਾ ਵੀ ਸੀ, ਜੋ 1735-36 ਈ: ਵਿਚ ਮਰਾਠਿਆਂ ਵਿਰੁੱਧ ਹੋਈ ਲੜਾਈ ਵਿਚ ਮੋਹਰੇ ਹੋ ਕੇ ਲੜਿਆ ਸੀ। ਤੇਗ਼ ਨਾਲੋਂ ਕਲਮ ਦਾ ਧਨੀ ਵਧੇਰੇ ਸੀ, 1741 ਵਿਚ ਇਸ 'ਤ੍ਵਾਰੀਖ਼ਿ ਮੁਹੰਮਦ ਸ਼ਾਹੀ' ਲਿਖੀ। ਇਸ ਨੇ ਪੰਜਾਬੀ, ਬ੍ਰਿਜ ਤੇ ਰੇਖਤਾ ਵਿਚ ਅਨੇਕ ਭਾਂਤੀ ਗੀਤ ਲਿਖੇ ਹਨ ਜੋ 'ਬਿਸ਼ਨ ਪਦੇ ਖ਼ੁਸ਼ਹਾਲ ਰਾਇ' ਦੇ ਨਾਂ ਹੇਠ ਭਾਸ਼ਾ ਵਿਭਾਗ ਨੇ ਪ੍ਰੋ. ਸ. ਸ. ਅਮੋਲ ਤੋਂ ਸੰਪਾਦਿਤ ਕਰ ਕੇ ਛਾਪੇ ਸਨ। ਇਸ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਇਹ ਰਾਗ ਤਾਲ ਦਾ ਚੰਗਾ ਗਿਆਤਾ ਸੀ। ਇਸਨੇ ਆਪਣੀ ਰਚਨਾ ਵਿਚ 60-62 ਰਾਗ ਵਰਤੇ ਤੇ ਥਾਂ-ਥਾਂ ਭਿੰਨ-ਭਿੰਨ ਤਾਲਾਂ ਦਾ ਵੀ ਸੰਕੇਤ ਦਿੱਤਾ ਹੈ ਤੇ ਕਈ ਥਾਂ ਕਈ ਵਧੀਆ ਤਰਾਨੇ ਵੀ ਦਰਜ ਕੀਤੇ ਹਨ। ਮੁਗ਼ਲ ਐਸ਼ਪ੍ਰਸਤੀ ਤੇ ਕ੍ਰਿਸ਼ਨ ਲੀਲ੍ਹਾ ਦੇ ਰੰਗ ਨੇ ਜਿਥੇ ਇਸ ਕਾਵਿ ਰਚਨਾ ਵਿਚ ਕਈ ਕਿਸਮ ਦੀਆਂ ਕ੍ਰੀੜਾ ਕਲੋਲਾਂ ਲਿਆਂਦੀਆਂ, ਉਥੇ ਗੁਰਬਾਣੀ ਦੇ ਪ੍ਰਭਾਵ ਨੇ ਅਧਿਆਤਮਕਤਾ ਦਾ ਰੰਗ ਵੀ ਨਿਖਾਰਿਆ ਹੈ।

ਇਹ ਤਾਂ ਉਸਦੀਆਂ ਲਿਖਤਾਂ ਤੋਂ ਪਰਗਟ ਹੈ ਕਿ ਉਹ ਪੱਕਾ ਸਿੱਖ ਸੀ, ਮੁੱਢ ਵਿਚ ਹੀ ਮੂਲ ਮੰਤ੍ਰ ਲਿਖ ਕੇ ਉਸਨੇ ਇਹ ਭੈਰਉ ਰਾਗ ਤੇ ਬ੍ਰਹਮ ਤਾਲ ਹੇਠ ਮੰਗਲਾਚਰਣ ਦਾ ਗੀਤ ਲਿਖਿਆ ਹੈ। ਇਸ ਵਿਚ ਗੁਰੂਆਂ ਤੇ ਗੁਰਬਾਣੀ ਉਤੇ ਵਿਸ਼ਵਾਸ ਨੂੰ ਦੁਹਰਾਇਆ ਗਿਆ ਹੈ:

ਪ੍ਰਿਥਮ ਸਿਮਰੋ ਆਦਿ ਅਜੋਨੀ
ਤਾਂ ਪਾਛੈ ਧਿਆਵਉ ਜੋਤਿ ਸਰੂਪੀ ਸ੍ਰੀ ਆਦਿ ਭਵਾਨੀ।
ਕੀਜੈ ਨਮਸਕਾਰ ਗੁਰੂ ਨਾਨਕ ਤਰਨਤਾਰਨ,
ਬਖਸ਼ੰਦ ਦਯਾਲ ਸਦਾ ਖ਼ੁਸ਼ਹਾਲ
ਜਾਂਕੀ ਦਯਾ ਤੇ ਪਾਈ ਐਸੀ ਬੁਧਿ ਔਰ ਅੰਮ੍ਰਿਤ ਬਾਨੀ।

ਕਈ ਥਾਂ ਦਸ ਗੁਰੂਆਂ ਦਾ ਚਰਚਾ ਵੇਰਵੇ ਨਾਲ ਕੀਤਾ ਤੇ ਥਾਂ-ਥਾਂ ਆਪਣਾ ਨਾਨਕ ਪੰਥ ਵਿਚ ਵਿਸ਼ਵਾਸ ਪ੍ਰਗਟਾਇਆ ਹੈ:

'ਸਤਿਗੁਰ ਨਾਨਕ ਦੇ ਬਲਿ ਜਾਵਾਂ, ਜਿਨ ਨਿਰਵੈਰ ਧਿਆਯਾ।
ਧੂਰਿ ਚਰਣ ਦੀ ਪਾਹੁਲ ਕੀਤੀ, ਸਚ ਦਾ ਪੰਥ ਚਲਾਯਾ।'
'ਗੁਰ ਪੀਰ ਜੇਤੇ ਜਗਤ ਤੇ, ਨਾਨਕ ਕਾ ਊਚਾ ਪੰਥ ਹੈ।
ਸਿਰ ਊਪਰਿ ਨਾਨਕ ਸ਼ਾਹ ਹੈ, ਜਿਸ ਬਿਰਦ ਕਾ ਨਿਰਬਾਹ ਹੈ।' *(ਖਟ ਰਾਗ)*

ਜੋ ਇਕੋ ਇਕ ਹੈ, ਨਹੀਂ ਸ਼ਰੀਕ ਤਿਸ,
ਨਾਨਕ ਸਤਿਗੁਰ ਮੈਂ ਨਾਉਧਰੀਕ ਤਿਸ। *(ਮਾਝ)*

ਹਿੰਦੂ ਨਾ ਜਾਨੂੰ ਤੁਰਕਾ, ਨਾਨਕ ਵਸੀਲਾ ਧੁਰ ਕਾ।
ਸਤਿਨਾਮ ਉਪਦੇਸ਼ ਗੁਰ ਕਾ, ਹਿਰਦੈ ਕੇ ਬੀਚ ਸੀਆ ਹੈ। *(ਕਾਫੀ ਕਾਨੜਾ)*

'ਕਲਗੀ ਵਾਲਾ' ਸੰਕੇਤ ਵੀ ਸੋਹਣਾ ਵਰਤਿਆ ਹੈ:

ਅਵੇ ਸਾਨੂੰ ਤਾਰ ਲੈ ਵੇ, ਕਲਗੀ ਵਾਲਿਆ ਤਾਰ ਲੈ।
ਇਸ਼ਟ ਮਿਤ੍ਰ ਕੁਟੰਬੈ ਨਾਲਿ। *(ਮਾਝ)*

ਖ਼ੁਸ਼ਹਾਲ ਚੰਦ ਨੇ ਇਕ ਵਾਰ ਵੀ ਲਿਖੀ ਹੈ। ਭਾਵੇਂ ਉਹ ਪੁਰਾਤਨ ਪ੍ਰਣਾਲੀ ਦੀ ਰਚਨਾ ਹੈ, ਪਰ ਇਸ ਤੋਂ ਇਹ ਸਾਫ਼ ਪਰਗਟ ਹੁੰਦਾ ਹੈ ਕਿ ਵਾਰ ਕੇਵਲ ਢਾਡੀ ਜਾਂ ਭੱਟਾਂ ਦੀ ਹੀ ਚੀਜ਼ ਨਹੀਂ ਸੀ, ਇਸ ਕਾਵਿ ਰੂਪ ਨੂੰ ਉਚੇਰੀ ਸ਼੍ਰੇਣੀ ਨੇ ਵੀ ਅਪਣਾਇਆ ਸੀ। ਇਸ ਦਾ ਖਰੜਾ ਸੈ.ਪ. ਲਾਇਬ੍ਰੇਰੀ ਪਟਿਆਲਾ ਦੇ 568 ਨੰਬਰ 'ਤੇ ਮੌਜੂਦ ਹੈ।

## ਵਾਰ ਕਲਿਆਨ ਕੀ

ਸਲੋਕਾਂ ਨਾਲਿ, ਤਿਤਾਲਾ

ਸਲੋਕ— ਆਦਿ ਪੁਰਖ ਪ੍ਰਭੁ ਸੇਵੀਐ, ਜਾਂਕਾ ਅੰਤ ਨ ਪਾਰ।
ਅਨੰਦ ਰੂਪ ਕਲਿਆਣ ਮੈ, ਭਗਤ ਵਛਲ ਕਰਤਾਰ।
ਸਰਗੁਣ ਹੋਇ ਜਗਿ ਪਸਰਿਆ, ਕਰਕੈ ਬਹੁ ਬਿਸਥਾਰ।
ਜਿਉਂ ਜਲ ਕਮਲ ਅਲਿਪਤ, ਤਿਉਂ ਵਰਤੈ ਏਕੰਕਾਰ।
ਸਿਰਿ ਸਿਰਿ ਰਿਜਕ ਸਮਾਹਦਾ, ਸਭਸੈ ਦੇਇ ਆਧਾਰ।
ਹੋਇ ਖੁਸ਼ਹਾਲ ਅਰਾਧੀਐ, ਕੀਜੈ ਸਦਾ ਨਮਸਕਾਰ॥੧॥

ਪਉੜੀ— ਆਦਿ ਪੁਰਖੁ ਨਿਰਵੈਰੁ ਕਾਰਣ ਕਰਣਾ।
ਰੂਪ ਨ ਰੇਖ ਨ ਜਾਤ ਪਾਤ ਨ ਬਰਣਾ।
ਜਿਸਦੇ ਅਖੁਟ ਭੰਡਾਰ, ਸੁਭਰ ਭਰਣਾ।
ਚਰਣ ਕਮਲ ਚਿਤ ਲਾਇ, ਭਉਜਲ ਤਰਣਾ।
ਨਿਰਭਉ ਨਾਮ ਧਿਆਇ, ਕੇਹਾ ਡਰਣਾ।
ਸੁਣ ਕੈ ਗੁਰ ਉਪਦੇਸ਼, ਅਜਰ ਜਰਣਾ।
ਸਤਿਗੁਰ ਸਰਣਿ ਖੁਸ਼ਾਲ, ਸੁਭ ਜਗਤ ਉਧਰਣਾ॥੧॥

ਸਲੋਕ— ਹੁਕਮੀਂ ਪਿੰਜਰ ਸਾਜਿਆ, ਹੁਕਮਿ ਧਰਿਆ ਵਿਚਿ ਪਉਣ।
ਵਿਚਿ ਥੰਮਾਂ ਠਹਿਰਾਈਅਨਿ, ਹੁਕਮੀ ਤਿੰਨੇ ਭਉਣ।
ਭਾਵੇਂ ਪੁਛਹੁ ਪੰਡਤੀਂ, ਭਾਵੇਂ ਸ਼ਾਸਤ੍ਰ ਸਉਣ।
ਮਸਤਕਿ ਜੋ ਲਿਖਿ ਪਾਇਆ, ਤਿਸੈ ਮਿਟਾਵਹਿ ਕਉਣ॥੨॥

ਪਉੜੀ— ਹੁਕਮ ਤੇਰਾ ਪਰਵਾਣ, ਸਿਰ ਪਰਿ ਝੱਲਣਾ।
ਲਿਖਿਆ ਮਸਤਕਿ ਲੇਖ, ਨ ਜਾਇ ਉਥੱਲਣਾ।
ਸੰਤ ਜਨਾਂ ਦੇ ਪਿਛੈ, ਮਾਰਗਿ ਚਲਣਾ।
ਆਪਣੀ ਹਥੀਂ ਤੋਸਾ, ਅਗੈ ਘਲਣਾ।
ਸੰਗਤਿ ਨਾਲਿ ਬਿਬੇਕ, ਅਖਾੜਾ ਮੱਲਣਾ।
ਵਿਤੋਂ ਬਾਹਰਿ ਕਦੇ ਨ, ਮੂਲ ਉਛਲਣਾ।
ਕਰਕੇ ਪਰਉਪਕਾਰ, ਸੁਫਲ ਫਲਣਾ ॥੨॥

ਸਲੋਕ— ਬੇਸ਼ੁਮਾਰ ਬੇਅੰਤ ਪ੍ਰਭੁ, ਕੁਦਰਤਿ ਲਖੀ ਨ ਜਾਇ।
ਅੰਤਰਜਾਮੀ ਸਦਾ ਸੰਗਿ, ਸਭ ਘਟਿ ਰਹਿਆ ਸਮਾਇ।
ਚੰਗਿਆਈਆਂ ਬੁਰਿਆਈਆਂ, ਲੇਖੈ ਲਏ ਚੜ੍ਹਾਇ।
ਇਕਨਾਂ ਮੇਲੇ ਆਪ ਸੋ, ਇਕਨਾ ਦੇਇ ਸਜ਼ਾਇ।
ਤਿਨਾ ਪਿਛੈ ਛੁਟੀਅਹਿ, ਜੋ ਮੰਨਨਿ ਹੁਕਮ ਰਜਾਇ।
ਖੁਸ਼ਹਾਲ ਆਸ ਗੋਬਿੰਦ ਦੀ, ਅੰਤੇ ਹੋਇ ਸਹਾਇ ॥੧॥

ਪਉੜੀ— ਤੇਰੇ ਖੇਲ ਬੇਅੰਤ ਕਉਣ ਵਖਾਣੇ।
ਨਾਮ ਤੇਰੇ ਦੀ ਟੇਕ, ਮੈਂ ਮਾਣ ਨਿਮਾਣੇ।
ਸਰਬ ਵਿਆਪੀ ਪ੍ਰਭੂ, ਘਟ ਘਟ ਦੀ ਜਾਣੇ।
ਖੋਟੇ ਖਰੇ ਕਸਵੱਟੀ, ਲਾਇ ਪਛਾਣੇ।
ਜੋ ਜਨ ਹੋਂਦੇ ਤਾਣ, ਹੋਨਿ ਨਿਤਾਣੇ।
ਓਨਾ ਤੇਰੀ ਮਿਹਰ, ਕੌਣ ਰਵਾਣੇ।
ਦੁਖ ਸੁਖ ਤਿਨਾ ਨ ਪੋਹੈ, ਚਲਣ ਭਾਣੇ।
ਦਾਸਨ ਦਾਸ ਖੁਸ਼ਾਲ, ਸਦਾ ਕੁਰਬਾਣੇ ॥੩॥

ਸਲੋਕ— ਜਿਨ ਮਨ ਤੇਰਾ ਆਸਰਾ, ਤਜਿਆ ਦੂਜਾ ਭਾਉ।
ਹਰਿ ਪ੍ਰਭੁ ਸੇਤੀ ਮਿਲਣ ਦਾ, ਅਠੇ ਪਹਰ ਉਪਾਉ।
ਜਨਮ ਪਦਾਰਥ ਜੀਤਿਆ, ਸੀਤਲ ਸ਼ਾਂਤਿ ਸੁਭਾਉ।
ਟਹਿਲ ਕਰਨ ਖੁਸ਼ਹਾਲ ਨਿਤ, ਦਰਸ ਦੇਖਣ ਦਾ ਚਾਉ ॥੧॥

ਪਉੜੀ— ਜਿਸ ਤੇਰੀ ਪ੍ਰਤੀਤਿ ਹੋਰ ਨ ਤੱਕੈ।
ਨਿਸ ਦਿਨ ਟਹਲ ਕਮਾਇ ਕਦੇ ਨ ਥਕੈ।
ਤਿਸੈ ਬੁਲਾਇ ਮਹਲ ਕੋਇ ਨ ਧੱਕੈ।
ਕਰ ਕ੍ਰਿਪਾ ਤਿਸ ਜਨ ਦੇ ਪਰਦੇ ਢਕੈ।
ਮੁਖ ਉਜਲ ਦਰਬਾਰ ਜੋਤਿ ਚਮਕੈ।
ਤਿਸ ਮਨ ਤ੍ਰਿਸ਼ਨਾ ਲੋਭ ਨ ਅੱਗ ਭੜਕੈ।
ਅੰਤਰਿ ਕਮਲ ਪ੍ਰਗਾਸੁ, ਖਰਾ ਟਹਕੈ।
ਕਾਮ ਕ੍ਰੋਧ ਲੋਭ ਮੋਹ ਪੋਹ ਨ ਸਕੈ ॥੪॥

ਸਲੋਕ— ਕਰਤਾ ਪੁਰਖ ਦਯਾਲ ਹੈ ਸਭ ਜਗ ਪਾਲਣਹਾਰ।

ਪਿਛੈ ਜੀਅ ਉਪਾਇੰਦਾ, ਪਹਿਲਾਂ ਦੇ ਆਧਾਰ।
ਖੁਸ਼ਾਲ ਸੁਕਚ ਨਹਿ ਕੀਜੀਐ, ਅੰਤਿ ਲੰਘਾਏ ਪਾਰੁ ॥੧॥

ਪਉੜੀ— ਸਦਾ ਦੀਨ ਦਯਾਲ ਜਗਤ ਪ੍ਰਤਿਪਾਲੇ।
ਸਾਸਿ ਸਾਸਿ ਜੰਤਾਂ ਦੀ ਸਾਰ ਸੰਮਾਲੇ।
ਲਖ ਲਖ ਔਗੁਣ ਦੇਖਿ, ਬਰਾਤ[1] ਨ ਟਾਲੇ।
ਨਿਧਰਿਆਂ ਨੂੰ ਮਿਹਰ ਦੀ ਨਜ਼ਰ ਨਿਹਾਲੇ।
ਰਖਦਾ ਕੰਠਿ ਲਗਾਇ, ਬਾਲਕ ਜਿਉਂ ਪਾਲੇ।
ਸੰਤ ਤੇਰਾ ਘਟ ਅੰਤਰਿ, ਤੈਨੂੰ ਭਾਲੇ।
ਸਚੋ ਸਚੁ ਕਮਾਇ, ਸਚ ਮਾਰਗਿ ਚਾਲੇ।
ਸਤਿਗੁਰ ਦੇ ਪ੍ਰਸਾਦਿ, ਸਚੁ ਮਹਲੁ ਦਿਖਾਲੇ ॥੫॥

ਸਲੋਕ— ਕਰਨ ਕਾਰਨ ਸਮਰਥ ਹਰਿ, ਦੀਨ ਦਯਾਲੁ ਕ੍ਰਿਪਾਲੁ।
ਤਿਸਦੇ ਚਰਨੀਂ ਲਗਿਆਂ, ਪੋਹ ਨ ਸਕੈ ਕਾਲ।
ਜੀਅ ਪ੍ਰਾਨ ਸਭ ਤਿਸ ਦਾ, ਤਨ ਜੋਬਨ ਧਨ ਮਾਲ।
ਵਾਰਿ ਵਾਰਿ ਬਲਿਹਾਰਨੇ, ਦਾਸਨ ਦਾਸ ਖੁਸ਼ਾਲ ॥੧॥

ਪਉੜੀ— ਤੂ ਸਾਹਿਬ ਤੂ ਪ੍ਰੀਤਮ ਤੂ ਹੈਂ ਸਾਈਂ।
ਦਰਸਨ ਦੇਖਿ ਨਿਹਾਲ, ਬਲਿ ਬਲਿ ਜਾਈਂ।
ਤਨ ਮਨ ਧਨ ਸਰਬਤ੍ਰ ਘੋਲਿ ਘੁਮਾਈ।
ਇਕ ਮਨ ਹੋਇ ਦਿਨ ਰੈਣਿ, ਸਚ ਧਿਆਈਂ।
ਤਜਕੈ ਦੂਜਾ ਭਾਉ, ਧਿਆਨ ਲਗਾਈ।
ਸਤਿਗੁਰ ਕ੍ਰਿਪਾ ਧਾਰਿ, ਚਰਨੀਂ ਲਾਈਂ।
ਜਿਥੈ ਹੋਵੈਂ ਗੁਰਸਿਖ ਬੇਗ ਉਠਿ ਧਾਈਂ।
ਚਰਣ ਧੋਇ ਧੋਇ ਪੀਵਾਂ, ਟਹਲ ਕਮਾਈ ॥੬॥

ਸਲੋਕ— ਨਿਰਮਲ ਸਾਧੂ ਰੀਤਿ ਹੈ, ਜੋ ਜਪਦੇ ਨਿਰਬਾਨ।
ਓਨ ਵੈਰ ਵਿਰੋਧ ਮਿਟਾਯਾ, ਪਾਯਾ ਸੁਖ ਕਲਯਾਨ।
ਉਜਲ ਮੁਖ ਸੋਹਨਿ ਸਦਾ, ਸਾਹਿਬ ਦੇ ਦੀਵਾਨ।
ਹੋਇ ਖੁਸ਼ਹਾਲ ਵਰਤਦੇ, ਵੈਰੀ ਮਿਤ੍ਰ ਸਮਾਨ ॥੧॥

ਪਉੜੀ— ਸਾਧੂ ਧੂਰਿ ਪੁਨੀਤ, ਜਿਉਂ ਜਲ ਗੰਗਾ।
ਓਇ ਮੰਦੇ ਪੈਰ ਨ ਰਖਣ, ਬੋਲਣ ਚੰਗਾ।
ਜਪ ਤਪ ਸੰਜਮ ਸੀਲ, ਨਿਰਮਲ ਅੰਗਾ।
ਜਿਉਂ ਸਾਗਰ ਭਰਪੂਰ, ਅਨੰਤ ਤਰੰਗਾ।
ਪੂਰੀ ਘਾਲਨ ਘਾਲ, ਪਵਹਿ ਨ ਭੰਗਾ।
ਬਿਖੜੇ ਮਾਰਗ ਲੰਘ ਜਾਹਿੰ ਨਿਸੰਗਾ।
ਸੇਵ ਤਿਨਾਂ ਦੀ ਸਫਲ, ਮਨਿ ਚਾਉ ਉਮੰਗਾ।
ਹਰਿ ਹਰਿ ਨਾਮ ਖੁਸ਼ਾਲ, ਹਰੇ ਕਲੰਗਾ ॥੭॥

1. ਰਿਜ਼ਕ।

ਸਲੋਕ— ਉਪਮਾ ਤੇਰੇ ਸੰਤ ਦੀ, ਮੁਖਹ ਨ ਜਾਇ ਭਨੀ।
ਬੇਦ ਸ਼ਾਸਤ੍ਰ ਸਭ ਕਹਿ ਥਕੇ, ਮਹਿਮਾ ਅਧਿਕ ਘਨੀ।
ਸਭ ਸਮਰਥ ਮਹਾਂ ਬਲੀ, ਬਡ ਪ੍ਰਤਾਪ ਧਨੀ।
ਚਾਰ ਖੂੰਟ ਚਰਨੀਂ ਲਗੇ, ਸਾਹਿਬ ਨਾਲਿ ਬਨੀ।
ਕ੍ਰੋਧ ਕਪਟ ਅਭਿਮਾਨ ਤਜਿ, ਤਿਆਗੀ ਅਹੰ ਮਨੀ।
ਸਗਲਿ ਸ੍ਰਿਸਟਿ ਮਾਯਾ ਸਹਤ, ਜੀਤੀ ਸੰਨ ਜਨੀ।
ਮੇਟੀ ਜਾਇ ਨਾ ਕਿਸੇ ਸਿਉਂ ਜੋ ਕਿਛੁ ਸੰਤ ਠਨੀ।
ਸੁਆਮੀ ਸੰਤਾਂ ਵਸ ਹੈ, ਦੂਜਾ ਕਉਣ ਗਨੀ॥੧॥

ਪਉੜੀ— ਸੰਤ ਤੇਰੇ ਸੂਰਬੀਰ ਮਨਹੁ ਕਰਾਰੇ।
ਓਨਾਂ ਤਜਿਆ ਵੈਰ ਵਿਰੋਧ, ਰਹਨਿ ਨਿਰਾਰੇ।
ਏਹਾ ਦੂਜਾ ਕਉਣ ਜੋ ਆਣਿ ਵੰਗਾਰੇ।
ਓਨਾਂ ਤੇਰਾ ਅੰਗ, ਕਉਣ ਸੰਘਾਰੇ।
ਤਿਨਾਂ ਦੀ ਸਿਫ਼ਤਿ ਅਪਾਰ, ਬੇਦ ਉਚਾਰੇ।
ਸਾਗਰ ਅਠਸਠਿ ਸਹਿਤ, ਚਰਨ ਪਖਾਰੇ।
ਧਰਤਿ ਅਕਾਸ਼ ਪਤਾਲ, ਜੋਤਿ ਉਜੀਆਰੇ।
ਤਿਨਾ ਬ੍ਰਹਿਮਾ ਵਿਸਨੁ ਮਹੇਸ਼, ਸਦਾ ਨਮਸਕਾਰੇ॥੮॥

ਸਲੋਕ— ਸੇਵ ਕਮਾਵਨਿ ਸੇ ਮੁਖੀ, ਰਹਿੰਦੇ ਸਦਾ ਹਜੂਰਿ।
ਅੰਦਰਿ ਰਤਾ ਸਚ ਰੰਗ, ਪ੍ਰੇਮ ਭਗਤਿ ਭਰਪੂਰਿ।
ਓਨਾਂ ਦੇ ਘਟਿ ਸੋਂਹਦਾ, ਸਾਹਿਬ ਸੰਦਾ ਨੂਰ।
ਤਿਨ ਮੁਖ ਤੁਲ ਨ ਲਾਈਅਨੁ, ਜੇ ਹੋਵਨਿ ਲਖ ਸੂਰ।
ਨਜ਼ਰ ਮਿਹਰ ਦੀ ਜੇ ਕਰਨ, ਕੰਚਨ ਹੋਇ ਮਨੂਰ।
ਹਿਤ ਚਿਤ ਟਹਿਲ ਕਮਾਂਵਦੇ, ਦੰਮਾਂ ਬਾਝੁ ਮਜੂਰ॥੧॥

ਪਉੜੀ— ਸੋ ਸੇਵਕ ਪਰਵਾਣ ਕਿ ਸਾਹਿਬ ਪਸੈ[1]।
ਉਹ ਸੇਵਕ ਸਭ ਜਗ ਨੋ ਮਾਰਗ ਦੱਸੈ।
ਰਹਿੰਦਾ ਅੰਤਰਿ ਧਿਆਨ, ਸਦਾ ਰਹੱਸੈ।
ਅਠੋ ਪਹਰ ਹਜੂਰਿ, ਕਦੇ ਨ ਨੱਸੈ।
ਚੰਦਰ ਸੂਰਜ ਥੋਂ ਵਧ, ਕਲਾ ਕਰੱਸੈ।
ਤਿਸ ਸੇਵਕ ਨੂੰ ਸਾਹਿਬ ਵੇਖਿ ਵਿਗਸੈ।
ਜੇ ਭਾਵੈ ਤਿਸ ਸੇਵਕ ਤ੍ਰੈ ਲੋਕ ਬਖਸ਼ੈ।
ਹੋਂਦੇ ਇਤਨੇ ਤਾਣੁ, ਫਿਰਿ ਪਗ ਝਸੈ॥੯॥

ਸਲੋਕ— ਜਿਨਾਂ ਇਕ ਮਨ ਪਿਰ ਆਰਾਧਿਆ, ਥਿਰ ਪਾਇਆ ਸੋਹਾਗ।
ਸਦਾ ਪੁਨੀਤ ਪਵਿਤ੍ਰ ਹਹਿ, ਲਗੈ ਨ ਅੰਚਲ ਦਾਗ।
ਉਨਾਂ ਦਰਸਨ ਦੇਖਿ ਵਿਗਸਨਾ, ਅੰਤਰਿ ਹਰਿਆ ਬਾਗ।
ਹੁਕਮ ਖੁਸ਼ਾਲ ਹੋਇ ਮੰਨਿਆ, ਪੂਰਨ ਤਿਨਕੇ ਭਾਗ॥੧॥

1. (ਮਿਹਰ ਦੀ ਨਜ਼ਰ) ਤੱਕੇ।

ਪਉੜੀ— ਸਾ ਸੋਹਾਗਣਿ ਨਾਰਿ ਜੋ ਖਸਮੈ ਭਾਵੈ।
ਸਾਈ ਕਮਾਵੈ ਕਾਰ, ਜੋ ਪਿਰ ਫ਼ੁਰਮਾਵੈ।
ਸਤ ਸੀਲ ਸੰਤੋਖ, ਸ਼ੀਂਗਾਰ ਬਨਾਵੈ।
ਦਾਸੀਂ ਸਿਉਂ ਕਰ ਜੋੜਿ, ਟਹਲ ਕਮਾਵੈ।
ਮੰਨੇ ਹੁਕਮ ਰਜਾਇ, ਆਪ ਗਵਾਵੈ।
ਕੁਲਵੰਤੀ ਪਰਧਾਨ, ਸ਼ੋਭਾ ਪਾਵੈ।
ਤਨ ਮਨ ਸੀਤਲ ਹੋਇ, ਪਿਰ ਲੈ ਗਲਿ ਲਾਵੈ।
ਜਿਉਂ ਬਿਸਨੀ ਲੱਛਮੀ ਧਾਰੀ, ਤਿਉਂ ਅੰਕਿ ਸਮਾਵੈ॥੧੦॥

ਸਲੋਕ— ਉਲਟ ਰੀਤਿ ਦੋਹਾਗਣੀ, ਮੰਦੇ ਬੋਲ ਬੋਲੇਨਿ।
ਕਦੇ ਨ ਪਾਇਆ ਪ੍ਰੇਮ ਰਸ, ਝੂਰੇ ਝੂਰਿ ਮਰੇਨਿ।
ਸਹੁ ਕੇ ਰੰਗ ਨ ਰਤੀਆਂ, ਪਰ ਪਿਰ ਜੀਆ ਧਰੇਨਿ।
ਮਨ ਦੇ ਭਾਣੇ ਚਲਣਾ, ਨਿਸ ਦਿਨ ਦੁਖ ਸਹੇਨਿ।
ਭ੍ਰਸ਼ਟ ਮਤ ਮਨ ਖੋਟੀਆਂ, ਖੋਟੇ ਕਰਮ ਕਰੇਨਿ।
ਖੁਸ਼ਾਲ ਤਿਨਾਂ ਦੀ ਗਤਿ ਨਹੀਂ, ਘੋਰੀ ਨਰਕ ਜਲੇਨਿ॥੧॥

ਪਉੜੀ— ਕੁਟਲਿ ਦੁਹਾਗਣਿ ਚਿਤ ਨਿਤ ਤਪਦੀ ਰਹਿੰਦੀ।
ਜਿਨਾਂ ਵਡੀਰੇ ਖਸਮ, ਤਿਨਾਂ ਨਾਲਿ ਖਹਿੰਦੀ।
ਲੋਕਾਂ ਦੇ ਉਲ੍ਹਾਮੇ, ਸਿਰ ਤੇ ਸਹਿੰਦੀ।
ਤਿਸਦੇ ਭਾਇ ਨ ਤੇਲ ਤੰਬੋਲ ਨ ਮਹਿੰਦੀ।
ਸਚ ਨ ਲਗੋ ਰੰਗ, ਝੂਠ ਮੁਖਿ ਕਹਿੰਦੀ।
ਤਿਸਨੂੰ ਅਠੇ ਪਹਰ ਦੁਰਮਤਿ ਦਹਿੰਦੀ।
ਮਨਹੁ ਖਸਮ ਦੁਰਕਾਰੀ, ਮਹਲ ਨ ਲਹਿੰਦੀ॥੧੧॥

ਸਲੋਕ— ਅਲਖ ਅਭੇਵ ਅਪਾਰ ਹੈ, ਸਾਹਿਬ ਅਗਮ ਅਥਾਹੁ।
ਅਉਗੁਣਆਰਿਆਂ ਬਖਸ਼ਦਾ, ਸਚਾ ਬੇਪ੍ਰਵਾਹੁ।
ਇਕਨਾ ਅਉਝੜਿ ਪਾਇੰਦਾ, ਇਕਨਾ ਦੱਸੇ ਰਾਹੁ।
ਭਾਣੇ ਸਾਗਰ ਥਲ ਕਰੇ, ਭਾਣੇ ਥਲ ਅਸਗਾਹ।
ਇਕਿ ਸੁਕ੍ਰਿਤ ਕਰਦੇ ਖਪ ਮੁਏ, ਗਏ ਨ ਅੰਤ ਨਿਬਾਹ।
ਓਨਾਂ ਦੇ ਵਸ ਕਿਛੁ ਨਹੀਂ, ਇਹ ਭੀ ਤੇਰੀ ਚਾਹ।
ਇਕਨਾ ਕੀਤੇ ਕੋਟਿ ਅਘ, ਪਲ ਵਿਚਿ ਬਖਸ਼ੇ ਤਾਂਹਿ।
ਕਰਤਾ ਆਪ ਬੇਅੰਤ ਹੈ, ਲਉਬਾਲੀ ਦਰਗਾਹਿ॥੧॥

ਪਉੜੀ— ਬੇਪ੍ਰਵਾਹ ਬੇਅੰਤ ਸਭ ਗੁਣਤਾਸਾ।
ਅਦਭੁਤ ਤੇਰਾ ਖੇਲ, ਅਜਬ ਤਮਾਸਾ।
ਪਾਤਸ਼ਾਹਾਂ ਨੂੰ ਛਤ੍ਰ, ਫੱਕਰ ਨੂੰ ਕਾਸਾ।
ਓਨਾਂ ਮਾਨ ਅਭਿਮਾਨ, ਓਇ ਦਾਸਨ ਦਾਸਾ।
ਕੂਕਰ ਖਾਣ ਮਲੀਦੇ, ਗਊਆਂ ਘਾਸਾ।
ਸਭ ਕਿਛੁ ਤੇਰੈ ਹਥਿ, ਜਿਉਂ ਢਾਲਹਿੰ ਪਾਸਾ।

ਖਿਨ ਵਿਚ ਊਚਹੁੰ ਨੀਚ, ਖਿਨ ਤੋਲਾ ਮਾਸਾ।
ਖਿਨ ਵਿਚ ਲੇਹੁੰ ਉਪਾਇ, ਖਿਨ ਮਾਹਿ ਬਿਨਾਸਾ॥੧੨॥

ਸਲੋਕ— ਬਾਹਰਹੁ ਦਿਸਨਿ ਸੋਹਣੇ, ਮੈਲੇ ਚਿਤ ਕਠੋਰ।
ਤੇ ਕਿਉਂ ਮਾਣਸ ਆਖੀਅਨਿ, ਅਗਿਆਨੀ ਪਸੂ ਢੋਰ।
ਅੰਮ੍ਰਿਤ ਰਸ ਕੈਸੇ ਲਹਨਿ, ਜਿਸ ਘਟਿ ਵਿਸੁ ਨਿਕੋਰ।
ਜਿਥੈ ਕਰਮ ਬੀਚਾਰੀਅਨ, ਤੁਰਤ ਸਿਞਾਪਨਿ ਚੋਰ॥੧॥

ਪਉੜੀ— ਸਚੀ ਕਾਰੈ ਛਡਿ ਜੋ ਦੂਜੈ ਲਗੈ।
ਅੰਦਰਹੁ ਮੈਲੇ ਚਿਤ, ਬਾਹਰਹੁੰ ਬਗੈ।
ਪਾਇਆ ਮਾਨਸ ਜਨਮ, ਕੁਬੁਧੀ ਢਗੇ।
ਝੂਠੀ ਕਰਦੇ ਪ੍ਰੀਤਿ, ਮੂਲ ਨ ਤਗੇ।
ਸੁਕ੍ਰਿਤ ਕਰਨਿ ਨ ਕੋਇ, ਖਰੇ ਨਿਭੱਗੇ[1]।
ਅੰਮ੍ਰਿਤ ਹਰਿ ਕੇ ਨਾਮ ਸੌਂ, ਕਦੇ ਨ ਪਗੇ।
ਆਪਣਾ ਮੂਲ ਗਵਾਇ, ਮਾਇਆ ਮੋਹ ਠਗੇ।
ਓਨਾਂ ਕੀਤੇ ਮੰਦੇ ਫੈਲ[2], ਸੁ ਆਵਨਿ ਅੱਗੇ॥੧੩॥

ਸਲੋਕ— ਇਕਿ ਗੌਸ ਪਿਕੰਬਰ ਸੇਂਵਦੇ, ਇਕਿ ਕੁਤਬ ਮਸਾਇਕ ਸ਼ੇਖ।
ਇਕਿ ਜੋਗੀ ਜੰਗਮ ਜਟਾਧਾਰਿ, ਕਰਦੇ ਭਗਵੇ ਭੇਖ।
ਮੁਕਤ ਹੇਤ ਸਭ ਭਰਮਦੇ, ਏਹੋ ਲਿਖਿਆ ਲੇਖ।
ਭਗਤਾਂ ਤੇਰੇ ਦਰਸ ਦੀ, ਹਿਰਦੈ ਪ੍ਰੀਤਿ ਵਿਸੇਖ॥੧॥

ਪਉੜੀ— ਜਿਨਾਂ ਦੇ ਮਨ ਤੇਰੇ ਦਰਸ ਦੀ ਪਿਆਸਾ।
ਓਨਾਂ ਛਡੇ ਆਨ ਮਨੋਰਥ ਇਕਾ ਆਸਾ।
ਓਨਾਂ ਅਗੇ ਤੁਛ, ਬੈਕੁੰਠ ਨਿਵਾਸਾ।
ਜਪਦੇ ਤੇਰਾ ਨਾਉਂ, ਸਾਸਿ ਗਿਰਾਸਾ।
ਓਇ ਜਨ ਗ੍ਰਿਹਸਤ ਰਹਨਿ ਉਦਾਸਾ।
ਓਨਾਂ ਦੇ ਘਟ ਅੰਤਰਿ, ਤੇਰਾ ਬਾਸਾ।
ਤੇਰੀ ਟੇਕ ਤੇਰੀ ਓਟਿ ਤੇਰਾ ਭਰਵਾਸਾ।
ਤੂ ਸੇਵ ਤਿਨਾਂ ਦੀ ਮੰਨੇ, ਦੇਹਿ ਦਿਲਾਸਾ।

ਸਲੋਕ— ਨਾਨਕ ਸੱਚਾ ਸਤਿਗੁਰੂ, ਕਰਦਾ ਧਰਮ ਨਿਆਇ।
ਨਉਬਤਿ ਜਿਸ ਦੀ ਸਚਖੰਡ, ਧੁਜਾ ਨਿਸ਼ਾਂਨ ਫਹਿਰਾਇ।
ਕਰਿ ਕ੍ਰਿਪਾ ਸੰਗਤਿ ਲਈ, ਆਪਣੀ ਚਰਨੀਂ ਲਾਇ।
ਪ੍ਰੇਮ ਭਗਤਿ ਹਰਿ ਮਿਲਣ ਦਾ, ਦਿਤਾ ਰਾਹ ਬਤਾਇ।
ਸ਼ਬਦੀਂ ਪੜਦਾ ਖੋਲ੍ਹਦਾ, ਹਰਿ ਪ੍ਰਭੁ ਦੀਆ ਦਿਖਾਇ।

ਪਉੜੀ— ਗੁਰੂ ਨਾਨਕ ਕਾ ਪੰਥ ਖਰਾ ਸੁਹੇਲਾ।
ਅਨਹਦ ਧੁਨਿ ਉਪਦੇਸ ਸਚੇ ਦਾ ਚੇਲਾ।

---

1. ਨਿਭਾਗ; 2. ਮਾੜੇ ਕੰਮ।

ਸਾਹਿਬ ਬੇਪਰਵਾਹੁ ਨਿਪਟ ਅਲਬੇਲਾ।
ਸੁੰਨ ਮੰਡਲ ਦੇ ਵਿਚ ਜਿਉਂ ਚੰਦ ਉਜਲਾ।
ਸਾਹਿਬ ਦਾ ਪਹਲਵਾਨ ਆਪਿ ਇਕੇਲਾ।
ਸੁੰਦਰ ਰੂਪ ਅਪਾਰ ਗੁਣੀ ਗਹੇਲਾ।
ਆਪ ਜਗਤ ਦਾ ਦੀਪਕ ਭਗਤ ਵਿਚ ਤੇਲਾ।
ਸੰਗਤਿ ਤਿਸਦੈ ਚਾਨਣ ਸਾਹਿਬ ਸੌਂ ਮੇਲਾ॥੧੫॥

ਸਲੋਕ— ਸੰਗਤਿ ਸਚੇ ਨਾਉਂ ਦੀ ਸਚੀ ਤਨ ਮਨ ਪ੍ਰੀਤਿ।
ਦੀਨ ਦਯਾਲ ਗੋਬਿੰਦ ਪ੍ਰਭੁ, ਜਪਦੇ ਨੀਤਾ ਨੀਤ।
ਟਹਿਲ ਕਮਾਵਨਿ ਹਰਿ ਭਜਨ, ਸਤਿਗੁਰ ਸੌਂ ਪ੍ਰਤੀਤਿ।
ਵੈਰ ਵਿਰੋਧ ਨ ਬਿਆਪਈ, ਸਗਲਿ ਸ੍ਰਿਸ਼ਟਿ ਕੇ ਮੀਤ।
ਆਪ ਗਵਾਇ ਚਰਨੀਂ ਪਵਨਿ, ਦਸੀ ਸਤਿਗੁਰ ਰੀਤਿ।
ਧੰਨ ਧੰਨ ਨਾਨਕ ਗੁਰੂ, ਜਿਸ ਕੀਏ ਪਤਿਤ ਪੁਨੀਤ॥੧॥

ਪਉੜੀ— ਚਰਨ ਧੂਲਿ ਪਾਹੁਲ ਸੰਗਤਿ ਨੂੰ ਕੀਤੀ।
ਸਿਖਾਂ ਤਜਿ ਅਭਿਮਾਨ, ਪ੍ਰੇਮ ਕਰਿ ਪੀਤੀ।
ਸਤਿਨਾਮ ਦੀ ਦੀਖਿਆ, ਗੁਰ ਥੋਂ ਲੀਤੀ।
ਜੀਵਨ ਮੂਲ ਪਛਾਣ, ਰਿਦੈ ਵਿਚਿ ਸੀਤੀ।
ਅਗਿਆਨ ਅਵਸਥਾ ਮਨ ਦੀ, ਛਿਨ ਵਿਚ ਬੀਤੀ।
ਸੰਤ ਟਹਿਲ ਬਲ ਨਵ ਖੰਡ, ਪ੍ਰਿਥਮੀ ਜੀਤੀ।
ਜਾਨੀ ਇਕ ਸਮਾਨ, ਧਰਮਸਾਲ ਮਸੀਤੀ।
ਸਭ ਥੇ ਸੀਸ ਨਿਵਾਇ, ਗੁਰਸੇਵਾ ਕੀਤੀ॥੧੬॥

ਸਲੋਕ— ਲੀਲ੍ਹਾ ਤੇਰੇ ਨਾਉਂ ਦੀ, ਕਥੀ ਨ ਜਾਇ ਅਕਥ।
ਪਤਿਤ ਉਧਾਰਨ ਭੈ ਹਰਣ, ਦੇਨਹਾਰ ਸਮਰਥ।
ਜਿਉਂ ਭਾਵੈ ਤਿਉਂ ਕਰੈ ਆਪਿ, ਅਵਰਿ ਨ ਕਿਸਹੀ ਹਥਿ।
ਡੋਰੀ ਵਸਿ ਕਰਤਾਰ ਦੇ, ਜੰਤਾਂ ਦੇ ਨਕ ਨੱਥ॥੧॥

ਪਉੜੀ— ਤ੍ਰਿਹੁ ਲੋਆਂ ਦਾ ਨਾਇਕ ਖਸਮ ਹਮਾਰਾ।
ਨੈਣ ਪ੍ਰਾਣ ਤਨ ਮਨ ਧਨ ਕੋਲਹੁੰ ਪਿਆਰਾ।
ਕੋਟਿ ਧੂਰ ਪ੍ਰਗਾਸ, ਜਗਤ ਉਜੀਆਰਾ।
ਚਾਤ੍ਰਿਕ ਬੂੰਦ ਨਿਆਈਂ, ਪ੍ਰਾਣ ਅਧਾਰਾ।
ਤੂੰ ਬੇਅੰਤ ਧਨੀ, ਤੇਰੀ ਦਾਤਿ ਅਪਾਰਾ।
ਕਰਿ ਕ੍ਰਿਪਾ ਜਿਸ ਦੇਹਿ, ਤਿਸੈ ਕਿਆ ਚਾਰਾ।
ਪ੍ਰਗਟਿਆ ਏਕ ਅਨੇਕ, ਕਰਿ ਬਿਸਥਾਰਾ।
ਜਿਥੈ ਥਾਂਹ ਨ ਥੇਹੁ, ਦੇਹੁ ਸਹਾਰਾ॥੧੭॥

ਸਲੋਕ— ਅਰਦਾਸਿ ਕਰੀਂ ਕਰ ਜੋੜ ਕੈ, ਸੁਨਹੁ ਗ੍ਰੀਬ ਨਿਵਾਜ਼।
ਸਗਲਿ ਮਨੋਰਥ ਸਿਧ ਹੋਹਿੰ ਪੂਰਨ ਕੀਜੈ ਕਾਜ।

ਪ੍ਰੇਮ ਭਗਤਿ ਸੋਂ ਮਨ ਪਗੈ, ਸਗਲਿ ਬਿਖੈ ਰਸ ਤਿਆਗ।
ਜੋ ਖੁਸ਼ਾਲ ਅਵਗੁਣ ਭਰਿਓ, ਨਾਉ ਧਰੇ ਕੀ ਲਾਜ॥੧॥

ਪਉੜੀ— ਤੁਧ ਆਗੈ ਅਰਦਾਸਿ, ਬਿਨਉ ਸੁਨ ਲੀਜੈ।
ਮੰਗਾਂ ਤੇਰਾ ਨਾਉਂ, ਦਇਆ ਕਰਿ ਦੀਜੈ।
ਆਪਣੀ ਮਿਹਰ ਦੀ ਓਟ, ਸਦਾ ਰਖੀਜੈ।
ਇਹ ਮਨ ਕੁਟਿਲ ਕਠੋਰ, ਪ੍ਰੇਮ ਰੰਗਿ ਭੀਜੈ।
ਆਨ ਉਪਾਉ ਤਿਆਗਿ, ਤੇਰੇ ਨਾਉਂ ਪਤੀਜੈ।
ਸਤਿਗੁਰ ਗਿਆਨ ਪ੍ਰਗਾਸ, ਅਮੀ ਰਸ ਪੀਜੈ।
ਨਾਉਧਰੀਕ ਖੁਸ਼ਾਲ, ਬਾਂਹਿ ਗਹੀਜੈ।
ਲੀਜੈ ਤੁਰਤ ਮਿਲਾਇ, ਬਿਲਮ ਨ ਕੀਜੈ॥੧੮॥

ਸਲੋਕ— ਸਤਿਗੁਰ ਪੁਰਖ ਧਿਆਇ ਮਨ, ਤਰਨ ਤਾਰਨ ਬਖਸ਼ਿੰਦ।
ਏਕ ਜੋਤਿ ਦੁਇ ਮੂਰਤੀ, ਨਾਨਕ ਤੇ ਗੋਬਿੰਦ।
ਦਰਸਨ ਦੇਹੁ ਦਯਾਲ ਹੋਇ, ਪੁਜੇ ਮਨ ਕੀ ਚਿੰਦ।
ਹੋਇ ਖੁਸ਼ਾਲ ਬਲਿਹਾਰਨੇ, ਘੋਲ ਘੁਮਾਈ ਜਿੰਦ॥੧॥

ਪਉੜੀ— ਕਿਆ ਵੇਚਾਰਾ ਜੰਤ ਜੁ ਤੋਂ ਗੁਨ ਗਾਈ।
ਤੂ ਅਪਾਰ ਕਿਛੁ ਕੀਮਤਿ ਕਹਣ ਨ ਜਾਈ।
ਜਿਥੈ ਪਹੁੰਚ ਨ ਸਕੈ, ਕੋਇ ਕੇਹੀ ਚਤੁਰਾਈ।
ਜਥਾਸ਼ਕਤਿ ਕਰ ਜੋੜ, ਅਰਦਾਸਿ ਬਨਾਈ।
ਅਪਨੀ ਕ੍ਰਿਪਾ ਕਰਿ ਸਤਿਗੁਰ ਥਾਇੰ ਪਾਈ।
ਸੰਗਤਿ ਗੁਰ ਗੋਬਿੰਦ ਨਾਲਿ ਬਣਿ ਆਈ।
ਜਪਿ ਹਰਿਨਾਮ ਖੁਸ਼ਾਲ, ਕਲਾ ਸਵਾਈ।
ਪੂਰਨ ਹੋਈ ਘਾਲ, ਪ੍ਰਭੁ ਭਏ ਸਹਾਈ॥੧੯॥

ਸਲੋਕ— ਹਰਿ ਹਰਿ ਨਾਮ ਅਰਾਧ ਮਨ, ਜਾ ਕੇ ਨਾਉਂ ਅਨੰਤ।
ਰੇਣੁ ਸਗਲਿ ਕੀ ਹੋਇ ਰਹੁ, ਹਿਰਦੈ ਧਰਿ ਗੁਰਮੰਤ।
ਸਚੀ ਪ੍ਰੀਤਿ ਮਜੀਠ ਜਿਉਂ, ਜਿਸ ਰੰਗ ਰਤੇ ਸੰਤ।
ਸੋ ਮੰਨੈ ਪਰਵਾਣ ਸੇ, ਕਹੀਅਹਿ ਸੇ ਪਤਿਵੰਤ।
ਕਈ ਕੋਟਿ ਤਾਰੇ ਪਤਿਤ, ਕਿਆ ਖੁਸ਼ਾਲ ਇਕ ਜੰਤ।
ਸੰਤਾਂ ਸਰਣਿ ਉਧਾਰ ਲੈ, ਕਰਿ ਕ੍ਰਿਪਾ ਭਗਵੰਤ॥੧॥

ਪਉੜੀ— ਸਤਿਗੁਰ ਜੇਵਡ ਹੋਰ ਕੋਇ ਨ ਦਾਤਾ।
ਤਰਨ ਤਾਰਨ ਬਖਸ਼ਿੰਦ ਇਕ ਜਾਤਾ।
ਦੇਨਹਾਰ ਸਮਰਥ, ਪੁਰਖ ਬਿਧਾਤਾ।
ਜਿਸ ਜਨ ਧਿਆਨ ਲਗਾਇ, ਸੱਚ ਪਛਾਤਾ।
ਚਾਰ ਬੇਦ ਖਟ ਸ਼ਾਸਤ੍ਰ, ਹੋਇਆ ਗਿਆਤਾ।
ਚਰਣ ਲਗਾ ਸੋ ਅਠਸਠਿ ਤੀਰਥ ਨ੍ਹਾਤਾ।
ਕਾਮ ਕ੍ਰੋਧ ਲੋਭ ਮੋਹ ਅਹੰਕਾਰ ਗਵਾਤਾ।
ਸਤਿਗੁਰ ਨਾਨਕ ਨਾਲਿ, ਖੁਸ਼ਾਲ ਰੰਗਿ ਰਾਤਾ॥੨੦॥

**ਮੀਰ ਮੰਗੇ ਆਖੀ—**

# (੩੬) ਵਾਰ ਬੈਰਾੜਾਂ ਕੀ

ਬੈਰਾੜ ਗੋਤ ਦੇ ਜੱਟ ਮੰਨੇ-ਦੰਨੇ ਜੋਧੇ ਹਨ ਜੋ ਵਧੇਰੇ ਮਾਲਵੇ ਵਿਚ ਰਹਿੰਦੇ ਹਨ ਤੇ ਜਿਨ੍ਹਾਂ ਤੇਗ਼ ਦੇ ਜ਼ੋਰ ਨਾਲ ਸਤਾਰ੍ਹਵੀਂ ਸਦੀ ਵਿਚ ਫ਼ਰੀਦਕੋਟ ਰਿਆਸਤ ਦੀ ਬੁਨਿਆਦ ਰੱਖੀ। ਤਿਹਾੜੇ ਦਾ ਵੱਡਾ ਰਾਠ ਈਸੇ ਖ਼ਾਂ ਮੰਝ ਇਨ੍ਹਾਂ ਦੀਆਂ ਸਰਗਰਮੀਆਂ ਨੂੰ ਪਸੰਦ ਨਹੀਂ ਸੀ ਕਰਦਾ ਤੇ ਉਸਨੇ ਬੈਰਾੜਾਂ ਦੇ ਮੋਹਰੀ ਆਗੂ ਕਪੂਰੇ ਨੂੰ 1708 ਈ: ਵਿਚ ਬੁਰੀ ਤਰ੍ਹਾਂ ਸੂਲੀ ਦੇ ਕੇ ਮਾਰ ਦਿੱਤਾ। ਇਸਦੇ ਪੁੱਤਰ ਸੁੱਖਾ, ਸੇਮਾ ਤੇ ਮੁਖੀਆ ਬਦਲੇ ਦੀ ਤਿਆਰੀ ਕਰਨ ਲੱਗੇ। ਉਧਰ ਮੁਗ਼ਲ ਸਰਕਾਰ ਵੀ ਈਸੇ ਖ਼ਾਂ ਦੀਆਂ ਆਪ-ਹੁਦਰੀਆਂ ਤੋਂ ਤੰਗ ਸੀ, ਇਸ ਕਰਕੇ 1715 ਈ: ਵਿਚ ਅਬਦੁਲ ਸਮਦ ਖ਼ਾਂ ਸੂਬਾ ਲਾਹੌਰ ਨੇ ਕਸੂਰੀ ਅਫ਼ਗ਼ਾਨ ਸ਼ਹਿਦਾਦ ਖ਼ਾਂ ਨੂੰ ਤਿਹਾੜੇ ਉੱਤੇ ਚੜ੍ਹਾਈ ਕਰਨ ਲਈ ਭੇਜਿਆ ਜੋ ਸਤਲੁਜ ਦੇ ਇਸ ਪਾਰ ਸੁਤੰਤਰ ਰਾਜ ਬਣਾਈ ਬੈਠਾ ਸੀ।

ਇਧਰ ਬੈਰਾੜ ਸਰਦਾਰ ਵੀ ਆਪਣੇ ਬਾਪ ਦਾ ਬਦਲਾ ਲੈਣਾ ਚਾਹੁੰਦੇ ਸਨ, ਸੋ ਉਹ ਵੀ ਧੂਮ-ਧਾਮ ਨਾਲ ਪਠਾਣੀ ਫ਼ੌਜ ਦੇ ਨਾਲ ਸ਼ਾਮਲ ਹੋ ਗਏ। ਏਸ ਜੋੜ ਮੇਲ ਦਾ ਇਹ ਨਤੀਜਾ ਹੋਇਆ ਕਿ ਈਸੇ ਖ਼ਾਂ ਤੇ ਉਸਦਾ ਪਿਤਾ ਦੌਲਤ ਖ਼ਾਂ—ਦੋਵੇਂ ਜੰਗ ਵਿਚ ਮਾਰੇ ਗਏ। ਸੇਮਾ ਸਿੰਘ ਨੇ ਈਸੇ ਖ਼ਾਂ ਦਾ ਸਿਰ ਉਸ ਦੇ ਹਾਥੀ ਉੱਤੋਂ ਛਾਲ ਮਾਰ ਕੇ ਕੱਟਿਆ। ਇਸ ਲੜਾਈ ਦਾ ਹਾਲ 'ਅਸਰਾਰਿ ਸਮਦੀ' ਵਿਚ ਬੜੇ ਕਲਾਮਈ ਢੰਗ ਨਾਲ ਦਿੱਤਾ ਗਿਆ ਹੈ। ਮੀਰ ਮੰਗੇ ਨੇ ਜੋ ਵਾਰ ਲਿਖੀ, ਇਸ ਵਿਚ ਵੀ ਇਸੇ ਬੀਰ-ਗਾਥਾ ਦਾ ਬਿਆਨ ਹੈ। ਇਹ ਫ਼ਰੀਦਕੋਟ ਦਰਬਾਰ ਦੇ ਖ਼ਾਸ ਉਤਸਵਾਂ ਸਮੇਂ ਪੜ੍ਹੀ ਜਾਂਦੀ ਰਹੀ ਹੈ। ਇਸ ਵਾਰ ਦਾ ਕੁੱਝ ਹਿੱਸਾ ਅਸੀਂ 'ਆਈਨਿਏ ਬੈਰਾੜ ਬੰਸ' (ਵਲੀਅੱਲ੍ਹਾ ਸਦੀਕੀ) ਦੀ ਤੀਜੀ ਜਿਲਦ ਵਿੱਚੋਂ ਨਕਲ ਕਰ ਕੇ ਇਥੇ ਦੇ ਰਹੇ ਹਾਂ।

ਸਰ ਅਤਰ ਸਿੰਘ ਭਦੌੜੀਏ ਨੇ 'ਤ੍ਵਾਰੀਖ਼ ਸਿੱਧੂ ਬੈਰਾੜਾਂ' ਵਿਚ 'ਕਪੂਰ ਸਿੰਘ ਬੈਰਾੜ ਦੀ ਵਾਰ' ਦਾ ਜ਼ਿਕਰ ਕੀਤਾ ਹੈ, ਉਹ ਸਾਨੂੰ ਮਿਲ ਨਹੀਂ ਸਕੀ।

## ਵਾਰ ਬੈਰਾੜਾਂ ਕੀ

ਵਲਕ ਸੰਭਾਲ ਜ਼ਬਾਨੋਂ ਅੱਲ੍ਹਾ ਯਾਦ ਕਰ।
ਮੁਸਲਮਾਨ ਨੂੰ ਕਲਮਾ ਹਿੰਦੂ ਕਹਿੰਦੇ ਹਰਿ।
ਬਣਿਆ ਕੋਟ ਸਿੰਘਾਸਣ ਤਖ਼ਤ ਕਪੂਰ ਦਾ।
ਰਾਜ ਕਪੂਰੇ ਦਾ ਏਡ ਗਿਣਾਂ ਜਿਉਂ ਗਿਣਾਂ ਹੰਡੂਰ ਦਾ।
ਮੰਝਾਂ ਤੇ ਬੈਰਾੜਾਂ ਪੜ੍ਹਾਂ ਸਵਾਰ ਕੇ।
ਸੇਮੇ ਵੱਧੇ ਫੈਲੇ ਈਸੇ ਨੂੰ ਮਾਰ ਕੇ।

ਲੱਖੀ ਦਾ ਖ਼ਾਵੰਦ ਸੇਮਾ ਤੈਂ ਦੇ ਗਿਣਾਂ ਜਸ।.....
ਪਠਾਣਾਂ ਲੋਹਾ-ਕੜਾ ਪਈ ਤੇ ਖੋਬਦੀ।
ਕਾਕੜ ਸਣੇ ਲੀਦੀ ਲੋਦੀ ਰੀਸਦੀ।
ਉਜਬੁਕ ਸੂਰ ਭਟਨਈ ਮੂਸੇਜ਼ਈ ਨਾਲ।
ਕਲਫ਼ਜ਼ਈਆਂ ਕਾ ਲੋਹਾ ਲੈਣ ਮੁਹਿੰਮ ਭਾਲ।
ਈਸਬਜ਼ਈ ਰੁਹੇਲੇ ਜੰਮੇ ਰੋਹਾਏ।
ਪੈਂਡਾ ਕਰਨ ਲਿਤਾੜ ਸੈ ਸੈ ਕੋਹ ਦੇ।
ਬਾਵਨ ਖੈਲ, ਪਠਾਣ ਕਈ ਹੋਰ ਪੁਛ।.....
ਚਾੜ੍ਹ ਤਿਹਾੜਿਓਂ ਆਂਦੇ ਭੱਲੇ ਸਬਾਹ ਕੇ।
ਰਾਇ ਧੌਲੇ ਨਾਂ ਵਗਾੜੀ ਡਹਾਦੇ ਤਰਾਹ ਕੇ।
ਚਨੋਂ ਡਫਲ ਜਿਹਾ ਖੇਤੀ ਰਾਣਾ ਚਲ।
ਦਿਤੇ ਟਕੇ ਚੁਕਾ ਮਿਲਿਆ ਤਖਤਮੱਲ।
ਮੱਲਿਆ ਸੇਮਾ ਬੀਹੇ ਦੇਸ ਵਸਾਵਣਾ।
ਜੀਵੇ ਬੈਰਾੜ ਹਮੀਰ ਸੇਮਾ ਗਾਵਣਾ।
ਕੀਤੋ ਜਾ ਸਲਾਮ ਪੈਧੋ ਸਿਰੋਪਾ।
ਕਰੋ ਤਿਹਾੜੇ ਦੇ ਪੈਸੇ ਦਉੜਾਦਾ ਏਹ ਦਾ।
ਗਿਣਾਂ ਬਲੋਚ ਕੋ ਰਾਈ ਧੂਣੀ ਕੇ ਵਡੀ ਠੁਕ।
ਜੀਵੇ ਸੋਹਣਾਂ ਸੇਮਾ ਪਹੁਤਾ ਦਾਇਰਿਉਂ।
ਨਾਥਾ ਹਰੀਆ ਵਰੀਆ ਭੀ ਬੜੇ ਜਹਾਨ ਤੋਂ।
ਵਰਤ ਸੋਜਲ ਗੁਰਦਿਤਾ ਗੁਮਨਾ ਗਤਾਂ ਤੋਂ।[1]
ਜਿਉਂ ਪੀਰੂ ਤੇ ਬਲਾਕੀ ਵਾਹਦੇ ਬੜੇ ਦੇ।
ਸਚ ਨ ਆਖ ਸੁਣਾ ਯਾਰ ਨੇ ਦਗ਼ੇ ਦੇ।
ਮੈਂ ਗਿਣਾਂ ਬਲੋਚ ਕੋ ਰਾਈ ਧੂਣੀ ਕੇ ਵੱਡੇ ਠੁਕ।
ਮੌਜਾਂ ਦੀਨ ਕਮਾਈਆਂ ਮੌਜਾਂ ਦੀਨ ਤੁਰਕ।
ਮਾਂ ਬੀਹੇ ਪਿਰੋਜ਼ ਦੀਨੀਓਂ ਡੱਲਿਓਂ।
ਜਾਦਮ ਸਦਾ ਪਯਾਲ, ਦੌਲਤ ਪੱਲਿਓਂ।
ਉਪਰ ਰਖਿ ਕੰਨ੍ਹੇ ਦੇ ਤੀਰ ਇਉਂ ਤਾਣਦਾ।
ਮਨ ਘੋੜੇ ਸਵਾਰ ਪਤੰਗਾਂ ਛਾਣਦਾ।
ਪਈਆਂ ਛੋਟਕ ਜਬਾੜਾਂ ਕੋਪਰ ਉਡਿਆ।
ਦਹੀਂ ਲਿਆ ਗੁਜਰੇਟੇ ਮਟਕਾ ਗੁੱਡਿਆ।
ਜੋਮ ਖ਼ਾਂ[2] ਤਲਵਾਰੀਂ ਘੋੜਾ ਫਟਿਆ।
ਜੀਵਨ ਤੇਗ਼ ਵਗਾਈ ਸੋਜਲ ਮੰਝ ਕੋ।
ਵਾਰੀ ਲਾਹੀ ਉਹ ਜਿਸ ਵਿਚ ਪਲਾ ਜੋਮ।
ਦੀਨੀ ਸੱਟਿ ਕਮਾਣ ਲੱਖੇ ਪਾਸ ਜਾਂ।

1. ਪਠਾਣੀ ਫ਼ੌਜ ਕਾਰਨ ਪਠਾਣ ਗੋਤਾਂ ਤੇ ਸਥਾਨਕ ਲੋਕਾਂ ਦਾ ਜ਼ਿਕਰ ਅਸਪੱਸ਼ਟ ਹੈ; 2. ਜੁਮਲਾ ਖ਼ਾਂ।

ਵਾਹੀ ਤੇਗ਼ ਪਦਾਰਥ ਬੈਠੀ ਘੱਤ ਘੁੱਗ।
ਲੜੇ ਮੰਝਾਂ ਦੇ ਨਾਲ, ਕੱਢੇ ਹੇੜ ਵੱਗ।
ਲੜੇ ਕੰਧਾਰਾਂ ਅੱਗੇ ਨੌਸ਼ਾਹ ਜੰਞ ਦਾ।
ਆਖੀਂ ਮੀਰ ਮੰਗਿਆ ਢੋਆ ਬੀਹੇ ਬੈਰਾੜ ਦਾ।

*(ਆਈਨਾ-ਇ-ਬਰਾੜ ਬੰਸ, ਤੀਸਰੀ ਜਿਲਦ, ਪੰਨਾ 231-32)*

# (੩੭) ਵਾਰ ਪੰਜਾਬ ਕੀ

ਪੰਜਾਬ ਵਿਚ ਭੱਟਾਂ, ਡੂਮਾਂ ਦਾ ਜ਼ੋਰ ਰਿਹਾ ਤੇ ਇਹ ਢਾਡੀਆਂ ਵਾਂਗ ਚੰਗੇ ਸਤਿਕਾਰੇ ਜਾਂਦੇ ਰਹੇ ਹਨ। ਡੂਮ ਮਿਰਾਸੀਆਂ ਦਾ ਤਾਂ ਹੁਣ ਤਕ ਇਹ ਕਿੱਤਾ ਚਲਿਆ ਆ ਰਿਹਾ ਹੈ ਕਿ ਉਨ੍ਹਾਂ ਆਪਣੀ ਯਾਦਦਾਸ਼ਤ ਆਸਰੇ ਆਪਣੇ ਮਾਲਕਾਂ ਦੀਆਂ ਪੀੜ੍ਹੀਆਂ, ਬੰਸਾਵਲੀਆਂ ਨੂੰ ਜ਼ਬਾਨੀ ਕੰਠ ਰੱਖਿਆ ਹੋਇਆ ਹੈ ਤੇ ਆਪਣੇ ਮੋਟੇ ਠੁੱਲ੍ਹੇ ਗੀਤਾਂ ਵਿਚ ਉਨ੍ਹਾਂ ਦੇ ਖ਼ਾਸ ਖ਼ਾਸ ਗੁਣਾਂ ਵੱਲ ਵੀ ਇਸ਼ਾਰਾ ਕੀਤਾ ਹੈ। ਮਿਰਾਸੀ ਦਾ ਅੱਖਰੀ ਅਰਥ ਹੈ—ਵਿਰਾਸਤ ਸੰਭਾਲਣ ਵਾਲਾ। ਚੂੰਕਿ ਡੂਮ ਜਾਤੀ ਦੇ ਲੋਕਾਂ ਬੰਸਾਵਲੀਆਂ ਤੇ ਕੁਰਸੀ-ਨਾਮੇ ਯਾਦ ਰੱਖ ਕੇ ਕਈਆਂ ਪੀੜ੍ਹੀਆਂ ਦੇ ਇਤਿਹਾਸ ਨੂੰ ਸੰਭਾਲਿਆ, ਇਸ ਲਈ ਇਨ੍ਹਾਂ ਨੂੰ ਮਿਰਾਸੀ ਕਿਹਾ ਜਾਣ ਲੱਗਾ। ਇਨ੍ਹਾਂ ਦੀ ਯਾਦ-ਸ਼ਕਤੀ ਕਿੰਨੀ ਕੁ ਤੇਜ਼ ਸੀ ਤੇ ਇਹ ਜਾਤਾਂ, ਗੋਤਾਂ ਸੰਬੰਧੀ ਕਿੰਨੀ ਕੁ ਸੋਹਣੀ ਵਾਕਫ਼ੀ ਰੱਖਦੇ ਸਨ, ਇਸ ਸੰਬੰਧੀ ਤੁਹਾਨੂੰ ਹੇਠ ਲਿਖੀਆਂ ਪਉੜੀਆਂ ਤੋਂ ਚੰਗੀ ਤਰ੍ਹਾਂ ਪਤਾ ਲੱਗ ਸਕੇਗਾ।

ਪਿੰਡ ਚੀਚਾ ਭਕਨੇ (ਜ਼ਿਲ੍ਹਾ ਅੰਮ੍ਰਿਤਸਰ) ਦੇ ਮਿਰਾਸੀ ਮੀਰ ਗ਼ੁਲਾਮ ਦੀ ਇਹ ਰਚਨਾ ਹੈ। ਇਸ ਵਿਚ ਉਸ ਨੇ ਪੰਜਾਬ ਦੇ ਸ਼ਿਰੋਮਣੀ ਗੋਤਾਂ ਦਾ ਸੰਖੇਪ ਚਰਚਾ ਕੀਤਾ ਹੈ। ਇਹ ਵਾਰ ਕਿਸੇ ਮਿਰਾਸੀ ਤੋਂ ਸੁਣ ਕੇ ਸ. ਕਰਮ ਸਿੰਘ ਹਿਸਟੋਰੀਅਨ ਨੇ ਕਲਮਬੰਦ ਕੀਤੀ ਸੀ ਤੇ ਉਨ੍ਹਾਂ ਤੋਂ ਪ੍ਰੋ. ਗੰਡਾ ਸਿੰਘ ਪਾਸ ਆਈ। ਇਥੇ ਅਸੀਂ ਉਸੇ ਪਾਠ ਦਾ ਹੇਠ ਉਤਾਰਾ ਦੇ ਰਹੇ ਹਾਂ।

### ਵਾਰ ਪੰਜਾਬ ਕੀ (ਮੀਰ ਗ਼ੁਲਾਮ)

ਦਿੱਲੀ ਤਖ਼ਤ ਲਾਹੌਰ ਕਸੂਰਬ, ਠੱਟਾ ਭੱਖਰ ਦੱਖਣ ਪੂਰਬ।
ਸਿਰ ਧਰਤੀ ਪੰਜਾਬ ਸੁਹਾਣੀ ਵਿਚ ਚੋਖਾ ਮੁਲਖ ਬਹਾਰਾਂ ਦਾ।
ਰਾਵੀ ਤੇ ਝਨਾਂਵੈ ਅੰਦਰ, ਬਾਜਵਿਆਂ ਦੇ ਭਾਰੇ ਮੰਦਰ।
ਨਾਰੇ ਨੂੰ ਪਾਤਸ਼ਾਹੀ ਬਖਸ਼ੀ, ਵਿਚ ਲਗਾ ਜੜਤ ਬਜ਼ਾਰਾਂ ਦਾ।
ਰਾਠਾਂ ਦਾ ਕੁਝ ਓੜਕ ਨਾਹੀਂ, ਜਿਉਂ ਜਿਉਂ ਵੇਖਾਂ ਤਿਵੇਂ ਸਲਾਹੀਂ।
ਭੇਰੇ ਤੇ ਸਰਹੰਦ ਵਿਚਾਲੇ ਵਿਚ ਪੜ੍ਹਨਾ ਰਾਠੀਚਾਰਾਂ ਦਾ।
ਮੋਹਣ ਦਾਸ ਕੇ ਚੌਧਰੀ ਉੱਚੇ, ਰੌਣੀ ਦੇ ਵਿਚ ਗੰਢੂ ਸੁੱਚੇ।
ਘਲੌਟੀ ਵਿਚ ਭਲੇਰ ਸੁਹਾਵਾ ਜਿਉਂ ਟਹਕੇ ਫੁਲ ਅਨਾਰਾਂ ਦਾ।
ਝੱਲੀ ਗਿੱਲ ਵਡੇ ਰਣ-ਧੇਲੇ, ਚੌਧਰੀ ਗੰਗੋ ਕੇ ਅਲਬੇਲੇ।
ਚੌਧਰੀ ਚਤੁਰੇ ਜੋਡ ਨਹੀਂ ਕੋਈ ਉਹ ਰਾਜਾ ਸੀ ਜੈਤਵਾਰਾਂ ਦਾ।
ਜਰਗ ਪੈਲ ਅੰਦਰ ਰਾਠ ਸਮ੍ਹਾਲੇ, ਗੁੱਜਰਵਾਲ ਵਡੇ ਗਰਵਾਲੇ।

ਰਾਇਪੁਰ ਸੀ ਪਾਤਸ਼ਾਹੀ ਰੌਸ਼ਨ, ਜਿਉਂ ਕਾਬਲ ਕੋਟ ਕੰਧਾਰਾਂ ਦਾ।
ਮਾਂਗਟ ਤੇਗ ਬਹਾਦਰ ਆਦੀ ਰਾਜੇ, ਕਰਨੀਂ ਤੇ ਕਰਤੂਤੀਂ ਤਾਜੇ।
ਰਾਮਪੁਰਾ ਕਟਾਣੀ ਟਿੱਕਾ ਬਾਰਾਂ ਪੰਜ ਸਤਾਰਾਂ ਦਾ।
ਮਾਹਲਪੁਰ ਬੈਂਸਾਂ ਦਾ ਭਾਰਾ, ਇਕੋ ਜੋੜੇ ਸਭ ਸਰਦਾਰਾ।
ਇਕਸੇ ਬੈਂਸ ਕਪੂਰੇ ਬਾਝੋਂ, ਹੋਰ ਸਾਰਾ ਸ਼ਹਿਰ ਗਵਾਰਾਂ ਦਾ।
ਹੀਰਾਂ ਦਾ ਪੁਰ ਰਾਠੀਚਾਰਾ, ਵਡੀ ਵਸੋਂ ਘੁੱਗ ਪਸਾਰਾ।
ਚੜ੍ਹਦੇ ਲਹਿੰਦੇ ਮੱਲ ਗੁਜ਼ਾਰਾਂ, ਖੇੜਾ ਇਹ ਸਰਦਾਰਾਂ ਦਾ।
ਫਗਵਾੜੇ ਦੇ ਬਜਰਾਅ ਸੁਹੇਲੇ, ਧਰਮੇ ਕੱਢੇ ਮਾਰ ਰੁਹੇਲੇ।
ਪਾਤਸ਼ਾਹੀਂ ਪਰਵਾਨੇ ਕੇਲੇ।
ਉਹ ਮੀਰੋਂ ਮਲਕੋਂ ਡਰਦੇ ਰਹਿੰਦੇ, ਕੁਝ ਅਦਬ ਰਖਣੇਂ ਦਰਬਾਰਾਂ ਦਾ।
ਨਾਥਆਣੀ ਦਾ ਨਗਰ ਸੁਹਾਵਾ, ਲੀਹਲ ਗੌਤ ਤੇ ਧਾਲੀਵਾਲਾ।
ਮੀਰੀ ਪੀਰੀ ਭਾਈ ਰੂਪੇ, ਚੌਧਰੀ ਭਗਤ ਕਰਾਰਾਂ ਦਾ।
ਸਚਾ ਸਿੱਧੂ ਤੇ ਬੈਰਾੜਾ, ਚੌਧਰੀਆਂ ਦਾ ਤਪਾਚਾਰਾ।
ਪਾਤਸ਼ਾਹੀ ਫ਼ਰਿਆਦਾਂ ਗਈਆਂ, ਘਾਰਾ ਘਾਗੋਹਾਰਾਂ ਦਾ।
ਸੇਖੋਂ, ਚਾਹਲ ਤੇ ਸਧੌਂਕੀ, ਮੁਲਕ 'ਚ ਲੱਧੇ ਦੀ ਮਨ ਮਤੀ।
ਆਕੀ ਲੋਕ ਜੰਗਲ ਦਾ ਜੰਮਿਆ, ਵਧਿਆ ਲੋਕ ਸੰਸਾਰਾਂ ਦਾ।
(ਰਾਇ) ਦਾਦੂ ਕੇ ਰਾਖੇ ਜੋਧੇ, ਸੂਰਤੀਆ ਬਠਿੰਡਾ ਸੋਧੇ।
ਕੱਖਾਂ ਵਾਲੀ ਦੇ ਰਾਇ ਹਠੀਲੇ, ਮਾਣ ਖਾਣ ਸਰਦਾਰਾਂ ਦਾ।
ਪਟਿਆਲੇ ਦੇ ਚੌਧਰੀ ਭਾਰੇ, ਜਿਨ੍ਹਾਂ ਅਕਬਰ ਕੇ ਉਮਰਾ ਸੰਭਾਲੇ।
ਤਖਤ ਮੱਲ ਹਟਾਵੇ ਲਸ਼ਕਰ, ਸੁਆਦ ਚਖਾਵੇ ਸਾਰਾਂ ਦਾ।
ਲੁਧਿਆਣੀ ਦੇ ਭੁੱਲਰ ਭਾਰੇ, ਚੌਧਰੀਆਂ ਦੇ ਤਪੇ ਚਾਰੇ।
ਭੁੱਲਰ ਵੀ ਪਾਤਸ਼ਾਹੀਂ ਰੌਸ਼ਨ, ਜਿਉਂ ਕਾਬਲ ਕੋਟ ਕੰਧਾਰਾਂ ਦਾ।
ਉਪਲ, ਬਾਠ, ਬਜਾਵਣ ਬਾਜੇ, ਔਲਖ ਪੰਨੂ ਕਾਹਲੋਂ ਰਾਜੇ।
ਹੁੰਦਲ ਕੰਗ ਘਰਾਣਾ ਖਾਸਾ, ਉਹ ਕਰਦੇ ਚੱਜ ਅਚਾਰਾਂ ਦਾ।
ਸ਼ਹਿਰ ਜਲਾਲਾਬਾਦ ਸੰਘੇੜੇ, ਜੰਡਿਆਲਾ ਬੇ ਬੰਡਾਲਾ ਖੇੜੇ।
ਸੇਖੋਂ, ਬਲ, ਦਲਾਂ ਦੇ ਬੇੜੇ, ਹੀਰੇ ਪਲ੍ਹੇ ਕੇ ਦਰਗਾਹੀ।
ਉਹ ਕਰਦੇ ਕੰਮ ਮਦਾਰਾਂ ਦਾ।
ਝੰਜੋਟੀ ਦੇ ਚੌਧਰੀ ਛੀਨੇ, ਆਪੇ ਆਪਣਾ ਸੈਲ ਕਰੀਨੇ।
ਢਾਲਾਂ ਚਾਲਾਂ ਤੇ ਕਰਦੂਤਾਂ, ਉਨ੍ਹਾਂ ਹੁਕਮ ਲਿਆ ਫ਼ੌਜਦਾਰਾਂ ਦਾ।
ਲੱਠੇ ਅੰਦਰ ਗਾਉਂ ਘੁੰਮਾਣਾ, ਰਿਆੜਾ ਤੇ ਰਿਆੜਕੀ ਦਾਣਾ।
ਘੁੰਮਣ ਚੌਧਰੀ ਦਲ ਦਰਿਆਵਾਂ।
ਚੀਮਾ ਚੱਠਾ ਤੇ ਵਿਰਕ ਵੜਾਇਚ, ਵਿਚ ਸ਼ਾਹੀ ਮੁਕਟ ਦਰਬਾਰਾਂ ਦਾ।
ਵਲ੍ਹਟੋਹੇ ਦਾ ਰਹਿਣਾ ਬਹਿਣਾ, ਸਰਹਾਲੀ ਦਾ ਕੇਡਾ ਪਹਿਣਾ।
ਨੁਸ਼ਹਿਰਾ ਤੇ ਭੜਾਣਾ ਭਕਨਾ, ਵਿਚ ਮਾਝਾ ਦੇਸ਼ ਦਾਤਾਰਾਂ ਦਾ।
ਜਗ ਦੀ ਖਾਈ ਸੰਧੂ ਭਾਰੇ, ਸੁਰ ਸਿੰਘ ਤੇ ਭਸੀਨ ਚੁਭਾਲੇ।
ਧੁਰੋਂ ਧੁਰਾਊਂ ਢਿਲੋਂ ਨਾਲੇ।

ਢਿਲੋਂ ਤੇ ਚੁਗੱਤਾ ਦੋਸਤ, ਪਿਛਲਾ ਕੌਲ ਕਰਾਰਾਂ ਦਾ।
ਸ਼ੇਖ਼ੂਪੁਰਾ ਵਟਾਲਾ ਪੱਟੀ, ਰਾਜਪੂਤ ਪੰਜਾਬੇ ਭੱਟੀ।
ਘੋੜੇ ਵਾਹ ਤੇ ਨਾਰੂ ਵਧੀਆ ਕਹਿਣਾ ਬੇਸ਼ੁਮਾਰਾਂ ਦਾ।
ਸੇਖੋਂ ਚਾਹਲ ਮਹਿਣਾ ਵਾਲੇ, ਚੌਧਰ ਸੋਹੇ ਵਿਚ ਵਟਾਲੇ।
ਵਟਾਲੇ ਵਿਚ ਰੰਧਾਵਾ ਭਾਰਾ, ਨੌਂ ਲਖ ਸੱਠ ਹਜ਼ਾਰਾਂ ਦਾ।
ਦੇਵੇ ਸੰਧੂ ਲੱਖ ਦਿਵਾਇਆ, ਦੀਨ ਦੁਨੀ ਮੈਂ ਸਰਵਰ ਗਾਇਆ।
ਜਸ ਮੀਰ ਨੇ ਅੱਖ ਸੁਣਾਇਆ ਕਹਿਣਾ ਬਜ਼ੁਰਗਵਾਰਾਂ ਦਾ।

ਸਿਧ ਜੀਉਣਾ—

# (੩੮) ਵਾਰ ਜੱਟਾਂ ਚੌਧਰੀਆਂ ਕੀ

ਜੱਟ ਹਿੰਦੁਸਤਾਨ ਦੀ ਇਕ ਪੁਰਾਣੀ ਬਲਵਾਨ ਕੌਮ ਹੈ ਜੋ ਕਿ ਜ਼ਿਆਦਾਤਰ ਪੰਜਾਬ ਵਿਚ ਆਬਾਦ ਹੈ। ਕਰਨਲ ਟਾਡ ਇਨ੍ਹਾਂ ਨੂੰ ਯਾਦਵਵੰਸ਼ੀ ਲਿਖਦੇ ਹਨ ਤੇ ਹੋਰ ਕਈ ਪੱਛਮੀ ਇਤਿਹਾਸਕਾਰ ਇਨ੍ਹਾਂ ਦਾ ਪਿੱਛਾ ਜਿਟ, ਜੁਟ, ਤੇ ਗਿਟੇ ਆਦਿ ਪੁਰਾਣੀਆਂ ਜਾਤੀਆਂ ਨਾਲ ਮਿਲਾਉਂਦੇ ਹਨ। ਸਿੱਖ ਗੁਰੂਆਂ ਨੇ ਇਨਕਲਾਬੀ ਅਗਵਾਈ ਦੇ ਕੇ ਪੰਜਾਬ ਨੂੰ ਬਲਵਾਨ ਬਣਾਇਆ। ਇਸੇ ਗੱਲ ਦਾ ਇਹ ਸਿੱਟਾ ਹੋਇਆ ਕਿ ਪੰਜਾਬੀਆਂ ਨੇ ਸੁਤੰਤਰ ਰਾਜ ਸਥਾਪਤ ਕੀਤਾ, ਜਿਸ ਵਿਚ ਜੱਟਾਂ ਨੂੰ ਪ੍ਰਧਾਨਤਾ ਪ੍ਰਾਪਤ ਸੀ। ਇਧਰ ਮਾਲਵੇ ਦੀਆਂ ਫੂਲਕੀਆਂ ਰਿਆਸਤਾਂ ਵੀ ਇਸ ਜੱਟ-ਸਮਰੱਥਾ ਦਾ ਸਿੱਟਾ ਸਨ। ਜੋ ਜਾਤੀ ਮੇਹਨਤਕਸ਼ ਹੋਵੇ, ਉਹ ਕਦੀ ਪਿਛਲੀਆਂ ਸਫ਼ਾਂ ਵਿਚ ਖਲੋਣਾ ਪਸੰਦ ਨਹੀਂ ਕਰਦੀ ਤੇ ਨਾ ਹੀ ਕਿਸੇ ਦੀ ਦਬੇਲ ਬਣਦੀ ਹੈ। ਇਸੇ ਕਰਕੇ ਰਾਜ ਭਾਗ ਗੁਆ ਚੁਕਣ ਬਾਦ ਵੀ ਪੰਜਾਬ ਦੀ ਚੌਧਰ ਜੱਟ ਸਰਦਾਰਾਂ ਦੇ ਹੱਥ ਹੀ ਰਹੀ।

ਜੱਟ ਚੌਧਰੀਆਂ ਦੀ ਇਸ ਮਹਾਨਤਾ ਨੂੰ ਕਈ ਪੁਰਾਣੇ ਡੂਮਾਂ ਮਿਰਾਸੀਆਂ ਤੇ ਭੱਟਾਂ ਨੇ ਆਪਣੀਆਂ ਵਾਰਾਂ ਵਿਚ ਗਾਇਨ ਕੀਤਾ ਹੈ। ਭਾਵੇਂ ਅਜੇਹੀਆਂ ਵਾਰਾਂ ਢੇਰ ਸਾਰੀਆਂ ਰਚੀਆਂ ਗਈਆਂ, ਪ੍ਰੰਤੂ ਲਿਖਤ ਦਾ ਰੂਪ ਨਾ ਧਾਰਨ ਕਰ ਕੇ ਸਾਡੇ ਤਕ ਨਹੀਂ ਪਹੁੰਚ ਸਕੀਆਂ।

ਇਹ ਨਿੱਕੀ ਜੇਹੀ ਵਾਰ ਜੋ ਕਿ ਸੰਧੂਆਂ ਦੇ ਕਿਸੇ ਮਿਰਾਸੀ ਸਿਧ ਜੀਉਣੇ ਨੇ ਉਚਾਰੀ ਹੈ, ਸ: ਕਰਮ ਸਿੰਘ ਹਿਸਟੋਰੀਅਨ ਨੇ ਕਿਸੇ ਪਾਸੋਂ ਸੁਣ ਕੇ ਲਿਖੀ ਸੀ। ਇਸ ਵਿਚ ਸਿਆਣਾ ਮੀਰ ਮਾਲਵੇ ਤੋਂ ਲੈ ਕੇ ਝਨਾਂ ਤਕ ਦੇ—ਕਾਲਾ ਮਹਿਰ, ਰਾਇ ਦਾਦੂ, ਚੌਧਰੀ ਆਦਮ, ਤਖ਼ਤ ਮੱਲ, ਕਪੂਰਾ ਬੈਂਸ, ਰੂਪਾ, ਰਾਇ ਸਾਲਬ, ਦਲਪਤ, ਗੰਡਾ, ਹੋਠੀ ਦੇਉ, ਗੁਰ ਰਾਇ ਤੇ ਨਾਦੂ ਚੰਧੜ ਆਦਿ ਮੁਖੀ ਚੌਧਰੀਆਂ ਤੇ ਇਸੇ ਤਰ੍ਹਾਂ ਪ੍ਰਸਿੱਧ ਨਗਰਾਂ ਤੇ ਗੋਤਾਂ ਦਾ ਸੰਖੇਪ ਵਰਣਨ ਕਰਦਾ ਆਪਣੇ ਦੇਸ ਪੰਜਾਬ ਨੂੰ ਗਾਉਂਦਾ ਹੈ। ਵਾਰ ਦਾ ਰਚਨਾ-ਕਾਲ ਅਨੁਮਾਨ ਨਾਲ ਦੋ ਸੌ ਸਾਲ ਤੋਂ ਘੱਟ ਨਹੀਂ ਕਿਹਾ ਜਾ ਸਕਦਾ, ਕਿਉਂਕਿ ਵਾਰ ਦਾ ਕਰਤਾ ਅੰਮ੍ਰਿਤਸਰ ਨੂੰ 'ਗੁਰੂ ਕਾ ਚੱਕ' ਨਾਂ ਨਾਲ ਹੀ ਯਾਦ ਕਰਦਾ ਹੈ ਜੋ ਕਿ ਇਸ ਦਾ ਪੁਰਾਣਾ ਤੇ ਪਹਿਲਾ ਨਾਂ ਹੈ:

ਚੱਕ ਗੁਰੂ ਕੇ ਅਛੀ ਰੌਣਕ, ਉਹ ਤੀਰਥ ਪੁਰਖਾਂ ਵਾਲਾ।

ਪਹਿਲੇ, ਲੋਕ-ਕਵੀ, ਰੱਬ ਕਰੀਮ, ਨਗਰ ਕੋਟ ਵਾਲੀ ਦੁਰਗਾ, ਖ਼ੁਆਜਾ ਖ਼ਿਜ਼ਰ ਤੇ ਗੋਰਖ ਸਭ ਨੂੰ ਇਕੱਠਿਆਂ ਹੀ ਸਿਮਰਦਾ ਹੈ। ਇਸ ਸੰਯੁਕਤ ਅਰਾਧਨਾ ਤੋਂ ਪਤਾ ਲੱਗਦਾ ਹੈ ਕਿ ਪੰਜਾਬੀ ਸੱਭਿਆਚਾਰ ਕਿਸ ਤਰ੍ਹਾਂ ਸਮੂਹ ਵਿਚਾਰਧਾਰਾਵਾਂ ਦਾ ਸੰਗਮ ਸੀ, ਇਸ ਦੇ ਲੋਕ-ਜੀਵਨ ਵਿਚ ਕੋਈ ਸੰਕੀਰਣਤਾ ਨਹੀਂ ਸੀ। ਫਿਰ ਜੰਗਲ ਦੇਸ-ਮਾਲਵੇ ਦੇ ਸਰਬ-ਗੁਣ ਸੰਪੰਨ ਹੋਣ ਵੱਲ ਸੰਕੇਤ ਹੈ:

ਜੰਗਲ, ਸਭਨੀਂ ਗੱਲੀਂ ਸਾਹਿਬ ਡਿਠਾ।

ਪਤਾ ਨਹੀਂ ਗਵੱਈਏ ਦੇ ਸਾਮ੍ਹਣੇ ਕੇਹੜੇ ਕੇਹੜੇ ਗੁਣਾਂ ਦਾ ਨਜ਼ਾਰਾ ਸੀ, ਪਰ ਇਕ ਗੱਲ ਉਹ ਅਗਲੀ ਸਤਰ ਵਿਚ ਕਹਿੰਦਾ ਹੈ ਕਿ ਇਹ ਖੁਲ੍ਹਾਂ ਤੇ ਉਦਾਰਤਾ ਦਾ ਦੇਸ ਸਭ ਟੋਏ ਟਿੱਬੇ ਪੱਧਰੇ ਕਰ ਕੇ ਇਕ ਸਮਾਨ ਕਰ ਰਿਹਾ ਹੈ, ਚੂੜ੍ਹੇ ਚਮਾਰਾਂ ਤਕ ਨੂੰ ਇਕ ਪੱਧਰ 'ਤੇ ਲਿਆਂਦਾ ਜਾ ਰਿਹਾ ਹੈ:

ਜੰਗਲ ਇਕਸੇ ਟੋਏ ਭਰਦਾ ਡਿਠਾ, ਨਾਲ ਚੂਹੜਿਆਂ ਤੇ ਚਮਿਆਰਾਂ।

ਇਹ ਗੱਲ ਕਿਸੇ ਖ਼ਾਸ ਇਤਿਹਾਸਕ ਘਟਨਾ ਵੱਲ ਸੰਕੇਤ ਕਰਦੀ ਜਾਪਦੀ ਹੈ। ਹੋ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਦਮਦਮਾ ਫੇਰੀ ਸਮੇਂ ਯਾ ਫਿਰ ਸਿੱਖ ਮਿਸਲਾਂ ਦੇ ਜ਼ਮਾਨੇ ਅਜੇਹੇ ਅਭੇਦ ਵਰਤਾਰੇ ਦਾ ਕੋਈ ਖ਼ਾਸ ਪ੍ਰਵਾਹ ਚੱਲਿਆ ਹੋਵੇ।

ਇਸ ਤੋਂ ਬਾਦ ਸਤਲੁਜ ਲੰਘ ਕੇ ਦੁਆਬੇ ਤੇ ਮਾਝੇ ਦੇ ਚੌਧਰੀਆਂ ਦਾ ਜ਼ਿਕਰ ਹੈ। ਸੰਧੂਆਂ ਦਾ ਜ਼ਿਕਰ ਪੰਜ ਛੇ ਥਾਈਂ ਆਇਆ ਹੈ। ਵਾਰ ਸੰਧੂਆਂ ਦੇ ਕਿਸੇ ਵੱਡੇ ਵਡੇਰੇ ਪੀਰ ਕਾਲੇ ਮਹਰ ਦੀ ਪ੍ਰਸੰਸਾ ਨਾਲ ਹੀ ਆਰੰਭ ਹੁੰਦੀ ਹੈ ਤੇ ਇਸੇ ਦੇ ਨਾਂ ਨਾਲ ਫਿਰ ਸਮਾਪਤ ਹੁੰਦੀ ਹੈ। ਇਸ ਤੋਂ ਜਾਪਦਾ ਹੈ ਕਿ ਵਾਰ ਦਾ ਉਚਾਰਣ-ਕਰਤਾ ਕੋਈ ਸੰਧੂਆਂ ਦਾ ਮੀਰ ਸੀ।

## ਵਾਰ ਜੱਟਾਂ ਚੌਧਰੀਆਂ ਕੀ

ਸੱਚੇ ਸਾਹਿਬ ਰੱਬ ਕਰੀਮਾ! ਸਾਹਿਬ ਧੁੰਦੂਕਾਰਾ।
ਨਗਰ ਕੋਟ ਦੀ ਦੁਰਗਾ ਤੁਠੀ, ਅੱਛਰ ਦੇਂਦੀ ਸਾਰਾ।
ਤੁੱਠਾ ਸਰਵਰ ਢੋਡਾ ਮੀਆਂ ਰਾਣਾ, ਪਾਕ ਸੱਯਦ ਦਾਤਾਰਾ।
ਤੁੱਠਾ ਲਹਿਰ ਖ਼੍ਵਾਜਾ ਦਰਯਾਵੀਂ, ਖ਼ੁਆਜਾ ਨਦੀਆਂ ਵਾਲਾ।
ਪੀਰ ਪੁਰਖ ਦਰਗਾਹੋਂ ਤੁੱਠੇ, ਬੰਦਾ ਨਾਲ ਵਿਚਾਰਾ॥੧॥

ਕਾਲਾ ਮਹਿਰ ਵਿਰ੍ਹੜ ਦਾ ਪੋਤਾ, ਗੋਰਖ ਸੀ ਖਰਾ ਪਿਆਰਾ।
ਸੰਧੂ ਬੂੜ ਦੁਹਾਈ ਗੋਰਖ, ਭੰਡਾਰਾ ਭਰਿਆ ਸਾਰਾ।
ਥਾਪੀ ਪਿਠ ਹੋਈ ਮਰ੍ਹਾਣੇ, ਜਤ ਸਤ ਧਰਮ ਕਰਾਰਾ।
ਮਨਣੇ ਭਿ ਆਖੇ ਸੰਧੂ, ਬਾਹਣਿਆ ਛਕਦਾਰਾ।
ਸ਼ਹਿਰ ਪਰੋਜ਼ ਪੁਰ ਗਿੱਲਾਂ ਨੂੰ ਚੌਂਤਰਾਂ.....।
ਰਾਇ ਦਾਦੂ ਤੇ ਚੌਧਰੀ ਆਦਮ, ਭਰਦੇ ਪਾਤਸ਼ਾਹੀ ਹਾਲਾ।
ਭੱਟੀ ਤਖਤ ਮੱਲ ਸਿੱਧੂ, ਪਾਤਸ਼ਾਹਾਂ ਦਾ ਆੜਾ॥੨॥

ਜੰਗਲ ਰਾਇ ਠਣਾਠੀ ਵੱਸੇ, ਜੈ ਦੀਨੇ ਬੈਰਾੜਾ।
ਮੰਡ ਧਿਰੜਾ ਤੇ ਧੌਲਾ ਕਾਂਗੜ.....।
ਕਾਂਗੜ ਸ਼ਹਿਰ ਸੁਹਾਵਾ ਵੱਸੇ, ਜਿਥੇ ਮਿਠੇ ਕੇ ਧਾਲੀਵਾਲਾ।
ਲਿਤਰ ਛਿਤਰ ਤੇ ਜਗ ਧੂੰਦਰ, ਧੁਖਣਾ ਰੱਖਣਹਾਰਾ ਪਲੱਗਣ ਪੁਰ ਦਾਰਾ।
ਜੰਗਲ ਕੋਲੇ ਮੱਲ੍ਹੀ ਵੱਸੇ, ਪੁਰ ਅਜ਼ਮਤ ਬਹੁਤ ਕਰਾਰਾ।
ਜੰਗਲ ਰੂਪਾ ਨਾਥ, ਕਾਲੂ ਦਾ ਪੋਤਾ, ਪੁਰਖ ਭਲੇ ਜਗ ਸਾਰਾ।
ਜੰਗਲ ਸਭਨੀਂ ਗੱਲੀਂ ਸਾਹਿਬ ਡਿਠਾ.....।

ਜੰਗਲ ਇਕਸੇ ਟੋਏ ਭਰਦਾ ਡਿਠਾ, ਨਾਲ ਚੂਹੜਿਆਂ ਤੇ ਚਮਿਆਰਾਂ।
ਜੰਗਲ ਸਭਨੀਂ ਗੱਲੀਂ ਸਾਹਿਬ ਡਿਠਾ,
ਲੰਡੀ ਟੈਰ ਤੇ ਹਥ ਸੂਆ ਜਗ ਭੱਗਲ ਖੇਹਣਹਾਰਾ।
ਲੋਪੋਕਿਆਂ ਦੇ ਡੂਮ ਹਰਾਮੀ, ਤਾਨੂ ਮਾਨੂ ਤੇ ਦਰੂਦ ਘੋਲੀ,
ਭੜੂਏ ਤੇ ਭਣਕਾਰਾ॥੩॥

ਸਤਿਲੁਜ ਲੰਘੀ ਤੇ ਦੋਨੇ ਆਇਆ, ਦੋਨੇ ਕਾਚਰ ਪੀਚਰ ਵੱਸੇ।
ਗਿਲਾਂ ਦਾ ਖਾਨ ਪੁਰ ਖੇੜਾ, ਸਰਵਰ ਢੋਡੇ ਵਾਲਾ।
ਕੰਢੀ ਬੈਂਸ ਵੱਸਣ ਬਲਕੇਰੇ, ਲੀਹਲ ਪਰਵਦਗਾਰਾ।
ਹੀਰਾਂ ਦਾ ਪੁਰ ਵੱਡਾ ਖੇੜਾ, ਕਿਲਾ ਖ਼ੂਬ ਕਰਾਰਾ।
ਖੋਖੋਵਾਲ ਘੁਮਾਣਾਂ ਨੂੰ ਚੌਂਤਰਾ।
ਬਾਬੇ ਨਾਮੇ ਭਗਤ ਕਮਾਤੀ ਦੇਹੁਰਾ ਨਾਮੇ ਵਾਲਾ॥੪॥

ਬੱਲਾਂ ਦਾ ਦੇਸ ਅਜਬ ਅਜਾਇਬ, ਸਠਿਆਲਾ ਤੇ ਬੁਤਾਲਾ।
ਦੋਊ ਭਲੇ ਰੰਧਾਵੇ ਔਲਖ, ਹੱਸਣ ਲੰਝ ਕੇ ਢਿਲੋਂ ਗਾਵਾਂ।
ਢਿਲੋਂ ਸਨ ਵਡੇ ਦਾਤਾਰਾ।
ਮਾਂਗਾ ਕੰਗ ਤੇ ਜੰਡ ਜੰਡਿਆਲਾ, ਅਗੇ ਹੁੰਦਲ ਸ਼ਹਿਰ ਬੰਡਾਲਾ।
ਚੱਕ ਗੁਰੂ ਕੇ ਅਛੀ ਰੌਣਕ, ਉਹ ਤੀਰਥ ਪੁਰਖਾਂ ਵਾਲਾ।
ਉਗੋ ਕੇ ਰੰਧਾਵੇ ਬੱਗੇ, ਨਤਾਂ ਦਾ ਨਨਿਆਲਾ।
ਗੁੜ ਤੇ ਗੰਨਾ ਬਹੁਤਾ ਖਾਈਏ, ਖਾਸਾ ਸ਼ਹਿਰ ਵਟਾਲਾ॥੫॥
ਚੀਚਾ ਭਕਨਾ ਤੇ ਭੜਾਣਾ, ਪੀਰ ਸੰਧੂ ਦੇ ਪੋਤਰੇ ਪੂਜਦੇ ਪੀਰ ਕਾਲਾ।
ਜੰਡ ਡੂੰਗਰ ਤੇ ਮੁੰਡਾ ਖੇੜਾ,
ਘੜਕਾ, ਚੱਬਾ ਅਜਬ ਅਜਾਇਬ ਚੋਲ੍ਹਾ ਖ਼੍ਵਾਜੇ ਵਾਲਾ।
ਰਾਇ ਸਾਲਬ ਅਛਾ ਡਿਠਾ, ਪੰਤਾਲੀਆਂ ਪੰਨੂਆਂ ਵਾਲਾ।
ਵਲਟੋਹੇ ਮਾਹਣੇ ਕੇ ਸੰਧੂ, ਅਗੇ ਮਲਕ ਕਲਸੀ ਗਾਵਾਂ,
ਪੀਰ ਸੰਧੂ ਘਰਿਆਲਾ।
ਮਾੜੀ ਸੰਧੂ ਤੇ ਜਾਮ੍ਹਣ ਭੁੱਲਰ, ਮੱਲ੍ਹੀਆਂ ਦਾ ਮਲਾਰਾ।
ਭੁੱਲਰ ਪਾਣੀ ਅਛਾ ਠੰਢਾ, ਸਿਧ ਕਲੰਦਰ ਵਾਲਾ॥੬॥

ਜੰਗ ਜੀਆ ਦੇ ਭੁਚੋ ਸੰਧੂ, ਭੂਤਾ ਹੈ ਕਿ ਗਾੜ੍ਹਾ।
ਬੁਤ ਕੋਟ ਤੇ ਧੂੜ ਕੋਟ,
ਜਿਨ ਅਕਬਰ ਨਾਲ ਪੱਗ ਵਟਾਈ, ਰਾਇ ਜੱਟ ਸੀ ਖਾਈ ਵਾਲਾ।
ਮੁਦਤੇ ਜਾਗੋ ਤੇ ਅਤਲੇਅਣ, ਉਹ ਮਾਹਲ ਭਰਨ ਭੰਡਾਰਾ।
ਰਾਜਾ ਸੇਖੋਂ ਤੇ ਧੱਲੋ ਖਾਰਾ, ਉਹ ਸਖਤਾ ਬੈਹੜਵਾਲਾ।
ਤਾਜਾ ਜੰਬਰ ਤੇ ਬੁਘਿਆਣਾ, ਸਕੇ ਭਰਾ ਭਰਾਵਾਂ ਨੂੰ ਮਾਰਨ,
ਉਹ ਨਾਕਾ ਸੀ ਘਾਗੇਹਾਰਾ।
ਅਗੇ ਭਲੇ ਮਲੇਛ ਖਲੇਜਾ ਵੱਸਣ, ਨਾਜ਼ਰ ਘੁਗਾਂ ਵਾਲਾ॥੭॥

ਬਾਂਹ ਦਾਤੇ ਜਗ ਅੰਦਰ ਮਾਲਮ,
ਚੀਮਾ ਚੱਠਾ ਤੇ ਵਿਰਕ ਵੜੈਚ, ਉਹ ਡਸਕਾ ਸਾਹੀਆਂ ਵਾਲਾ।
ਸੰਬੜਿਆਲਾ ਘੁੰਮਣਾ ਦਾ ਤੇ, ਥੋਲ੍ਹ ਬੈਹਣ ਖਲਵਾੜਾ।
ਨਾਰੋਵਾਲ ਰਜਾਵੇ ਦਲਪਤ, ਭੋਪਤ ਗੰਡਾ ਗਾਵਾਂ,
ਦਾਤੇ ਸਨ ਕਾਲ ਸੁਖਾਲਾ।
ਅਗੇ ਹੋਠੀ ਦੇਉ ਤੇ ਗੁਰਰਾਇ, ਜਿਨ੍ਹਾਂ ਛੱਕ ਰੁਪਇਆ ਸਾਰਾ।
ਸਤਰਾਹ ਸੰਧੂਆਂ ਦਾ ਖੇੜਾ, ਬਾਹੂ ਬੰਨ੍ਹ ਰਹੇ ਥੱਪ ਨਾਲਾ।
ਦਾਦਾ ਜਾ ਵੜਿਆ ਝਨਾਵੇਂ, ਸ਼ਾਹ ਦੌਲਾ ਦੀ ਜ਼ਿਆਰਤ ਕਰੀਏ,
ਲੱਗ ਰਿਹਾ ਗੁਲਜ਼ਾਰਾ॥੮॥

ਨਾਦੂ ਚੰਧੜ ਤੇ ਬਜਰਾਅ, ਜਿਨ੍ਹਾਂ ਦਾ ਚੱਤੋ ਪਹਿਰ ਅਖਾੜਾ।
ਹੋਥੜ ਮਹਿਣੇ ਕੀ ਤੇ ਦੌਂਦੜ ਤਾਰੜ, ਉਹ ਮੁਨਸਬ ਭਲੇ ਰੁਕਦਾਰਾ।
ਰਾਂਝੇ ਨੂੰ ਸਿਆਲ ਬਰਾਬਰ, ਜਿਉਂ ਲੁੰਙੀ ਨਾਲ ਸਲਾਰਾ।
ਸਭਨਾਂ ਰਾਠਾਂ ਰਲ ਕੇ ਦਿਤਾ, ਬਾਬੇ ਸਿਧ ਜੀਣ ਨੇ ਗਾਂਵਿਆ,
ਪੀਰ ਕਾਲੇ ਮਹਿਰ ਨੂੰ ਪਿਆਰਾ॥੯॥

# (੩੯) ਵਾਰ ਜੈਮਲ ਫੱਤੇ ਕੀ

ਅਕਬਰ ਬਾਦਸ਼ਾਹ ਦੀ ਮਿਲਵਰਤਨ ਨੀਤੀ ਦਾ ਇਕ ਪੱਖ ਇਹ ਸੀ ਕਿ ਰਾਜਪੂਤ ਰਾਜੇ ਰਾਣਿਆਂ ਦੀਆਂ ਧੀਆਂ ਨੂੰ ਕਿਵੇਂ ਨਾ ਕਿਵੇਂ ਮਹਿਲਾਂ ਵਿਚ ਲਿਆਂਦਾ ਜਾਵੇ। ਇਸ ਨਾਲ ਦੋ ਕੰਮ ਹੁੰਦੇ ਸਨ, ਮੁਗ਼ਲਾਂ ਦੀ ਪ੍ਰਭੁਤਾ ਤੇ ਹਿੰਦੂਆਂ ਦੀ ਹੇਠੀ। ਇਸ ਤਰ੍ਹਾਂ ਅੰਬਰ ਦੇ ਰਾਜਾ ਬਿਹਾਰੀ ਮੱਲ ਦੀ ਧੀ ਵਿਆਹੀ ਗਈ ਤੇ ਫਿਰ ਅਕਬਰ ਨੇ ਜੋਧਪੁਰ ਤੋਂ ਡੋਲਾ ਲਿਆਂਦਾ। ਲੇਕਿਨ ਮੇਵਾੜ ਵਾਲਾ ਰਾਣਾ ਉਦੈ ਸਿੰਘ ਹਿੰਦੂ ਰਾਜਿਆਂ ਦੀ ਇਸ ਕਰਤੂਤ ਨੂੰ ਤ੍ਰਿਸਕਾਰ ਦੀ ਨਿਗਾਹ ਨਾਲ ਦੇਖਦਾ ਸੀ। ਅਕਬਰ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਤੇ ਉਸ 1567 ਈ: ਵਿਚ ਚਿਤੌੜ ਦੇ ਕਿਲ੍ਹੇ 'ਤੇ ਚੜ੍ਹਾਈ ਕਰ ਦਿੱਤੀ। ਇਹ ਇਕ ਪਾਸੇ ਜਿਥੇ ਰਾਜਪੂਤਾਂ ਦੀ ਅਣਖ ਦਾ ਸਵਾਲ ਸੀ, ਦੂਜੇ ਪਾਸੇ ਮੁਗ਼ਲਾਂ ਲਈ ਵੀ ਆਪਣੀ ਸ਼ਾਹੀ ਸ਼ਾਨ ਦਾ ਮਸਲਾ ਸੀ। ਇਸ ਕਰਕੇ ਅਕਬਰ ਖ਼ੁਦ ਲਾਉ-ਲਸ਼ਕਰ ਲੈ ਕੇ ਉਥੇ ਪੁੱਜਾ। ਰਾਣਾ ਉਦੈ ਸਿੰਘ ਤਾਂ ਫੱਟੜ ਹੋ ਕੇ ਦੌੜ ਗਿਆ, ਤਾਂ ਕਿ ਵੈਰੀਆਂ ਦੇ ਹੱਥ ਨਾ ਲੱਗੇ, ਲੇਕਿਨ ਇਸਦੇ ਸਾਥੀ ਰਈਸ ਸਰਦਾਰ ਜੈਮਲ ਤੇ ਪੱਤੋ (ਫੱਤਾ) ਡਟ ਕੇ ਲੜੇ ਤੇ ਲੜਦੇ-ਲੜਦੇ ਮੈਦਾਨਿ-ਜੰਗ ਵਿਚ ਹੀ ਸ਼ਹੀਦੀ ਪਾ ਗਏ। ਲੜਨ ਮਰਨ ਤੋਂ ਪਹਿਲਾਂ ਇਕ ਗੱਲ ਇਨ੍ਹਾਂ ਇਹ ਕੀਤੀ ਕਿ ਇਕ ਵੱਡੀ ਚਿਖਾ ਬਣਾਈ, ਜਿਸ ਵਿਚ 9 ਰਾਣੀਆਂ, 5 ਰਾਜਪੁਤ੍ਰੀਆਂ, 2 ਰਾਜਕੁਮਾਰ ਤੇ ਅਨੇਕ ਹੋਰ ਰਾਜਪੂਤਣੀਆਂ ਅੱਗ ਵਿਚ ਪੈ ਕੇ ਸਤੀ ਹੋ ਗਈਆਂ। ਇਹ ਸਾਕਾ 11 ਚੇਤ ਨੂੰ ਹੋਇਆ, ਜਿਸਨੂੰ ਅੱਜ ਵੀ ਸਾਰਾ ਰਾਜਸਥਾਨ ਬੜੇ ਮਾਣ ਨਾਲ ਚੇਤੇ ਕਰਦਾ ਹੈ।

ਅਕਬਰ ਨੇ ਚਿਤੌੜ ਦਾ ਕਿਲ੍ਹਾ ਤਾਂ ਫ਼ਤਹਿ ਕਰ ਲਿਆ ਲੇਕਿਨ ਇਨ੍ਹਾਂ ਦੋ ਬਹਾਦਰਾਂ ਦਾ ਅਦੁੱਤੀ ਕਾਰਨਾਮਾ ਲੋਕਾਂ ਨੂੰ ਨਾ ਭੁਲਿਆ। ਗਵੰਤ੍ਰੀਆਂ ਇਸਨੂੰ ਬਾਰ-ਬਾਰ ਵਾਰਾਂ ਵਿਚ ਗਾਇਆ ਤੇ ਇਸ ਕਥਾ ਦੇ ਵੀ ਅਨੇਕ ਰੂਪ ਬਣਦੇ ਬਦਲਦੇ ਗਏ। 'ਲੋਕ ਵਾਰਾਂ' ਵਿਚ ਅਹਿਮਦ ਸਲੀਮ ਨੇ ਗਵੰਤ੍ਰੀ ਗ਼ੁਲਾਮ ਮੁਹੰਮਦ ਰੁਲੀਆ, ਚੱਕ ਨੰ: 9, ਪਿੰਡ ਭੋਲੇਵਾਲ, ਜ਼ਿਲ੍ਹਾ ਲਾਇਲਪੁਰ ਤੋਂ ਸੁਣ ਕੇ ਇਹ ਵਾਰ ਜਿਵੇਂ ਦਰਜ ਕੀਤੀ ਹੈ, ਅਸੀਂ ਉਸੇ ਦਾ ਪਾਠ ਅੱਗੇ ਦੇ ਰਹੇ ਹਾਂ। ਭਾਵੇਂ ਵਾਰ ਦਾ ਪਿੰਡਾ ਨਵਾਂ ਹੈ, ਪਰ ਪੁਰਾਤਨ ਸੁਰਾਂ ਵੀ ਕਿਤੇ-ਕਿਤੇ ਸੁਣੀਂਦੀਆਂ ਸਨ। ਇਹ ਯਾਦ ਰਹੇ, ਕਥਾ-ਵਾਰਤਾ ਸੁਣਾਉਣ ਵਾਲੇ ਕਾਫ਼ੀ ਪ੍ਰਸੰਗ ਜ਼ਬਾਨੀ ਵਾਰਤਕ ਵਿਚ ਵੀ ਸੁਣਾ ਦਿੰਦੇ ਹਨ ਤੇ ਫਿਰ ਪਉੜੀ ਲਾ ਦਿਆ ਕਰਦੇ ਹਨ। ਅਸਾਂ ਇਥੇ ਕੇਵਲ ਛੰਦਾਬੰਦੀ ਵਾਲਾ ਹਿੱਸਾ ਦਿੱਤਾ ਹੈ।

## ਵਾਰ ਜੈਮਲ ਫੱਤੇ ਕੀ

ਮਤੇ ਹੋਏ ਦਰਬਾਰ ਵਿਚ, ਰਾਜਾ ਜੈਮਲ ਆਇਆ।
ਅਕਬਰ ਬਾਦਸ਼ਾਹ ਜਲਾਲੁਦੀਨ, ਹਜ਼ੂਰਿ ਬੁਲਾਇਆ।
ਬੇਟੀ ਦੇ ਦੇ ਜੈਮਲਾ, ਤੈਨੂੰ ਬਾਦਸ਼ਾਹ ਫ਼ੁਰਮਾਇਆ।
ਦਿਲ ਵਿਚ ਝੂਰੇ ਜੈਮਲਾ, ਪਾਪੀ ਨੇ ਪਾਪ ਕਮਾਇਆ।
ਸ਼ਾਇਰ ਬਾਤਾਂ ਜੋੜੀਆਂ, ਹੋਣੀ ਨੇ ਮੇਲ ਕਰਾਇਆ॥੧॥

ਬੋਲੇ ਰਾਜਾ ਜੈਮਲਾ, ਸੁਣ ਅਕਬਰ ਗ਼ਾਜ਼ੀ।
ਚੀਣੇ ਦਾ ਧੱਗੜ ਨ ਪਕੇ, ਜੀਹਦਾ ਮੁੱਢ ਪਰਾਲੀ।
ਦਾਦਾ ਤੇਰਾ ਤਿਮਰਲੰਗ, ਜਿਨ ਬੱਕਰੀ ਚਾਰੀ।
ਦਾਦੀ ਤੇਰੀ ਨੂੰ ਜਾਣੀਏ, ਚੱਕੀ ਪੀਸਣਹਾਰੀ।
ਮਾਂ ਤੇਰੀ ਨੂੰ ਜਾਣੀਏ, ਹੁੰਝੇ ਭੇਡਾਂ ਦੀ ਵਾੜੀ।
ਚਾਚੇ ਤੇਰੇ ਨੂੰ ਜਾਣੀਏ, ਸਾਡੇ ਹਲਾਂ ਦਾ ਹਾਲੀ।
ਭੈਣ ਤੇਰੀ ਨੂੰ ਜਾਣੀਏ, ਟੁਕੜੇ ਮੰਗਣਹਾਰੀ।
ਕੱਲ ਤੇਰਾ ਬਣ ਗਿਆ ਆਗਰਾ, ਕੋਟ ਲਹੌਰ ਅਟਾਰੀ।
ਸਾਡਾ ਗੜ੍ਹ ਚਿਤੌੜ ਹੈ, ਤੇਰੀ ਦਿੱਲੀ ਨਾਰੀ।
ਧੀ ਦਾ ਡੋਲਾ ਮੰਗਦੈਂ, ਕੌਣ ਹੋਂਦਾ ਏਂ ਪਾਜੀ।
ਤੈਨੂੰ ਬੇਟੀ ਦੇਣ ਨੂੰ ਮੁਗ਼ਲਾ! ਸਾਡਾ ਚਿਤ ਨਹੀਂ ਰਾਜ਼ੀ।
ਲਹੂ ਦਾ ਪਿਆਲਾ ਤਿਆਰ ਐ, ਭਰ ਦਿਆਂਗੇ ਤੋਲ ਤਰਾਜ਼ੀ॥੨॥

ਬੋਲੇ ਅਕਬਰ ਬਾਦਸ਼ਾਹ ਸੁਣੀਏ ਜੈ ਮੱਲਾ!
ਕੀਹਨੂੰ ਬੇਟੀ ਦੇਵੇਂਗਾ, ਕੌਣ ਮੈਥੋਂ ਭਲਾ।
ਤੇਰਾ ਤੋੜਾਂ ਗੜ੍ਹ ਚਿਤੌੜ, ਵਿਚ ਫੇਰਾਂ ਪੱਲਾ।
ਲਸ਼ਕਰ ਮੇਰੇ ਬਹੁਤ ਨੇ, ਘੋੜੇ ਗਜ ਗੱਲਾ।
ਇਥੋਂ ਬਾਂਧਾਂ ਤੇਰੀਆਂ, ਬੰਨ੍ਹ ਕਾਬਲ ਘੱਲਾਂ।
ਮੈਨੂੰ ਬੇਟੀ ਦਾ ਡੋਲਾ ਲੈ ਮਿਲ, ਜੇ ਚਾਹਵੇਂ ਭਲਾ॥੨॥

ਬੋਲੇ ਰਾਜਾ ਜੈਮਲਾ, ਸੁਣ ਅਕਬਰ ਗ਼ਾਜ਼ੀ।
ਤੂੰਏਂ ਅਕਬਰ ਬਾਦਸ਼ਾਹ, ਧਜਾ ਝੁਲ ਰਹੀ ਹਮਾਰੀ।
ਸਾਡੇ ਆਵਣ ਬ੍ਰਾਹਮਣਾਂ, ਤੇਰੇ ਮੁੱਲਾਂ ਕਾਜ਼ੀ।
ਹਮ ਤੋ ਜਪੈਂ ਰਾਮ ਰਾਮ, ਤੁਮ ਕਲਮਾ ਸਾਜੀ।
ਤੈਨੂੰ ਬੇਟੀ ਦੇਣ ਨੂੰ, ਚਿਤ ਨਾਹੀ ਰਾਜ਼ੀ॥੩॥

ਬੋਲੇ ਅਕਬਰ ਬਾਦਸ਼ਾਹ, ਸੁਣ ਜੈਮਲ ਗੀਦੀ।
ਹਿੰਦੂਆਂ ਪੈਰ ਨ ਕੰਡਾ ਚੁਭਸੀ, ਜੇ ਰਾਹ ਚਲਸੇਂ ਸੀਧੀ।
ਤੇਰੇ ਤੋੜਾਂ ਗੜ੍ਹ ਚਿਤੌੜ ਨੂੰ, ਜਿਉਂ ਕੁੱਪੀ ਬੀਧੀ।
ਬਾਂਧਾਂ ਤੇਰੀਆਂ ਬੰਨ੍ਹ ਲਵਾਂ, ਕੁਲ ਬਾਂਦੀ ਬੀਵੀ।
ਧੀ ਦਾ ਡੋਲਾ ਲੈ ਮਿਲ, ਕਰ ਨੀਅਤ ਸਿਧੀ॥੪॥

ਬੋਲੇ ਰਾਜਾ ਜੈਮਲਾ, ਫੱਤੇ ਦਾ ਭਾਈ।
ਵੀਰਾ! ਉਸ ਵਡੇ ਦਰਬਾਰ ਵਿਚ, ਪਤ ਰਹੀ ਨ ਕਾਈ।
ਕਿਸੇ ਦੂਤੀ ਦੁਸ਼ਮਣ ਨੇ, ਭਰ ਕੇ ਚੁਗ਼ਲੀ ਲਾਈ।
ਮੈਥੋਂ ਗਜਪਤਿ ਹਾਥੀ ਮੰਗਿਆ, ਘੋੜਾ ਦਰਿਆਈ।
ਬਾਦਸ਼ਾਹ ਉਹ ਸੁਖ਼ਨ ਬੋਲਦਾ, ਗੱਲ ਕਹੀ ਨ ਜਾਈ।
ਬੇਟੀ ਦਾ ਡੋਲਾ ਮੰਗ ਲਿਆ, ਸੀ ਜੈਮਲ-ਜਾਈ।
ਦਾਦਾ ਭੋਜਨ ਨਹੀਂ ਰੁਚਦਾ, ਅੰਨ ਕੀ ਕੁਝ ਖਾਵਾਂ।
ਜਾਂ ਮਾਰਾਂ ਬਾਦਸ਼ਾਹ ਨੂੰ, ਨਹੀਂ ਤਾਂ ਆਪ ਸਮਾਵਾਂ।
ਦੂਤੀ ਵਿੰਨ੍ਹਾ ਨਾਲ ਸਾਣ ਦੇ, ਧਰ ਲਾ ਪਿਠ ਗਵਾਵਾਂ।
ਬੇਟੀ ਘੋੜਾ ਦੇ ਕੇ ਜੱਦ ਨੂੰ ਔਲਖ ਪਿੱਠ ਲਾਵਾਂ॥੫॥

ਬਾਮ੍ਹਣ ਜੈਮਲ ਦਾ ਬੋਲਦਾ, ਸੱਚੀਆਂ ਦੇਵਾਂ ਸੁਣਾ।
ਕਾਛੀ ਕਰਤ ਦੇ ਪੱਤਰੇ, ਮੈਨੂੰ ਗਏ ਹੱਥ ਆ।
ਜੇ ਮੇਰੀ ਪੱਤ੍ਰੀ ਹੋਗੀ ਝੂਠੀ, ਪਾਣੀ ਵਿਚ ਦੇਵਾਂ ਰੁੜ੍ਹਾ।
ਜੇ ਮੇਰੀ ਪੱਤ੍ਰੀ ਹੋਗੀ ਝੂਠੀ, ਅੱਗ ਵਿਚ ਦੇਵੀਂ ਸੜਾ।
ਇਸ ਪੱਤ੍ਰੀ ਵਿਚ ਹਾਰ ਏ, ਕੁਝ ਦਿਨ ਨਿਉਂਕੇ ਘੜੀ ਲੰਘਾ।
ਤੁਸੀਂ ਗੜ੍ਹ ਮੇਰਠੇ ਦੇ ਸੂਰਮੇ, ਉਹ ਵਿਚ ਦਿੱਲੀ ਬਾਦਸ਼ਾਹ।
ਤੁਸੀਂ ਦੋਵੇਂ ਕੱਲੇ ਭਾਈ ਜੇ, ਉਹਦੀਆਂ ਫ਼ੌਜਾਂ ਬੇਬਹਾ।
ਤੁਹਾਡੀਆਂ ਲੈ ਜਾਊ ਬਾਧਾਂ ਬੰਨ੍ਹ ਕੇ, ਫ਼ੌਜਾਂ ਗਈਆਂ ਚੜ੍ਹ ਆ।
ਮੈਂ ਸੱਚੀ ਗੱਲ ਦੱਸ ਦਿੱਤੀ, ਤੁਹਾਡਾ ਨਮਕ ਰਹਿਆ ਸਾਂ ਖਾ।
ਜੰਮਣਾ ਤੇ ਮਰਿ ਜਾਵਣਾ, ਮਰਦਾਂ ਦੇ ਬੋਲ ਰਹਿਣ ਸਿਰ ਜਾ॥੬॥

ਸ਼ਾਇਰ ਦਾ ਕੌਲ—

ਅਕਲ ਕਹੇ ਮੈਂ ਸਭ ਤੋਂ ਵੱਡੀ, ਨਿਤ ਕਚਹਿਰੀ ਵਿਚ ਲੜਦੀ।
ਇਲਮ ਕਹੈ ਮੈਂ ਸਭ ਤੋਂ ਵੱਡਾ, ਖ਼ਬਰ ਦਿਆਂ ਪਲ ਪਲ ਦੀ।
ਹੁਸਨ ਕਹੇ ਮੈਂ ਸਭ ਤੋਂ ਵੱਡਾ, ਮੇਰੀ ਦੁਨੀਆਂ ਸਿਫ਼ਤਾਂ ਕਰਦੀ।
ਮਾਇਆ ਕਹੇ ਮੈਂ ਸਭ ਤੋਂ ਵੱਡੀ, ਮੇਰਾ ਦੁਨੀਆ ਪਾਣੀ ਭਰਦੀ।
ਹੋਣੀ ਕਹੇ ਤੁਸੀਂ ਸਾਰੇ ਝੂਠੇ, ਮੈਂ ਜੋ ਚਾਹਾਂ ਸੋ ਕਰਦੀ॥੭॥

ਬੋਲੇ ਮਾਤਾ ਕੇਸਰਾਂ, ਸੁਣ ਜੈਮਲ ਦਾਨੇ!
ਪੁਤ੍ਰ! ਤੁਹਾਡੇ ਤੇ ਬਾਦਸ਼ਾਹ, ਦੇ ਹੋਏ ਸੁਖ਼ਨ ਦਿਵਾਨੇ।
ਤੁਸੀਂ ਮਹਿੰਦੀ ਲਾ ਲਓ, ਮੌਤ ਹੱਥ ਬੰਨ੍ਹੋ ਗਾਨੇ।
ਜੰਗ ਕਰੋ ਬਾਦਸ਼ਾਹ ਨਾਲ, ਗੱਲਾਂ ਰਹਿਣ ਜਹਾਨੇ।
ਜੀਉਂਦੇ ਧੀ ਤੁਸੀਂ ਨ ਦਿਓ, ਕਸਮ ਧਰਮ ਈਮਾਨੇ॥੮॥

ਜੈ ਮੱਲ ਅਗੜੀ ਫਤਿਹ ਚੰਦ, ਬੋਲਦੇ ਨਾਲ ਸਭਾ।
ਚੜ੍ਹ ਪਏ ਉੱਤੇ ਘੋੜਿਆਂ, ਵਾਗਾਂ ਲਈਆਂ ਝੁਕਾ।
ਘੋੜੇ ਓਥੋਂ ਚਲ ਪਏ, ਗੱਲਾਂ ਕਰਦੇ ਨਾਲ ਹਵਾ।
ਘੋੜਿਆਂ ਪੰਧ ਮੁਕਾ ਲਿਆ, ਪਹੁੰਚੇ ਦਿੱਲੀ ਜਾ।

ਆਉਂਦੇ ਘੋੜੇ ਵੇਖ ਕੇ, ਅਕਬਰ ਬਾਦਸ਼ਾਹ ਲਏ ਤਕਾ।
ਕਹਿ ਕਹਿ ਕਰ ਕੇ ਹੱਸਿਆ, ਹੱਸਿਆ ਨਾਲ ਸਭਾ।
ਗੁਣੀਵੰਦਾਂ ਸਿਰ ਫੇਰ ਲਏ, ਕਿਉਂ ਹੱਸੇ ਜੇ ਬਾਦਸ਼ਾਹ।
ਬਾਦਸ਼ਾਹ ਨੇ ਅੱਗੋਂ ਆਖਿਆ, ਜੈਮਲ ਫੱਤਾ ਗਏ ਜੇ ਆ।
ਕੱਲ੍ਹ ਹੱਸਦਿਆਂ ਗੱਲਾਂ ਹੋਈਆਂ, ਅੱਜ ਆ ਗਏ ਦੋਵੇਂ ਭਰਾ।
ਡੋਲਾ ਵੀ ਦੇ ਜਾਣਗੇ, ਕਰਕੇ ਆ ਗਏ ਆਪ ਸਲਾਹ।
ਸ਼ਾਇਰ ਨੇ ਬਾਤਾਂ ਜੋੜੀਆਂ, ਹੋਣੀ ਨੇ ਦਿੱਤਾ ਮੇਲ ਕਰਾ॥੯॥

ਫੱਤਾ ਧੂਹ ਮਿਆਨੋਂ ਮਾਰਦਾ, ਸੱਟ ਡਾਢੀ ਮਾਰੇ।
ਵੱਢਕੇ ਸੁਟ ਦਿਤਾ ਸਿਰ ਨੂੰ, ਬਿਜਲੀ ਲਿਸ਼ਕਾਰੇ।
ਦੂਜੀ ਵੇਰਾਂ ਮਾਰਦਾ, ਪਠਾਣ ਨੂੰ ਮਾਰੇ।
ਡਿੱਗਦਾ ਪਠਾਣ ਬੋਲਿਆ, ਮੂੰਹੋਂ ਕਲਮਾ ਚਿਤਾਰੇ।
ਮੂਜ਼ੀ ਮਾਰ ਮੁਕਾ ਦਿੱਤੇ, ਕੀਤੇ ਦੋਫਾੜੇ।
ਜੈਮਲ ਫੱਤਾ ਰਾਜਪੂਤ ਗ਼ੈਰਤ ਦੇ ਲਾੜੇ॥੧੦॥

ਟੋਡਰ ਮੱਲ ਤੇ ਮਾਨ ਸਿੰਘ, ਮਨ੍ਹਾ ਨਹੀਂ ਕਰਦੇ।
ਮੈਥੋਂ ਡਰਦਾ ਕਾਸ਼ਮੀਰ, ਪਹਾੜ ਵੀ ਡਰਦੇ।
ਮੈਂ ਮਾਰਿਆ ਪੁੱਤ ਫਰੀਦ ਦਾ, ਦੁੱਲਾ ਬਾਰ 'ਚੋਂ ਫੜ ਕੇ।
ਮੈਂ ਬੰਨ੍ਹਿ ਲਿਆਂਦੇ ਜੋਧ ਵੀਰ, ਕਰ ਇਸ ਸੇਂ ਟਪ ਕੇ।
ਮੈਂ ਮਾਰਿਆ ਮੀਆਂ ਮੀਰਦਾਦ, ਤਲਵਾਰੀਂ ਲੜ ਕੇ।
ਇਹ ਧਮਕੀ ਦੇਂਦੇ ਆ ਕੇ ਘੋੜੇ 'ਤੇ ਚੜ੍ਹ ਕੇ।
ਤੈਨੂੰ ਜਾਣੂੰ ਓ ਜੈਮਲਾ, ਜੇ ਜੜ੍ਹ ਰਖ ਲਏਂ ਲੜ ਕੇ॥੧੧॥

ਜੈਮਲ ਫੱਤਾ ਆ ਖੜੇ, ਵਿਚ ਆਣ ਬਾਜ਼ਾਰੇ,
ਜੈਮਲ ਘੋੜਾ ਛੇੜਿਆ, ਆ ਕੇ ਧੁੰਮ ਉਠਾਈ।
ਨੱਠੇ ਖਤ੍ਰੀ ਰਾਜਪੂਤ, ਨੱਠੇ ਹਲਵਾਈ,
ਤੁਸਾਂ ਹਿੰਦੂਆਂ ਨੂੰ ਨ ਮਾਰਨਾ, ਦੇਹੋਂ ਰਾਮ ਦੁਹਾਈ।
ਗਿੱਧਾ ਪਾਉਣ ਕਲਿਜੋਗਣਾਂ, ਜੀਹਨੇ ਕਲ੍ਹਾ ਵਧਾਈ।
ਭਰਿ ਭਰਿ ਖਪਰੇ ਪੀਂਦੀਆਂ, ਨਾਲੇ ਦੇਣ ਦੁਆਈਂ।
ਮੋਤੀ ਵਿਚ ਬਾਜ਼ਾਰ ਦੇ, ਆ ਕੇ ਲੁੱਟ ਮਚਾਈ।
ਫੜ ਫੜ ਸੁਟਦੇ ਬੋਰੀਆਂ, ਸ਼ੁਹਦੇ ਦੇਣ ਦੁਹਾਈ।
ਧੰਨ ਓ ਰਾਜਾ ਜੈਮਲਾ, ਤੇਰੀ ਜੰਮਦੀ ਮਾਈ॥੧੨॥

ਨਾਰਦ ਆਂਹਦਾ ਹੋਣੀਏ! ਤੂੰ ਬੜੀ ਕੁਪੱਤੀ।
ਜਦੋਂ ਦਾ ਤੈਨੂੰ ਵਿਆਹ ਲਿਆਂਦਾ, ਕੋਈ ਖੱਟੀ ਨ ਖੱਟੀ।
ਨ ਤੂੰ ਚੌਂਕੇ ਬੈਠੀਓਂ ਤੇ ਨ ਟਿੱਕੀ ਪੱਕੀ।
ਜਿਧਰ ਪੈ ਜਾਏਂ ਧਾ ਕੇ ਕਰ ਦਏਂ ਚਉੜ ਚਪੱਟੀ॥੧੩॥

ਜੈਮਲ ਅਕਬਰ ਬਾਦਸ਼ਾਹ ਦਾ, ਪੈ ਗਿਆ ਪਵਾੜਾ।
ਆ ਜਾਊ ਦਿੱਲੀ ਜਹਾਨਾਬਾਦ, ਵਿਚ ਘੱਲੂਘਾਰਾ।

ਅਗੜੀ ਫ਼ਤਹਿਚੰਦ ਨੇ, ਜਦੋਂ ਵਾਹਿਆ ਖੰਡਾ ਦੁਧਾਰਾ।
ਵੱਢ ਵੱਢ ਸੁੱਟਣ ਸਿਰਾਂ ਨੂੰ, ਪੈ ਜਾਊ ਗੁਬਾਰਾ।
ਕਈ ਜਵਾਨ ਮਰ ਜਾਣਗੇ, ਦੁਖ ਪੈ ਗਿਆ ਭਾਰਾ।
ਘੋੜਾ ਖੱਚਰ ਖਾਇ ਕੇ ਮੂੰਹ ਕਰੇ ਕਰਾਰਾ।
ਆਦਮ ਥੋੜਾ ਵਰਤ ਲਈਂ, ਕਰ ਲਈਂ ਗੁਜ਼ਾਰਾ।
ਸੂਰਮੇ ਹੋ ਚਲੇ ਆਮ੍ਹੋ ਸਾਮਣੇ, ਨਾਰਦ ਕਹੇ ਦੁਬਾਰਾ॥੧੪॥

ਚੜ੍ਹ ਪਿਆ ਅਕਬਰ ਬਾਦਸ਼ਾਹ, ਹਾਥੀਆਂ ਨੋ ਮਦਾਂ ਪਿਆਈਆਂ।
ਭਰਕੇ ਨਸ਼ੇ ਦੀਆਂ ਬੋਤਲਾਂ, ਹਾਥੀਆਂ ਦੇ ਸੁੰਡਾਂ ਵਿਚ ਵਹਾਈਆਂ।
ਜਦੋਂ ਵਗੀ ਪੁਰੇ ਦੀ ਵਾ, ਹਾਥੀਆਂ ਨੂੰ ਚੜ੍ਹੀਆਂ ਮਸਤਾਈਆਂ।
ਫ਼ੌਜਾਂ ਉਥੋਂ ਚੱਲ ਕੇ, ਗੜ੍ਹ ਚਿਤੌੜ ਦੇ ਨੇੜੇ ਆਈਆਂ।
ਹਾਥੀਆਂ ਤਾਕ ਭੰਨੇ ਸਣ ਸਰਦਲਾਂ, ਹਟ ਹਟ ਕੇ ਟੱਕਰਾਂ ਲਾਈਆਂ।
ਸਿਪਾਹੀ ਸਤਰੀਂ ਜਾ ਵੜੇ, ਮੁਗ਼ਲ ਕਰਦੇ ਮਨਾਂ ਦੀਆਂ ਆਈਆਂ।
ਸਾੜ੍ਹ ਸਾੜ੍ਹ ਮਾਰਨ ਕੋਰੜੇ, ਰਾਣੀਆਂ ਕੂੰਜਾਂ ਵਾਂਗ ਕੁਰਲਾਈਆਂ।
ਰਾਣੀਆਂ ਅਗੜ ਪਛਾੜੀ ਬੰਨ੍ਹ ਲਈਆਂ, ਰਾਹ ਦਿੱਲੀ ਦੇ ਪਾਈਆਂ।
ਅਗੜੀ ਫ਼ਤਹਿ ਚੰਦ ਜੈਮਲ ਵੀ ਬੰਨ੍ਹ ਲਏ, ਮੁਸ਼ਕਾਂ ਬੰਨ੍ਹ ਹਾਥੀ ਤੇ ਪਾਈਆਂ।
ਭਉਂ ਕੇ ਦਿੱਲੀ ਜਹਾਨਾਬਾਦ ਲੈ ਗਏ, ਓਥੇ ਜਾ ਕੇ ਬਾਂਧਾਂ ਲਾਹੀਆਂ।
ਰਹਿੰਦੇ ਖੂੰਹਦੇ ਸਾਰੇ ਮਾਰ ਦਿੱਤੇ, ਤੇ ਰਾਣੀਆਂ ਮਾਰਿ ਮੁਕਾਈਆਂ।
ਜੈਮਲ ਤੇ ਫੱਤਾ ਮਾਰ ਦਿੱਤੇ, ਜਵਾਨਾਂ ਦੀਆਂ ਛਾਤੀਆਂ 'ਚ ਗੋਲੀਆਂ ਲਾਈਆਂ।
ਅਕਬਰ ਬਾਦਸ਼ਾਹ ਨੇ ਬਾਂਧਾਂ ਲੈ ਆਂਦੀਆਂ, ਅੱਲ੍ਹਾ ਪਾਕ ਦੀਆਂ ਬੇਪ੍ਰਵਾਹੀਆਂ।
ਹੁਕਮ ਨਹੀਂ ਮੋੜ ਸਕਦਾ ਕੋਈ ਉਸ ਦਾ, ਨਹੀਂ ਮੁੜਦੀਆਂ ਕਲਮਾਂ ਵਾਹੀਆਂ।
ਪੂਰੀ ਵਾਰ ਫ਼ਤਹਿ ਚੰਦ ਦੀ ਹੋ ਗਈ, ਨ ਟਲਣ ਤਕਦੀਰਾਂ ਆਈਆਂ॥੧੫॥

# (੪੦) ਵਾਰ ਦੁੱਲੇ ਭੱਟੀ ਕੀ

ਦੁੱਲਾ ਪੰਜਾਬ ਦਾ ਜੰਮਪਲ ਭੱਟੀ ਰਾਜਪੂਤ ਸੀ, ਜਿਸਨੇ ਅਕਬਰ ਵਰਗੇ ਬਾਦਸ਼ਾਹ ਨੂੰ ਵੰਗਾਰਦਿਆਂ ਪੰਜਾਬ ਵਿਚ ਤਰਥੱਲੀ ਮਚਾ ਛੱਡੀ ਸੀ ਤੇ ਅਖ਼ੀਰ ਅਣਖ, ਆਣ ਤੇ ਆਜ਼ਾਦੀ ਦੀ ਰੱਖਿਆ ਕਰਦਿਆਂ ਆਪਣੀ ਜਾਨ ਕੁਰਬਾਨ ਕਰਨੋਂ ਵੀ ਨਹੀਂ ਸੀ ਟਲਿਆ। ਦਰਅਸਲ ਦੁੱਲਾ ਪੰਜਾਬੀ ਗ਼ੈਰਤ ਤੇ ਸਵੈਮਾਨ ਦਾ ਪ੍ਰਤੀਕ ਹੈ। ਜਦੋਂ ਅਕਬਰ ਨੇ ਰਾਜਪੂਤੀ ਬੇਗਮਾਂ ਨਾਲ ਆਪਣਾ ਮਹੱਲ ਭਰ ਲਿਆ ਤਾਂ ਰਾਣੇ ਰਾਜਿਆਂ ਦਾ ਘਰ ਇਕ ਤਰ੍ਹਾਂ ਸਵੈਮਾਨ ਤੇ ਅਣਖ-ਆਣ ਤੋਂ ਸੱਖਣਾ ਹੋ ਗਿਆ। ਇਹ ਗੱਲ ਦੁੱਲੇ ਵਰਗੇ ਵਰਿਆਮਾਂ ਨੂੰ ਨਹੀਂ ਸੀ ਭਾਉਂਦੀ, ਉਹ ਨਾਇਕ ਬਣ ਕੇ ਉਭਰੇ ਤੇ ਉਹੋ ਕੁਝ ਕੀਤਾ ਜੋ ਕਿਸੇ ਸੂਰਬੀਰ ਨੂੰ ਕਰਨਾ ਚਾਹੀਦਾ ਹੈ।

ਦੁੱਲੇ ਦਾ ਜਨਮ ਪਿਤਾ ਫ਼ਰੀਦ ਖ਼ਾਂ ਤੇ ਮਾਤਾ ਲੱਧੀ ਦੀ ਕੁੱਖੋਂ ਪਿੰਡ ਭੱਟੀਆਂ ਜ਼ਿਲ੍ਹਾ ਗੁਜਰਾਤ ਵਿਚ ਹੋਇਆ। ਫ਼ਰੀਦ ਖ਼ਾਂ ਵੀ ਚੰਗਾ ਰਾਠ ਸੀ ਤੇ ਮੁਗ਼ਲਾਂ ਨੂੰ ਮਾਮਲਾ ਦੇਣੋਂ ਇਨਕਾਰੀ ਸੀ। ਅਕਬਰ ਨੇ ਇਸ ਨੂੰ ਲਾਹੌਰ ਲਿਆ ਕੇ ਕਤਲ ਕਰ ਦਿੱਤਾ। ਦੁੱਲਾ ਹੌਲੀ-ਹੌਲੀ ਵੱਡਾ ਹੋਇਆ, ਜਦ ਉਸ ਨੂੰ ਆਪਣੇ ਪਿਉ ਦੀ ਵਾਰਤਾ ਦਾ ਪਤਾ ਲੱਗਾ ਤਾਂ ਉਹ ਵੱਡਾ ਹੋ ਕੇ ਬਦਲਾ ਲੈਣ ਦੀਆਂ ਵਿਉਂਤਾਂ ਬਣਾਉਣ ਲੱਗਾ। ਇਕ ਵਾਰੀ ਸ਼ਾਹੀ ਖ਼ਜ਼ਾਨਾ ਲੁੱਟਿਆ, ਦੂਜੇ ਪਾਸੇ ਬਾਗ਼ੀ ਸ਼ਹਿਜ਼ਾਦੇ ਸਲੀਮ ਦੀ ਵੀ ਮਦਦ ਕਰਦਾ ਰਿਹਾ। ਜਦੋਂ ਅਕਬਰ ਨੂੰ ਦੁੱਲੇ ਦੀਆਂ ਸਰਗਰਮੀਆਂ ਦਾ ਪਤਾ ਲੱਗਾ ਤਾਂ ਉਸ ਮਿਰਜ਼ਾ ਅਲਾਉਦੀਨ ਤੇ ਮਿਰਜ਼ਾ ਜ਼ਿਆਉਦੀਨ ਦੀ ਕਮਾਨ ਹੇਠ ਭਾਰੀ ਫ਼ੌਜ ਭੇਜੀ। ਦੁੱਲਾ ਤਿਆਰ-ਬਰ-ਤਿਆਰ ਹੋ ਕੇ ਮੈਦਾਨ ਵਿਚ ਆਇਆ ਤਾਂ ਫ਼ੌਜਦਾਰ ਮਿਰਜ਼ਾ ਦੌੜ ਕੇ ਮਾਈ ਲੱਧੀ ਦੇ ਪੈਰੀਂ ਜਾ ਪਿਆ ਤੇ ਕਿਹਾ—'ਇਹ ਮੇਰਾ ਧਰਮ-ਭਰਾ ਹੈ, ਮੈਂ ਇਸ ਨੂੰ ਕੁਝ ਨਹੀਂ ਆਖਾਂਗਾ।' ਮਾਤਾ ਨੇ ਵੀ ਇਤਬਾਰ ਕਰ ਲਿਆ, ਪਰ ਇਹ ਸਭ ਭੁਲੇਖਾ ਸੀ। ਬੇਈਮਾਨ ਮੁਗ਼ਲ ਦੁੱਲੇ ਨੂੰ ਫੜ ਕੇ ਲਾਹੌਰ ਲੈ ਆਏ ਤੇ ਇਥੇ ਚੌਂਕ ਨਖ਼ਾਸ ਵਿਚ ਸੂਲੀ ਦੇ ਦਿੱਤੀ। ਇਸ ਤਰ੍ਹਾਂ ਬੀਰ-ਗਤੀ ਪ੍ਰਾਪਤ ਕਰਨ ਵਾਲਾ ਦੁੱਲਾ ਭੱਟੀ ਪੰਜਾਬੀਆਂ ਦਾ ਹਰਮਨ ਪਿਆਰਾ ਨਾਇਕ ਬਣ ਗਿਆ। ਅਨੇਕਾਂ ਗਵੰਤ੍ਰੀਆਂ ਇਸ ਨੂੰ ਦੋਹੜਿਆਂ ਤੇ ਪਉੜੀਆਂ ਵਿਚ ਗਾਇਆ ਤੇ ਕਈ ਕਵੀਆਂ ਕਿੱਸੇ ਲਿਖੇ।

ਇਹ ਵਾਰ ਅਹਿਮਦ ਸਲੀਮ ਨੇ ਗਵੰਤ੍ਰੀ ਗ਼ੁਲਾਮ ਮੁਹੰਮਦ ਰੁਲੀਏ ਤੋਂ ਸੁਣ ਕੇ 'ਲੋਕ ਵਾਰਾਂ' (1973) ਵਿਚ ਦਰਜ ਕੀਤੀ ਹੈ। ਇਸੇ ਦਾ ਛੰਦਾਬੰਦੀ ਵਾਲਾ ਹਿੱਸਾ ਇਥੇ ਦਿੱਤਾ ਜਾ ਰਿਹਾ ਹੈ।

## ਵਾਰ ਦੁੱਲੇ ਭੱਟੀ ਕੀ

ਤਾਰਿਆਂ ਦੀ ਓਟ ਚੰਦ ਨ ਛੁਪੇ, ਸੂਰਜ ਨ ਛੁਪੇ ਬੱਦਲ ਕੀ ਛਾਯਾ।
ਪੁੱਤ ਸਪੁੱਤ ਪੰਘੂੜੇ ਨ ਛੁਪੇ, ਅਰਾਕੀ ਨ ਛੁਪੇ ਜਦ ਆਸਨ ਤੇ ਆਯਾ।
ਚੰਚਲ ਨਾਰਿ ਕੇ ਨੈਣ ਨ ਛੁਪਣ, ਔਰ ਸੁੰਦਰ ਰੂਪ ਨ ਛੁਪੇ ਛੁਪਾਯਾ।
ਮਦ ਕੇ ਪੀਤਿਆਂ ਜਾਤ ਪਰਖੀਏ, ਦਾਤਾ ਪਰਖੀਏ ਜਦ ਮਾਂਗਤ ਆਯਾ।
ਮੂਰਖ ਦੇ ਕੋਲ ਕਬਿੱਤ ਕੇਹਾ, ਜੇਹਾ ਭੈਂਸ ਦੇ ਕੋਲ ਮਰਜ਼ੰਗ ਵਜਾਯਾ।

ਪੁੱਤ ਹੱਥ ਬੰਨ੍ਹ ਕਰਦੀਆਂ ਬੇਨਤੀ, ਸੱਚੀਆਂ ਦਿਆਂ ਸੁਣਾ।
ਰਾਤੀਂ ਸੁੱਤੀ ਨੂੰ ਸੁਫਨਾ ਵਾਚਿਆ, ਸੁਫਨਾ ਬੁਰੀ ਬਲਾ।
ਤੇਰਾ ਵਿਚਹੁੰ ਥੰਮ੍ਹ ਕੜਕਿਆ, ਮਹਲ ਡਿੱਗ ਪਿਆ ਗੜ ਗੜਾ।
ਛੱਜਾ ਚੁਬਾਰੇ ਬਾਲਾ ਢਹਿ ਪਿਆ, ਜੀਹਦੀ ਗੂੜ੍ਹੀ ਮਾਣਦਾ ਛਾਂ।
ਬੂਰਾ ਝੋਟਾ ਚਾਵਰਾ, ਮੁਗ਼ਲਾਂ ਰੋਹੀਆਂ 'ਚ ਕੁੱਠਾ ਆ।
ਭੁੰਨ ਭੁੰਨ ਖਾਂਦੇ ਬੋਟੀਆਂ, ਸੀਖਾਂ ਨਾਲ ਟੰਗਾ।
ਤੇਰਾ ਸਾਂਦਲ ਦਾਦਾ ਮਾਰਿਆ, ਦਿੱਤਾ ਭੋਰੇ 'ਚ ਪਾ।
ਮੁਗ਼ਲਾਂ ਪੁੱਠੀਆਂ ਖੱਲਾਂ ਲਾਹ ਕੇ ਭਰੀਆਂ ਨਾਲ ਹਵਾ।
ਜੇ ਤੂੰ ਬਿੰਦ ਰਾਜਪੂਤ ਦੀ, ਨਿਊਂ ਕੇ ਘੜੀ ਲੰਘਾ।
ਜੰਮਣਾ ਤੇ ਮਰਿ ਜਾਵਣਾ, ਮਰਦਾਂ ਦੇ ਬੋਲ ਰਹਿਣ ਸਿਰ ਜਾ॥੧॥

ਉਠ ਓ ਦਾਦੂ ਡੋਗਰਾ, ਮਾਂ ਲੱਧੀ ਨੂੰ ਘਰਿ ਘੱਲ।
ਮੈਨੂੰ ਕੋਇ ਨ ਦਿਸਦਾ ਸੂਰਮਾ, ਆਵੇ ਦੁੱਲੇ ਜਵਾਨ ਤੇ ਚੱਲ।
ਵਲ ਵਲ ਮਾਰਾਂ ਮੁਗ਼ਲਾਂ ਦੀਆਂ ਢਾਣੀਆਂ, ਦਿਆਂ ਪੂਰਾਂ ਦੇ ਪੂਰ ਉਥੱਲ।
ਮੈਂ ਬੱਦਲ ਬਣਾ ਦਿਆਂ ਧੂੜ ਦੇ, ਕੂਟੀਂ ਅਮਰ ਤਰਥੱਲ।
ਮੈਂ ਮਾਰ ਦਿਆਂ ਬੱਗੇ ਸ਼ੇਰ ਨੂੰ, ਉਹਦੀ ਹੇਠ ਵਿਛਾਵਾਂ ਖੱਲ।
ਮੈਂ ਚੜ੍ਹਕੇ ਘੋੜਾ ਫੇਰ ਲਾਂ, ਜਗ ਤੇ ਰਹਿ ਜਾਊ ਗੱਲ।
ਕੌਣ ਕਮੀਨਾ ਬਾਦਸ਼ਾਹ, ਆਵੇ ਦੁੱਲੇ ਜਵਾਨ ਤੇ ਚੱਲ॥੨॥

ਦੁੱਲਾ ਮੁਖ ਤੋਂ ਬੋਲਦਾ, ਮਾਤਾ ਨੂੰ ਕਰੇ ਠਕੋਰ।
ਮੇਰਾ ਦੁੱਲਾ ਨਾਂ ਨ ਰਖਦੀਓਂ, ਰਖਦੀਓਂ ਕੁਝ ਹੋਰ।
ਚਾਰ ਚੱਕ ਮੈਂ ਭੱਟੀ ਨੇ ਖਾਵਣੇ, ਦੇਣੇ ਸ਼ੱਕਰ ਵਾਂਙੂ ਭੋਰ।
ਮਾਰਾਂ ਅਕਬਰ ਵਾਲੀਆਂ ਡਾਲੀਆਂ, ਤਦ ਜਾਣੀ ਦੁੱਲਾ ਰਾਠੌਰ।
ਮੇਰੇ ਹੇਠਾਂ ਬੱਕੀ ਲੱਖ ਦੀ, ਜਿਹੜੀ ਟੁਰਦੀ ਸੁੰਮ ਠਕੋਰ।
ਮੈਂ ਪੁੱਤ ਆਂ ਬੱਗੇ ਸ਼ੇਰ ਦਾ, ਮੇਰੇ ਸ਼ੇਰਾਂ ਵਰਗੇ ਤਉਰ।
ਜੰਮਣਾ ਤੇ ਮਰ ਜਾਵਣਾ, ਓੜਕ ਉਡਣਾ ਪਿੰਜਰੇ 'ਚੋਂ ਭੌਰ॥੩॥

ਮੇਧਾ ਜਾ ਕੇ ਕੂਕਿਆ, ਅਕਬਰ ਦੇ ਦਰਬਾਰ।
ਤੂ ਸੁਣੀਂਦਾ ਅਕਬਰ ਬਾਦਸ਼ਾਹ, ਤੈਨੂੰ ਅੱਖੀਂ ਵੇਖਿਆ ਆਣ।
ਇਕ ਜੰਮਿਆ ਪਿੰਡੀ ਵਿਚ ਸੂਰਮਾ, ਮਾਂ ਲੱਖੀ ਦੇ ਘਰ ਲਾਲ।
ਉਹਨੇ ਲੁਟਕੇ ਖਾ ਲਈਆਂ ਡਾਲੀਆਂ, ਭੱਟੀ ਖੋਹਕੇ ਖਾ ਗਏ ਮਾਲ।
ਮੇਲਾ ਝਟ ਦਾ ਹੋਣੀ ਨ ਟਲੀ, ਜਿਹੜੀ ਬੈਠੀ ਦੁੱਲੇ ਦੀ ਬਾਰ।

ਉਹਦੇ ਜੰਮਣ ਨੂੰ ਰੋਂਦੀਆਂ ਰਾਣੀਆਂ, ਵਿਚ ਹੱਟੀਆਂ ਰੋਣ ਕਰਾੜ।
ਜੇ ਤੂ ਅਕਬਰ ਬਾਦਸ਼ਾਹ, ਚੜ੍ਹ ਕੇ ਲੈ ਲੈ ਦੁੱਲੇ ਦੀ ਸਾਰ।
ਜੇ ਤੂ ਪਤਾ ਨ ਲਿਆ ਓਸਦਾ, ਆ ਜਾਣੀ ਤੈਨੂੰ ਹਾਰ।
ਉਹਨੇ ਵਲ ਵਲ ਮਾਰਨੀਆਂ ਢਾਣੀਆਂ, ਦੇ ਦੇਵੇ ਜਵਾਨਾਂ ਨੂੰ ਟਾਲ।
ਜੰਮਣਾ ਤੇ ਮਰ ਜਾਵਣਾ, ਮਰਦਾਂ ਦੇ ਬੋਲ ਰਹਿਣ ਸਿਰ ਦੇ ਨਾਲ॥੪॥

ਨਾਲ ਗ਼ੁੱਸੇ ਦੇ ਬੋਲਦਾ ਬਾਦਸ਼ਾਹ ਸਭਨਾਂ ਨੂੰ ਕਹਿੰਦਾ।
ਹੈ ਕੋਈ ਇਥੇ ਸੂਰਮਾ, ਵਿਚ ਕਚਹਿਰੀ ਰਹਿੰਦਾ।
ਹੋ ਕੇ ਪੁੱਤ ਫਰੀਦ ਦਾ, ਨਾਲ ਸਾਡੇ ਖਹਿੰਦਾ।
ਉਹਦਾ ਦਾਣਾ ਪਾਣੀ ਘਟ ਗਿਆ, ਹੁਣ ਜ਼ਰਾ ਕੁ ਰਹਿੰਦਾ।
ਸਿਰ ਵੱਢ ਕੇ ਸਾਡੇ ਸੂਬੇ ਦਾ, ਹੁਣ ਪਿੰਡੀ ਰਹਿੰਦਾ।
ਉਠੋ ਕੋਈ ਸੂਰਮਾ—ਬਾਦਸ਼ਾਹ ਫਿਰ ਕਹਿੰਦਾ॥੫॥

ਤੀਜੀ ਵਾਰੀ ਬਾਦਸ਼ਾਹ ਬੋਲਿਆ ਤਲਖ਼ੀ ਨਾਲ।
ਤੁਸੀਂ ਸਾਰੇ ਪਾਜੀ ਹੋ ਗਏ, ਪਿੱਛਾ ਗਏ ਵਿਖਾਲ।
ਕੀ ਪਾਜੀ ਦਾ ਜੀਵਣਾ, ਭਾਵੇਂ ਜੀਵੇ ਬਰਸ ਹਜ਼ਾਰ।
ਪਾਜੀ ਨੇਕੀ ਕਦੇ ਨੀ ਖੱਟਦਾ, ਸਿਰ ਚੁੱਕੇ ਬਦੀਆਂ ਦਾ ਭਾਰ।
ਤੁਹਾਡਾ ਹਜ਼ਾਰਾਂ ਨਾਲ ਮੁਕਾਬਲਾ, ਕਿਤੇ ਖਾ ਕੇ ਨ ਭੱਜਿਓ ਹਾਰ।
ਕੋਈ ਵਿਚ ਕਚਹਿਰੀ ਸੂਰਮਾ, ਮੈਨੂੰ ਦੇਵੇ ਹੱਥ ਵਿਖਾਲ।
ਜੀਂਦਾ ਦੁੱਲੇ ਨੂੰ ਲਿਆਵੇ ਬੰਨ੍ਹ ਕੇ, ਉਹਦੇ ਪਟਕੇ ਦੇ ਨਾਲ।
ਬਾਂਧਾਂ ਵੀ ਲਿਆਵੇ ਬੰਨ੍ਹ ਕੇ, ਨਰੜ ਲਿਆਵੇ ਹੌਦਿਆਂ ਨਾਲ।
ਪਿੰਡੀ ਜਾ ਕੇ ਢਾਹ ਦੇਵੇ, ਗੱਲ ਰਹਿ ਜਾਇ ਦੁਨੀਆਂ ਤੇ ਯਾਦ।
ਕੋਈ ਉਠ ਕੇ ਬੀੜਾ ਚੁਪ ਲਓ, ਕਰ ਲਓ ਮਿਆਨ ਤਲਵਾਰ।
ਜੇ ਦੁੱਲੇ ਨੂੰ ਲਿਆਓ ਬੰਨ੍ਹ ਕੇ, ਕਰ ਦਿਆਂ ਦੂਣੇ ਮਨਸਬਦਾਰ॥੬॥

ਚੜ੍ਹ ਪਿਆ ਮਿਰਜ਼ਾ ਨਿਜ਼ਾਮੁਦੀਨ, ਸੱਤ ਪੰਜ ਪੈ ਗੀ ਦੂਰ।
ਤੱਤੇ ਤਾਅ ਮਹਾਵਤਾਂ ਹਾਥੀਆਂ ਨੂੰ ਲਿਆ ਸਿਧਵਾ ਹਜ਼ੂਰਿ।
ਠੀਕਰੀ ਵਾਲਿਓਂ ਲਾਂਘਾ ਪੈ ਗਿਆ, ਚੜ੍ਹੇ ਮੁਗ਼ਲਾਂ ਦੇ ਕਟਕ ਜ਼ਰੂਰ।
ਮੁਗ਼ਲ ਪੁਛਦੇ ਹਾਲੀਆਂ ਪਾਲੀਆਂ, ਕਿਉਂ ਵਈ ਦੁੱਲਾ ਨੇੜੇ ਕਿ ਦੂਰ।
ਉਹਦੇ ਦੁਸ਼ਮਣ ਆਂਹਦੇ ਔਹ ਖੜਾ, ਭੱਟੀ ਦੇ ਸੱਜਣ ਆਂਹਦੇ ਦੂਰ।
ਮੁਗ਼ਲਾਂ ਨੇ ਮੁੱਛਾਂ ਮਰੋੜੀਆਂ, ਚਲਣਾ ਹੈ ਪਿੰਡੀ ਜ਼ਰੂਰ।
ਢਾਹ ਦੇਣੀਆਂ ਦੁੱਲੇ ਦੀਆਂ ਮਾੜੀਆਂ, ਜਿਥੇ ਵਸਦਾ ਭੰਬੜਾ ਨੂਰ।
ਦੁੱਲਾ ਸ਼ੇਰ ਵਿਚ ਬਾਰ ਦੇ, ਜਿਵੇਂ ਬਾਗ਼ਾਂ 'ਚ ਝੂਲੇ ਖਜੂਰ॥੭॥

ਹੱਥ ਬੰਨ੍ਹ ਕਰਦਾਂ ਬੇਨਤੀ, ਪ੍ਰਭਾ! ਸੱਚੀਆਂ ਦਿਆਂ ਸੁਣਾ।
ਕਾਂਛੀ ਕੁਰਤ ਦੇ ਪੱਤਰੇ, ਮੈਨੂੰ ਗਏ ਹੱਥ ਆ।
ਜੇ ਪੱਤ੍ਰੀ ਝੂਠ ਬੋਲਦੀ, ਅੱਗ ਵਿਚ ਦੇਵੀਂ ਸੜਾ।
ਜੇ ਪੱਤਰੀ ਝੂਠ ਬੋਲਦੀ, ਵਿਚ ਪਾਣੀ ਦੇਵੀਂ ਰੁੜ੍ਹਾ।
ਫ਼ੌਜਾਂ ਬਾਦਸ਼ਾਹ ਦੀਆਂ, ਚੜ੍ਹਕੇ ਜਾਣੀਆ ਇਥੇ ਆ।

ਅੱਠ ਦਿਨ ਤੈਨੂੰ ਹਾਰ ਏ, ਡੇਰਾ ਝੰਗ ਰਾਵੀ ਤੇ ਲਾ।
ਦਿਨ ਨਾਵੇਂ ਨੂੰ ਆਣ ਕੇ ਲੜੀਂ ਤੂ, ਫਤਿਹ ਦੇਊ ਆਪ ਖ਼ੁਦਾ॥੮॥

ਲੱਧੀ ਮੁਖ ਤੋਂ ਬੋਲਦੀ, ਦਿਲ ਵਿਚ ਕਰੇ ਵਿਚਾਰ।
ਇਹ ਪੁੱਤ ਨਹੀਂ ਮੇਰੇ ਦੁੱਲੇ ਦਾ, ਕਿਸੇ ਭਠਿਆਰੇ ਦੀ ਮਾਰ।
ਨੀ ਪੁੱਤ ਹੋਂਦਾ ਜੇ ਦੁੱਲੇ ਦਾ, ਉਹ ਖਾਂਦਾ ਵਾਜ ਦੀ ਖਾਰ।
ਜਦ ਦੋ ਮੈਂ ਵਾਜਾਂ ਮਾਰੀਆਂ, ਉਠ ਬਹਿੰਦਾ ਮਾਰ ਕੇ ਛਾਲ।
ਘੋੜੇ ਤੇ ਚੜ੍ਹਕੇ ਦੇਂਵਦਾ, ਮੁਗ਼ਲਾਂ ਨੂੰ ਹੱਥ ਵਿਖਾਲ।
ਨੂਰ ਖ਼ਾਨ ਨਹੀਂ ਮੁਖੋਂ ਬੋਲਿਆ, ਲੱਧੀ ਰੋ ਪਈ ਢਾਹੀਂ ਮਾਰ।
ਫੁਲਰੇ ਹੁਣ ਕਿਧਰ ਨੂੰ ਚਲੀਏ, ਸਭ ਬੇਲੀ ਟੁਰ ਗੇ ਨਾਲ।
ਨੀ ਪਿੰਡੀ ਸੱਖਣੀ ਦਿਸਦੀ, ਅੱਜ ਸਿਰ ਤੇ ਕੂਕੇ ਕਾਲ॥੯॥

ਹੱਥ ਬੰਨ੍ਹ ਕਰਦੀ ਆਂ ਬੇਨਤੀ, ਸੱਚੀਆਂ ਦਿਆਂ ਸੁਣਾ।
ਬਾਹਰ ਉਤਰੇ ਮੁਗ਼ਲੇਟੜੇ, ਦਿੱਤੀ ਬੈਠੇ ਮੁੱਛਾਂ ਨੂੰ ਤਾਅ।
ਕੀ ਲੈ ਬਹੇਂਗਾ ਮਜਲਸੇ, ਕੀ ਜਗ ਤੇ ਰਹਿਸੀ ਨਾਂ।
ਲੈ ਜਾਣਗੇ ਪਿੰਡੀ ਲੁੱਟਕੇ, ਹਾਥੀਆਂ ਦੇ ਹੌਦਿਆਂ 'ਚ ਪਾ।
ਨੂੰਹਾਂ ਧੀਆਂ ਲਿਜਾਣਗੇ ਬੰਨ੍ਹ ਕੇ, ਰਹਿਸੀਆਂ ਸ਼ਰਮ ਹਯਾ।
ਮੈਨੂੰ ਲੈ ਜਾਵਣਗੇ ਬੰਨ੍ਹ ਕੇ, ਘਗਰੀ ਉਡਦੀ ਲਾਹੌਰ ਨੂੰ ਜਾ।
ਮਿਰਜ਼ਾ ਲੈ ਜਾਊ ਬਾਂਧਾਂ ਬੰਨ੍ਹ ਕੇ, ਦਾਗ਼ ਦਿਊ ਰਾਜਪੂਤੀ ਨੂੰ ਲਾ।
ਜੇ ਤੂ ਬਿੰਦ ਰਾਜਪੂਤ ਦੀ, ਮੈਨੂੰ ਇਕ ਤੇ ਹੱਲਾ ਵਿਖਾ॥੧੦॥

ਚੜ੍ਹ ਪਿਆ ਮਿਹਰੂ ਪੋਸਤੀ, ਮੋਢੇ ਧਰੀ ਬੰਦੂਕ।
ਮਿਹਰੂ ਠੱਡ ਮੁਗਲਾਂ ਦੇ ਜਾ ਪਿਆ, ਮਿਹਰੂ ਸੈਫ ਮਲੂਕ।
ਵਲ ਵਲ ਮਾਰਦਾ ਢਾਣੀਆਂ, ਜਿਉਂ ਕੁਆਰੀ ਨੂੰ ਚੰਬੜੇ ਭੂਤ।
ਬੀਕਾਨੇਰੀਆ ਸੂਬਾ ਮਾਰਿਆ, ਦੇਹੀ ਉਹਦੀ ਫੜ ਗੀ ਝੂਠ।
ਕੁਝ ਮਾਰੇ ਕੁਝ ਭੱਜ ਗਏ, ਰਹਿੰਦੇ ਕਰਨ ਲੱਗ ਪਏ ਕੂਚ।
ਸੱਤਰਾਂ ਜਵਾਨਾਂ ਨੂੰ ਮਾਰ ਕੇ, ਧਾਰੀ ਆਉਂਦਾ ਸ਼ੇਰ ਦਾ ਰੂਪ।
ਮੈਨੂੰ ਅਮਲ ਨੇ ਟੋਟਾਂ ਦਿੱਤੀਆਂ, ਹੱਥ ਚਲਿਆ ਸੀ ਤੇਗ਼ ਤੇ ਸੂਤ।
ਤੇਰਾ ਦੁੱਲਾ ਗੀਦੀ ਹੋ ਗਿਆ, ਮੈਂ ਮਿਹਰੂ ਬਣਿਆ ਰਾਜਪੂਤ॥੧੧॥

ਚੜ੍ਹ ਪਿਆ ਮਿਹਰੂ ਪੋਸਤੀ, ਜਿਹੜਾ ਵਾਂਗ ਬੱਦਲ ਦੇ ਗੱਜੇ।
ਸਾਂਗ ਫੜ ਲਈ ਗੈਂਡੇ ਕੋਰ ਦੀ, ਸੋਂਹਦੀ ਹੱਥ ਵਿਚ ਸੱਜੇ।
ਖੱਬੇ ਨਾਲ ਜਮਧਰ ਤੋਲਦਾ, ਮਾਰਦਾ ਹਾਥੀ ਨੂੰ ਸੱਜਿਓਂ ਖੱਬੇ।
ਜਿਵੇਂ ਘਾੜ ਘੜਨ ਠਠਿਆਰ ਸਾਂਗ ਸ਼ੇਰ ਦੀ ਠਣਾ ਠਣ ਵੱਜੇ।
ਕੁਝ ਮਾਰੇ ਕੁਝ ਭੱਜ ਗਏ, ਰਹਿੰਦੇ ਸੂਰਮੇ ਲਾ ਲਏ ਅੱਗੇ।
ਮਿਹਰੂ ਲੱਭਿਆ ਜਵਾਨ ਨੂੰ ਮਾਰ ਕੇ, ਸਲਾਮ ਕੀਤੀ ਲੱਧੀ ਅੱਗੇ।
ਤੇਰਾ ਦੁੱਲਾ ਗੀਦੀ ਹੋ ਗਿਆ, ਮੈਂ ਮਿਹਰੂ ਵਧ ਗਿਆ ਅੱਗੇ।
ਜੰਮਣਾ ਤੇ ਮਰ ਜਾਵਣਾ, ਮਰਦਾਂ ਦੇ ਬੋਲ ਰਹਿਣ ਸਿਰ ਲੱਗੇ॥੧੨॥

ਚੜ੍ਹ ਪਿਆ ਮਿਰਜ਼ਾ ਨਜਾਮੁਦੀਨ, ਹੁਕਮ ਦੇ ਰਿਹਾ ਸਿਪਾਹੀਆਂ।
ਨਸ਼ੇ ਦੀਆਂ ਭਰ ਕੇ ਬੋਤਲਾਂ, ਹਾਥੀਆਂ ਦੀਆਂ ਸੁੰਡਾਂ ਵਿਚ ਵਹਾਈਆਂ।
ਜਦੋਂ ਵਗੀ ਵਾ ਪੁਰੇ ਦੀ, ਚੜ੍ਹੀਆਂ ਹਾਥੀਆਂ ਨੂੰ ਮਸਤਾਈਆਂ।
ਹਾਥੀਆਂ ਤਾਕ ਭੰਨੇ ਸਣੇ ਸਰਦਲਾਂ, ਹਟ ਹਟ ਕੇ ਟੱਕਰਾਂ ਲਾਈਆਂ।
ਟਕੇ ਟਕੇ ਦੇ ਸਪਾਹੀ ਸਤਰੀਂ ਕਰਦੇ, ਮਨਾਂ ਦੀਆਂ ਆਈਆਂ।
ਮੁਗ਼ਲ ਸਾੜ ਸਾੜ ਮਾਰਨ ਕੋਰੜੇ, ਰਾਣੀਆਂ ਕੂੰਜਾਂ ਵਾਂਗ ਕੁਰਲਾਈਆਂ।
ਰਾਣੀਆਂ ਚਾਂਦੀ ਦੇ ਚੂੜੇ ਵਾਲਾ ਮੱਥੇ, ਸੋਨੇ ਦੀਆਂ ਬਿੰਦੀਆਂ ਲਾਈਆਂ।
ਅੱਠੇ ਛੱਕਾਂ ਬੰਨ੍ਹ ਕੇ, ਮੁਗ਼ਲਾਂ ਰਾਹ ਲਾਹੌਰ ਦੇ ਪਾਈਆਂ।
ਕੀਤੀਆਂ ਭੱਟੀਆ! ਤੇਰੀਆਂ, ਅੱਜ ਪੇਸ਼ ਲੱਧੀ ਦੇ ਆਈਆਂ।
ਲੱਧੀ ਨੇ ਕੂਕਾਂ ਮਾਰੀਆਂ, ਵਾਜ ਦੇ ਪਿੰਡੀ ਦਿਆ ਸਾਈਆਂ॥੧੩॥

ਲੱਧੀ ਨੇ ਕੂਕਾਂ ਮਾਰੀਆਂ, ਮਾਰ ਕੇ ਲੰਮੀ ਢਾਹ।
ਪੁੱਤਰ ਗਿਆ ਸੈਂ ਨਾਨਕੇ ਸ਼ਹਿਰ ਨੂੰ, ਉਤੇ ਘੋੜੀ ਦੇ ਕਾਠੀਆਂ ਪਾ।
ਵੇ ਤੇਰੀ ਲੈ ਚਲੇ ਪਿੰਡੀ ਲੁੱਟਕੇ, ਵਿਚ ਹਾਥੀਆਂ ਦੇ ਹੌਦਿਆਂ ਪਾ।
ਕੀ ਲੈ ਬਹੇਂਗਾ ਮਜਲਸੇ, ਕੀ ਜਗ ਤੇ ਰਹਿਸੀਆ ਨਾਂ।
ਤੇਰੀਆਂ ਨੂੰਹਾਂ ਧੀਆਂ ਲੈ ਚਲੇ, ਕੀ ਰਹਿ ਗਈ ਸ਼ਰਮ ਹਯਾ।
ਮਿਰਜ਼ਾ ਕੱਲਿਆ ਈ ਬਾਂਧਾਂ ਬੰਨ੍ਹ ਕੇ, ਦਾਗ਼ ਦਿੱਤਾ ਰਾਜਪੂਤੀ ਨੂੰ ਲਾ।
ਜੇ ਤੂੰ ਬਿੰਦ ਰਾਜਪੂਤ ਦੀ, ਮੈਨੂੰ ਬਾਂਧਾਂ ਛੁਡਾ ਕੇ ਵਿਖਾ।
ਜੰਮਣਾ ਤੇ ਮਰ ਜਾਵਣਾ, ਮਰਦਾਂ ਦੇ ਬੋਲ ਰਹਿਣ ਸਿਰ ਜਾ॥੧੪॥

ਰੂੜੇ ਜੱਟ ਨੇ ਹਾਈਂ ਮਾਰੀਆਂ, ਮੂਹਰੇ ਦੁੱਲੇ ਦੇ ਜਾ।
ਤੇਰਾ ਭੇਤ ਸ਼ਰੀਕਾਂ ਦੇ ਲਿਆ, ਮੁਗ਼ਲ ਲੱਥੇ ਸਨ ਆ।
ਚੌਂਕੜੇ ਦਾ ਸੁਹਾਗਾ ਬੰਨ੍ਹ ਕੇ, ਦਿਤੋ ਪਿੰਡੀ ਦਾ ਥੇਹ ਕਰਾ।
ਬੰਨ੍ਹ ਲਇਓ ਨੇ ਲੱਧੀ ਮਾਂ ਨੂੰ, ਜ਼ੀਹਦੀ ਕੁੱਖੋਂ ਰਹਿਓ ਸਮਾ।
ਤੇਰੀ ਭੈਣ ਸਲੀਮੋ ਬੰਨ੍ਹ ਲਈ, ਤੈਨੂੰ ਗੀਦੀ ਆਖਦੀ ਜਾ।
ਤੇਰਾ ਬੰਨ੍ਹ ਲਿਆ ਬੱਚੜਾ ਨੂਰਖ਼ਾਨ, ਹਥੀਂ ਹਥੌੜੀਆਂ ਲਾ।
ਤੇਰੀ ਖ਼ਾਨੀ ਨੂੰਹ ਨੂੰ ਬੰਨ੍ਹ ਲਿਆ, ਜੀਹਨੇ ਚੰਨ ਨ ਵੇਖਿਆ ਆ।
ਤੇਰੀ ਫੁਲਰਾਂ ਰਾਣੀ ਬੰਨ੍ਹ ਲਈ, ਜੀਹਦੀ ਸੇਜੇ ਬਹਿੰਦਾ ਸੈਂ ਜਾ।
ਝੱਲ ਕਾਂਗੜੇ ਵਾਲੀ ਬੰਨ੍ਹ ਲਈ, ਲਿਆਂਦੀ ਸੀ ਡੋਲੇ ਪਾ।
ਤੇਰੀ ਫੱਤੀ ਕਰਾੜੀ ਬੰਨ੍ਹ ਲਈ, ਜਿਹੜੀ ਦਾਰੂ ਨਾਲ ਦੇਵੇ ਰਜਾ।
ਤੇਰੀ ਸੈਲਾਂ ਗੁੱਜਰੀ ਬੰਨ੍ਹ ਲਈ, ਜਿਹੜੀ ਦਹੀਂ ਨਾਲ ਦੇਵ੍ਹੇ ਨਵ੍ਹਾ।
ਮਿਹਰੂ ਪੋਸਤੂ ਨੇ ਤੇਗ਼ਾਂ ਮਾਰੀਆਂ, ਦਿੱਤੇ ਕਟਕ ਲੜਾ।
ਤੂੰ ਢਾਹਣੇ ਸਨ ਦਿੱਲੀ ਦੇ ਕਿੰਗਰੇ, ਲਾਹੌਰ ਵਾਲੇ ਤੇ ਪਹਿਲਾਂ ਢਾਹ।
ਭਲਕੇ ਰੋਟੀ ਵੇਲੇ ਨੂੰ ਵਿਕਣੇ, ਬਰਦੇ ਲਾਹੌਰ ਵਿਚ ਜਾ।
ਟਕੇ ਟਕੇ ਨੂੰ ਬਾਂਧਾਂ ਵਿਕਣੀਆਂ, ਦੁੱਲੇ! ਬੂਹੇ ਸ਼ਰੀਕਾਂ ਦੇ ਜਾ।
ਜੇ ਤੂੰ ਬਿੰਦ ਰਾਜਪੂਤ ਦੀ, ਬਾਂਧਾਂ ਛੁੜਾ ਕੇ ਵਿਖਾ॥੧੫॥

ਉਠ ਓਇ ਨਫਰਾ ਮੇਰਿਆ, ਮੇਰੀ ਘੋੜੀ ਪੀੜ ਲਿਆ।
ਘੋੜੀ ਲਿਆਵੀਂ ਪੀੜ ਕੇ, ਚਾਰ ਜਾਮਾ ਤੇ ਤਾਹਰੂ[1] ਪਾ।
ਕਚ-ਬੰਧ ਲੂਲ੍ਹਾਂ ਹੈਕਲਾਂ, ਗਲੀਂ ਹਮੇਲਾਂ ਪਾ।
ਮੈਂ ਚੜ੍ਹਨਾ ਪੁੱਤ ਰਜਪੂਤ ਦੇ, ਜਾਣਾ ਮੁਗ਼ਲਾਂ ਦੇ ਦਾ।
ਮਿਰਜ਼ਾ ਲੈ ਗਿਆ ਬਾਂਧਾਂ ਬੰਨ੍ਹਕੇ, ਦਾਗ਼ ਗਿਆ ਰਾਜਪੂਤੀ ਨੂੰ ਲਾ।
ਮੈਨੂੰ ਅੰਨ ਹਰਾਮ ਹੈ, ਜਿੰਨਾ ਚਿਰ ਬਾਂਧਾਂ ਨ ਲਵਾਂ ਛੁੜਾ॥੧੬॥

ਦੁੱਲੇ ਨ੍ਹਾਵਣ ਰਚਿਆ, ਪਾਣੀ ਗਰਮ ਕਰਾ।
ਨ੍ਹਾਤਾ ਘੜੇ ਪਲੱਟ ਕੇ, ਗਰਮ ਤੇ ਸਰਦ ਰਲਾ।
ਦੁੱਲੇ ਸਿਰ ਅੰਬਰਾਈ[2] ਬੰਨ੍ਹ ਲਈ, ਪੇਚੋ ਪੇਚ ਵਲਾ।
ਹੱਥ ਹੰਨੇ ਪੈਰ ਰਕਾਬ ਵੱਲ, ਆਸਣ ਘੋੜੀ ਚੜ੍ਹਿਆ ਜਾ।
ਮਾਮੇ ਉਠ ਕੇ ਫੜ ਲਈ, ਘੋੜੀ ਵਾਗਾਂ ਤੋਂ ਆ।
ਕਹਿੰਦਾ ਖਲੋ ਜਾ ਭਾਣਜਿਆ, ਮੁਖ ਤੋਂ ਦੇਵੇ ਸੁਣਾ।
ਦਿਨੇ ਤਿਆਰੀ ਕਰਾਂਗੇ, ਅੱਜ ਰੰਗ ਵਿਚ ਭੰਗ ਨਾ ਪਾ।
ਸਾਰੇ ਰਲ ਕੇ ਚਲਾਂਗੇ, ਲਵਾਂਗੇ ਬਾਂਧਾਂ ਛੁਡਾ॥੧੭॥

ਦੁੱਲਾ ਮੁਖ ਤੋਂ ਬੋਲਦਾ, ਰਹਿਮਤ ਖ਼ਾਂ ਨੂੰ ਦੇਵੇ ਸੁਣਾ।
ਤੂ ਬਿੰਦ ਏਂ ਡੱਬੇ ਸੂਰ ਦੀ, ਬੈਠੋਂ ਮੁਗ਼ਲਾਂ ਨਾਲ ਪੱਗ ਵਟਾ।
ਜੇ ਪੁੱਤ ਹੋਇਆ ਮੈਂ ਫਰੀਦ ਦਾ, ਬਾਂਧਾਂ ਲਵਾਂ ਛੁੜਾ।
ਬਲਦਾ ਬੁਢੜਾ ਲਾਲ ਖ਼ਾਨ, ਸੱਚੀਆਂ ਦਏ ਸੁਣਾ।
ਕੀਹਦੇ ਤਾਜ਼ੀ ਹਿਣਕਦੇ ਆਣਕੇ, ਕਿਸ ਦਿੱਤੀ ਸ਼ਲਖ ਕਰਾ।
ਕੀਹਨੇ ਬਿਗਲ ਵਜਾਏ ਮੌਤ ਦੇ, ਪਾਉਂਦੀ ਆਵੇ ਘਾਹ।
ਅੱਗੋਂ ਪੁੱਤਰ ਪੋਤ੍ਰੇ ਬੋਲਦੇ, ਬਾਬਾ ਤੈਨੂੰ ਕੀ ਇਸ ਨਾਲ।
ਇਹ ਬਾਂਧਾਂ ਦੁੱਲੇ ਰਾਠ ਦੀਆਂ, ਪਾਈ ਜਾਂਦੇ ਲਾਹੌਰ ਦੇ ਰਾਹ॥੧੮॥

ਮੁਗ਼ਲ ਪਿਆਲੇ ਪੀਂਵਦੇ, ਬੈਠੇ ਮਦ ਮਾਤੇ।
ਕਈ ਨੇ ਖੇਡਾਂ ਖੇਡਦੇ, ਸ਼ਤਰੰਜ ਵਿਛਾ ਕੇ।
ਕਈ ਤਮਾਸ਼ੇ ਵੇਖਦੇ, ਭੰਡ ਨਕਲ ਰਚਾ ਕੇ।
ਕਈ ਹੱਥ ਪਕੜ ਕੇ ਲੋਟੇ ਟੱਟੀਆਂ ਨੂੰ ਜਾਤੇ।
ਇਧਰ ਭੱਟੀ ਰਾਜਪੂਤ, ਪੈ ਜਾਂਦੇ ਧਾ ਕੇ।
ਉਡਦੇ ਸੀਸ ਦੁਰਾਨੀਆਂ, ਜਿਉਂ ਪਿੱਪਲ ਪਾਤੇ।
ਹੋਇਆ ਗਾੜ੍ਹਾ ਜੰਗ ਸੂਰਮੇ ਖ਼ੂਨੀਂ ਨ੍ਹਾਤੇ॥੧੯॥

ਚੜ੍ਹ ਪਿਆ ਦੁੱਲਾ ਸੂਰਮਾ, ਰੱਬ ਦਾ ਨਾਉਂ ਧਿਆ।
ਦੁੱਲੇ ਘੋੜੀ ਭਜਾਈ ਜ਼ੋਰ ਨਾਲ, ਵਿਚ ਜੰਗ ਦੇ ਵੜਿਆ ਆ।
ਦੁਲੇ ਵਾਹੀ ਤਲਵਾਰ ਸੱਜੇ ਹੱਥ ਨਾਲ, ਦਿੱਤੀਆਂ ਦਲਾਂ 'ਚ ਕਲ੍ਹੀਰੀਆਂ ਪਾ।
ਆਉਂਦੀ ਘੋੜੀ ਦੁੱਲੇ ਦੀ ਵੇਖਕੇ, ਮਿਰਜ਼ੇ ਹਾਥੀ ਦਿੱਤਾ ਬਿਠਾ।

1. ਨਮਦਾ; 2. ਪੱਗ।

ਭੱਜਕੇ ਲੱਧੀ ਦੇ ਪੈਰੀਂ ਬਹਿ ਗਿਆ, ਦੁੱਲੇ ਦਾ ਬਣਿਆ ਧਰਮ-ਭਰਾ।
ਅੱਗੇ ਪਏ ਨੂੰ ਸ਼ੇਰ ਨਹੀਂ ਖਾਂਵਦਾ, ਲੱਧੀ ਦੁੱਲੇ ਨੂੰ ਦਿੱਤਾ ਸਮਝਾ।
ਦੁੱਲੇ ਨੇ ਤੇਗ਼ਾਂ ਮਾਰੀਆਂ, ਤੇ ਬਾਂਧਾਂ ਲਈਆਂ ਛੁੜਾ॥੨੦॥

ਯੁੱਧ ਵਿਚ ਮੌਤ ਦੇ ਨਗਾਰੇ ਵੱਜਦੇ ਬਿਜਲੀ ਕੜਕਦੀ।
ਸ਼ੇਰਾਂ ਵਾਂਗੂ ਸੂਰਮੇ ਮੈਦਾਨ ਗੱਜਦੇ, ਚੰਡੀ ਖੜਕਦੀ।
ਰਹਿਕਲੇ ਜਮੂਰੇ ਤੇ ਤਮਾਸ਼ੇ ਚਲਦੇ, ਖੰਡੇ ਚੜ੍ਹੇ ਸਾਣ ਜੀ।
ਰਾਜਪੂਤ ਦੁੱਲਾ ਮੈਦਾਨ ਗੱਜਦਾ, ਪਾਜੀ ਨੱਸੇ ਜਾਣ ਜੀ।
ਬਾਜ਼ ਜਿਵੇਂ ਮਾਰ ਕੇ ਝਪਟ ਸੁਣਦਾ, ਉਡਦੇ ਜਨੌਰ ਨੂੰ।
ਭਾਂਜ ਪੈ ਗਈ ਮੁਗ਼ਲਾਂ ਦਾ ਮਾਣ ਟੁੱਟਿਆ, ਮੁੜੀਏ ਲਾਹੌਰ ਨੂੰ।
ਦੁੱਲੇ ਦੀ ਚੜ੍ਹਾਈ ਵੇਖ ਦਿਲ ਡੋਲਿਆ, ਮਿਰਜ਼ੇ ਨਜ਼ਾਮ ਦਾ।
ਵਾਹੀ ਤਲਵਾਰ ਜਦੋਂ ਰਾਜਪੂਤ ਨੇ ਫ਼ੌਜਾਂ ਨੂੰ ਭਜਾਂਵਦਾ।
ਲਾਲ ਖ਼ਾਨ ਦੀ ਬਾਰ੍ਹਵੀਂ ਪਿੰਡੀ 'ਚ ਆਣ ਕੇ ਫ਼ੌਜਾਂ ਹੈਨ ਲਾਹ ਲਈਆਂ।
ਕੱਠੇ ਹੋ ਕੇ ਸਾਰੇ ਰਾਜਪੂਤ ਲੜ ਪਏ, ਬਾਂਧਾਂ ਨੇ ਛੁਡਾ ਲਈਆਂ॥੨੧॥

# (੪੧) ਵਾਰ ਦੇਵੀ ਮਾਤਾ ਕੀ

ਉਂਜ ਤਾਂ ਹੋਰ ਵੀ ਦੇਵਤੇ ਬਹੁਤ ਹਨ, ਪਰ ਦੇਵੀ ਦੀ ਪੂਜਾ ਸਭ ਤੋਂ ਜ਼ਿਆਦਾ ਹੈ ਤੇ ਇਸ ਨੂੰ 'ਮਾਤਾ' ਕਹਿ ਕੇ ਬੁਲਾਇਆ ਜਾਂਦਾ ਹੈ। ਪਹਾੜੀ ਲੋਕ ਵਧੇਰੇ ਦੇਵੀ ਦੇ ਹੀ ਪੁਜਾਰੀ ਹਨ ਜੋ ਮਾਤਾ ਦੀਆਂ 'ਭੇਟਾਂ' ਗਾ ਗਾ ਕੇ ਉਸ ਨੂੰ ਪ੍ਰਸੰਨ ਕਰਨ ਦਾ ਜਤਨ ਕਰਦੇ ਹਨ। ਜਦੋਂ ਅਕਬਰ ਨੇ ਕਾਂਗੜੇ ਦਾ ਕਿਲ੍ਹਾ ਫ਼ਤਹਿ ਕਰ ਕੇ ਮੁਗ਼ਲ ਰਾਜ ਵਿਚ ਮਿਲਾਇਆ ਤਾਂ ਕਿਹਾ ਜਾਂਦਾ ਹੈ, ਉਹ ਵੀ ਦੇਵੀ ਦੇ ਦਰਸ਼ਨ ਨੂੰ ਗਿਆ ਸੀ ਤੇ ਉਸ ਨੇ ਉਥੇ ਮੰਦਰ ਵਿਚ ਸੋਨੇ ਦਾ ਛੱਤਰ ਝੁਲਾਇਆ ਸੀ। ਸਾਡੇ ਲੋਕ-ਗੀਤਾਂ ਵਿਚ ਵੀ ਇਸ ਦੀ ਆਮ ਚਰਚਾ ਹੈ।

ਇਸ ਵਾਰ ਵਿਚ ਪ੍ਰਸੰਗ ਹੋਰ ਤਰ੍ਹਾਂ ਸ਼ੁਰੂ ਹੁੰਦਾ ਹੈ ਕਿ ਦੇਵੀ, ਰਾਜਾ ਤ੍ਰਿਲੋਕ ਚੰਦ 'ਤੇ ਕਿਸੇ ਗੱਲੋਂ ਨਾਰਾਜ਼ ਹੋ ਜਾਂਦੀ ਹੈ ਤੇ ਫੇਰ ਉਹ ਦਿੱਲੀ ਜਾ ਕੇ ਅਕਬਰ ਨੂੰ ਜਗਾਉਂਦੀ ਤੇ ਕਾਂਗੜੇ ਉੱਤੇ ਚੜ੍ਹਾ ਕੇ ਲਿਆਉਂਦੀ ਹੈ। ਭੈਰੋਂ, ਰਾਜਾ ਤ੍ਰਿਲੋਕ ਚੰਦ ਦੀ ਮਦਦ ਕਰਦਾ ਹੈ ਤੇ ਮੁਗ਼ਲ ਫ਼ੌਜਾਂ ਨੂੰ ਭਾਜੜ ਪਾ ਦਿੰਦਾ ਹੈ, ਪਰ ਅੰਤ ਦੇਵੀ ਆਪਣੀਆਂ ਸਹਿਯੋਗੀ ਸ਼ਕਤੀਆਂ ਨੂੰ ਬੁਲਾਵਾ ਦਿੰਦੀ ਤੇ ਅਕਬਰ ਨੂੰ ਫ਼ਤਹਿ ਦਿਵਾਉਂਦੀ ਹੈ। ਜਿੱਤ ਉਪ੍ਰੰਤ ਅਕਬਰ ਦੇਵੀ ਦੀਆਂ ਜੋਤਾਂ ਬੁਝਾਉਣ ਲਈ ਲੋਹੇ ਦੇ ਤਵੇ ਜੜ੍ਹ ਦਿੰਦਾ ਤੇ ਨਹਿਰ ਪੁਟਵਾਉਂਦਾ ਹੈ ਲੇਕਿਨ ਦੇਵੀ ਮਾਤਾ ਸੁਫ਼ਨੇ ਵਿਚ ਬਾਦਸ਼ਾਹ ਨੂੰ ਸਾਰੀ ਗੱਲ ਸਮਝਾ ਕੇ ਸਿੱਧੇ ਰਸਤੇ ਪਾਉਂਦੀ ਹੈ ਤੇ ਉਹ ਅੰਤ ਸੋਨੇ ਦਾ ਛੱਤਰ ਚੜ੍ਹਾ ਕੇ ਭੁੱਲਾਂ ਬਖ਼ਸ਼ਾਉਂਦਾ ਹੈ। ਇਸ ਦਾ ਜ਼ਿਕਰ ਕਵੀਆਂ ਦੀ ਰਚਨਾ ਵਿਚ ਮਿਲਦਾ ਹੈ, ਸੰਭਵ ਹੈ ਇਹੋ ਲੋਕ-ਕਵੀ ਤੁਲਸੀ ਦਾਸ ਵਾਰ ਦਾ ਕਰਤਾ ਹੋਵੇ :

ਸਗਤੀ ਤੇਰੀ ਵੇਖਣ ਮੱਜਾ, ਅਕਬਰ ਆਇਆ।
ਬਾਦਸ਼ਾਹ ਨੇ ਜ਼ੁਲਮ ਜੋ ਕੀਤਾ, ਲੋਹੇ ਤਵਾ ਚੜ੍ਹਾਇਆ।
ਤਵਾ ਫੋੜ ਕਰ ਜੋਤ ਪ੍ਰਗਾਸੀ, ਅਕਬਰ ਭੈ ਮਨ ਖਾਇਆ।
ਨੰਗੀਂ ਪੈਰੀਂ ਅਕਬਰ ਆਇਆ, ਸੰਗ ਬੇਗਮਾਂ ਲਿਆਇਆ।
ਗਲ ਪੱਲਾ ਮੁਖ ਮੇਂ ਘਾਹ ਲੈ ਕੇ, ਚਰਨੀਂ ਸੀਸ ਨਿਵਾਇਆ।
ਤੂੰ ਜੁਆਲਾ ਮਾਈ ਗਰਬ ਗੰਜਨੀ, ਜਿਨ੍ਹ ਕੀਤਾ ਤਿਨ ਪਾਇਆ।
'ਤੁਲਸੀ ਦਾਸ' ਤੇਰਾ ਜਸ ਗਾਵੈ, ਪੈਜ ਰਖੋ ਮਹਾਂ ਮਾਇਆ॥੪॥

ਸੰਭਵ ਹੈ ਇਹੋ ਲੋਕ-ਕਵੀ ਤੁਲਸੀ ਦਾਸ ਵਾਰ ਦਾ ਕਰਤਾ ਹੋਵੇ।

## ਵਾਰ ਦੇਵੀ ਮਾਤਾ ਕੀ

ਗੌਰੀ ਪੁਤ੍ਰ ਗਣੇਸ਼ ਪਦ, ਬੰਦੌਂ ਬਾਰੰਬਾਰ।
ਕਾਰਜ ਕੀਜੈ ਸਿਧ ਆ, ਦੇਹੋ ਬੁਧ ਉਦਾਰ॥੧॥

ਜਿਸ ਕੇ ਨਾਮ ਪ੍ਰਤਾਪ ਤੇ, ਜਲ ਪਰ ਸੈਲ ਤਰਾਹਿਂ।
ਵੈ ਰਘੂ ਨਾਇਕ ਦਾਸ ਕੇਂ, ਸਦਾ ਵਸੋ ਮਨ ਮਹਿਂ॥੨॥

ਸਿਮਰੋਂ ਮਾਤਾ ਸ਼ਾਰਦਾ, ਹੋਤ ਬੁਧ ਪ੍ਰਗਾਸ।
ਸਭਾ ਬਿਗਾਨੀ ਬੈਠਕੈ, ਪਤ ਰਾਖੋ ਮਹਾਰਾਜ॥੩॥

ਉਚਾ ਗੜ੍ਹ ਤੇਰਾ ਕਾਂਗੜਾ, ਉਪਰ ਧੌਲੀ ਧਾਰ।
ਸੰਤ ਖੜੇ ਦਰਬਾਰ ਮੈਂ, ਬੋਲਣ ਜੈ ਜੈਕਾਰ॥੪॥

ਜਵਾਲਾ ਰਾਣੀ ਮਾਂ ਸਾਹਿਬਜ਼ਾਦੀ, ਦੇਖੀ ਤੇਰੀ ਕਲਾ ਸਵਾਈ।
ਵਰ ਦਾਤੀ ਸਰ ਦਾਤੀ ਦੁਰਗਾ, ਜਗਤ ਜੋਤ ਜਗ ਮਾਈ॥੫॥

ਉਠਿ ਪ੍ਰਭਾਤੇ ਸਿਮਰੀ ਦੁਰਗਾ, ਦਿੰਦੀ ਰਿੱਧ ਸਿਧਿ ਸਾਰ।
ਬੇਦ ਪੜ੍ਹੰਤੇ ਬ੍ਰਹਮੇ ਸਿਮਰੀ, ਦੇਂਦੀਏਂ ਬੇਦ ਵਿਚਾਰ॥੬॥

ਨਲ ਰਾਜੇ ਬਿਸਕਰਮੇ ਸਿਮਰੀ, ਸੱਤ ਸਮੁੰਦਰੋਂ ਪਾਰ।
ਪਿਆਲ ਲੋਕ ਬਾਸਕ ਨੇ ਸਿਮਰੀ, ਛਡਿਆ ਕੁੰਡਲ ਮਾਰ॥੭॥

ਧਰਤੀ ਧੌਲ ਧੌਲੇ ਨੇ ਸਿਮਰੀ, ਸਿਰ ਪੁਰ ਧਰਤੀ ਧਾਰ।
ਜਿਸ ਦਿਨ ਤੋਂ ਸਿਰ ਚੁਕੀਆ ਧਰਤੀ, ਫੇਰ ਨ ਦੇਈ ਉਤਾਰ॥੮॥

ਹਨੂਮਾਨ ਬਲੀਏ ਨੇ ਸਿਮਰੀ, ਲੰਕਾ ਦੀਨ ਜਰਾਇ।
ਰਾਮਚੰਦ ਤੇ ਲਛਮਣ ਸਿਮਰੀ ਲੰਕਾ ਫਤੇ ਕਰਾਇ॥੯॥

ਕਿੰਗਰੇ ਕਿੰਗਰੇ ਸੈਨਾ ਚੜ੍ਹ ਗਈ, ਦੀਨੀ ਲੰਕ ਲੁਟਾਇ।
ਰਾਵਣ ਮਾਰ ਗਰਦ ਕਰ ਦੀਨਾ, ਰਾਜ ਬਿਭੀਖਨ ਪਾਇ॥੧੦॥

ਜਿਨ ਸੇਵੀ ਮਾਂ! ਤਿਨ ਫਲ ਪਾਇਆ, ਘਟ ਘਟ ਆਪ ਸਮਾ।
ਨਿਹਚਾ ਦੇ ਫਲ ਦੇਂਦੀਏ ਦੇਵਾ, ਜੇ ਕੋਈ ਨਿਹਚਾ ਲਾ॥੧੧॥

ਵਿਚ ਕੁਲਛੇਤਰ ਪਾਂਡਵ ਸਿਮਰੀ, ਬਹੁੜੀ ਜਾਲਫ ਮਾਂ[1]।
ਸੌ ਸਠ ਜੋਗਨਿ ਨਾਲ ਲਿਆ, ਕੁਲਛੇਤਰ ਫੇਰੀ ਪਾ॥੧੨॥

ਹੱਥ ਤ੍ਰਿਸੂਲ ਸਿੰਘੇ ਪਰ ਗੱਜਦੀ, ਸੂਹਾ ਬਾਣਾ ਲਾ।
ਵਿਚ ਦਲਾਂ ਦੇ ਜੋਧੇ ਸਿਮਰੈਂ, ਚਕ੍ਰ ਬਾਣ ਚਲਾ॥੧੩॥

ਅੰਨ੍ਹਿਆਂ ਲੋਇਨ, ਗੁੰਗਿਆਂ ਜਿਹਬਾ, ਭੁਲਿਆਂ ਰਾਹ ਬਤਲਾ।
ਵੱਡੇ ਵੱਡੇ ਸਿਧ ਸੇਵਾ ਕਰਦੇ, ਬਹਿੰਦੇ ਧੂਣੀਆਂ ਪਾ॥੧੪॥

ਔਤਰਿਆਂ ਘਰ ਪੁੱਤਰ ਦੇਂਦੀ, ਛੱਡੀਆਂ ਵੇਲਾਂ ਵਧਾ।
ਨਿਹਚਾ ਦੇ ਫਲ ਦੇਂਦੀਏ ਦੇਵਾ, ਜੇ ਕੋਈ ਨਿਹਚਾ ਲਾ॥੧੫॥

ਸੁੱਤਾ ਪਿਆ ਤ੍ਰਿਲੋਕ ਚੰਦ ਰਾਜਾ, ਮਾਤਾ ਆਣ ਜਗਾ।
ਉਠ ਖ਼ਾਂ ਰਾਜਿਆਂ ਸੁੱਤਿਆ, ਚੌਪੜ ਦੇਹ ਵਿਛਾ॥੧੬॥

1. ਮਾਤਾ ਜਾਲਪਾ।

ਰਾਜਾ ਤ੍ਰਿਲੋਕ ਚੰਦ ਸੁੱਤਾ ਉਠ ਕੇ, ਚੌਪੜ ਦੇਹ ਵਿਛਾ।
ਮਾਤਾ ਤੇ ਤ੍ਰਿਲੋਕ ਚੰਦ ਖੇਡਦੇ, ਹੀਰੇ ਬਾਜ਼ੀ ਲਾ॥੧੭॥

ਵਿਚ ਸਮੁੰਦਰ ਦੇ ਬਾਣੀਆਂ ਕੂਕੇ, ਬਹੁੜੀ ਜਾਲਫ ਮਾਂ।
ਸਵਾ ਲੱਖੇ ਦਾ ਛਤਰਾ ਝੁਲਾਵਾਂ, ਬੇੜਾ ਬੰਨੇ ਲਾ॥੧੮॥

ਇਤਨੀ ਅਰਜ਼ ਸੁਣੀ ਮਹ ਮਈਆ, ਦਹਿਣੀ ਭੁਜਾ ਵਧਾ।
ਖੱਬੇ ਹਥ ਡਾਲ ਢਾਲਦੀ, ਸਜੇ ਬੇੜਾ ਬੰਨੇ ਲਾ॥੧੯॥

ਝਾਂਜਰ ਸਣੇ ਜਨੇਵਰ ਭਿਜੀਆਂ, ਚੂੜੇ ਸੰਦੀ ਬਾਂਹ।
ਪਲ ਵਿਚ ਗਈਆਂ ਛਿਨ ਵਿਚ ਆਈਆਂ, ਬੇੜਾ ਪਾਰ ਲੰਘਾ॥੨੦॥

ਖਾਰਾ ਜਲ ਦਿੱਤਾ ਮਾਤਾ, ਤ੍ਰਿਲੋਕ ਚੰਦ ਮੁਖ ਲਗਾ।
ਰਾ ਤ੍ਰਿਲੋਕ ਚੰਦ ਪੁਛਣਾ ਕਰਦਾ, ਸਚ ਕਹੋ ਮੇਰੀ ਮਾਂ॥੨੧॥

ਇੰਦ੍ਰ ਨਹੀਂ, ਮਾਈ ਬਰਖਾ ਨ ਬਰਖੇ, ਇਹ ਜਲ ਕਹਾਂ ਸੇ ਆ?
ਅੰਮ੍ਰਿਤ ਬੂੰਦਾਂ ਮਾਈ ਠੰਢੀ ਹੁੰਦੀ ਇਹ ਜਲ ਖਾਰਾ ਲਿਆ॥੨੨॥

ਏਸ ਖਿਆਲੇ ਪਿਆ ਰਾਜਿਆ ਹੋਵੇਂਗਾ ਤੂੰ ਨਾ।
ਰਾਜਾ ਗਿਆ ਤਾਂ ਜਾਣਦੇ ਮਾਤਾ, ਰਾਜਿਆਂ ਈਨ ਨਾ ਜਾ॥੨੩॥

..................................................................

ਆਕੀ ਵਿਚ ਸਮੁੰਦਰ ਸੇਵਕ, ਕੂਕੇ ਜਾਲਫ ਮਾਂ॥੨੪॥

ਪਲ ਵਿਚ ਗਈਆਂ ਛਿਨ ਵਿਚ ਆਈਆਂ, ਬੇੜਾ ਪਾਰ ਲੰਘਾ।
ਮਾਈਏ! ਕਹਾਂ ਸਮੁੰਦਰ, ਕਹਾਂ ਸੇਵਕ, ਤੂੰ ਪਾਸਾ ਖੇਲੋਂ ਆ॥੨੫॥

ਮੰਦਾ ਕੀਤਾ ਤ੍ਰਿਲੋਕ ਚੰਦ ਰਾਜੇ, ਮਾਤਾ ਨੂੰ ਦਸਤ ਉਠਾ।
ਕੱਢ ਚਪੇੜ ਮਾਰਦੀ ਮਾਤਾ, ਸਿਰ ਰਾਜੇ ਦੇ ਲਾ॥੨੬॥

ਉਠ ਖੜੀ ਜਦ ਹੁੰਦੀ ਮਾਤਾ, ਸ਼ੇਰ ਲਿਆ ਮੰਗਵਾ।
ਹੋ ਅਸਵਾਰ ਸਿੰਘੇ ਦੀ ਦੇਵੀ, ਵਿਚ ਦਿੱਲੀ ਦੇ ਜਾ॥੨੭॥

ਹੱਥ ਤ੍ਰਿਸੂਲ ਸਿੰਘੇ ਪਰ ਗਜਦੀ, ਸੂਹਾ ਬਾਣਾ ਲਾ।
ਲੌਂਕੜਾ ਬੀਰ ਸੋਹੇ ਅਗਵਾਨੀ, ਭੈਰੋਂ ਚਵਰ ਝੁਲਾ॥੨੮॥

ਸੁੱਤਾ ਪਿਆ ਸੀ ਅਕਬਰ ਗ਼ਾਜ਼ੀ, ਮਾਤਾ ਜਾਇ ਜਗਾ।
ਉਠ ਖਾਂ ਸੁੱਤਿਆ ਅਕਬਰ ਬਾਦਸ਼ਾਹ, ਕਾਂਗੜਾ ਦਿਆਂ ਦਿਵਾ॥੨੯॥

'ਨਾ ਫ਼ੌਜਾਂ, ਨਾ ਲਸ਼ਕਰ ਮਾਤਾ, ਕਾਂਗੜਾ ਦਿਆਂ ਮਿਲਾ'।
ਪਾਸੋਂ ਦੇਂਦੀਆ ਲਸ਼ਕਰ ਫ਼ੌਜਾਂ, ਕਾਂਗੜਾ ਮਿਲਦਾ ਨਾ॥੩੦॥

ਦਿਨ ਹੋਇਆ ਤਾਂ ਉਠਿਆ ਬਾਦਸ਼ਾਹ ਬੀਰਬਲ ਨੂੰ ਸਦਵਾ।
ਆਂਹਦਾ ਰਾਤੀ ਸੁਪਨਾ ਆਇਆ ਮੈਨੂੰ, ਕੰਨਿਆ ਸੁਫਨੇ ਆ॥੩੧॥

ਹੱਥ ਤ੍ਰਿਸੂਲ ਸਿੰਘੇ ਪਰ ਗੱਜਦੀ, ਸੂਹਾ ਬਾਣਾ ਲਾ।
ਮੂੰਹੋਂ ਬਚਨ ਇਹੋ ਹੀ ਕਰਦੀ, ਕਾਂਗੜਾ ਦਿਆਂ ਦਿਵਾ॥੩੨॥

ਹੁਕਮ ਕੀਤਾ ਅਕਬਰ ਬਾਦਸ਼ਾਹ ਪੰਡਿਤ ਲਿਆ ਬੁਲਾ।
ਕਢਿਆ ਪੁਸਤਕ ਪੰਡਤ ਨੇ, ਉਹੋ ਹੀ ਸ਼ਗਨ ਮਨਾ॥੩੩॥

ਵਾਰ ਬੁਧੇ ਦੇ ਦਿਨ ਦਸਦੀ ਡੇਰਾ ਬਾਹਰ ਕਢਾ।
ਲੈਂਕੜਾ ਬੀਰ ਮਨਾਕੇ ਅਕਬਰ, ਡੇਰਾ ਲਿਆ ਕਢਾ॥੩੪॥

ਮੰਜ਼ਲੋਂ ਮੰਜ਼ਲੀ ਚਲਿਆ ਬਾਦਸ਼ਾਹ, ਲੌਂਕੜਾ ਬੀਰ ਮਨਾ।
ਲੌਂਕੜਾ ਬੀਰ ਮਨਾ ਕੇ, ਕਾਂਗੜੇ ਪਹੁੰਚਾ ਜਾ॥੩੫॥

ਖ਼ਬਰਾਂ ਹੋਈਆਂ ਮਾਤਾ ਨੂੰ, ਜਦ ਬਾਦਸ਼ਾਹ ਪਹੁੰਚਾ ਆ।
ਕਚੀ ਤੰਦ ਨਾਲ ਮਾਤਾ, ਅਜੈਤੀ ਪਰ ਤੋਪ ਚੜ੍ਹਾ॥੩੬॥

ਛੁਟੀਆਂ ਤੋਪਾਂ ਅਜੈਤੀ ਤੋਂ, ਤ੍ਰਿਲੋਕ ਚੰਦ ਖ਼ਬਰਾਂ ਪਾ।
ਸੁਨ ਸੁਨ ਕਰ ਕੰਬਿਆ ਰਾਜਾ, ਗਿਆ ਮੇਰਾ ਵਕਤ ਵਿਹਾ॥੩੭॥

ਅਕਬਰ ਮੈਂ ਤੇ ਚੜ੍ਹਨ ਨਾ ਜੋਗਾ, ਮਾਤਾ ਚੜ੍ਹ ਕੇ ਆ।
ਹੱਥ ਮਰੋੜੇ ਤਲੀਆਂ ਝਾੜੇ, ਗਿਆ ਮੇਰਾ ਵਖਤ ਵਿਹਾ॥੩੮॥

ਕਾਂਗੜੇ ਦਾ ਆ ਕੁਟਵਾਲ ਕੋਲ ਬੀਰ ਭੈਰੋਂ ਦੇ ਆ।
ਨੰਗੀਂ ਪੈਰੀਂ ਆਇਆ ਭਾਜਾ, ਕੌਂਧ ਘਾਸ ਗਲ ਪਾ॥੩੯॥

ਮਦ ਮਾਸ ਆਹਾਰ ਭੈਰੋਂ ਦਾ, ਦਿੰਦਾ ਭੇਟਾ ਜਾ।
ਹੱਥ ਬੰਨ੍ਹੇ ਬੰਨ੍ਹ ਅਰਜ਼ਾਂ ਕਰਦਾ, ਮਥਿਓਂ ਸੀਸ ਨਿਵਾ॥੪੦॥

ਖ਼ੁਸ਼ੀ ਹੋਇਕੇ ਚੜ੍ਹਦਾ ਭੈਰੋਂ, ਹੱਥ ਤਮਾਚਾ ਲਿਆ।
ਛੁਟੇ ਤਮਾਚੇ ਭੈਰੋਂ ਦੇ, ਅਕਬਰ ਖ਼ਬਰਾਂ ਪਾ॥੪੧॥

ਥਰਹਰ ਕੰਬਦਾ ਅਕਬਰ ਬਾਦਸ਼ਾਹ, ਡੇਰੇ ਬੈਠਾ ਆ।
ਡੇਰਾ ਕੂਚ ਕਰਾ ਕੇ ਚਾਲ੍ਹੀ ਕੋਹੀਂ ਬੈਠਾ ਜਾ॥੪੨॥

ਖ਼ਬਰਾਂ ਹੋਈਆਂ ਮਾਤਾ ਨੂੰ, ਜਦ ਭੈਰੋਂ ਕਰੀ ਲੜਾਈ।
ਮਨਸ਼ਾ ਦੇਵੀ ਮਹਾਂ ਮਾਇਆ, ਜਵਾਲਾ ਲਈ ਬੁਲਾਈ॥੪੩॥

ਸੱਤੇ ਭੈਣਾਂ ਹੋਈਆਂ ਕੱਠੀਆਂ, ਭੈਰੋਂ ਲਿਆ ਬੁਲਾਈ।
ਸਾਡਾ ਸਦਿਆ ਆਇਆ ਬਾਦਸ਼ਾਹ, ਆਪੇ ਆਇਆ ਨਾਹੀਂ॥੪੪॥

ਸੁਟੀ ਤਮਾਚਾ ਚਲਿਆ ਭੈਰੋਂ, ਡੇਰੇ ਬਹਿੰਦਾ ਜਾਈ।
ਇਤਨੇ ਮੈਂ ਮਾਤਾ ਜੀ ਨੇ, ਬਾਦਸ਼ਾਹ ਨੂੰ ਲਿਆ ਬੁਲਾਈ॥੪੫॥

ਧੱਕੇ ਦੇ ਕੱਢ ਦਿੱਤਾ ਤ੍ਰਿਲੋਕ ਚੰਦ, ਅਕਬਰ ਰਾਜ ਬਹਾਈ।
ਹੁਕਮ ਕੀਤਾ ਅਕਬਰ ਸ਼ਾਹ ਨੇ, ਲਈ ਮਸੀਤ ਪਵਾਈ॥੪੬॥

ਅੰਦਰ ਭਜਨ ਮਾਤਾ ਦਾ ਹੋਇ, ਬਾਹਰ ਮੁਗ਼ਲਾਂ ਬਾਂਗ ਦਿਵਾ।
ਮੁਗ਼ਲਾਂ ਤੇ ਮਉਲਾਣਿਆਂ ਭਰ ਕਰ ਦੂਤੀ ਲਾ॥੪੭॥

ਜਾਦੂ ਦੀ ਅਗਨਿ ਬਲੇ ਵਿਚ ਪਰਬਤ ਈਹਾਂ ਨ ਦੇਵੀ ਕਾ।
ਹੁਕਮ ਕੀਤਾ ਅਕਬਰ ਸ਼ਾਹ ਨੇ, ਤਵੇ ਲਏ ਮੰਗਵਾ॥੪੮॥

ਸੱਤ ਸੱਤ ਤਵੇ ਜੜਾਏ ਬਾਦਸ਼ਾਹ, ਉਪਰ ਜੋਤ ਦੇ ਜਾ।
ਮੰਡੀਏ ਦੇ ਜਦ ਤਵੇ ਚੜ੍ਹਾਏ, ਕਰੜੀਆਂ ਮੇਖਾਂ ਲਾ॥੪੯॥

ਸੱਤੇ ਤਵੇ ਜਦ ਫੋੜਦੀ ਮਾਤਾ, ਕਲਜੁਗ ਜੋਤ ਸਵਾ।
ਮੁਗ਼ਲਾਂ ਤੇ ਮਉਲਾਣਿਆਂ, ਭਰ ਕਰ ਦੂਤੀ ਲਾ॥੫੦॥

ਜਾਦੂ ਦੀ ਅਗਨ ਬਲੇ ਵਿਚ ਪਰਬਤ, ਈਹਾਂ ਨਾ ਆਦਿ ਕੁਆਰਿ।
ਰਾਲ, ਤੇਲ ਤੇ ਗੰਧਕ ਪਾਵਣ, ਛਡਦੇ ਜੋਤ ਜਗਾ॥੫੧॥

ਹੁਕਮ ਕੀਤਾ ਅਕਬਰ ਸ਼ਾਹ ਨੇ, ਨਹਿਰ ਲਵੋ ਮੰਗਵਾ।
ਲੱਖਾਂ ਰੁਪਏ ਖ਼ਰਚ ਕੇ ਅਕਬਰ, ਨਹਿਰ ਲਈ ਮੰਗਵਾ॥੫੨॥

ਭਰ ਕਰ ਨਹਿਰ ਸੁਟਾਈ ਬਾਦਸ਼ਾਹ ਨੇ, ਮਾਤਾ ਦੀ ਜੋਤ ਸਵਾਈ।
ਸੁੱਤਾ ਪਿਆ ਸੀ ਅਕਬਰ ਬਾਦਸ਼ਾਹ, ਮਾਤਾ ਆਣ ਦਬਾਈ॥੫੩॥

'ਤੈਨੂੰ ਮਾਰਾਂ, ਦਿੱਲੀ ਉਜਾੜਾਂ, ਤੇਰੀ ਦੂਰ ਕਰਾਂ ਬਾਦਸ਼ਾਹੀ'।
ਥਰਹਰ ਕਰਕੇ ਕੰਬਿਆ ਬਾਦਸ਼ਾਹ, ਰਿਹਾ ਹੋਸ਼ ਨ ਕਾਈ॥੫੪॥

'ਮੈਂ ਭੀ ਪੁੱਤ੍ਰ ਤੁਮਾਰਾ ਮਾਤਾ, ਸਭ ਤੇਰੀ ਬਾਦਸ਼ਾਹੀ'।
ਹੱਥ ਬੰਨ੍ਹੇ ਬੰਨ੍ਹ ਅਰਜ਼ਾਂ ਕਰਦਾ, ਮਿਹਰ ਕਰੋ ਮੇਰੀ ਮਾਈ॥੫੫॥

'ਸਵਾ ਲੱਖੇ ਦਾ ਛਤ੍ਰ ਚੜ੍ਹਾਵਾਂ, ਬਖ਼ਸ਼ ਲਵੋ ਮੇਰੀ ਮਾਂ'।
ਦਿਨ ਹੋਇਆ ਤਾਂ ਉਠਕੇ ਬਾਦਸ਼ਾਹ, ਬੇਗਮ ਲਈ ਬੁਲਾ॥੫੬॥

ਨੰਗੀਂ ਪੈਰੀਂ ਚਲਿਆ ਬਾਦਸ਼ਾਹ, ਬੇਗਮ ਸੰਗ ਲਿਜਾ।
ਜਾਇ ਖੜਾ ਹੋਇ ਭੈਣ ਅੱਗੇ, ਕੌਂਧ ਘਾਸ ਗਲ ਪਾ॥੫੭॥

ਸੱਦ ਭੋਜਕੀ ਹਮਨ ਕਰਾਇਆ, ਭੇਟਾਂ ਬੋਲਣ ਆ।
ਖ਼ੁਸ਼ੀ ਹੋਇ ਕਰ ਮਾਤਾ ਨੇ ਤਬ ਦਰਸ਼ਨ ਦਿੱਤਾ ਆ॥੫੮॥

ਚਿਲੇ ਕਮਾਨ ਚੜ੍ਹਾਇਆ ਮਾਤਾ ਨੇ ਬਾਦਸ਼ਾਹ ਦਿਆਂ ਬਣਾ।
ਮਸਤਕ ਤਿਲਕ ਲਗਾ ਕੇ, ਦਿਤਾ ਰਾਜ ਬਹਾ॥੫੯॥

ਹੋ ਪ੍ਰਸੰਨ ਗਈ ਤਬ ਮਾਤਾ, ਬੈਠੀ ਆਸਣ ਲਾ।
ਭੁੱਲਿਆਂ ਨੂੰ ਬਖ਼ਸ਼ਦੀ ਮਾਤਾ, ਜੋ ਕੋਈ ਨਿਹਚਾ ਲਾ॥੬੦॥

# (੪੨) ਵਾਰ ਰਾਗ ਮਾਲਕੌਂਸ ਕੀ

ਬਾਬਾ ਮਿਹਰਵਾਨ ਦੇ ਗੱਦੀਦਾਰਾਂ ਨੇ ਮਾਲਵੇ ਵਿਚ ਜੋ 'ਗੁਰੂ ਕਾ ਕੋਠਾ' ਵਸਾਇਆ, ਉਹ ਕਾਵਿ ਰਚਨਾ ਦਾ ਵੀ ਕੋਠਾ ਹੀ ਸੀ। ਹਰਿ ਜੀ ਦਾ ਪੁੱਤਰ ਕੰਵਲਨੈਨ ਢਿਲਵੀਂ ਰਹਿੰਦਾ ਸੀ। ਇਸ ਦੇ ਸਤਾਨੰਦ, ਹਰਿਨੰਦ, ਅੰਮ੍ਰੀਕਰਾਇ ਤੇ ਬਨਵਾਲੀ ਚਾਰ ਪੁੱਤਰ ਸਨ। ਪਹਿਲੋਂ ਹਰਿਨੰਦ ਗੱਦੀ ਬੈਠਾ ਪਿੱਛੋਂ ਬਨਵਾਲੀ ਦਾ ਪੁੱਤਰ ਅਭੈ ਰਾਮ। ਇਹ ਚੰਗਾ ਪ੍ਰਸਿੱਧ ਗੱਦੀਦਾਰ ਹੋਇਆ ਤੇ ਦਸਮੇਸ਼ ਜੀ ਤੋਂ ਅੰਮ੍ਰਿਤਪਾਨ ਕਰ ਕੇ ਅਭੈ ਸਿੰਘ ਕਹਾਇਆ। ਭਾਈ ਦਰਬਾਰੀ ਦਾਸ ਜੋ ਕਿ ਦਯਾਰਾਮ ਦਾ ਪੁੱਤਰ ਘੇਈ ਖਤਰੀ ਸੀ, ਇਸੇ ਦਾ ਸ਼ਰਧਾਲੂ ਸੇਵਕ ਸੀ। ਹੋ ਸਕਦਾ ਹੈ ਰਿਸ਼ਤੇਦਾਰੀ ਵੀ ਹੋਵੇ। ਅਭੈ ਰਾਮ ਜੀ ਦੇ ਦੇਹਾਂਤ (1779 ਈ:) ਬਾਦ ਇਹ ਪਿੰਡ ਵੈਰੋਕੇ ਜ਼ਿਲ੍ਹਾ ਫ਼ਰੀਦਕੋਟ ਵਿਚ ਆ ਕੇ ਟਿਕ ਗਿਆ ਤੇ 25-30 ਸਾਲ ਇਥੇ ਰਿਹਾ। ਇਥੇ ਇਸ ਦੀ ਸਮਾਧ ਹੈ ਤੇ ਇਸ ਦਾ ਹੱਥ-ਲਿਖਤ ਗ੍ਰੰਥ 'ਹਰਿਜਸ' ਸਾਂਭਿਆ ਪਿਆ ਹੈ, ਜਿਸ ਦੇ ਕੁਲ ਪੱਤਰੇ 918 ਹਨ। ਆਦਿ ਗ੍ਰੰਥ ਦੇ ਨਮੂਨੇ ਤੇ ਪਹਿਲੇ 531 ਪੱਤਰੇ ਤਕ ਚੌਂਤੀ ਰਾਗਾਂ ਵਿਚ ਬਾਨੀ ਦਰਜ ਹੈ। 531 ਤੋਂ 761 ਤਕ ਪਰਚੀਆਂ ਭਗਤਾਂ ਕੀਆਂ ਦਰਜ ਹਨ। ਫਿਰ ਗੁਰ ਮਹਿਮਾ ਦੇ ਕਬਿੱਤ ਸਵੱਈਏ, ਬੈਂਤਾਂ, ਸੀਹਰਫ਼ੀਆਂ, ਮਾਝਾਂ ਤੇ ਸਲੋਕ ਆਦਿ ਫੁਟਕਲ ਰਚਨਾਵਾਂ ਹਨ। ਇਹ ਸਾਰੀ ਰਚਨਾਵਲੀ ਇਕੱਲੇ ਦਰਬਾਰੀ ਦੀ ਕਿਰਤ ਹੈ। ਉਸ ਨੇ ਬੜੀ ਸਿਆਣਪ ਤੇ ਵਿਉਂਤ ਨਾਲ ਜਿਊਂਦਿਆਂ ਜੀ ਸਾਰੀ ਰਚਨਾ ਨੂੰ ਇਕੋ ਗ੍ਰੰਥ ਵਿਚ ਸੰਕਲਿਤ ਕਰਵਾ ਦਿੱਤਾ। ਗ੍ਰੰਥ ਦੇ 761 ਪੱਤਰੇ 'ਤੇ ਲਿਖਿਆ ਹੈ :

> ਸੰਬਤ ਅਠਾਰਾਂ ਸੈ ਅਰੁ ਸੱਠੇ। ਕੀਤੀ ਬਾਣੀ ਸ਼ਬਦ ਅਕੱਠੇ।
> ਜੇਠ ਵਦੀ ਤ੍ਰਿਦਸੀ ਗੁਰਵਾਰ। ਪੜ੍ਹੇ ਸੁਣੇ ਤਿਸ ਪਾਰ ਉਤਾਰ॥੧੭॥
>
> ਛਿੰਨਵੇ ਕ੍ਰੋੜੀ ਪਾਰ ਉਤਾਰੀ। ਕਿਉਂ ਉਰਵਾਰ ਰਖਿਆ ਦਰਬਾਰੀ।

ਜ਼ਾਹਰ ਹੈ ਕਿ ਇਹ ਸੰਕਲਨ 1803 ਈ: ਵਿਚ ਤਿਆਰ ਹੋਇਆ। ਹਰ ਰਾਗ ਦੇ ਮੁੱਢ ਵਿਚ ਬਾਣੀ ਸ਼ੁਰੂ ਕਰਨ ਲੱਗਿਆਂ ਜੋ ਮੰਗਲਾਚਰਣ ਦਿੱਤਾ ਹੈ, ਉਹ ਇਸ ਪ੍ਰਕਾਰ ਹੈ :

> ੧ਓ ਸ੍ਰੀ ਸਤਿਗੁਰੂ ਬਾਬਾ ਨਾਨਕ ਅਭੈਰਾਮ ਪਰਸਾਦਿ।

ਇਸ ਤੋਂ ਭਾਈ ਦਰਬਾਰੀ ਦੀ ਅਭੈ ਰਾਮ ਪ੍ਰਤੀ ਸ਼ਰਧਾ ਭਾਵਨਾ ਪ੍ਰਤੱਖ ਹੈ। ਅੰਤਮ ਪੱਤਰੇ 'ਤੇ ਇਹ ਛੰਦ ਗੁਰ-ਪ੍ਰਣਾਲੀ ਨੂੰ ਦਰਸਾਉਂਦਾ ਹੈ :

> ਗੁਰ ਨਾਨਕ ਅੰਗਦੁ ਅਮਰਦਾਸ, ਰਾਮਦਾਸ ਧਿਆਯਾ।
> ਅਰਜਨ ਸਾਹਿਬ, ਮਿਹਰਵਾਨ, ਹਰਿ ਜੀ ਗੁਣ ਗਾਯਾ।
> ਹਰਿ ਨਾਰਾਇਣ, ਕਉਲਨੈਨ, ਹਰਿਨੰਦ ਸਹਾਈ।

ਅਭੈ ਰਾਮ ਨਿਰਭਉ ਗੁਰੂ, ਆਪਿ ਕਲਮ ਫੜਾਈ।
ਰਾਮ ਨਾਮ ਰਸਨਾ ਰਟਹੁ, ਹਰਿ ਜਸ ਤੋਟਿ ਨ ਆਵਈ।
ਦਰਬਾਰੀ ਗੁਰ ਕ੍ਰਿਪਾ ਬਿਨ, ਕਉਨ ਜੁ ਹਰਿ ਗੁਨ ਗਾਵਹੀ॥੧੦੪॥[1]

*(ਪੱਤਰਾ 918)*

ਇਸ ਸੰਤ ਕਵੀ ਦੀ ਬੋਲੀ ਤੇ ਸ਼ੈਲੀ ਗੁਰਬਾਣੀ ਅਨੁਸਾਰੀ ਹੈ ਤੇ ਕੁੱਝ ਹੱਦ ਤਕ ਵਿਚਾਰਧਾਰਾ ਵੀ। ਇਸ ਵਿਚ ਜਿਥੇ ਸਾਧ-ਭਾਸ਼ਾ, ਬ੍ਰਿਜ-ਭਾਸ਼ਾ, ਰੇਖ਼ਤਾ ਤੇ ਪੰਜਾਬੀ ਸਭ ਰੰਗ ਮਿਲਦੇ ਹਨ, ਇਸੇ ਤਰ੍ਹਾਂ ਉਥੇ ਕਾਵਿ-ਰੂਪ ਵੀ ਅਨੇਕ ਪ੍ਰਾਪਤ ਹਨ। ਇਸ ਕਵੀ ਨੇ 18-20 ਵਾਰਾਂ ਲਿਖੀਆਂ। ਭੈਰਉ ਦੀ ਵਾਰ ਦਸ ਅਵਤਾਰਾਂ ਬਾਰੇ ਹੈ, ਮਾਰੂ ਵਾਰ 28 ਅਵਤਾਰਾਂ ਦੀ। ਵਾਰ ਤਿਲੰਗ ਭਗਤਾਂ ਦੀ ਚਿਤ੍ਰਾਵਲੀ ਹੈ। ਵਾਰ ਜੈਤਸਰੀ 61 ਪਉੜੀਆਂ ਦੀ ਬਹੁਤ ਵਧੀਆ ਵਾਰ ਹੈ, ਪਰ ਇਤਨੀ ਲੰਮੀ ਵਾਰ ਇਥੇ ਦਿੱਤੀ ਨਹੀਂ ਜਾ ਸਕਦੀ। ਵੰਨਗੀ ਲਈ ਇਹ 'ਵਾਰ ਮਾਲਕੌਂਸ' ਦਿੰਦੇ ਹਾਂ ਜੋ ਉਕਤ ਗ੍ਰੰਥ ਦੇ ਪੱਤਰਾ 82-83 ਤੋਂ ਉਤਾਰੀ ਗਈ ਹੈ।

ੴ ਸਤਿਗੁਰੂ ਬਾਬਾ ਨਾਨਕੁ ਅਭੈ ਰਾਮ ਪਰਸਾਦਿ।

## ਰਾਗ ਮਾਲਕੌਂਸ ਕੀ ਵਾਰ

ਪਉੜੀ— ਆਦਿ ਪੁਰਖ ਅਪਰੰਪਰੋ, ਸਚ ਸਚਾ ਗੋਸਾਈਂ।
ਬੈਠਾ ਧੁੰਧੂਕਾਰ ਕਰਿ, ਆਪਿ ਸੁੰਨ ਸਮਾਧਿ ਲਗਾਈ।
ਕੇਤੜਿਆ ਜੁਗ ਵਾਪਰੇ, ਕਿਨੈ ਕਿਛੁ ਕੀਮ ਨ ਪਾਈ।
ਵੇਖਹੁ ਕਰਤੈ ਕਰਨਹਾਰ, ਫਿਰਿ ਸ੍ਰਿਸਟਿ ਉਪਾਈ।
ਆਪਿ ਜਾਣੈ ਆਪਣੀ ਵਡਿਆਈ॥੧॥

ਬ੍ਰਹਿਮਾ ਘਾੜੂ ਰੱਬ ਦਾ, ਘੜਿ ਭਾਂਡੇ ਆਵੀ ਚਾੜ੍ਹੇ।
ਇਕਿ ਕੱਚੇ ਇਕਿ ਪੱਕਿਆ, ਇਕਿ ਵਿਚੇ ਸਾੜ੍ਹੇ।
ਸੂਰਤਿ ਮੂਰਤਿ ਭਿੰਨਿ ਭਿੰਨਿ, ਕੋ ਕਿਸੈ ਨ ਤਾੜੇ।
ਵੇਕੀ ਸਾਜੀ ਮੇਦਨੀ, ਇਕ ਦੂ ਇਕਿ ਚਾੜ੍ਹੇ।
ਸਭ ਤੇਰੇ ਨਾਉਂ ਬਬਾੜੇ॥੨॥

ਮਹਾਂ ਦੇਉ ਭੰਡਾਰਾ ਖੋਲ੍ਹਿਆ, ਸਭ ਸ੍ਰਿਸਟਿ ਸਮਾਲੀ।
ਉਤਭੁਜ ਬਾਗ਼ ਬਹਾਰ ਹੈ, ਜਿਸ ਇੰਦ੍ਰ ਮਾਲੀ।
ਜਮ ਝੀਵਰ ਜੀਆਂ ਫਾਹਿੰਦਾ, ਹਥਿ ਲੀਐ ਜਾਲੀ।
ਸਭਨਾਂ ਆਪਿ ਸਮਾਲਦਾ, ਕੋ ਜੀਉ ਨ ਖ਼ਾਲੀ।
ਆਪਿ ਉਪਾਇ ਆਪੇ ਪ੍ਰਤਿਪਾਲੀ॥੩॥

ਜੋ ਕੁਛੁ ਮੁਖ ਤੇ ਬੋਲੀਐ, ਅੱਖਰਾਂ ਮਾਹਿ ਬੁਲਾਇਆ।
ਹਸਣੁ ਰੋਵਣੁ ਗਾਵਣਾ, ਰਾਗਾਂ ਮਹਿੰ ਆਇਆ।
ਜੋ ਵਰਤਾਰਾ ਵਰਤਦਾ, ਗ੍ਰਿਹਿ ਨਿਛਤ੍ਰ ਮੈਂ ਲਾਇਆ।

1. ਵਿਸਤਾਰ ਲਈ ਦੇਖੋ, ਮੇਰੀ ਪੁਸਤਕ *ਮਾਲਵੇ ਦੇ ਸੰਤ ਕਵੀ।*

ਵੇਖਹੁ ਕੁਦਰਤਿ ਰੱਬ ਦੀ ਕਰਿ ਚਲਤੁ ਦਿਖਾਇਆ।
ਵੇਖੁ ਬੰਧੇਜੁ ਬਣਾਇ ਬਹਾਇਆ॥੪॥

ਕਰਨਹਾਰੁ ਕਰਤਾ ਪੁਰਖੁ ਖ਼ਾਲਕੁ ਖਸਮ ਖਵੰਦੇ।
ਹੁਕਮੀ ਸਾਜੀ ਸ੍ਰਿਸਟਿ ਸਭਿ, ਪ੍ਰਭੁ ਪਰਮਾਨੰਦੇ।
ਇਕਿ ਉਪਾਏ ਸਾਧ ਸੂਰ, ਇਕਿ ਮੂਰਖ ਮੰਦੇ।
ਸਭੇ ਜਪਦੇ ਰੱਬ ਨੂੰ, ਸਭਿ ਪ੍ਰਭ ਕੈ ਬੰਦੇ।
ਸੋਈ ਭਲੇ ਜੁ ਭਜਹਿੰ ਗੋਵਿੰਦੇ॥੫॥

ਤੂ ਬੇਪ੍ਰਵਾਹ ਅਥਾਹ ਹੈਂ, ਬੇਚਗੂਨ ਬੇਨਮੂਨਾ[1]।
ਕੁਦਰਤਿ ਤੇਰੀ ਸਚੁ ਹੈ, ਉਮੱਤਿ ਸਾਜੀ ਗੂਨੋਗੂਨਾ[2]।
ਚਹੁੰ ਖਾਣੀ ਵਿਚਿ ਕੀਤੀਅਸੁ ਲਖ ਚੌਰਾਸੀਹ ਜੂਨਾ।
ਤ੍ਰਿਣ ਤੇ ਮੇਰੁ ਮੇਰ ਤੇ ਰਾਈ, ਰੀਤੇ ਭਰੇ ਭਰੇ ਕਰ ਊਨਾ।
ਸਭਿ ਜੂਨੀ ਸਿਰਿ ਆਪਿ ਅਜੂਨਾ॥੬॥

ਪਤਿਤ ਉਧਾਰਨੁ ਪਾਰਬ੍ਰਹਮ, ਮੈਂ ਸੁਣਿਆ ਕਰਨੀ।
ਬੇਦ ਪੁਰਾਣਾਂ ਸਾਧ ਜਨਾਂ, ਬਹੁ ਉਸਤਤਿ ਬਰਨੀ।
ਤੂ ਤਿਸਕੀ ਸਰਨੀ ਪਉ ਮਨਾ, ਜਿਨਿ ਧਾਰੀ ਧਰਨੀ।
ਆਪੇ ਉਤਪਤਿ ਪਾਲਦਾ, ਫੁਨਿ ਆਪੇ ਹਰਨੀ।
ਸੋ ਉਬਰੈ ਜੋ ਆਵੈ ਸਰਨੀ॥੭॥

ਜਮ ਕੰਕਰ ਪਿਆਦੇ ਰੱਬ ਦੇ, ਪਾਪ ਪੁੰਨ ਦੁਇ ਰਾਹ।
ਚਿਤਰ ਗੁਪਤ ਪਟਵਾਰੀਆ, ਧਰਮ ਰਾਇ ਉਗ੍ਰਾਹ।
ਬੰਦੀਖਾਨਾ ਨਰਕ ਹੈ, ਕਰਮ ਅਕਰਮ ਉਗਾਹ।
ਹੁਕਮੈ ਅੰਦਰਿ ਰੱਬ ਦੇ, ਲੈਂਦਾ ਸਾਹ ਗਿਰਾਹ।
ਤਖਤੁ ਬੈਕੁੰਠੁ, ਬਿਸ਼ਨੁ ਪਾਤਸ਼ਾਹੁ॥੮॥

ਚਾਰੇ ਦੀਵੇ ਚਹੁੰਜੁਗੀਂ, ਸਾਮ ਰਿਗੁ ਜੁਜਰ ਅਥਰਬਣ ਬੇਦ।
ਨਰਕ ਸੁਰਗ ਅਰ ਪੁੰਨ ਪਾਪ, ਕਹ ਦੇਂਦੇ ਭੇਦ।
ਜੋ ਚਲਨਿ ਆਖੇ ਬੇਦ ਦੇ, ਸੇ ਲਹਨਿ ਨ ਖੇਦ।
ਜੋ ਰਾਹੁ ਛੋਡਿ ਉਝੜਿ ਪਏ, ਤਿਨਾ ਜਮ ਮਾਰੇ ਛੇਦ।
ਰੇ ਮਨ ਸਿਮਰਹੁ ਅਲਖ ਅਭੇਦ॥੯॥

ਕਉਤਕ ਕਰਣੈਹਾਰ ਕੈ, ਹਹਿੰ ਅਨਿਕ ਅਨੰਤਾ।
ਸ਼ੇਖ ਨਾਗ ਨਿਤ ਨਉਤਨੋ, ਹਰਿ ਨਾਮੁ ਜਪੰਤਾ।
ਸ਼ਾਸਤ੍ਰ ਬੇਦ ਪੁਰਾਨ ਕੁਰਾਨ, ਨੇਤਿ ਨੇਤਿ ਕਹੰਤਾ।
ਕੁਦਰਤਿ ਪਰੇ ਪਰੇ ਜੜੀ, ਅੰਤੁ ਕੋਇ ਨ ਲਹੰਤਾ।
ਸਭੇ ਕਹਹਿ ਬਿਅੰਤ ਬਿਅੰਤਾ॥੧੦॥

1. ਅਦੁੱਤੀ; 2. ਰੰਗਾ ਰੰਗੀ।

ਭਗਤ ਭੇਜੇ ਉਮਰਾਵ ਕਰਿ, ਪ੍ਰਭੁ ਪਰਵਦਗਾਰੇ।
ਜਤੁ ਸੰਤੋਖੁ ਖਿਮਾ ਸ਼ਿਵ ਬਿਬੇਕ, ਨਾਲਿ ਭਲੇ ਕਰਾਰੇ।
ਜਗ ਜਾਇ ਜਪਾਵਹੁ ਰਾਮਨਾਮ, ਕਰਿ ਪਰਉਪਕਾਰੇ।
ਕਲਿਜੁਗ ਵਿਚਹੁ ਜੀਅ ਜੰਤ, ਤੁਮ ਲੇਹੁ ਉਬਾਰੇ।
ਵੇਖਹੁ ਕਰਤਾ ਕਰਨਹਾਰ, ਕੀ ਕੁਦਰਤਿ ਸਾਰੇ।
ਭਗਤ ਭੇਜੇ ਕਰਿ ਤਯਾਰੇ॥੧੧॥

ਪੰਜਾਂ ਭੜਥੂ ਘੱਤਿਆ, ਮਨ ਉਤੇ ਆਏ।
ਕਾਮ ਕ੍ਰੋਧ ਅਰ ਲੋਭੁ ਮੋਹੁ, ਸਣੁ ਅਹੰਕਾਰ ਬਫਾਏ।
ਪੰਜ ਪੰਜੀਹੇ ਛੇੜ ਲੈ, ਨਾਲਿ ਵੇਖਹੁ ਧਾਏ।
ਕਉਣੁ ਅਸਾਥੋਂ ਸੂਰਮਾ, ਜੋ ਲੈਗੁ ਬਚਾਏ।
ਕਰਿ ਕਰਿ ਵੇਖਗੁ ਆਪਿ ਰਜਾਏ॥੧੨॥

ਭਗਤਾਂ ਭੇਜਿਆ ਪਾਰਬ੍ਰਹਮ ਜੋ ਸਭ ਸਿਰਿ ਸਾਈਂ।
ਜਤੁ ਸੰਤੋਖੁ ਖਿਮਾ ਬਿਬੇਕੁ, ਸ਼ਿਵ ਛੇੜਿ ਬਣਾਈ।
ਦੁਹਾਂ ਦਲਾਂ ਮੁਕਾਬਲਾ, ਫਿਰਿ ਪਈ ਲੜਾਈ।
ਭਗਤਾਂ ਲਇਆ ਅਜਿਤ ਗੜ੍ਹ, ਹਾਠ ਮਾਰਿ ਭਜਾਈ।
ਆਪੇ ਜਾਣੈ ਆਪਿ ਵਡਾਈ॥੧੩॥
ਪਾਰਬ੍ਰਹਮ ਸਮਰਥ ਪ੍ਰਭ, ਭਗਤ ਆਪ ਉਬਾਰੇ।
ਨਿੰਦਕ ਦੋਖੀ ਦੁਸ਼ਟ ਸਭ, ਆਪ ਮਾਰਿ ਬਿਡਾਰੇ।
ਆਦਿ ਜੁਗਾਦੀ ਜੁਗਹੁ ਜੁਗ, ਭਗਤਾਂ ਪੈਜ ਸਵਾਰੇ।
ਵੇਖਹੁ ਤੋ ਬਖਸ਼ੰਦ ਪ੍ਰਭੁ, ਬਹੁ ਪਤਿਤ ਉਧਾਰੇ।
ਸਾਹਿਬ ਦੇ ਹਉਂ ਸਦ ਬਲਿਹਾਰੇ॥੧੪॥

ਦੀਨ ਦਿਆਲ ਗੋਪਾਲੁ ਪ੍ਰਭੁ, ਜੋ ਕਰੇ ਸੁ ਹੋਈ।
ਆਪੇ ਕਰਿ ਕਰਿ ਵੇਖਦਾ, ਹੋਰ ਕਰੇ ਨ ਕੋਈ।
ਆਦਿ ਜੁਗਾਦੀ ਜੁਗਹੁ ਜੁਗ, ਕੋ ਹੋਆ ਨ ਹੋਈ।
ਆਪੇ ਹੀ ਪ੍ਰਤਿਪਾਲਦਾ, ਸਭਨੀਂ ਹੀ ਲੋਈ।
ਆਪੇ ਸਿਰਜੀ ਆਪੇ ਗੋਈ॥੧੫॥

ਆਪੇ ਬਾਜੀ ਸਾਜੀਅਨੁ, ਵੇਖਿ ਵਿਗਸੈ ਆਪੇ।
ਚਾਰਿ ਚੱਕ ਚੌਦਾਂ ਭਵਨ, ਜੁਗ ਚਾਰੇ ਥਾਪੇ।
ਜੋ ਜੋ ਕੀਤੇ ਪਾਰਬ੍ਰਹਮ, ਸੋ ਕਉਣ ਉਥਾਪੇ।
ਸਭੇ ਤੈਨੂੰ ਗਾਂਵਦੇ, ਜਸੁ ਤਉ ਪਰਤਾਪੈ।
ਸੋ ਉਬਰੇ ਜਸੁ ਤੇਰਾ ਜਾਪੈ॥੧੬॥

ਆਪੇ ਕਰਤਾ ਕਰੇ ਆਪਿ, ਆਪਿ ਉਪਾਵਣ ਵਾਲਾ।
ਤੂ ਪਤਿਤ ਉਧਾਰਨੁ ਪਾਰਬ੍ਰਹਮੁ, ਹਰਿ ਦੀਨ ਦਯਾਲਾ।
ਅੰਬਰੁ ਧਰਤਿ ਨਿਧਰਿ ਧਰੇ, ਚੰਦੁ ਸੂਰ ਉਜਾਲਾ।
ਆਪੇ ਰਾਮ ਰਹੀਮ ਗੋਬਿੰਦ, ਆਪੇ ਹੱਕ ਤਾਲਾ।
ਆਪੇ ਸਭ ਮਹਿ ਆਪਿ ਨਿਰਾਲਾ॥੧੭॥

ਦੁਇ ਧੜ ਆਪੇ ਸਾਜਿਆ, ਹਿੰਦੂ ਮੁਸਲਮਾਨਾ।
ਇਕਿ ਗਿਆਨੀ ਧਿਆਨੀ ਮੋਮ ਦਿਲਿ, ਇਕਿ ਮਹਾਂ ਅਜਾਨਾ।
ਇਕਿ ਮਾਰਗਿ ਪਾਇ ਪਹੁੰਚਾਇਆ, ਇਕਿ ਪਏ ਉਦਿਆਨਾ।
ਕੀਤਾ ਤੇਰਾ ਨ ਫਿਰੈ, ਜੋ ਕਰਹਿ ਸੋਈ ਪਰਵਾਨਾ।
ਤੂ ਸਚਾ ਸਚੁ ਸੁਬਹਾਨਾ॥੧੮॥
ਮੈਂ ਮੂਰਖੁ ਮੁਗਧੁ ਅਜਾਨ ਹਾਂ, ਕੀ ਗਾਵਉਂ ਉਸਤਤਿ ਤੇਰੀ।
ਤੇਰਾ ਕੀਤਾ ਤੂ ਹੈ ਜਾਣਦਾ, ਕੀਮਤਿ ਨਾਹਿ ਕਾਈ ਤੁਧ ਕੇਰੀ।
ਮੈਂ ਪਾਪੀ ਪਤਿਤ ਪਾਖੰਡੀਆ, ਕਿਉਂ ਗਤਿ ਹੋਵਗੁ ਮੇਰੀ।
ਤੂ ਪਤਿਤ ਪਵਿਤ੍ਰ ਕਰਨਹਾਰੁ, ਦੂਰ ਕਰਹੁ ਅਗਿਆਨ ਅੰਧੇਰੀ।
ਪ੍ਰਭ ਜੀ ਜੂਨੀ ਫੇਰਿ ਨ ਫੇਰਹੁ ਫੇਰੀ॥੧੯॥

ਮੈਂ ਕਾਮੀ ਕ੍ਰੋਧੀ ਲਾਲਚੀ, ਲਟੁ ਮੂਰਖ ਮੰਦਾ।
ਨਿੰਦਕੁ ਪਾਪੀ ਕੂੜਿਆਰੁ, ਚੁਗਲ ਪਰ ਤਾਤਿ ਕਰੰਦਾ।
ਮੋਹਿ ਮਾਇਆ ਲਗ ਭਰਮਿਆ, ਬਹੁ ਫਿਰਾਂ ਭਵੰਦਾ।
ਮੈਂ ਸਭਨੀਂ ਐਬੀਂ ਪੂਰਿਆ, ਭੀ ਤੇਰਾ ਬੰਦਾ।
ਤੂ ਬਖਸ਼ਿੰਦ ਹਰਿ ਗੋਕੁਲ ਚੰਦਾ॥੨੦॥

ਤੂ ਬੇਸ਼ੁਮਾਰ ਬਿਅੰਤ ਪ੍ਰਭੁ, ਅਪਰੰਪਰੁ ਪਰੈ ਪਰੇਰਾ।
ਬੇਪਰਵਾਹੁ ਅਥਾਹ ਤੂ, ਅੰਤ ਨ ਪਾਇਆ ਕਿਨਹੂ ਤੇਰਾ।
ਲਾ ਸ਼ਰੀਕ ਲਾਤਮਾਉ ਬੇਐਬੁ, ਪਾਕੀਂ ਨਾਈਂ ਪਾਕ ਪ੍ਰਭੁ ਮੇਰਾ।
ਨਾਨਕਪੰਥੀ ਗਾਂਵਦਾ ਦਰਬਾਰੀ ਢਾਢੀ ਜਸੁ ਪ੍ਰਭ ਕੇਰਾ।
ਜਿਉਂ ਜਾਨਹੁ ਤਿਉਂ ਰਾਖ ਲੇਹੁ, ਮੁਹਿ ਅਬ ਕੀ ਵੇਰਾ।
ਤੂ ਵੱਡਾ ਸਾਹਿਬੁ ਵਡਿਅਹੁੰ ਵਡੇਰਾ॥੨੧॥

# (੪੩) ਰਾਗ ਗਉੜੀ ਵਾਰ ਭਗਤ ਵਸਚਲ ਕੀ

ਮੁਗ਼ਲ ਰਾਜ ਦਾ ਢਾਂਚਾ ਹਿੱਲਣ ਬਾਦ ਜਦ ਰਾਜਸੀ ਅਸ਼ਾਂਤੀ ਫੈਲੀ ਤਾਂ ਬਾਬਾ ਮਿਹਰਵਾਨ ਦੇ ਉੱਤਰਾਧਿਕਾਰੀ ਮਾਲਵੇ ਵੱਲ 'ਗੁਰੂ ਕੇ ਕੋਠੇ' ਆਪਣਾ ਗੜ੍ਹ ਬਣਾ ਕੇ ਬੈਠ ਗਏ ਸਨ, ਭਾਵੇਂ ਸਿੱਖ ਇਨ੍ਹਾਂ ਨੂੰ 'ਮੀਣੇ' ਕਹਿ ਕੇ ਤ੍ਰਿਸਕਾਰਦੇ ਸਨ, ਪਰ ਫਿਰ ਵੀ ਇਨ੍ਹਾਂ ਆਪਣੀ ਮਾਨਤਾ ਲਈ ਚੰਗੇ ਲਿਖਾਰੀ, ਕਵੀ ਤੇ ਢਾਡੀ ਰੱਖੇ ਹੋਏ ਸਨ ਜੋ ਇਸ ਗੱਦੀ ਦੀ ਮਹਿਮਾ ਕਰਦੇ ਰਹਿੰਦੇ ਸਨ। ਪੰਡਿਤ ਕੇਸੋਦਾਸ ਦਾ ਨਾਂ ਪ੍ਰਸਿੱਧ ਹੈ, ਜਿਸ ਕਾਫ਼ੀ ਵਾਰਤਕ ਤੇ ਕਵਿਤਾ ਰਚੀ। ਭੱਟਾਂ ਦੇ ਸਵੱਈਆਂ ਦੀ ਤਰਜ਼ 'ਤੇ ਇਸ ਗੱਦੀ ਦੀ ਮਹਿਮਾ ਦੇ ਅਨੇਕਾਂ ਛੰਦ ਲਿਖੇ ਤੇ ਇਸ ਵਿਚ ਮਿਹਰਵਾਨ ਦੀ ਉਸਤਤਿ ਕੁੱਝ ਵਧੇਰੇ ਹੀ ਕੀਤੀ। ਪ੍ਰਿਥੀਚੰਦ ਸਾਹਿਬ ਨੂੰ ਯੁਧਿਸ਼ਟਰ ਤੇ ਮਿਹਰਵਾਨ ਨੂੰ ਸੁਕਦੇਵ ਦਾ ਅਵਤਾਰ ਦੱਸਿਆ ਗਿਆ। ਵੰਨਗੀ :

ਛਪੈ ਛੰਦ।
ਸਤਿ ਸਤਿ ਹਰਿ ਸਤਿ ਸਤਿ, ਗੁਰ 'ਸਾਹਿਬ' ਪੂਰਾ।
ਬੋਲਿਆ ਜਾਂਕਾ ਸਤਿ, ਸਤਿ ਸਰਨੀਂ ਕਾ ਸੂਰਾ।
ਜਿਹ ਜਿਹ ਦਰਸ਼ਨ ਭਯੋ, ਅਵਰਿ ਜਿਹਂ ਚਰਨ ਅਰਾਧੇ।
'ਕੇਸੋ' ਕਿਲਵਿਖ ਗਏ, ਜਨਮ ਕੀ ਮਿਟੀ ਉਪਾਧੇ।
ਕਲਿ ਮਾਹਿ ਜੁਧਿਸਟਰ ਪ੍ਰਗਟਯੋ, ਦਰਸ ਦੇਖਿ ਉਧਰਯੋ ਜਗਤ੍ਰ।
ਸੋ ਜਾਇ ਨਿਰੰਜਨ ਸਿਉਂ ਮਿਲਯੋ, ਮਿਹਰਵਾਨ ਸਿਰਿ ਧਰਯੋ ਛਤ੍ਰ॥੧॥

ਕਬਿੱਤ।
ਪ੍ਰਿਥਮੈ ਤੋ ਸੁਕਦੇਉ ਫੁਨ ਦੂਸਰੇ ਮਨੋਹਰ ਕਹੈਂ,
ਗੁਰੂ ਮਿਹਰਵਾਨੁ ਤੀਸਰੇ ਕਹਾਯੋ ਹੈ।
ਜਨਕ ਕੀ ਆਗਯਾ ਪਾਇ ਸੋਢੀਆਂ ਕੇ ਬੰਸ ਬੀਚ,
ਕਲਿ ਕੇ ਉਧਾਰਣੇ ਕੋ ਕਲਿਯੁਗ ਆਯੋ ਹੈ।
ਬਾਬੇ ਨਾਨਕ ਅੰਗਦ ਅਮਰ ਕੀ ਕ੍ਰਿਪਾ ਜਾਂਕੋ,
ਰਾਮਦਾਸ ਅਰਜਨ ਸ਼ਬਦੁ ਘਟਿ ਪਾਯੋ ਹੈ।
ਤਖਤ ਸਿੰਘਾਸਨ ਦੀਓ ਹੈ ਗੁਰੂ ਸਾਹਿਬ ਜੀ,
ਕੇਸੋ ਜਨ ਜਾਂਕੋ ਦੇਖਿ ਦਰਸੁ ਅਘਾਯੋ ਹੈ।

ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਇਹ ਲੋਕ ਪ੍ਰਿਥੀਚੰਦ (ਸਾਹਿਬ) ਨੂੰ ਛੇਵਾਂ, ਮਿਹਰਵਾਨ ਨੂੰ ਸੱਤਵਾਂ ਤੇ ਹਰਿ ਜੀ ਨੂੰ ਅੱਠਵਾਂ ਗੁਰੂ ਮੰਨਦੇ ਸਨ। ਇਸ ਤੋਂ ਪਿੱਛੋਂ ਕੰਵਲ ਨੈਨ, ਹਰਿਨੰਦ, ਅਭੈ ਰਾਮ, ਨਿਰਭੈ ਗੁਰਦੇਵ ਤੇ ਦੀਦਾਰ ਦਾਸ ਆਦਿ ਦੀ ਲੜੀ ਚੱਲਦੀ ਗਈ। ਇਹ ਦੀਦਾਰ ਦਾਸ ਉੱਨੀਵੀਂ ਸਦੀ ਦੇ ਮੁੱਢ ਵਿਚ ਹੋਇਆ, ਇਸੇ ਪਾਸ ਕਵੀ ਕੁਸ਼ਲ ਦਾਸ ਰਹਿੰਦਾ ਸੀ। ਇਸ ਕਵੀ ਨੇ ਇਨ੍ਹਾਂ 14 ਗੁਰੂਆਂ ਦੀ ਉਸਤਿਤ ਵਿਚ 653

ਕਬਿੱਤ ਸਵੱਈਏ ਲਿਖੇ। ਇਸ ਤੋਂ ਬਿਨਾਂ ਇਸ ਤਿੰਨ ਬਾਰਾਂਮਾਹੇ ਤੇ ਛੇ ਵਾਰਾਂ ਵੀ ਰਚੀਆਂ। ਗੁਰੂ ਉਸਤਤਿ ਕਰਦਿਆਂ ਅੰਤ ਸਾਰੇ ਗੁਰਾਂ ਦੇ ਨਾਂ ਇਕ ਛੰਦ ਵਿਚ ਇਉਂ ਅੰਕਿਤ ਕੀਤੇ ਹਨ :

ਆਦਿ ਗੁਰ ਨਾਨਕ ਔ ਅੰਗਦ ਜੋ ਥਾਪਿ ਕੀਏ,
ਅਮਰਦਾਸ ਤੇਜ ਗੁਰ ਆਪ ਹੀ ਧਰਾਏ ਹੈਂ।
ਰਾਮਦਾਸ ਆਪ ਥਾਪਿ, ਅਰਜਨ ਸੁ ਆਪੇ ਭਏ,
ਸੋਈ ਜੋ ਸਾਹਿਬ, ਮਿਹਰਵਾਨ ਹੋਇ ਆਏ ਹੈਂ।
ਹਰਿ ਜੀ ਹੈਂ ਸੋਈ ਔ ਨਾਰਾਇਨ ਜੋ ਓਈ ਗੁਰ,
ਕਉਲ ਨੈਨ, ਅਭੈ ਰਾਮ ਆਪ ਹੀ ਕਹਾਏ ਹੈਂ।
ਨਿਰਭੌ ਨਿਰਵੈਰ ਔ ਦੀਦਾਰਦਾਸ ਆਪ ਭਏ,
ਆਪ ਹੀ ਸਰੂਪ ਪ੍ਰਭੁ ਆਪਿ ਮੈਂ ਸਮਾਏ ਹੈਂ।

ਇਹ ਉਸਤਤਿ ਉਸ 1873 ਬਿ. ਮੁਤਾਬਿਕ 1816 ਈ: ਵਿਚ ਮੁਕੰਮਲ ਕੀਤਾ ਸੀ। 'ਵਾਰ ਪਾਤਸ਼ਾਹੀਆਂ ਕੀ' ਦੀ ਅੰਤਮ ਪਉੜੀ ਇਸ ਪ੍ਰਕਾਰ ਹੈ :

ਜਨਕ ਗੁਰੂ ਨਾਨਕ ਭਏ, ਜਨ ਤਾਰਨ ਆਏ।
ਮਿਹਰਵਾਨ ਸੁਖਦੇਵ ਥੇ, ਫਿਰਿ ਚਰਨ ਲਗਾਏ।
ਕੋਟਿ ਛਿੰਨਵੇਂ ਤਾਰ ਕੈ, ਮ੍ਰਿਤੁ ਲੋਕ ਪਠਾਏ।
ਕਰਿ ਸੇਵਕ ਮਗ ਪਾਇਆ, ਸੁਭ ਪੰਥ ਦਿਵਾਏ।
ਜਾਗ੍ਰਾ ਧਰਮ ਬੰਧਾਈਆਂ, ਸ਼ੁਭ ਮਾਰਗ ਲਾਏ।
ਘਰਿ ਘਰਿ ਹੋਵੈ ਆਰਤੀ, ਜਸ ਕੀਰਤਿ ਗਾਏ।
ਵਾਹੁ ਵਾਹੁ ਨਾਨਕ ਗੁਰੂ, ਸਭ ਮਾਹਿੰ ਸਮਾਏ।

ਕੁਸਲਦਾਸ ਦੀਆਂ ਇਨ੍ਹਾਂ ਧਾਰਮਿਕ ਵਾਰਾਂ ਵਿਚ ਪੁਰਾਣਕ ਰੰਗ ਜ਼ਿਆਦਾ ਹੈ। 'ਵਾਰ ਸੁਕਦੇਵ ਲੀਲ੍ਹਾ ਕੀ', ਮਿਹਰਵਾਨ ਬਾਰੇ ਹੈ। 'ਵਾਰ ਪਾਤਸ਼ਾਹੀਆਂ ਕੀ', (ਜੈਤਸਰੀ) ਵਿਚ 14 ਗੁਰੂਆਂ ਦੀ ਮਹਿਮਾ ਹੈ, ਪੰਜ ਸਤਿਗੁਰੂਆਂ ਤੋਂ ਬਾਦ ਨੌਂ ਗੁਰੂ ਖ਼ਾਨਦਾਨੀ ਲਏ ਹਨ।

'ਵਾਰ ਭਗਤ ਵਸਚਲ ਕੀ', ਦੱਸਦੀ ਹੈ ਕਿ ਪਰਮੇਸ਼ਰ ਹਰ ਸਮੇਂ ਆਪਣੇ ਭਗਤਾਂ ਦੀ ਪ੍ਰਤਿਪਾਲਣਾ ਕਰਦਾ ਹੈ।

ਕੁਸਲਦਾਸ ਦੀ ਰਚਨਾਵਲੀ ਦਾ ਖਰੜਾ ਮੈਂ ਨਵੰਬਰ 1970 ਵਿਚ ਤਖ਼ਤ ਪਟਨਾ ਸਾਹਿਬ ਦੇਖਿਆ ਸੀ। ਇਸੇ ਵਿਚੋਂ ਇਹ ਵਾਰ ਉਤਾਰੀ ਹੈ। ਕਵੀ ਦੀ ਰਚਨਾ ਦਾ ਇਕ ਨੁਸਖ਼ਾ (ਨੰ: 598) ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਸੁਰੱਖਿਅਤ ਹੈ।

## ਰਾਗ ਗਉੜੀ ਵਾਰ ਭਗਤ ਵਸਚਲ ਕੀ, ਸਲੋਕਾਂ ਨਾਲਿ

ਸਲੋਕ— ਆਦਿ ਗੁਰੂ ਕਉ ਬੰਦਨਾ, ਕਰਉ ਦੋਊ ਕਰ ਜੋਰਿ।
ਗੁਰ ਨਾਨਕ ਪੂਰਨ ਪੁਰਖ, ਕ੍ਰਿਪਾ ਕਰਹੁ ਮਮ ਓਰਿ॥੧॥

ਪਉੜੀ— ਆਦਿ ਗੁਰੂ ਮੋਹਿ ਬੰਦਨਾ, ਕਰਿ ਜੋਰ ਉਚਾਰੋ।
ਜਉ ਗੁਰ ਤੁਮ ਕ੍ਰਿਪਾ ਕਰਹੁ, ਹਰਿਗੁਨ ਉਰ ਧਾਰੋ।
ਕਾਮ ਕ੍ਰੋਧ ਜਮ ਕੈ ਹਰਹੁ, ਅਹੰਮੇਵ ਵਿਡਾਰੋ।
ਲੋਭ ਮੋਹ ਮਮਤਾ ਟਰਹੁ, ਤਨ ਤ੍ਰਿਸ਼ਨ ਨਿਵਾਰੋ।

ਰਾਖਹੁ ਲਾਜ ਬਿਰਦ ਕੀ, ਪ੍ਰਭੁ ਪੈਜ ਸਵਾਰੋ।
ਜਨ ਜਮ ਤ੍ਰਾਸੁ ਬਿਦਾਰੀਐ, ਪ੍ਰਭੁ ਬਿਰਦ ਸੰਮਾਰੋ।
ਸੇਵਕ ਗੁਰ ਬਿਨਤੀ ਸੁਨਹੋ, ਜਨ ਭੈ ਜਲ ਤਾਰੋ।
ਵਾਹੁ ਵਾਹੁ ਨਾਨਕ ਗੁਰੂ ਕਰਤਾਰ ਹਮਾਰੋ॥੧॥

ਸਲੋਕ— ਗੁਰ ਨਾਨਕ ਪੂਰਨ ਪੁਰਖ, ਪ੍ਰਭੁ ਸਾਚਾ ਕਰਤਾਰੁ।
ਕਰਨ ਕਾਰਨ ਸਮਰਥ ਹੈ, ਸਤਿਗੁਰ ਅਪਰ ਅਪਾਰੁ।

ਪਉੜੀ— ਗੁਰੂ ਨਾਨਕੁ ਪੂਰਨ ਪੁਰਖ ਪ੍ਰਭੁ ਦੀਨ ਦਇਆਲਾ।
ਦੀਨ ਦਰਦ ਦੁਖ ਭੰਜਨੋ, ਭ੍ਰਮ ਕਾਟੇ ਜਾਲਾ।
ਤੁਮ ਬਿਨ ਅਵਰ ਨ ਓਟ ਕਾਇ, ਜਨ ਕਰਹੁ ਸਮਾਲਾ।
ਰਾਖਹੁ ਅਪਨੇ ਬਿਰਦ ਕੀ, ਇਹ ਤੁਮਰੋ ਬਾਲਾ।
ਮਾਤਪਿਤਾ ਜਿਵ ਬਾਲਕੇ, ਕਰ ਦੇ ਪ੍ਰਤਿਪਾਲਾ।
ਤਿਵ ਸੇਵਕ ਜਨ ਰਾਖਦਾ, ਸਤਿਗੁਰ ਕਿਰਪਾਲਾ।
ਕਰਿ ਕ੍ਰਿਪਾ ਪ੍ਰਭ ਰਾਖਿ ਲੇਹੁ, ਕਾਟਹੁ ਜਮ ਜਾਲਾ।
ਵਾਹੁ ਵਾਹੁ ਨਾਨਕ ਗੁਰੂ ਕ੍ਰਿਪਾ ਕੇ ਆਲਾ॥੨॥

ਸਲੋਕ— ਦੀਨ ਦਰਦ ਦੁਖ ਭੰਜਨੋ, ਸਤਿਗੁਰ ਦੀਨ ਦਇਆਲ।
ਦੁਖ ਦਾਰਦ ਜਨ ਕੇ ਹਰਹੁ, ਸੇਵਕ ਕਰਹੁ ਨਿਹਾਲ॥੧॥

ਪਉੜੀ— ਪਾਰਬ੍ਰਹਿਮੁ ਪਰਮੇਸਰੋ, ਗੁਰੂ ਸਤਿਗੁਰੁ ਪੂਰਾ।
ਅਗਹਿ ਅਤੋਲੁ ਅਪਾਰੁ ਹੈ, ਸਤਿਗੁਰੁ ਭਰਪੂਰਾ।
ਅੰਤਰਜਾਮੀ ਸਤਿਗੁਰੂ, ਸਰਨੀ ਕਾ ਸੂਰਾ।
ਕਰੁਨਾਨਿਧਿ ਕ੍ਰਿਪਾਲੁ ਹੈ, ਕਰਨੀ ਕਾ ਪੂਰਾ।
ਪੰਚ ਦੁਸ਼ਟ ਪ੍ਰਹਾਰ ਕੈ, ਜਿਨ ਕੀਨੇ ਚੂਰਾ।
ਦੋਖੀ ਦੁਸ਼ਟ ਨਿਵਾਰਿਆ, ਦੁਹਕ੍ਰਿਤ ਕਰੂਰਾ।
ਸਤਿਪੁਰਖੁ ਸਾਚੈ ਰਤਉ, ਜਿਨ ਕਾਟੈ ਪੂਰਾ।
ਵਾਹੁ ਵਾਹੁ ਨਾਨਕ ਗੁਰੂ, ਗੁਨਨਿਧਿ ਭਰਪੂਰਾ॥੩॥

ਸਲੋਕ— ਆਦਿ ਨਿਰੰਜਨੁ ਨਿਰੰਕਾਰ, ਕਰਨਹਾਰੁ ਕਰਤਾਰੁ।
ਕਰਿ ਕਰਿ ਕੁਦਰਤਿ ਵੇਖਦਾ, ਅੰਤੁ ਨ ਪਾਰਾਵਾਰੁ॥੧॥

ਪਉੜੀ— ਆਦਿ ਨਿਰੰਜਨੁ ਨਿਰੰਕਾਰੁ, ਨਿਰਵੈਰੁ ਨਿਰਾਰਾ।
ਸਚੁ ਨਾਮੁ ਕਰਤਾ ਪੁਰਖੁ, ਸਚੁ ਸਿਰਜਨਹਾਰਾ।
ਭਗਤ ਵਛਲ ਪ੍ਰਭੁ ਬਿਰਦ ਹੈ, ਗੁਰ ਰਾਖਨਹਾਰਾ।
ਭਗਤ ਜਨਾ ਕੀ ਟੇਕ ਹੈ, ਜਨ ਭਵਜਲ ਤਾਰਾ।
ਭਗਤ ਵਸਚਲ ਵਸ ਭਗਤ ਕੇ, ਭਗਤਨ ਕਾ ਪਿਆਰਾ।
ਆਦਿ ਜੁਗਾਦੀ ਭਗਤ ਕੀ, ਪਤਿ ਰਾਖਨਹਾਰਾ।
ਬਿਰਦ ਲਾਜ ਜਨ ਰਾਖਦਾ; ਪ੍ਰਭੁ ਬਿਰਦ ਪਿਆਰਾ।
ਵਾਹੁ ਵਾਹੁ ਕਰਤਾ ਪੁਰਖੁ ਸਤਿਗੁਰੂ ਹਮਾਰਾ॥੪॥

ਸਲੋਕ— ਨਿਮਾਣਿਆਂ ਕਾ ਮਾਣੁ ਹੈ, ਨਿਤਾਣਿਆਂ ਕਾ ਤਾਣੁ।
ਨਿਧਰਿਆਂ ਧਰਿ ਏਕ ਹੈ, ਸਤਿਗੁਰ ਪੁਰਖ ਸੁਜਾਣੁ॥੧॥

ਪਉੜੀ— ਨਿਮਾਣਿਆਂ ਕਾ ਮਾਣ ਹੈ, ਇਕੁ ਸਤਿਗੁਰ ਸਾਈਂ।
ਨਿਤਾਣਿਆਂ ਕਾ ਤਾਣ ਹੈ, ਆਪੇ ਰਘੁਰਾਈ।
ਨਿਧਰਿਆਂ ਧਰ ਆਪ ਹੈ, ਜਨ ਟੇਕ ਬੰਧਾਈ।
ਨਿਓਟਿਆਂ ਏਕ ਓਟ ਹੈ, ਅਉਰ ਓਟ ਨ ਕਾਈ।
ਜਨ ਧਰਿ ਦਾੜ੍ਹੀ ਜੋ ਖਿਚੈ, ਪਾਇ ਅੱਗਿ ਜਲਾਈ।
ਆਪੇ ਅਪਨੇ ਬਿਰਦ ਕੀ, ਪੈਜ ਰਖਗੁ ਆਈ।
ਆਪੇ ਨਿਆਉਂ ਬਿਚਾਰਦਾ, ਹੋਇ ਸੰਤ ਸਹਾਈ।
ਆਦਿ ਜੁਗਾਦੀ ਰਾਖਦਾ, ਸੰਤਨ ਵਡਿਆਈ॥੫॥

ਸਲੋਕ— ਭਗਤ ਜਨਾ ਕੀ ਲਾਜ ਪ੍ਰਭੁ ਰਖਦਾ ਆਇਆ ਸੋਇ।
ਭਗਤ ਵਸਚਲੁ ਵਸਿ ਭਗਤ ਕੇ ਭਗਤ ਸਹਾਈ ਹੋਇ॥੧॥

ਪਉੜੀ— ਪ੍ਰਹਲਾਦੇ ਜਿਵ ਰਾਖਿਆ, ਹਰਨਾਕਸ਼ ਮਾਰੇ।
ਅੰਬ੍ਰੀਕ ਭਗਤ ਰੱਛਿਆ ਕਰੀ, ਹਰਿ ਚਕ੍ਰ ਧਾਰੇ।
ਜਿਉਂ ਗਜ ਗ੍ਰਾਹਿ ਛੁਡਾਇਆ, ਪਾਇ ਨਾਂਗੇ ਧਾਰੇ।
ਕੌਲੀ ਭੇਖ ਰਖਾਇਆ, ਨ੍ਰਿਪ ਸੈਨ ਸੰਘਾਰੇ।
ਦਰੋਪਤੀ ਲਾਜ ਰਖਾਈਆ, ਲਾਇ ਬਸਨ ਅੰਬਾਰੇ।
ਪਾਂਡਵ ਕੀ ਰੱਖਿਆ ਕਰੀ, ਕੈਰਵ ਪ੍ਰਹਾਰੇ।
ਜਹ ਜਹ ਸੰਤਨ ਸਿਮਰਿਆ, ਹਰਿ ਸੰਕਟ ਟਾਰੇ।
ਅਬ ਕੁਸਲਦਾਸ ਕੀ ਪੈਜ ਹੈ ਰਾਖਹੁ ਕਰਤਾਰੇ॥੬॥

ਸਲੋਕ— ਜਹ ਜਹ ਸੰਤਨ ਸਿਮਰਿਆ, ਤਹ ਤਹ ਭਏ ਸਹਾਇ।
ਬਿਰਦ ਪੈਜ ਪ੍ਰਭ ਰਾਖਦਾ, ਸਭ ਸੰਤਨ ਕੀ ਆਇ॥੧॥

ਪਉੜੀ— ਗਊ ਜੀਵਾਇ ਹਰਿ ਰਖਿਆ, ਜਿਵ ਨਾਮਾ ਆਈ।
ਫੇਰਿ ਦੇਹੁਰਾ ਆਪਿ ਪ੍ਰਭੁ, ਜਨ ਪੈਜ ਬਢਾਈ।
ਜੈਦੇਵੈ ਅਛਰ ਲਿਖੇ, ਹਰਿ ਆਪ ਬਨਾਈ।
ਗਜ ਹਸਤੀ ਤੇ ਰਖਿਆ, ਕੰਬੀਰ ਗੁਸਾਈਂ।
ਤੀਨ ਬਾਰ ਪਤੀਆ ਲਇਆ, ਕਾਜ਼ੀ ਬਿਸਮਾਈ।
ਰਵਿਦਾਸੈ ਪਾਹਨ ਤਰੇ, ਹਰਿ ਕਰੀ ਸਹਾਈ।
ਬਾਂਹਿ ਪਸਾਰਿ ਭੇਟਾ ਲਈ, ਤਿਸੁ ਗੰਗਾ ਮਾਈ।
ਗੰਗਾ ਦੇਖੀ ਪਾਤਸ਼ਾਹ, ਜਬ ਦਾਮ ਉਠਾਈ।
ਪਾਤਸ਼ਾਹ ਦ੍ਰਿੜਤਾ ਭਈ, ਜਬ ਅਜ਼ਮਤਿ ਪਾਈ।
ਆਦਿ ਜੁਗਾਦੀ ਰਾਖਦਾ, ਸੰਤਨ ਵਡਿਆਈ॥੭॥

ਸਲੋਕ— ਆਦਿ ਜੁਗਾਈ ਰਖਦਾ, ਸੰਤਨ ਕੀ ਪਤਿ ਸੋਇ।
ਨਿਸ ਦਿਨ ਪ੍ਰਤਿਪਾਲਾ ਕਰੈ, ਸੰਤ ਸਹਾਈ ਹੋਇ॥੧॥

ਪਉੜੀ— ਤ੍ਰਿਲੋਚਨ ਲੋਚਨ ਦਇਓ, ਹਰਿ ਦਰਸਨ ਪਾਏ।
ਸਧਨੇ ਕੀ ਰੱਛਾ ਕਰੀ, ਗਊ ਬੈਲ ਕਰਾਏ।
ਸੈਨ ਥਾਇੰ ਨਾਈ ਬਨੇ, ਭੂਪਤਿ ਮੰਡਾਏ।
ਧੰਨੇ ਧੇਨੁ ਚਰਾਈਆ, ਹਰਿ ਆਪੇ ਆਏ।
ਸਾਵਧਾਨ ਹਰਿ ਦੁਆਰਕਾ, ਪੀਪੈ ਦਰਸਾਏ।
ਸੂਰਦਾਸ ਨੇਤ੍ਰ ਦਏ, ਹਰਿ ਦਰਸਨ ਪਾਏ।
ਆਦਿ ਜੁਗਾਦੀ ਸੰਤ ਕੀ ਪ੍ਰਭੁ ਪੈਜ ਰਖਾਏ।
ਇਹ ਕੁਸਲ ਭਿ ਤੁਮਰੋ ਕੀਟ ਹੈ, ਰਾਖਹੁ ਹਰਿ ਰਾਏ॥੮॥

ਸਲੋਕ— ਆਦਿ ਜੁਗਾਦੀ ਰਾਖਦਾ, ਸੰਤਨ ਪੈਜ ਗੋਪਾਲ।
ਤਿਵ ਰਾਖਹੁ ਇਸ ਕੀਟ ਕੀ, ਅਪਨੋ ਬਿਰਦ ਸੰਮਾਲ॥੧॥

ਪਉੜੀ— ਬੇਣੀ ਅਧਿਆਤਮ ਭਏ, ਪੂਰਨ ਗੁਰ ਪਾਏ।
ਦਾਦੂ ਦਾਵਾ ਦੂਰਿ ਕਰਿ, ਲੜ ਆਪਿ ਲਗਾਏ।
ਕਾਨ੍ਹਾ ਭੀਖਨ ਭਗਤ ਹੈ, ਤੁਮ ਆਪਿ ਮਿਲਾਏ।
ਮੀਰਾ ਬਾਈ ਰਾਖੀਆ, ਬਿਸੁ ਘੋਰ ਪਿਲਾਏ।
ਕਰਮਾ ਬਾਈ ਖੀਚਰੀ, ਰਿਧ ਆਪ ਖੁਆਏ।
ਰਾਮਾਨੰਦ ਪੂਰਨ ਗੁਰੂ, ਸਭ ਸੰਤ ਮਿਲਾਏ।
ਪਰਮਾਨੰਦ ਤੁਮ ਭਗਤ ਹੈ, ਹਰਿ ਦਰਸਨ ਪਾਏ।
ਇਸ ਕੂੜੇ ਭੇਖੀ ਕੁਸਲ ਕੀ, ਪਤਿ ਰਾਖਹੁ ਆਏ॥੯॥

ਸਲੋਕ— ਸੰਤਨ ਕੀ ਪਤਿ ਰਾਖਤਾ, ਦੀਨਾਨਾਥ ਦਇਆਲ।
ਬਿਰਦ ਭਿ ਲਾਜ ਰਖਾਇੰਦਾ, ਬਿਰਦ ਪਾਲ ਨੰਦ ਲਾਲ॥੧॥

ਪਉੜੀ— ਆਦਿ ਜੁਗਾਦੀ ਜੰਤ ਕੀ, ਤੁਮ ਰਾਖਨਹਾਰੇ।
ਭੇਖ ਭਿ ਲਾਜ ਰਖਾਇੰਦਾ, ਜੁਗਿ ਜੁਗਿ ਕਰਤਾਰੇ।
ਧੂਮ੍ਰਕੇਤ ਸ੍ਵਾਂਗੀ ਭਇਆ, ਬੈਕੁੰਠ ਪਧਾਰੇ।
ਕੋਲੀ ਨ੍ਰਿਪ ਕੰਨਿਆ ਛਲੀ, ਕਰਿ ਕੂੜ ਪਸਾਰੇ।
ਸੋ ਤੁਮ ਭੇਖ ਰਖਾਇਆ, ਨ੍ਰਿਪ ਸੈਨ ਸੰਘਾਰੇ।
ਕੋਲੀ ਨ੍ਰਿਪ ਕੰਨਿਆ ਸਮੇਤ, ਬੈਕੁੰਠ ਸਿਧਾਰੇ।
ਇਨ ਕੁਸਲ ਭਿ ਤੁਮਰੋ ਭੇਖ, ਪ੍ਰਭ, ਕਰਿ ਲਾਲਚ ਧਾਰੇ।
ਹਮ ਤੋ ਕੂੜੇ ਲਾਲਚੀ, ਤੁਮ ਸਾਚੁ ਮੁਰਾਰੇ॥੧੦॥

ਸਲੋਕ— ਅਗਮ ਅਗੋਚਰੁ ਪਾਰਬ੍ਰਹਿਮ, ਪ੍ਰਭੁ ਸਾਚਾ ਕਰਤਾਰ।
ਰਾਖੈ ਅਪਨੇ ਭਗਤ ਕੀ ਦੋਖੀ ਦੁਸ਼ਟ ਬਿਦਾਰਿ॥੧॥

ਪਉੜੀ— ਅਗਮੁ ਅਗੋਚਰੁ ਪਾਰਬ੍ਰਹਮੁ, ਹਰਿ ਸਚਾ ਸਾਈਂ।
ਦੀਨਾਨਾਥ ਦਇਆਲ ਹੈ, ਸੰਤਨ ਸੁਖਦਾਈ।
ਹਰਿ ਸੰਤਨ ਸੁਖ ਦਾਇ ਕੈ, ਦੋਖੀਂ ਦੁਖ ਦਾਈ।
ਦੋਖੀ ਕੀ ਜੜ ਪੱਟ ਕੈ, ਨਿਧਿ ਖਾਰੇ[1] ਪਾਈ।

1. ਸਮੁੰਦਰ।

ਪੇਡ ਮੁਢਾਹੂੰ ਕੱਟਿਆ, ਤਿਸ ਡਾਲ ਸੁਕਾਈ।
ਤਿਉਂ ਪਾਪੀ ਨਿੰਦਕ ਦੁਸ਼ਟ ਕੀ, ਜੜ ਮੂਲ ਗਵਾਈ।
ਸੰਤਨ ਕੀ ਪਤਿ ਰਖਦਾ, ਭਗਤਨ ਵਡਿਆਈ।
ਤਿਉਂ ਕੁਸਲਦਾਸ ਕੇ ਭੇਖ ਕੀ ਰਾਖਹੁ ਰਘੁਰਾਈ ॥੧੧॥

ਸਲੋਕ— ਰਾਖਹੁ ਅਪਨੇ ਭੇਖ ਕੀ, ਸ਼ਰਮ ਪਾਲ ਨੰਦ ਲਾਲ।
ਸ਼ਰਣਸੂਰ ਪੂਰਨ ਪੁਰਖ, ਕਰੁਣਾਨਿਧਿ ਕ੍ਰਿਪਾਲੁ ॥੧॥

ਪਉੜੀ— ਸਿੰਘ ਸਰਨਿ ਕਤ ਜਾਈਐ, ਜਉ ਜੰਬਕੁ[1] ਮਾਰੇ।
ਤੁਮੈ ਨਾਮ ਕਤ ਲੀਜੀਐ, ਜਉ ਜਮ ਸੰਘਾਰੇ।
ਧਰਮ ਰਾਇ ਕੀ ਤਲਬ ਕੋ, ਦੁਖ ਕਾਟਹੁ ਭਾਰੇ।
ਜੰਬਕੁ ਬਪੁੜਾ ਕਉਨ ਹੈ, ਸਿੰਘ ਸਰਨ ਵਿਡਾਰੇ।
ਤਉ ਸਰਨੀਂ ਜੋ ਜਨ ਪਰਹਿੰ, ਕਰ ਜਮਹਿ ਨਿਵਾਰੇ।
ਬਿਰਦ ਲਾਜ ਪ੍ਰਤਿਪਾਲਦਾ, ਜੁਗ ਜੁਗ ਕਰਤਾਰੇ।
ਕੁਸਲ ਦਾਸ ਕੇ ਭੇਖ ਕੀ, ਪੈਜ ਰਾਖੁ ਮੁਰਾਰੇ।
ਹਮ ਨਿਰਗੁਨ ਬਡ ਪਾਪੀਆ, ਤੁਮ ਦੀਨ ਦਇਆਰੇ ॥੧੨॥

ਸਲੋਕ— ਜੁਗ ਜੁਗ ਅਪਨੇ ਭੇਖ ਕੀ, ਪਤਿ ਰਾਖੈ ਕਰਤਾਰੁ।
ਆਦਿ ਜੁਗਾਦੀ ਰਖਦਾ, ਸੰਤਨ ਪੈਜ ਮੁਰਾਰਿ ॥੧॥

ਪਉੜੀ— ਆਦਿ ਜੁਗਾਦੀ ਭੇਖ ਦੀ, ਪੈਜ ਰੱਖਣ ਵਾਲਾ।
ਸੇਵਕ ਸਤਿਗੁਰ ਰਾਖਿਆ, ਬੇਮੁਖ ਮੂੰਹ ਕਾਲਾ।
ਜਹ ਜਹ ਜਨੈ ਆਰਾਧਿਆ, ਪ੍ਰਭੁ ਭਏ ਦਯਾਲਾ।
ਬੇਗ ਛੁਡਾਵੈ ਹਰਿਜਨਾ, ਦੁਸ਼ਟਨ ਕਰਿ ਕਾਲਾ।
ਭੇਖੁ ਭਿ ਜਿਨ ਹਰਿ ਧਾਰਿਆ, ਰਾਖਹੁ ਨੰਦਲਾਲਾ।
ਕੋਲੀ ਭੇਖ ਰਖਾਇਆ, ਛਲ ਸੁਤਾ ਭੂਆਲਾ।
ਧ੍ਰੂਮ੍ਹ ਕੇਤੇ ਸਾਂਗ ਕਰਿ, ਪੇਖਿਓ ਨ੍ਰਿਪਾਲਾ।
ਚਾਢਿ ਬਿਬਾਨ ਪਠਾਇਓ, ਬੈਕੁੰਠ ਦਇਆਲਾ।
ਤਿਉ ਕੁਸਲਦਾਸ ਕੇ ਭੇਖ ਕੀ, ਰਾਖਹੁ ਨੰਦ ਲਾਲਾ ॥੧੩॥

ਸਲੋਕ— ਸਰਨ ਸੂਰ ਪ੍ਰਤਿਪਾਲ ਪ੍ਰਭੁ, ਨੰਦ ਲਾਲ ਗੋਪਾਲ।
ਰਾਖਹੁ ਅਪਨੇ ਬਿਰਦ ਕੀ, ਰਾਖਨਹਾਰ ਦਇਆਲੁ ॥੧॥

ਪਉੜੀ— ਸਿੰਘ ਸਰਨਿ ਕਤ ਜਾਈਐ, ਜਉ ਜੰਬਕੁ ਮਾਰੇ।
ਤੁਮ ਗੁਨ ਕਉਨ ਬਖਾਨੀਐ, ਜਉ ਕਰਮੁ ਨਾ ਜਾਰੇ।
ਅਜਾ ਸਿੰਘ ਕੀ ਸਰਨਿ ਲੈ, ਗਜ ਸਿਰ ਪਰਿ ਧਾਰੇ।
ਤੁਮ ਸਰਨੀਂ ਕਤੁ ਜਾਈਐ, ਜਮ ਪ੍ਰਾਨ ਨਿਕਾਰੇ।
ਪਟਬੀਜਨ ਪ੍ਰਕਾਸ ਕਿਆ, ਦੁਤਿ[2] ਦਿਨਮਨ ਧਾਰੇ।
ਤਉ ਗੁਨ ਕੈਸੇ ਜਗਤ ਗੁਰਾ, ਜਉ ਕਰਮ ਨ ਜਾਰੇ।

1. ਗਿੱਦੜ; 2. ਸੂਰਜ।

ਭੂਪਤਿ ਕੀ ਸਰਨੀ ਪਰੈ, ਜਉ ਰੰਕ ਸੰਘਾਰੇ।
ਤਉ ਗੁਨ ਕੈਸੇ ਜਾਨੀਐ, ਜਮ ਪ੍ਰਾਨ ਨਿਕਾਰੇ।
ਕਰਹੁ ਦਇਆ ਜਨ ਆਪਨੈ, ਸਤਿਗੁਰੂ ਹਮਾਰੇ।
ਕੁਸਲ ਦਾਸੁ ਤੁਮ ਸਰਨਿ ਹੈ, ਰਾਖਹੁ ਗੁਰੁ ਦੁਆਰੇ॥੧੪॥

ਸਲੋਕ— ਸਭ ਸੰਤਨ ਪਹਿ ਬੇਨਤੀ, ਕਰਉਂ ਦੋਊ ਕਰ ਜੋਰਿ।
ਰਾਖਹੁ ਅਪਨੋ ਜਾਨਿ ਪ੍ਰਭੁ, ਕ੍ਰਿਪਾ ਕਰਹੁ ਮਨ ਓਰਿ॥੧॥

ਪਉੜੀ— ਸਭ ਸੰਤਨ ਪਹਿ ਬੇਨਤੀ, ਮਮ ਕਰੋਂ ਉਚਾਰੇ।
ਰਾਖਹੁ ਅਪਨੀ ਕ੍ਰਿਪਾ ਧਾਰਿ, ਜੋ ਭਗਤਿ ਮੁਰਾਰੇ।
ਹਰਿ ਭਗਤਨ ਹਰਿ ਭੇਦ ਨਹਿੰ, ਜੋ ਰਾਮ ਪਿਆਰੇ।
ਰਾਖਹੁ ਅਪਨੇ ਬਿਰਦ ਕੀ, ਜਨ ਕਰਨਾ ਧਾਰੇ।
ਦਾਤਿ ਕਰਹੁ ਹਰਿ ਨਾਮ ਕੀ, ਜਾਚਹੁੰ ਤੁਮ ਦੁਆਰੇ।
ਕਰਹੁ ਕ੍ਰਿਪਾ ਇਸ ਕੀਟ ਪਰਿ, ਪ੍ਰਭੁ ਭਗਤ ਮੁਰਾਰੇ।
ਧੰਨ ਧੰਨ ਤੇ ਧੰਨ ਜਨ, ਜੋ ਭਗਤ ਤੁਮਾਰੇ।
ਕੁਸਲ ਦਾਸੁ ਤੁਮ ਸਰਨ ਹੈ ਰਾਖਹੁ ਕਰਿ ਧਾਰੇ॥੧੫॥

ਸਲੋਕ— ਸਰਨਿ ਸਰਨਿ ਸਤਿਗੁਰ ਸਰਨਿ, ਪਰਿਓ ਸਰਨਿ ਦੁਆਰਿ।
ਰਾਖਹੁ ਪ੍ਰਭ ਇਸ ਕੀਟ ਕੀ, ਸਤਿਗੁਰ ਰਾਖਨਹਾਰ॥੧॥

ਪਉੜੀ— ਗੁਰ ਨਾਨਕ ਅੰਗਦ ਅਮਰਦਾਸ, ਜਨ ਸਰਨ ਤੁਮਾਰੀ।
ਰਾਮਦਾਸ ਅਰਜਨ ਗੁਰੂ, ਸਾਹਿਬ[1] ਲਿਵ ਧਾਰੀ।
ਮਿਹਰਵਾਨ, ਹਰਿ ਜੀ ਗੁਰੂ, ਲਿਵ ਚਰਨ ਤੁਮਾਰੀ।
ਨਾਰਾਇਣ ਗੁਰ ਕਉਲਨੈਨ, ਜਨ ਕਉ ਰਖਵਾਰੀ।
ਸ੍ਰੀ ਹਰਿ ਨੰਦ ਗੁਰੂ ਅਭੈ ਰਾਮ, ਰਾਖਹੁ ਕਰ ਧਾਰੀ।
ਗੁਰ ਨਿਰਭਉ ਦੀਦਾਰਦਾਸ, ਜਨ ਓਟ ਤੁਮ੍ਹਾਰੀ।
ਭਲਾ ਬੁਰਾ ਤੁਮ ਦਾਸੁ ਹੈ, ਇਹ ਪੈਜ ਤੁਮਾਰੀ।
ਗੁਰ ਨਾਨਕਪੰਥੀ ਕੁਸਲ ਕੀ, ਰਾਖਹੁ ਪਤਿ ਸਾਰੀ॥੧੬॥

ਭਗਤ ਵਸਚਲ ਵਾਰ ਸੰਪੂਰਨੰ ਸ਼ੁਭ ਮਸਤ।

1. 'ਸਾਹਿਬ' ਤੋਂ ਭਾਵ ਪ੍ਰਿਥਵੀ ਚੰਦ ਹੈ।

# (44) ਵਾਰ ਨਾਦਰਸ਼ਾਹ ਕੀ

ਨਾਦਰਸ਼ਾਹ (1687—1747) ਗਿਣਵੇਂ ਹਮਲਾਵਰਾਂ ਵਿੱਚੋਂ ਇਕ ਧੜਵੈਲ ਲੜਾਕਾ ਸੀ, ਜਿਸ ਹਿੱਕ ਦੇ ਜ਼ੋਰ ਨਾਲ ਹਿੰਦੁਸਤਾਨ ਦੀ ਦੌਲਤ ਤੇ ਇੱਜ਼ਤ ਰੱਜ ਕੇ ਲੁੱਟੀ। ਜਦ ਮੁਗ਼ਲ ਜਾਬਰਾਨਾ ਨੀਤੀ ਤੇ ਐਸ਼-ਪ੍ਰਸਤੀ ਕਾਰਨ ਜਨਤਾ ਦਾ ਵਿਸ਼ਵਾਸ ਗੁਆ ਬੈਠੇ ਤਾਂ ਬਿਦੇਸੀ ਹਮਲਾਵਰਾਂ ਦੀਆਂ ਨਿਗਾਹਾਂ ਫਿਰ ਇਧਰ ਲੱਗੀਆਂ। ਮੁਗ਼ਲ ਰਾਜ ਦਾ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲਾ ਇਸ ਸਮੇਂ ਦਿੱਲੀ ਦੇ ਤਖ਼ਤ 'ਤੇ ਸੀ, ਜੋ ਅੱਯਾਸ਼ੀ ਕਾਰਨ ਕਾਫ਼ੀ ਬਦਨਾਮ ਸੀ ਤੇ ਅਮੀਰ ਮਨ-ਆਈਆਂ ਕਰ ਕਰ ਅੰਧਾ-ਧੁੰਦ ਮਚਾ ਰਹੇ ਸਨ। ਕੁੱਝ ਗ਼ੱਦਾਰਾਂ ਅਜੇਹੇ ਮੌਕੇ ਤੋਂ ਅਯੋਗ ਫ਼ਾਇਦਾ ਉਠਾਉਣ ਲਈ ਨਾਦਰਸ਼ਾਹ ਨੂੰ ਲਿਖਿਆ। ਸ਼ਿਕਾਰੀ ਅੱਗੇ ਹੀ ਤਾਕ ਵਿਚ ਸੀ, ਉਸ ਨੇ ਪੂਰੇ ਲਾਉ ਲਸ਼ਕਰ ਨਾਲ 1739 ਈ: ਵਿਚ ਹਿੰਦੁਸਤਾਨ 'ਤੇ ਧਾਵਾ ਬੋਲਿਆ ਤੇ ਦਿੱਲੀ ਤਕ ਆ ਮਾਰ ਮਾਰੀ।

ਇਸ ਵਾਰ ਵਿਚ ਨਾਦਰਸ਼ਾਹ ਦੇ ਇਸ ਜ਼ੋਰਾਵਰ ਹੱਲੇ ਦਾ ਸਵਿਸਤਾਰ ਵਰਣਨ ਹੈ। ਇਸ ਵਾਰ ਦਾ ਕੁੱਝ ਹਿੱਸਾ 1892 ਈ: ਵਿਚ ਸਰ ਐਡਵਰਡ ਮੈਕਲਗਨ ਨੇ ਮਾਂਗਟ ਤਸੀਲ ਖ਼ਾਨਕਾਹ ਡੋਗਰਾਂ ਦੇ ਮਿਰਾਸੀ ਪਾਸੋਂ ਸੁਣ ਕੇ ਲਿਖਿਆ ਸੀ। ਫਿਰ ਉਨ੍ਹਾਂ ਪੰਡਤ ਹਰੀਕਿਸ਼ਨ ਕੌਲ ਨੂੰ ਪੂਰੀ ਵਾਰ ਲੱਭਣ ਲਈ ਪ੍ਰੇਰਿਆ। ਉਨ੍ਹਾਂ ਜਿਤਨੀ ਕੁ ਵਾਰ ਲੱਭੀ, ਮੁਕੰਮਲ ਕਰ ਕੇ ਰੋਮਨ ਲਿਪੀ ਵਿਚ ਪ੍ਰਕਾਸ਼ਤ ਕੀਤੀ। ਪੰਡਿਤ ਜੀ ਦੀ ਵੀਚਾਰ ਹੈ ਕਿ ਵਾਰ ਅਜੇ ਵੀ ਅਧੂਰੀ ਹੈ, ਸਾਰੀ ਨਹੀਂ ਮਿਲ ਸਕੀ। ਇਹ ਵਾਰ ਕਦੋਂ ਲਿਖੀ ਗਈ, ਇਸ ਬਾਰੇ ਕੁੱਝ ਥਹੁ ਪਤਾ ਨਹੀਂ ਮਿਲਦਾ। ਵਾਰ ਵਿਚ ਇਕ ਦੋ ਥਾਂ ਇਸ ਦੇ ਕਰਤੇ ਕਵੀ ਨਜਾਬਤ ਦਾ ਨਾਂ ਆਇਆ ਹੈ। ਕਈਆਂ ਦਾ ਖ਼ਿਆਲ ਹੈ ਕਿ ਇਹ ਵਾਰ ਦਰਅਸਲ ਸੱਯਦ ਸ਼ਾਹ ਚਰਾਗ ਨੇ ਰਚੀ ਸੀ, ਫਿਰ ਨਜਾਬਤ ਨੇ ਇਸ ਨੂੰ ਜ਼ਰਾ ਸੋਧ-ਸੰਵਾਰ ਕੇ ਪੂਰਿਆਂ ਕੀਤਾ। ਕਿਸੇ ਵੀ ਰਚੀ ਹੋਵੇ, ਇਹ ਗੱਲ ਤਾਂ ਸਪੱਸ਼ਟ ਹੈ ਕਿ ਇਹ ਰਚਨਾ ਨਾਦਰਸ਼ਾਹ ਦੇ ਹੱਲੇ ਤੋਂ ਬਹੁਤ ਥੋੜਾ ਅਰਸਾ ਬਾਦ ਹੀ ਲਿਖੀ ਗਈ। ਫਿਰ ਵੀ ਘਟਨਾਵਾਂ ਦਾ ਪੂਰਾ-ਪੂਰਾ ਵੇਰਵਾ ਤੇ ਬੋਲੀ ਦਾ ਚੇਹਰਾ-ਮੋਹਰਾ ਧਿਆਨਯੋਗ ਹੈ।

ਵਾਰਤਾ ਇਹ ਹੈ ਕਿ ਮੁਗ਼ਲ ਰਾਜ ਦੇ ਕਮਜ਼ੋਰ ਪੈਣ 'ਤੇ ਦਿੱਲੀ ਵਿਚ ਅੰਧਾ-ਧੁੰਦ ਮੱਚ ਗਈ। ਦਿੱਲੀ ਦਰਬਾਰ ਵਿਚ ਪਹਿਲੇ ਸੱਯਦ ਅਬਦੁੱਲਾ ਤੇ ਹੁਸੈਨ ਅਲੀ ਨੇ ਅੰਨ੍ਹੀ ਪਾਈ, ਫਿਰ ਮਨਸੂਰ ਅਲੀ ਨਿਜ਼ਾਮੁਲ ਮੁਲਕ ਦਾ ਜ਼ੋਰ ਪੈ ਗਿਆ। ਇਸ ਤੂਰਾਨੀ ਧੜੇ ਦੇ ਮੁਕਾਬਲੇ 'ਤੇ ਖ਼ਾਨਿ-ਦੌਰਾਂ ਈਰਾਨੀ ਦਾ ਇਕ ਨਵਾਂ ਧੜਾ ਖੜਾ ਹੋ ਗਿਆ, ਦਿਨ ਰਾਤ ਆਪਸ ਵਿਚ ਖੜਕਣ ਲੱਗੀ। ਅਖ਼ੀਰ ਜਦੋਂ ਤੂਰਾਨੀਆਂ ਦਾ ਪਾਸਾ ਹੌਲਾ ਪੈਣ ਲੱਗਾ, ਤਾਂ ਉਨ੍ਹਾਂ ਨਾਦਰਸ਼ਾਹ ਨੂੰ ਬੁਲਾਵਾ ਭੇਜਿਆ। ਬਿਲਕੁਲ ਜੈ ਚੰਦ ਵਾਲੀ ਗੱਲ। ਨਾਦਰਸ਼ਾਹ ਤੂਫ਼ਾਨ ਦੀ ਤਰ੍ਹਾਂ ਆਇਆ, ਰਸਤੇ ਵਿਚ ਉਸ ਨੂੰ ਕਿਤੇ ਖ਼ਾਸ ਰੋਕ ਨਾ ਪਈ।

ਕਰਨਾਲ ਦੇ ਮੈਦਾਨ ਵਿਚ ਮੁਹੰਮਦ ਸ਼ਾਹ ਰੰਗੀਲਾ ਆਪਣੀਆਂ ਫ਼ੌਜਾਂ ਲੈ ਕੇ ਨਿਕਲਿਆ, ਲੜਾਈ ਹੋਈ, ਪਰ ਅੰਤ ਨਾਦਰਸ਼ਾਹ ਜਿੱਤ ਗਿਆ ਤੇ ਉਹ ਮੁਹੰਮਦ ਸ਼ਾਹ ਨੂੰ ਕੈਦ ਕਰ ਕੇ ਦਿੱਲੀ ਵੱਲ ਵਧਿਆ। ਦਿੱਲੀ ਕਤਲਾਮ ਹੋਈ, ਲੁੱਟ ਮੱਚੀ ਤੇ ਹੋਰ ਕਈ ਖ਼ਰਾਬੀਆਂ ਹੋਈਆਂ। ਨਜਾਬਤ ਦੀ ਵਾਰ ਵਿਚ ਇਨ੍ਹਾਂ ਗੱਲਾਂ ਦਾ ਜ਼ਿਕਰ ਨਹੀਂ, ਉਹ ਤੇ ਕੇਵਲ ਕਰਨਾਲ ਦੀ ਲੜਾਈ ਦਾ ਅੱਧਾ ਕੁ ਸਮਾਚਾਰ ਦੱਸ ਕੇ ਖ਼ਤਮ ਹੋ ਜਾਂਦੀ ਹੈ। ਸੰਭਵ ਹੈ, ਆਖ਼ਰੀ ਹਿੱਸਾ ਗੁੰਮ ਹੋਵੇ।

ਕੁਛ ਵੀ ਹੋਵੇ, ਇਹ ਸ਼ਾਇਦ ਸਭ ਤੋਂ ਲੰਮੀ ਤੇ ਸਫਲ ਵਾਰ ਹੈ, ਜਿਸ ਵਿਚ ਰਣਭੂਮੀ ਦੇ ਰੰਗ-ਤਮਾਸ਼ੇ ਬੜੀ ਉਚ ਕਾਵਿ-ਸ਼ੈਲੀ ਵਿਚ ਲਿਖੇ ਗਏ ਹਨ। ਕਵੀ ਨੇ ਬੀਰ ਰਸ ਨੂੰ ਧੁਰ ਤਕ ਅਖੰਡ ਨਿਭਾਇਆ ਹੈ ਤੇ ਸਮਕਾਲੀ ਰਾਜਸੀ ਤੇ ਆਚਰਣਕ ਅਵਸਥਾ ਉੱਤੇ ਵੀ ਕਟਾਖਯ ਕੀਤੇ ਹਨ।

ਕਵੀ ਨਾਰਦ ਤੇ ਕਲ ਦੀ ਲੜਾਈ ਝਗੜੇ ਨਾਲ ਵਾਰ ਤੋਰਦਾ ਹੈ। ਕਲ ਈਰਾਨ ਜਾ ਕੇ ਨਾਰਦ ਨੂੰ ਚੁੱਕਦੀ ਅਤੇ ਇਧਰ ਨਾਰਦ ਰੰਗੀਲੇ ਪਾਸ ਪੁਕਾਰੂ ਹੁੰਦਾ ਹੈ:

ਮੇਰੇ ਸਿਰ ਤੇ ਗੁਜ਼ਰਿਆ, ਹੈ ਇਕ ਜ਼ਵਾਲ।
ਇਕ ਘਰੋਂ ਜ਼ਨਾਨੀ ਟੁਰ ਗਈ, ਦੂਜੀ ਭੁਖ ਕਮਾਲ।

ਇਹ ਕਮਾਲ ਦੀ ਭੁੱਖ ਮਾਸ ਖਾਣ ਤੇ ਲਹੂ ਪੀਣ ਦੀ ਹੈ। ਕਵੀ ਨੇ ਦਿੱਲੀ ਨੂੰ ਕਾਤਲ ਮਾਸ਼ੂਕਾ ਦੇ ਰੂਪ ਵਿਚ ਵੀ ਪੇਸ਼ ਕੀਤਾ ਹੈ:

ਦਿਲੀ ਹੈਂਸਿਆਰੀਏ, ਰਤ ਧੜੀ ਲਵਾਈ।
ਤੂ ਮਾਸ ਖਾਏਂ ਰਾਜ-ਪੁੱਤਰਾਂ, ਜਿਉਂ ਬੱਕਰ ਕਸਾਈ।

ਕਲ ਨਾਰਦ ਦਾ ਵਾਰਤਾਲਾਪ ਬਹੁਤ ਸੁਭਾਵਕ ਤੇ ਦਿਲਚਸਪ ਹੈ। ਕਵੀ ਜਿਥੇ ਇਨ੍ਹਾਂ ਨੂੰ ਪੂਰਾ ਪੰਜਾਬੀ ਰੰਗ ਦੇਣ ਵਿਚ ਕਾਮਯਾਬ ਹੋਇਆ ਹੈ, ਉਥੇ ਉਸ ਨੇ ਦਾੜ੍ਹੀ ਤੇ ਪੱਗ ਨੂੰ ਸਾਡੇ ਸੱਭਿਆਚਾਰਕ ਚਿੰਨ੍ਹ ਦੇ ਰੂਪ ਵਿਚ ਪੇਸ਼ ਕੀਤਾ ਹੈ:

ਦਾੜ੍ਹੀ ਤੇ ਦਸਤਾਰ ਦੀ, ਇਹ ਮਰਦ ਨਿਸ਼ਾਨੀ।
ਜਿਨ੍ਹਾਂ ਪੱਗ ਦਾੜ੍ਹੀ ਦੀ ਸ਼ਰਮ ਹੈ, ਲੱਜ ਮਾਤ ਪਿਤਾ ਦੀ।

ਪੰਜਾਬ ਦੇ ਸੰਨਿਆਸੀ ਵੀ ਜਦੋਂ ਆਪਣੇ ਦੇਸ਼-ਪਿਆਰ ਦੇ ਜੋਸ਼ ਵਿਚ ਆਉਂਦੇ ਹਨ, ਉਹ ਵੈਰੀਆਂ ਨੂੰ ਕਰਾਰੇ ਹੱਥ ਦਿਖਾਉਂਦੇ ਹਨ। ਭੂਪਤਿਨਾਥ ਮਹੰਤ ਦੀ ਅਗਵਾਈ ਵਿਚ ਸਾਧ-ਸੰਤ 5084 ਈਰਾਨੀਆਂ ਨੂੰ ਗੁਰਜਾਂ ਨਾਲ ਹੀ ਮਾਰ ਦੇਂਦੇ ਹਨ ਕਿਉਂਕਿ ਉਨ੍ਹਾਂ ਨੂੰ ਆਪਣੇ ਦੇਸ 'ਤੇ ਨਾਜ਼ ਸੀ:

ਸਾਡਾ ਮੁਲਕ ਪੰਜਾਬ ਵਲਾਯਤ, ਤੇ ਹਿੰਦ ਜਗੀਰਾਂ।

ਬੋਲੀ ਦੀ ਰਵਾਨੀ ਵਾਰ ਦੀ ਚਾਲ ਨੂੰ ਤੂਫ਼ਾਨੀ ਬਣਾਉਂਦੀ ਹੈ ਤੇ ਸਰਬ-ਹਿੰਦ ਵਿਸ਼ੇ ਦੀ ਚੋਣ ਤੇ ਅਲੰਕਾਰਾਂ ਦੀ ਸੁੰਦਰ ਜੜਤ ਸਿੱਧ ਕਰਦੀ ਹੈ ਕਿ ਕਵੀ ਚੰਗਾ ਵਿਦਵਾਨ ਸੀ।

## ਵਾਰ ਨਾਦਰਸ਼ਾਹ ਕੀ

ਸਹੀ ਸੱਚ ਖ਼ੁਦਾਵੰਦ ਬਾਦਸ਼ਾਹ, ਸੱਚੇ ਕੰਮ ਤੇਰੇ ਸੁਬਹਾਨਾ।
ਸਰਪਰ ਊਹਾ ਹੋਸੀਆ, ਜਿਹੜੀ ਲਿਖੀ ਏ ਵਿਚ ਕੁਰਾਨਾ।

ਸਦੀ ਨਬੀ ਦੀ ਬਾਰ੍ਹਵੀਂ, ਵੱਡੇ ਫ਼ਿਕਰ ਪਾਏ ਖ਼ਾਨਦਾਨਾਂ।
ਜ਼ੁਲਮ ਜ਼ਿਮੀਂ ਤੇ ਵਰਤਿਆ, ਕੂੜ ਮਕਰ ਬਹਾਨਾ।
ਭਾਜੀ ਦਗ਼ੇ ਫ਼ਰੇਬ ਦੀ, ਵਿਚ ਫਿਰੀ ਜਹਾਨਾ।
ਮੁਸਾਹਬ ਤੇ ਚੋਰ ਕਚਹਿਰੀਆਂ, ਲਾ ਬਹਿਣ ਦਿਵਾਨਾ।
ਰਲ ਸਿਫਲੇ ਕਰਨ ਮਜਾਲਸਾਂ, ਅਦਲ ਇਨਸਾਫ਼ ਗਿਆ ਸੁਲਤਾਨਾ।
ਚੜ੍ਹ ਘੋੜੇ ਦੌੜਨ ਆਜੜੀ, ਜਲੇਬ ਟੁਰਨ ਅਸੀਲ ਜਵਾਨਾਂ।
ਛੱਟਾਂ ਪਵਣ ਅਰਾਕੀਆਂ, ਖਰਕੇ ਆਨ ਖਲੇ ਮੈਦਾਨਾਂ।
ਮਰਦਾਂ ਥੀਂ ਗਿਆ ਜ਼ਾਬਤਾ, ਗ਼ਾਲਬ ਪਿਆ ਜ਼ਨਾਨਾ।
ਅਮੀਰਾਂ ਨਜ਼ਰਾਂ ਬੱਧੀਆਂ, ਕਰ ਜਮ੍ਹਾਂ ਖ਼ਜ਼ਾਨਾ।
ਚੜ੍ਹ ਨੌਕਰ ਕੋਂਹਦੇ ਬਾਦਸ਼ਾਹ, ਉਲਟ ਪਿਆ ਜ਼ਮਾਨਾ।
ਪਰ ਰੱਬਾ ਰੱਖ ਨਿਗਾਹ ਵਿਚ, ਪਾਕ ਪਰਵਦਗਾਰ ਰਹਿਮਾਨਾਂ॥੧॥

ਅੱਵਲ ਦਿੱਲੀ ਤੂਰਾਂ ਨੇ, ਕਰ ਅਪਨੀ ਪਾਈ।
ਫਿਰ ਲਈ ਚੁਹਾਨਾਂ ਆਇਕੇ ਅੰਗ ਖ਼ੁਸ਼ ਕਰਿ ਲਾਈ।
ਫਿਰ ਲਈ ਸੀ ਗੌਰੀਆਂ, ਕੋਈ ਮੁਦਤਿ ਵਸਾਈ।
ਫੇਰ ਲਈ ਪਠਾਣਾਂ ਆਣ ਕੇ, ਘਰ ਚੌਥੇ ਆਈ।
ਫੇਰ ਲਈ ਚੌਗੱਤਿਆਂ, ਘੱਤ ਮਾਰ ਕੁਟਾਈ।
ਦਿੱਲੀ ਹੈਂਸਿਆਰੀਏ, ਰੱਤ ਧੜੀ ਲਵਾਈ।
ਤੂੰ ਮਾਸ ਖਾਏਂ ਰਾਜ-ਪੁੱਤ੍ਰਾਂ ਜਿਉਂ ਬੱਕਰ ਕਸਾਈ।
ਤੂੰ ਲੱਖ ਲਹਾਈਆਂ ਖੂਹਣੀਆਂ, ਮਿਹਰ ਮੂਲ ਨ ਆਈ।
ਤੈਨੂੰ ਨਿਵੀਆਂ ਜ਼ਿਮੀਆਂ ਸਾਰੀਆਂ, ਜੱਗ ਫਿਰੀ ਦੁਹਾਈ।
ਇਕ ਮਾਰੇਂ ਇਕ ਸਿਰ ਧਰੇਂ, ਨਿੱਤ ਹੁਸਨ ਸਵਾਈ।
ਦਿੱਲੀ ਤੋਂ ਸ਼ਾਹਜ਼ਾਦਿਆਂ, ਖਹਿ ਹੁੰਦੀ ਆਈ॥੨॥

ਤੇ ਚੜ੍ਹੇ ਚੁਗੱਤਾ ਬਾਦਸ਼ਾਹ, ਤੈਮੂਰ ਜੂੰ ਧਾਣਾਂ।
ਤੇ ਘੋੜਾ ਸਾਢੇ ਸੱਤ ਲੱਖ, ਸਣੇ ਮੁਗ਼ਲ ਪਠਾਣਾਂ।
ਜਿਤਨੀ ਜ਼ਿਮੀਂ ਪਹਾੜ ਦੀ, ਨਾ ਰਿਹਾ ਅਡਾਣਾਂ।
ਕੋਟਾਂ ਨੂੰ ਆਵਣ ਥਰਥਰਾਟ, ਛੱਡ ਗਏ ਟਿਕਾਣਾ।
ਵੇਖਿ ਸਿਪਾਹਾਂ ਲੁਟਿਆ, ਕਰ ਮਨ ਦਾ ਭਾਣਾ।
ਪਕੜਿ ਕੁੱਠ ਲੱਖ ਆਦਮੀ, ਲਹਿ ਪਈਆਂ ਘਾਣਾਂ।
ਕਰ ਸਿਰੀਆਂ ਦੇ ਦਮਦਮੇ, ਚੜ੍ਹ ਖਾਏ ਖਾਣਾ।
ਈਨਾਂ ਚਾਰ ਮਨਾਇ ਕੇ, ਘਰ ਆਇਆ ਜਰਵਾਣਾ॥੩॥

ਅੱਗੇ ਨਜ਼ਰ ਵਧਾਈ ਸੀ ਸੱਯਦਾਂ, ਲੈ ਮੁਲਕ ਇਨਾਮੀ।
ਓਹਨਾਂ ਕੁੱਠਾ ਸੀ ਫਲਕ ਸਿਯਰ ਨੂੰ, ਕਰ ਜ਼ੁਲਮ ਤੁਮਾਮੀ।
ਓ ਆਪਣਾ ਕੀਤਾ ਲੈ ਮੋਏ, ਮਾਰ ਲਏ ਹਸਾਨੀ।
ਜਿੰਨ ਫ਼ਰਿਸ਼ਤੇ ਤੇ ਆਦਮੀ, ਕੁਲ ਆਖਣ ਆਮੀ॥੪॥

ਮਜ਼ਾਖ ਨਿਜ਼ਾਮੁਲ ਮੁਲਖ ਨੂੰ, ਖ਼ਾਨਿ ਦੌਰਾਂ ਲਾਏ।
'ਕਿਬਲਾ ਬੁੱਢੇ ਬਾਂਦਰ ਦੱਖਣੀ, ਮੁਜਰੇ ਕੋ ਆਏ'।
ਓ ਸਰੇ ਕਚਹਿਰੀ ਬਾਦਸ਼ਾਹ ਕਰ ਟੋਕ ਹਸਾਏ।
ਨਿਜਾਮੁਲ ਸੁਣਿਆ ਕੰਨੀਂ ਆਪਣੀ, ਦੁਖ ਦਿਲ ਵਿਚ ਲਾਏ।
ਉਨ੍ਹੂੰ ਤੀਰ ਕਲੇਜੇ ਵਰਮ ਦਾ, ਦਿਹੁੰ ਰਾਤ ਹੰਢਾਏ।
ਭਾ ਲਗੀ ਸੀ ਦਾਉਣੋਂ ਅੰਗਿਆਰ ਖਿੰਡਾਏ।
ਕਰ ਮਨਸੂਬਾ ਸਾਰ ਦਾ, ਉਦਮਾਦ ਉਠਾਏ।
ਘਰ ਦੇ ਭੇਤੀ ਦਹਸਿਰ ਮਾਰਿਆ, ਸੜ ਲੰਕਾ ਜਾਏ॥੫॥

ਈਰਾਨੀਆਂ ਤੇ ਤੂਰਾਨੀਆਂ, ਮਨਸੂਬੇ ਹੱਲੇ।
ਅੰਬੀਰਾਂ ਆਪੋ ਆਪਣੇ, ਜਾ ਸੂਬੇ ਮੱਲੇ।
ਕਰ ਮਾਤ ਬਹਾਇਓ ਨੇ ਬਾਦਸ਼ਾਹ, ਹੱਥ ਹੁਕਮ ਨ ਚੱਲੇ।
ਖ਼ਲਕ ਨਿਮਾਣੀ ਲੁਟੀਏ, ਹੱਕ ਪਵੇ ਨ ਪੱਲੇ।
ਧਰ ਹੁਕਮ ਰਜ਼ਾ ਖ਼ੁਦਾ ਦੀ, ਕੋਈ ਕਿਵੇਂ ਨ ਝੱਲੇ॥੬॥

ਨ ਕੀਤੀ ਨਿਮਕ ਹਲਾਲੀ, ਜੂਫ ਤੂਰਾਨੀਆਂ।
ਉਹਨਾਂ ਘਰ ਚੁਗੱਤੇ ਦੇ ਬਾਲੀ, ਆਤਿਸ਼ ਆਣ ਕੇ।
ਉਹਨਾਂ ਰੁੱਕਾ ਲਿਖ ਜਵਾਲੀ, ਭੇਜਿਆ ਨਾਜ਼ਰ ਸ਼ਾਹ।
ਮੈਦਾਨ ਦਿੱਲੀ ਦਾ ਖ਼ਾਲੀ, ਬੋਦਾ ਬਾਦਸ਼ਾਹ।
ਇਹਦੀ ਕਾਈ ਨ ਚੱਲੇ ਚਾਲੀ, ਰਸਮ ਚੁਗੱਤਿਆਂ।
ਇਹਦੀ ਰਈਅਤ ਨਾਂਹ ਸੁਖਾਲੀ, ਕੂਕੇ ਰਾਤ ਦਿਨ।
ਤੂੰ ਚੜ੍ਹ ਕੇ ਦੇ ਵਿਖਾਲੀ, ਤਖ਼ਤ ਮੁਬਾਰਕੋਂ।
ਧਰ ਘਿੰਨ ਖ਼ਜ਼ਾਨਿਓਂ ਮਾਲੀ, ਜਿੰਨੀ ਚਾਹਨੈਂ॥੭॥

ਬੁਰਾ ਕੀਤਾ ਤੂਰਾਨੀਆਂ, ਮੁੜ ਦੂਜੀ ਵਾਰੀ।
ਉਨ੍ਹਾਂ ਦਸਤਾਰ ਮੁਬਾਰਕ ਆਪਣੀ, ਚਾ ਆਪ ਉਤਾਰੀ।
ਅਦਬ ਗਵਾਇਆ ਨੌਕਰਾਂ, ਕਰ ਬੇਇਤਬਾਰੀ।
ਦਾਹੜੀ ਕਿਸੇ ਨਾ ਵੇਚੀਆ, ਹੱਥ ਦੇ ਵਪਾਰੀ।
ਉਨ੍ਹਾਂ ਸੱਦ ਕੇ ਆਂਦਾ ਨਾਜ਼ਰ ਸ਼ਾਹ, ਦੇ ਰਿਸ਼ਵਤ ਭਾਰੀ।
ਉਸ ਕਾਲੀ ਧੌਲੀ ਪਕੜ ਕੇ, ਹਿੱਕ ਅੱਗੇ ਮਾਰੀ।
ਕੇਹਰ ਹਰਣ ਜਿਉਂ ਖਹਿੰਦਿਆਂ, ਲੜਦੇ ਵਿਚ ਬਾਰੀਂ।
ਚੁਕ ਲਈਆਂ ਸਭ ਸ਼ਿੱਦਤਾਂ, ਛੁਟਕਾਵਾ ਕਾਰੀ॥੮॥

ਬਣ ਦਿੱਲੀ ਮੁਹੰਮਦ ਸ਼ਾਹ ਅੱਗੇ, ਕਲ ਅਰਜ਼ਾਂ ਕਰਦੀ।
ਕਿਬਲਾ! ਮੈਂ ਭੀ ਬਾਝ ਖ਼ੁਦਾ ਦੇ, ਹੋਰ ਕਿਸੇ ਨ ਡਰਦੀ।
ਨਾ ਮੈਨੂੰ ਰੀਝ ਉਲਾਦ ਦੀ, ਨਾ ਵੱਸੋਂ ਘਰ ਦੀ।
ਨਾ ਮੈਨੂੰ ਤਲਬ ਸ਼ਿੰਗਾਰ ਦੀ, ਨਾ ਤਾਲਬ ਜ਼ਰ ਦੀ।
ਨਾ ਮੈਨੂੰ ਧੁਪ ਨਾ ਛਾਂ ਹੈ, ਨਾ ਗਰਮੀ ਸਰਦੀ।
ਤੇ ਜੇਹੜਾ ਸਭ ਤੋਂ ਓਕੜਾ, ਮੈਂ ਖ਼ਾਵੰਦ ਕਰਦੀ।

ਮੈਂ ਰਹਾਂ ਸ਼ਿੰਗਾਰੀ ਰਾਤ ਦਿਨ, ਮਹੇਲੀ ਨਰ ਦੀ।
ਮੈਂ ਸਿਰੀਆਂ ਹਾਰ ਹੰਢਾਂਵਦੀ, ਰਤੁ ਮਾਂਗਾਂ ਭਰਦੀ।
ਮੈਂ ਮਾਸ ਖਾਵਾਂ ਰਾਜ-ਪੁੱਤਰਾਂ, ਸਣ ਗੋਸ਼ਤ ਚਰਬੀ।
ਜਿਤਨੇ ਤੇਰੇ ਉਮਰਾ, ਵਿਚ ਇਕ ਨ ਦਰਦੀ।
ਸਰਪਰ ਇਕ ਦਿਨ ਆਵਸੀ, ਉਹ ਰਾਤ ਕਬਰ ਦੀ।
ਪਰ ਤੇਰੇ ਪਿਛੇ ਬਾਦਸ਼ਾਹ, ਮੈਂ ਹੋਰ ਨ ਵਰਦੀ।
ਪਰ ਤੁੱਧੇ ਪਿਛੇ ਬਾਦਸ਼ਾਹ, ਪੈ ਜਾਣੀਏਂ ਗਰਦੀ॥੯॥

ਕਲ ਤੇ ਨਾਰਦ ਆਪ ਵਿਚ, ਹੋ ਖਲੋ ਅਜੋੜੇ।
ਬਹਿ ਲੜਦੇ ਆਹਮੋ ਸਾਹਮਣੇ, ਸੱਟਣ ਤਰਫੋੜੇ।
ਕਲ ਮੰਗੇ ਕੁਝ ਖਾਣ ਨੂੰ, ਨਾਰਦ ਮੂੰਹ ਮੋੜੇ।
ਨਾਰਦ ਦੇ ਨ ਸਕੇ ਖੱਟੀਆਂ, ਕਲ ਖਾਧਾ ਲੋੜੇ।
ਖਾਣੋਂ ਪੀਣੋਂ ਪਹਿਨਣੋਂ, ਮਰਦ ਬੁੱਢੀ ਨੂੰ ਹੋੜੇ।
ਸਰਪਰ ਝੁੱਗਾ ਉੱਜੜੇ, ਦਿਨ ਵੱਸੇ ਥੋੜੇ।
ਕਦੇ ਨ ਹੁੰਦੇ ਉੱਜਲੇ, ਜਿਹੜੇ ਮੱਟੀ ਬੋੜੇ।
ਕਲ ਲੋੜੇ ਕੁਝ ਗੁੰਦਿਆ, ਨਾਰਦ ਹਧਰੋੜੇ।
ਮੈਨੂੰ ਬਹੁਤ ਜ਼ਨਾਨੀਆਂ, ਤੈਨੂੰ ਮਰਦ ਨ ਥੋੜੇ।
ਪਰ ਤੇਰੇ ਮੇਰੇ ਜੁੱਟ ਨੂੰ, ਵਿਧ ਮਾਤਾ ਤੋੜੇ॥੧੦॥

ਕਲ ਆਂਹਦੀ 'ਵੇ ਨਾਰਦਾ ਤੂੰ ਕੇਹੜੀ ਚਾਈ?
ਤੇ ਤੇਰੇ ਮੇਰੇ ਜੁੱਟ ਵਿਚ, ਕਿਉਂ ਪਈ ਜੁਦਾਈ?
ਤੂ ਦਾਰੂ ਦੇ ਵਿਚ ਲੋੜਨੈਂ, ਕੁਝ ਅੱਗ ਛਿਪਾਈ।
ਪਰ ਮੈਂ ਭੀ ਤੇਰੇ ਰਾਜ ਵਿਚ, ਕੁਝ ਖ਼ੁਸ਼ੀ ਨਾ ਪਾਈ।
ਨਾ ਚੜ੍ਹ ਸੁੱਤੀਆਂ ਪਲੰਘ ਤੇ, ਘੱਤ ਲੇਫ ਤੁਲਾਈ।
ਨਾ ਮੌਲੀ ਮਹਿੰਦੀ ਸਿਰ ਧੜੀ, ਨੱਕ ਨੱਥ ਨ ਪਾਈ।
ਮੈਨੂੰ ਕਿਉਂ ਨਾ ਗੁੜ੍ਹਤੀ ਜ਼ਹਿਰ ਦੀ, ਤਦੋਂ ਦਿੱਤੀ ਦਾਈ।
ਹੈਫ ਕੀਤਾ ਸੀ ਲਾਗੀਆਂ, ਕੀਤੀ ਕੁੜਮਾਈ।
ਤੇ ਪਾਪ ਕੀਤਾ ਉਨ ਬ੍ਰਾਹਮਣਾਂ, ਜਿਨ੍ਹਾਂ ਵੇਦ ਅੜਾਈ।
ਮੇਰੀਆਂ ਕਾਹਨੂੰ ਲਾਵਾਂ ਦਿੱਤੀਆਂ, ਕਿਉਂ ਗੰਢ ਚਤਰਾਈ।
ਤੁਧ ਮਖੱਟੂ ਖਸਮ ਨਾਲ, ਮੈਂ ਨਿਜ ਪਰਣਾਈ।
ਬਾਪ ਦਾਦੇ ਦੀ ਲੱਜ ਨੂੰ, ਮੈਂ ਬਹੁਤ ਲੰਘਾਈ।
ਪਰ ਭਲਕੇ ਪੇਕੇ ਜਾਊਂਗੀ, ਨਾਲ ਲੈ ਕੇ ਨਾਈ'॥੧੧॥

ਨਾਰਦ ਆਖੇ ਕਲ ਨੂੰ, 'ਤੁਹਿ ਵਿਚ ਅਕਲ ਨ ਰੱਤੀ।
ਕਦੇ ਅੰਙਣ ਚਰਖਾ ਡਾਹ ਕੇ, ਤੁਹਿ ਤੰਦ ਨ ਕੱਤੀ।
ਨਾ ਤੂੰ ਭਰ ਅਟੇਰਿਆ, ਅਟੇਰਨ ਅੱਟੀ।
ਮੈਨੂੰ ਕਦੇ ਨ ਦਿਤੀ ਸਿਉਂ ਕੇ, ਚਾਦਰ ਚੌਪੱਟੀ।
ਮੈਂ ਚੌਂਕੇ ਬੈਠਿ ਨ ਜੇਵਿਆਂ, ਤੂੰ ਸਹਿਜ ਨ ਪੱਕੀ।

ਤੂੰ ਘਰ ਘਰ ਫਿਰਨੀ ਏਂ ਗਹਿਕਦੀ, ਜੋਬਨ ਦੀ ਮੱਤੀ।
ਤੇਰੀਆਂ ਗੱਲਾਂ ਪਰ੍ਹੇ ਮਹਾਇਣੀਂ ਦਾਰੇ ਤੇ ਸੱਥੀਂ।
ਤੈਨੂੰ ਚਸਕਾ ਬਹੁਤ ਜ਼ਬਾਨ ਦਾ, ਲੇਖਾ ਹਰ ਹੱਟੀ।
ਮੈਥੋਂ ਨਾਹੀਂ ਭਰੀਂਦੀ, ਇਹ ਤੇਰੀ ਚੱਟੀ।
ਜਾਹ ਟੁਰ ਜਾ ਪੇਕੇ ਆਪਣੇ, ਘੱਤ ਕੇ ਰੀ ਪੱਟੀ'॥੧੨॥

ਕਲੂ ਆਂਹਦੀ: 'ਵੇ ਨਾਰਦਾ, ਤੈਨੂੰ ਕੀ ਭਲਿਆਈ।
ਵੇ ਘਰੋਂ ਜ਼ਨਾਨੀ ਟੋਰਨੀਂ, ਖ਼ੂਬੀ ਨਹੀਓਂ ਕਾਈ।
ਇਕੇ ਹੱਸ ਹੱਸ ਕਰੇਂ ਕੁਸ਼ਾਮਦਾਂ, ਦੂਜਾ ਕਰੇਂ ਲੜਾਈ।
ਏਸ ਕੁਸ਼ਾਮਦੋਂ ਕੈਰਵਾਂ, ਚਾ ਜੱਦ ਕੁਹਾਈ।
ਤੇ ਰਾਵਣ ਏਸ ਕੁਸ਼ਾਮਦੋਂ, ਲੈਂਕਾ ਲੁਟਵਾਈ।
ਏਸ ਕੁਸ਼ਾਮਦ ਤੋਂ ਗੌਰੀਆਂ, ਦਿੱਲੀ ਮਰਵਾਈ।
ਮੈਂ ਟੁਰ ਜਾਂ ਕਿਸੇ ਵਲਾਇਤੇ, ਤੇਰੀ ਸਤਾਈ।
ਅੱਗੇ ਨਾਦਰਸ਼ਾਹ ਦੇ, ਜਾ ਦਿਆਂ ਦੁਹਾਈ।
ਓਥੋਂ ਲਸ਼ਕਰ ਚੜ੍ਹਨ ਈਰਾਨ ਥੀਂ, ਕਰ ਲੰਮੀ ਧਾਈ।
ਆ ਕੇ ਹਿੰਦੁਸਤਾਨ ਵਿਚ, ਕਰਨ ਜੁੱਧ ਲੜਾਈ।
ਰਣ ਕਹਾਣੇ ਹੋਣਗੇ, ਵੇਖੈ ਲੋਕਾਈ।
ਇਕ ਦੂਜਾ ਨ ਸੰਭਲੇ, ਬੇਟੇ ਨੂੰ ਮਾਈ।
ਕਦੇ ਗਾਂਹ ਗਾਂਹ ਰਲ ਬਹਿਣਗੇ, ਭੈਣਾਂ ਤੇ ਭਾਈ।
ਭਰ ਲੈਣ ਈਰਾਨੀਂ ਦਿੱਲੀਓਂ, ਟੋਪੇ ਦੀ ਪਾਈ।
ਮੈਂ ਭੀ ਬਦਲੇ ਲਹਾਂਗੀ, ਭਰ ਦੂਣ ਸਵਾਈ।
ਮੈਂ ਤਾਂਹੀਏਂ ਧੀ ਖੈਕਾਲ ਦੀ, ਹੋਣੀ ਦੀ ਜਾਈ'॥੧੩॥

ਨਾਰਦ ਆਂਹਦਾ—
'ਓੜਕ ਹੋਸਣਗੇ ਓਹ ਕੰਮ, ਜਿਹੜੇ ਰੱਬ ਨੂੰ ਭਾਵਣ।
ਮਿਹਰੀਆਂ ਦੇ ਆਖੇ ਮਰਦ ਲਗਣ ਮੁੜ ਪਛੋਤਾਵਣ।
ਤੇਰੇ ਆਖੇ ਬਾਦਸ਼ਾਹ, ਈਰਾਨੋਂ ਧਾਵਣ!
ਤਦੋਂ ਨਦੀਆਂ ਵਹਿਣ ਅਪੁੱਠੀਆਂ, ਫਲ ਬੈਂਤ ਲਿਆਵਣ।
ਅੱਗੇ ਜੋ ਵਰਤੀ ਉਸ ਮੁਲਕ ਨਾਲ, ਆਕਲ ਸਮਝਾਵਣ।
ਓਥੇ ਕਿਆ ਤਾਕਤ ਹੈ ਮਿਹਰੀਆਂ, ਨਕ ਨੱਥਾਂ ਪਾਵਣ।
ਓਥੇ ਮਰਦਾਂ ਕਬਜ਼ੇ ਕਾਠ ਦੇ, ਸਿਰ ਕੁਲਹਾ ਹੰਢਾਵਣ।
ਓਹ ਹੁਣ ਤਾਈਂ ਹੁਕਮ ਤੈਮੂਰ ਦੇ, ਬਜਾ ਲਿਆਵਣ।
ਜਿਉਂ ਲਛਮਣ ਦਾ ਛਲ ਕਰਨ ਨੂੰ, ਭੈਣ ਘੱਲੀ ਸੀ ਰਾਵਣ।
ਤਿਉਂ ਤੂੰ ਭੀ ਚੱਲੀਏਂ ਸੂਪਨਖ਼ ਵਾਂਙ ਨੱਕ ਵਢਾਵਣ'॥੧੪॥

ਗ਼ੁੱਸਾ ਖਾ ਕੇ ਦੱਖਣੋਂ, ਕਲ ਰਾਣੀ ਜਾਗੀ।
ਅਗੇ ਨਾਦਰਸ਼ਾਹ ਦੇ, ਆਈ ਫ਼ਰਯਾਦੀ—
'ਤੂੰ ਸੁਣ ਕਿਬਲਾ ਆਲਮੀਂ! ਫ਼ਰਯਾਦ ਅਸਾਡੀ।

ਮੇਰਾ ਖ਼ਸਮ ਮਖੱਟੂ ਤੇ ਆਹਲਕੀ[1], ਭੰਗੀ ਸ਼ਰਾਬੀ।
ਅਫ਼ੀਮੀ ਤੇ ਹੈ ਜਵਾਰੀਆ, ਜ਼ਾਲਮ ਅਪਰਾਧੀ।
ਮੇਰੇ ਦੰਮ ਲਏ ਸਨ ਮਾਪਿਆਂ, ਲਈ ਵੱਢੀ ਲਾਗੀ।
ਮੇਰਾ ਸਾਕ ਚਾ ਕੀਤੋ ਨੇ ਓਸ ਨਾਲ, ਜਿਨੂੰ ਗ਼ਮੀਂ ਨ ਸ਼ਾਦੀ।
ਉਹ ਦੇ ਨਹੀਂ ਸਕਿਆ ਖੱਟੀਆਂ ਭੁਖ ਘਰ ਬਹਿ ਝਾਗੀ।
ਜਿਸ ਦਿਹਾੜੇ ਲਛਮਨ ਜੋਧੇ ਰਾਮਚੰਦ, ਚੜ੍ਹ ਲੈਂਕਾ ਸਾਧੀ।
ਓਥੇ ਹਨੂਮਾਨ ਅਗੁਵਾਨ ਸੀ, ਦੇਹ ਲੂੰਬਾ ਦਾਗੀ।
ਲਖ ਮਾਰੇ ਦਾਨੂੰ ਦੇਵਤੇ, ਹਾੜੀ ਪਰ ਵਾਢੀ।
ਓਥੇ ਬਲੀਆਂ ਲਖ ਝਿਆਲੀਆਂ, ਅੱਗ ਬੇਲੇ ਲਾਗੀ।
ਜਿਵੇਂ ਰਾਤ ਦਿਵਾਲੀ ਹਿੰਦੂਆਂ ਬਾਲ ਧਰੀ ਚਿਰਾਗ਼ੀ।
ਓਥੇ ਨਾਲੇ ਵਗੇ ਸਨ ਰੱਤ ਦੇ, ਮਿੱਝ ਬੇਹਿਸਾਬੀ।
ਭਰ ਖੱਪਰ ਪੀਤੇ ਜੋਗਣਾਂ, ਬਹੁ ਹੋਈ ਸਾਂ ਰਾਜ਼ੀ।
ਤਿਸ ਦਿਹਾੜੇ ਮੈਂ ਭੀ ਚੌਂਕੇ ਬੈਠ ਕੇ, ਰਸੋਈ ਸੀ ਖਾਧੀ।
ਪਰ ਅੱਜ ਆਈ ਆਂ ਕਿਬਲਾ ਆਲਮੀਂ! ਕਰ ਆਸ ਤੁਸਾਡੀ'॥੧੫॥

ਬਾਦਸ਼ਾਹ ਆਖੇ ਵਜ਼ੀਰ ਨੂੰ—'ਇਕ ਅਜਬ ਜ਼ਨਾਨੀ।
ਓਹ ਆਵੇ ਸਾਡੇ ਸਾਹਮਣੇ, ਹਰ ਰੋਜ਼ ਮੁਦਾਮੀ।
ਓਹਦਾ ਸਿਰ ਖੁਲ੍ਹਾ ਦੰਦ ਦਰਾਜ਼, ਤੇ ਸਿਆਹ ਪੇਸ਼ਾਨੀ[2]।
ਓਹ ਆਦਮੀਆਂ ਦੀ ਰੱਤ ਮਿੱਝ, ਮੰਗੇ ਮਿਜ਼ਮਾਨੀ।
ਨਹੀਂ ਉਸ ਦੇ ਕੋਲੇ ਲਿਖਿਆ, ਕੋਈ ਖ਼ਤ ਨਿਸ਼ਾਨੀ।
ਪਰ ਕੁਲ ਹਕੀਕਤ ਹਿੰਦ ਦੀ, ਦਸ ਦੇਇ ਜ਼ਬਾਨੀ।
ਆਂਹਦੀ ਅੱਜ ਨ ਕੋਈ ਹਿੰਦ ਵਿਚ, ਹੈ ਤੇਰਾ ਸਾਨੀ।
ਓਥੇ ਦੋਵੇਂ ਧਿਰਾਂ ਅਜੋੜੀਆਂ, ਈਰਾਨਿ ਤੂਰਾਨੀ।
ਤੈਨੂੰ ਰਾਤੀਂ ਦਿਨੇ ਉਡੀਕਦੇ, ਸਭ ਨਾਸਿਰ ਖ਼ਾਨੀ।
ਓਹਨਾਂ ਦੀਆਂ ਸ਼ਹਿਰੀਂ ਰਹੀਆਂ ਹੁੰਡੀਆਂ, ਹੱਥ ਪਵੇ ਖ਼ਜ਼ਾਨੀਂ।
ਸੂਬੇਦਾਰਾਂ ਸਾਂਭੀਆਂ ਸਭ ਦਿਰਮਾਂ ਦਾਮੀ।
ਓਥੋਂ ਗਏ ਹਜ਼ਾਰ ਬੇਤਰਫ਼ ਹੋ, ਸਿਪਾਹੀ ਨਾਮੀ।
ਤੇ ਪੈਧਾ ਸਾਡੇ ਪਾਤਸ਼ਾਹ, ਖ਼ਿਰਕਾ ਨਾਦਾਨੀ[3]।
ਯਾ ਰਾਗ ਮਹੱਲ ਸਹੇਲੀਆਂ, ਮਲਕਾ ਜ਼ਮਾਨੀ।
ਉਸ ਮੂਲ ਨ ਪੁਛੀ ਮੁਲਕ ਦੀ, ਵਧਦੀ ਵੈਰਾਨੀ।
ਰੱਬ ਦਿੱਲੀ ਨੂੰ ਬਦਲਾ ਲੈਣ ਦਾ, ਦਿੱਤੀ ਗ਼ਮਦਾਨੀ'॥੧੬॥

ਬਕੀ ਖ਼ਾਨ ਵਜ਼ੀਰ ਨੇ, ਸੱਦੇ ਕੁਟਵਾਲ।
ਇਕ ਏਸ ਤਰਹ ਦੀ ਇਸਤ੍ਰੀ, ਤੁਸੀਂ ਲਯਾਓ ਭਾਲ।
ਉਹ ਬੈਠੀ ਕਿਸੇ ਦੁਕਾਨ 'ਤੇ, ਫੜ ਲਯਾਏ ਨਾਲ।
ਤੂੰ ਨੰਗੀ ਨਾਮਰਯਾਦ ਹੈਂ, ਦਿਸੇਂ ਬਿਕਰਾਲ।

1. ਆਲਸੀ; 2. ਮੱਥਾ; 3. ਬੇਸਮਝੀ ਦਾ ਚੋਗਾ।

ਤੂੰ ਭੁਖੀ ਏਂ ਕਿਸੇ ਮੁਲਕ ਦੀ, ਬਹੁਤ ਪਾਵੇਂ ਸਵਾਲ।
ਇਹਨੂੰ ਆਟਾ ਦਿਓ ਇਕ ਮਣ, ਨਾਲ ਵੱਟੀ ਦਾਲ।
ਧਣੀਆਂ ਜ਼ੀਰਾ ਲੌਂਗ ਮਿਰਚ, ਨਾਲ ਲੂਣ ਵਿਸਾਰ।
ਸੇਰ ਦਿਵਾਓ ਦਹੀਂ ਦਾ, ਜਾ ਧੋਵੇ ਵਾਲ।
ਭਾਰ ਦਿਵਾਉਸੁ ਲੱਕੜੀ, ਅੱਗ ਬੈਠੇ ਬਾਲ।
ਅਪਣੀ ਹੱਥੀਂ ਰਸੋਇ ਕਰ, ਘੱਤ ਜੇਵੀਂ ਥਾਲ।
ਰੋਟੀ ਖਾਹ ਦੁਆ ਦੇ, ਜਾਹ ਵਤਨ ਸੰਭਾਲ।
ਤੇ ਤ੍ਰਿਓਰ ਦਿਓਸੁ ਵਿਦਾਇਗੀ, ਨਾ ਪਵੇ ਖ਼ਿਆਲ॥੧੭॥

ਖੰਡ ਖੀਰ ਤੇ ਧੱਗੜੀਆਂ, ਬਹਿ ਖਾਣ ਬੈਰਾਗੀ।
ਤੇ ਆਦਮੀਆਂ ਦੀ ਰੱਤ ਮਿੱਝ, ਇਹ ਖ਼ੁਰਸ਼[1] ਅਸਾਡੀ।
ਮੈਂ ਰਣ ਵਿਚ ਮਾਰਾਂ ਸੂਰਮੇ, ਆਦੀ ਮੁਨਿਆਦੀ।
ਜਿਨ੍ਹਾਂ ਪੱਗ ਦਾੜ੍ਹੀ ਦੀ ਸ਼ਰਮ ਹੈ, ਲੱਜ ਮਾਤ ਪਿਤਾ ਦੀ।
ਓਹ ਮਹਿਰਮ ਦੀਨ ਇਸਲਾਮ ਦੇ, ਹਕ ਪਾਕ ਨਿਮਾਜ਼ੀ।
ਜਿਨ੍ਹਾਂ ਨੂੰ ਦਿੱਤਾ ਗੁਸਲ ਫ਼ਰਿਸ਼ਤਿਆਂ, ਪੜ੍ਹ ਸੂਰਤ ਸਵਾਬੀ।
ਸਿਰ ਦੇਂਦੇ ਰੱਬ ਦੇ ਵਾਸਤੇ, ਆਪ ਥੀਂਦੇ ਗ਼ਾਜ਼ੀ।
ਓਹਨਾਂ ਦੇ ਹੂਰਾਂ ਲਯਾਈਆਂ ਕੱਪੜੇ ਪੋਸ਼ਾਕ ਗੁਲਾਬੀ।
ਚਾਦਰ ਤਹਿਮਤ ਤੇ ਕੁਲਹ, ਪਹਿਨ ਸੂਰਤ ਫ਼ਕਰਾਂ ਦੀ।
ਉਹਨਾਂ ਦੀਆਂ ਕੀਤੀਆਂ ਸਫ਼ਾਂ ਪੈਗ਼ੰਬਰਾਂ, ਭੱਜ ਰਲੇ ਜਨਾਜ਼ੀਂ।
ਉਹਨਾਂ ਜਾ ਕੇ ਪਾਈ ਬਹਿਸ਼ਤ ਵਿਚ, ਸ਼ਹਾਦਤ ਸ਼ਾਦੀ।
ਓਹ ਜਾਇ ਹਜ਼ੂਰ ਰਸੂਲ ਦੇ, ਹੋਏ ਮੇਰਾਜੀ[2]॥੧੮॥

ਵਜ਼ੀਰ ਆਂਹਦਾ: 'ਕਲੇ ਰਾਣੀਏਂ! ਤੇਰੀ ਬੜੀ ਅਵਸਥਾ।
ਤੇਰੀ ਅੱਖੀਂ ਨੇ ਲਹੂ ਛੱਟੀਆਂ, ਤੇ ਜ਼ੁਬਾਨ ਕਰੱਖ਼ਤਾ।
ਤੈਨੂੰ ਉੜ ਕੇ ਤੁਰਦੀ ਨੂੰ ਵੇਖ ਕੇ, ਕੁੱਲ ਆਲਮ ਹੱਸਦਾ।
ਤੇ ਸੂਰਤ ਤੇਰੀ ਵੇਖ ਕੇ, ਕੁਲ ਬਾਲਕ ਨੱਸਦਾ।
ਤੂੰ ਮੱਲ ਅਖਾੜੇ ਵੇਖਣੇ, ਤੇਰੀ ਬੜਵਸਥਾ।
ਮੁਲਕ ਅਸਾਡਾ ਅਬਾਦਾਨ, ਸਭ ਜ਼ੌਕੀਂ ਵੱਸਦਾ।
ਇਥੇ ਹੋਰ ਅਰਜ਼ਾਨੀ[3] ਹੈ ਸਭ ਚੀਜ਼, ਇਕ ਮਾਸ ਨਹੀਂ ਸਸਤਾ।
ਤੂੰ ਆਈ ਏਂ ਰਾਤ ਸਰਾਇ ਰਹਿਣ, ਘੱਤ ਬੈਠੀ ਏਂ ਫਸਤਾ।
ਜਾ ਟੁਰ ਜਾ ਮੁਲਕ ਤੂੰ ਆਪਣੇ, ਫੜ ਫ਼ਜ਼ਰੀਂ ਰਸਤਾ'॥੧੯॥

ਕਲ ਆਂਹਦੀ ਵਜ਼ੀਰ ਨੂੰ, 'ਲੈ ਵਿਦਾ ਅਸਾਡੀ।
ਮੈਂ ਗੱਲ ਸੁਨਾਨੀ ਆਂ ਕੱਲ ਦੀ, ਕੁਝ ਨਹੀਂ ਦੁਰਾਡੀ।
ਜਦੋਂ ਗਿਆ ਤੈਮੂਰ ਵਿਰਾਨ ਕਰ, ਵਿਲਾਯਤ ਤੁਹਾਡੀ।
ਤੇ ਉਹ ਬਾਕੀ ਨਾ ਛੱਡ ਗਿਆ, ਕੁਝ ਬੋ ਅਬਾਦੀ।
ਤੁਹਾਡੀ ਮਾਲ ਵਲਾਇਤ ਲੁਟ ਕੇ, ਲੈ ਗਏ ਪੰਜਾਬੀ।

1. ਖ਼ੁਰਾਕ; 2. ਸੱਚਖੰਡੀ; 3. ਬਹੁਤ।

ਤੇ ਲੈ ਗਏ ਸਿਰੋਂ ਉਤਾਰ ਕੇ, ਦਸਤਾਰ ਤੁਹਾਡੀ।
ਆਪ ਗਿਆ ਜਹਾਨਾਬਾਦ ਨੂੰ, ਹੋ ਮੱਕੇ ਦਾ ਹਾਜੀ।
ਤੁਹਾਡੇ ਖਾਧੇ ਊਠਾਂ ਤੇ ਹਾਥੀਆਂ, ਚੁਣ ਮੇਵੇ ਬਾਗ਼ੀਂ।
ਕਾਹਨੂੰ ਲਈਓ ਜੇ ਹੱਥ ਕਰ, ਬੇਗਾਨੀ ਭਾਜੀ।
ਜੇ ਮੂਲ ਨਹੀਂ ਸਾ ਜੋ ਦੇਵਣੀ, ਤਦ ਪਈ ਖ਼ਰਾਬੀ।
ਹੁਣ ਦੂਣੀ ਦੇਈਏ ਘਰ ਜਾ ਕੇ, ਤਦ ਹੁੰਦੇ ਰਾਜ਼ੀ।
ਪਰ ਕਦੋਂ ਸ਼ਾਮਲ ਹੋਈ ਸੀ ਬਾਜ਼ ਨੂੰ, ਆਜਜ਼ ਮੁਰਗਾਬੀ'॥੨੦॥

ਵਜ਼ੀਰ ਆਂਹਦਾ:
'ਜਾਹ ਅੱਖੀਂ ਅੱਗੋਂ ਦੂਰ ਹੋ, ਰੰਨੇ ਬਦਕਾਰੇ!
ਏਸ ਬੋਲੀ ਤੇਰੀ ਦੀ ਰਪਟ, ਜਾ ਪਹੁਤੀ ਸਰਕਾਰੇ।
ਅਸਾਂ ਕਰ ਕੇ ਘੱਲੇ ਏਲਚੀ, ਸਭ ਬਲਖ਼ ਬੁਖ਼ਾਰੇ।
ਅਸਾਂ ਦਿੱਤੇ ਨੇ ਘੱਲ ਵਿਲਾਯਤੀਂ, ਲਿਖ ਕੇ ਹਲਕਾਰੇ।
ਫ਼ੌਜਾਂ ਹੋਣ ਇਕੱਠੀਆਂ, ਆਵਣ ਸਰਕਾਰੇ।
ਏਸ ਅਸਾਡੇ ਮੁਲਕ ਵਿਚ, ਦੁੱਰਾਨੀ ਭਾਰੇ।
ਅਸੀਂ ਸੱਭੇ ਦੇਈਏ ਹਾਜ਼ਰੀ, ਚਲ ਸ਼ਹਿਰ ਕੰਧਾਰੇ।
ਓਹ ਸਭੇ ਆਖਣ ਨੀਯਤ ਖ਼ੈਰ, ਰਲ ਮੋਮਨ ਸਾਰੇ।
ਅਸਾਂ ਸਰਪਰ ਦਿੱਲੀ ਮਾਰਨੀ, ਘੱਤ ਜ਼ੋਰ ਤਲਵਾਰੇ।
ਅਸਾਂ ਲੁਟਣੇ ਸਭ ਜਵਾਹਰੀਏ, ਅਰ ਸ਼ਾਹ ਵਣਜਾਰੇ।
ਅਸਾਂ ਉੜਦੂ ਝੰਡੇ ਲੁੱਟਣੇ, ਅਰ ਰਸਤ ਬਜ਼ਾਰੇ।
ਸਤਰਾਂ[1] ਵਿਚੋਂ ਬੀਵੀਆਂ, ਕੱਢ ਦਿਓ ਕਿਨਾਰੇ।
ਬਦਲਾ ਉਸ ਦਸਤਾਰ ਦਾ, ਰੱਬ ਅੱਜ ਉਤਾਰੇ।
ਮਾਨੋ ਮੱਕੇ ਦਿਆਂ ਹਾਜੀਆਂ, ਸੈ ਹੱਜ ਗੁਜ਼ਾਰੇ॥੨੧॥
ਨਾਰਦ ਮੁਹੰਮਦ ਸ਼ਾਹ ਅੱਗੇ ਜਾ ਕਰੇ ਸਵਾਲ।
ਵੇਖੀਂ ਕਿਬਲਾ ਆਲਮੀਂ! ਅੱਜ ਮੇਰਾ ਹਾਲ।
ਮੇਰੇ ਸਿਰ ਤੇ ਗੁਜ਼ਰਿਆ, ਹੈ ਇਕ ਜ਼ਵਾਲ[2]।
ਇਕ ਘਰੋਂ ਜ਼ਨਾਨੀ ਟੁਰ ਗਈ, ਦੂਜਾ ਭੁੱਖ ਕਮਾਲ।
ਜਦੋਂ ਗਿਆ ਤੈਮੂਰ ਵਿਲਾਇਤੇ, ਮੈਂ ਤਦੋਂ ਸਾਂ ਨਾਲ।
ਉਸ ਲੁੱਟੀਆਂ ਸਭ ਵਿਲਾਇਤਾਂ, ਕੀਤੀਆਂ ਪੈਮਾਲ।
ਕਰ ਸਿਰੀਆਂ ਦੇ ਦਮਦਮੇਂ, ਰੱਤੀਂ ਦੇ ਖਾਲ।
ਮੈਂ ਤਦੋਂ ਸੀ ਵਰਤ ਉਪਾਰਿਆ[3], ਘੱਤ ਭੋਜਨ ਥਾਲ।
ਪਰ ਤੂੰ ਪੀਰ ਚੁਗੱਤਾ ਹੈਂ ਬਾਦਸ਼ਾਹ, ਅੱਜ ਰੱਜ ਖਵਾਲ'॥੨੨॥

ਬਾਦਸ਼ਾਹ ਆਖੇ:
'ਨਾਰਦ ਨੂੰ ਲੈ ਜਾਹੋ ਬਜ਼ਾਰੇ।
ਤੇ ਕਰ ਦਿਓ ਇਸਦੀ ਤਾਬਿਆ, ਹਲਵਾਈ ਸਾਰੇ।

1. ਪੜਦਿਆਂ; 2. ਅਧੋਗਤੀ; 3. ਖੋਲ੍ਹਿਆ।

ਇਕੱਠੀ ਕਰ ਕੇ ਉਮੇਦਨੀ, ਭਰ ਦਿਓ ਤਗਾਰੇ।
ਖੰਡ ਪੇੜੇ ਤੇ ਜਲੇਬੀਆਂ, ਔਰ ਸ਼ੱਕਰਪਾਰੇ।
ਲੱਡੂ ਮਠੇ ਮੋਹਨ ਭੋਗ, ਤੇ ਗਰੀ ਛੁਹਾਰੇ।
ਨਾਰਦ ਆਵੇ ਨ੍ਹਾ ਕੇ, ਬਹਿ ਵਰਤ ਉਪਾਰੇ।
ਪਰ ਰੋਟੀ ਖਾ ਦੁਆ ਦੇ, ਬਹਿ ਠਾਕੁਰ ਦੁਆਰੇ'॥੨੩॥

ਨਾਰਦਾ ਆਂਹਦਾ—
'ਲੱਡੂ ਮਠੇ ਤੇ ਮੋਹਨ ਭੋਗ, ਇਹ ਕੰਮ ਨਹੀਂ ਮੇਰੇ।
ਮੈਂ ਦੱਸਨਾਂ ਸੱਭ ਹਕੀਕਤਾਂ, ਜੇ ਸੱਦੋ ਨੇੜੇ।
ਤੈਥੋਂ ਹੋਏ ਨੇ ਫ਼ਿਰਊਨ[1], ਮੁਸਾਹਿਬ ਤੇਰੇ।
ਇਹਨਾਂ ਗੁਫੀਆ ਲਿਖ ਕੇ ਅਰਜ਼ੀਆਂ, ਘੱਲੀਆਂ ਸੁਵੇਰੇ।
ਇਹਨਾਂ ਕਸਮਾਂ ਕਰਕੇ ਚਾਹਮੇ, ਨਾਦਰ ਦੇ ਡੇਰੇ।
ਓਸ ਸੱਦ ਲਏ ਨੇ ਮੁਲਕ ਤੋਂ, ਅਸਵਾਰ ਚੰਗੇਰੇ।
ਉਹਨਾਂ ਦੇ ਘੋੜੇ ਸਭ ਵਿਲਾਯਤੀ, ਹੈਨ ਪਰੇ ਪਰੇਰੇ।
ਇਕ ਦੋ ਕਨਕਾਦ ਤੇ ਨਵੇਂ ਪੰਜ, ਐਲਾਕ ਵਛੇਰੇ।
ਓਹ ਚਿੱਲੀ ਖਾਂਦੇ ਘਾਹ ਦੀ, ਰਾਤਬ ਦਹਸੇਰੇ।
ਓਹ ਭਾਰ ਉਠਾਂਦੇ ਨੇ ਸ਼ਤਰ ਦਾ, ਖ਼ੁਸ਼ਕੀ ਦੇ ਬੇੜੇ।
ਆਨ ਇਸਫਹਾਨ ਦੇ ਮੁਲਕ ਵਿਚ ਘੱਤ ਬੈਠੇ ਘੇਰੇ।
ਜਿਉਂ ਰਾਤੀਂ ਉਤਰੀ ਮੱਕੜੀ, ਉਡ ਚੜ੍ਹੀ ਸਵੇਰੇ।
ਦਿਹੁੰ ਚੰਨ ਛੁਪੇ ਨੇ ਗਰਦ ਵਿਚ, ਪੈ ਗਏ ਹਨੇਰੇ।
ਪਰ ਨਾਦਰਸ਼ਾਹ ਬਾਲਾਸਾਰ ਵਿਚ, ਲਸ਼ਕਰ ਚੌਫੇਰੇ'॥੨੪॥

ਸੁਣੀ ਮਹਿੰਮ ਦੁਰਾਨੀਆਂ, ਹੋਏ ਗ਼ਮਨਾਕ।
ਸੱਭੇ ਰਲ ਕੇ ਅਰਜ਼ ਕਰੋ, ਕਿਬਲਾ ਦੇ ਪਾਸ।
ਓ ਸੱਭੇ ਆਏ ਰੋਬਰੋ, ਕਰਕੇ ਇਤਫ਼ਾਕ।
ਸਾਡਾ ਕੋਈ ਨਹੀਂ ਗਿਆ ਉਤ ਮੁਲਕ, ਦਾਦਾ ਨਹੀਂ ਬਾਪ।
ਅੱਜ ਤੂੰ ਦਾਈਆ ਕੀਤਾ ਏ ਬਾਦਸ਼ਾਹ, ਮੁਮਾਰਖ ਲਾਖ।
ਸਾਡੇ ਘੋੜੇ ਸਭ ਵਿਲਾਯਤੀ, ਹੈਨ ਚੁਸਤ ਚਲਾਕ।
ਪਿਛਲੀਆਂ ਸਭ ਛਿਮਾਹੀਆਂ, ਕਰ ਦੇ ਬੇਬਾਕ।
ਅੱਗੇ ਤਲਬਾਂ ਕਰ ਦੇ ਦੂਣੀਆਂ, ਫੜ ਕਲਮ ਦਵਾਤ।
ਲੋਟੀ ਤੇ ਬੰਦ ਪੰਜਾਬ ਦੀ, ਸਭ ਕਰ ਦੇ ਮਾਫ਼।
ਖ਼ਲਕਤ ਜਾਗੁ ਪਹਾੜ ਨੂੰ, ਰਹਿਗੁ ਕਿਧਰੇ ਵਾਸ।
ਦਿੱਲੀ ਤਾਈਂ ਬਾਦਸ਼ਾਹ! ਵੇਖ ਰਸਤਾ ਸਾਫ਼॥੨੫॥

ਚੜ੍ਹ ਤਖ਼ਤ ਤੇ ਬੈਠਾ ਨਾਜ਼ਰ ਸਾਹ, ਰਾਜ ਸਿੱਕੇ ਚੱਲੇ।
ਉਹਨੂੰ ਨਿਵੀਆਂ ਸਭ ਵਲਾਇਤਾਂ, ਕੋਈ ਧਾਂਗ ਨ ਝੱਲੇ।

1. ਬਾਗ਼ੀ।

ਸੱਦ ਬਹਾਇਉਸ ਓਮਰਾ, ਵਿਚ ਬੈਠੇ ਗੱਲੇ।
ਯਾਰੋ ਤੀਰ ਕਲੇਜੇ ਵਰਮ ਦਾ, ਦਿਹੁੰ ਰਾਤੀਂ ਹੱਲੇ।
ਮੈਂ ਦਿੱਲੀ ਮਾਰਾਂ ਭੈਂ ਭੈਂ, ਵੱਢ ਸਿਰ ਧੜ ਗੱਲੇ।
ਪਰ ਤਖ਼ਤ ਲਈਏ ਤੇ ਕੁਲ ਤਰੇ, ਨਹੀਂ ਤਖ਼ਤੇ ਭੱਲੇ॥੨੬॥

ਚੜ੍ਹੇ ਇਸਫਹਾਂ ਥੀਂ ਨਾਜ਼ਰ ਸ਼ਾਹ, ਭੇਰੀਂ[1] ਘੁੜੱਕੇ।
ਤੇ ਚੁਣ ਚੁਣ ਕੱਢੇ ਪਹਿਲਵਾਨ ਬਹਾਦਰ ਯੱਕੇ।
ਨਸਰਾਨੀ ਮੰਜ਼ੂਫੀਏ, ਯਾਹੂਦ ਉਚੱਕੇ।
ਬੱਦੂ, ਗੁਰਜ਼ੀ ਤੇ ਖਾਰਜੀ, ਓਹ ਮੁਲਹਿਦ ਪੱਕੇ।
ਮਰਵਾਣੀ ਤੇ ਕਤਲਬਾਜ਼, ਓਹ ਮੁਗ਼ਲ ਉਜ਼ਬੱਕੇ।
ਨੱਕ ਫੀਨ੍ਹੇ ਸਿਰ ਤਾਉੜੇ ਢਿੱਡ ਵਾਂਙ ਢਮੱਕੇ।
ਓਹ ਇੱਕਾ ਨਾਰ ਵਸਾਉਂਦੇ ਦਹ ਭਾਈ ਸੱਕੇ।
ਕੋਟਾਂ ਨੂੰ ਆਉਣ ਥਰਥਰਾਟ, ਨੀਰ ਨਦੀਆਂ ਸੁੱਕੇ।
ਈਰਾਨ ਤੂਰਾਨ ਤੇ ਇਸਫਹਾਨ, ਧਰ ਤਲੀ ਤੇ ਫੱਕੇ।
ਰਾਤੀਂ ਦੇਂਦੇ ਚੌਂਕੀਆਂ, ਦਿਨੇਂ ਦੂਰ ਪਲੱਟੇ।
ਡੇਰੇ ਕੋਲ ਕੰਧਾਰ ਦੇ, ਆ ਊਧਮ ਲੱਥੇ।
ਤਿਸ ਦਿਹਾੜੇ ਦੱਖਣ ਕੰਬਿਆ, ਖਬਰੀਂ ਤੋੜ ਮੱਕੇ॥੨੭॥

ਪਾਕ ਬੇ-ਐਬ ਨਜ਼ੀਰਾ, ਸੱਚੇ ਸਾਹਿਬਾ!
ਜੋ ਲਿਖਿਆ ਤਕਦੀਰਾਂ, ਸੋ ਕੁਝ ਵਰਤਸੀ।
ਤੇਰਾ ਮਾਲਿਕ ਦੋਸਤ ਵਜ਼ੀਰਾ, ਖ਼ਾਸਾ ਮੁਸਤਫ਼ਾ।
ਓਹ ਉੱਮਤ ਦੀਆਂ ਤਕਸੀਰਾਂ, ਸੱਭੇ ਬਖ਼ਸ਼ਸ਼ੀਂ।
ਅਸਾਂ ਰਚਿਆ ਧਰੋਹ ਅੰਬੀਰਾਂ ਮੁਹੰਮਦ ਸ਼ਾਹ ਨਾਲ।
ਤੇ ਲਿਖ ਪਰਵਾਨਾ ਇਰਾਨ, ਅੰਦਰ ਭੇਜਿਆ।
ਹੇ ਇਸਫਹਾਂ ਦੇ ਪੀਰਾ! ਤੂੰ ਸੁਣ ਨਾਜ਼ਰ ਸ਼ਾਹ।
ਸਾਥੋਂ ਹੋਇਆ ਏ ਦਿਲ ਗੀਰਾ, ਸਾਡਾ ਬਾਦਸ਼ਾਹ।
ਤੂੰ ਰਤੀ ਨ ਘੱਤ ਖਲ੍ਹੀਰਾ, ਚੜ੍ਹ ਕੇ ਆ ਤੂੰ।
ਏਥੇ ਦੌਲਤ ਬਹੁਤ ਜ਼ਖ਼ੀਰਾ ਹਈ ਚਿਰੋਕਣੀ।
ਮੋਤੀ ਪੰਨਾ ਹੀਰਾ, ਬਹੁਤ ਬਿਕੀਮਤਾ।
ਪਾਟਾ ਹੋਇਆ ਚੀਰਾ, ਤਾ ਭੀ ਲੱਖ ਦਾ।
ਗੋਦੀ ਅੰਦਰ ਕੀੜਾ, ਇਕ ਫ਼ਰਜ਼ੰਦ ਸੂ।
ਪਰ ਸੁੰਞਾ ਤਖ਼ਤ ਸਖ਼ੀਰਾ, ਆ ਕੇ ਮੱਲ ਬਹੁ॥੨੮॥

ਨਾਦਰ ਸ਼ਾਹ ਬਾਦਸ਼ਾਹ ਆਖਦਾ, ਸੁਣ ਬਕੀ ਖ਼ਾਨਾ।
ਆਹ ਵੇਖ ਹਿੰਦੁਸਤਾਨੀਆਂ, ਲਿਖਿਆ ਪਰਵਾਨਾ।
ਉਹਨਾਂ ਅੱਵਲ ਲਿਖੀ ਏ ਬੇਨਤੀ, ਵਿਚ ਵਡ ਕਰਯਾਨਾ।
ਉਹ ਆਖਦੇ ਅਸੀਂ ਤੁਹਾਡੇ ਨਾਲ ਹਾਂ, ਸਾਨੂੰ ਕਸਮ ਕੁਰਾਨਾ।

---

1. ਸ਼ਹਿਨਾਈ ਵੱਜੀ।

ਪਰ ਨਾ ਫਿਰੀਏ ਇਸ ਗੱਲ ਤੋਂ ਹੁਣ ਲਾਹ ਇਮਾਨਾ।
ਵਜ਼ੀਰ ਆਖੇ ਬਾਦਸ਼ਾਹ ਨੂੰ, ਤੂੰ ਸੁਣ ਸੁਲਤਾਨਾ।
ਬਾਦਸ਼ਾਹਾਂ ਦਾ ਫ਼ਰੇਬ ਦਾ, ਹੈ ਕਸਮ ਬਹਾਨਾ।
ਓਥੇ ਅੱਵਲ ਘੱਲੀਏ ਏਲਚੀ ਫਹਿਮੀਦਾ ਦਾਨਾ[1]।
ਓਹ ਅੱਗਾ ਆਵੇ ਵੇਖ ਕੇ ਸਰਤਲ ਸਮਿਆਨਾ।
ਓਥੇ ਕੇਡਕੁ ਲਸ਼ਕਰ ਏਤਫ਼ਾਕ, ਹੋਰ ਕੇਡ ਖ਼ਜ਼ਾਨਾ।
ਹੈ ਸਾਢੇ ਨੌਂ ਸੌ ਕੋਹ ਵਿਚ, ਸਭ ਮੁਲਕ ਬਿਗਾਨਾ।
ਮਤ ਔਖਾ ਹੋਵੇਂ ਆਉਂਦਾ, ਰਾਹ ਕੇਹੜੇ ਜਾਨਾ॥੨੯॥

ਬਕੀ ਖ਼ਾਨ ਵਜ਼ੀਰ ਨੂੰ, ਬਾਦਸ਼ਾਹ ਫ਼ੁਰਮਾਏ—
ਦੱਸ ਕਿਹੜਾ ਘੱਲੀਏ ਏਲਚੀ, ਜਿਹੜਾ ਦਿੱਲੀ ਜਾਏ।
ਉਹ ਗੱਲਾਂ ਕਰੇ ਖਨ੍ਹਾ ਦੀਆਂ, ਮਤਲਬ ਸਮਝਾਏ।
ਜਾ ਮਿਲੇ ਨਿਜ਼ਾਮੁਲ ਮੁਲਕ ਨੂੰ, ਰਫ਼ੀਕ[2] ਬਣਾਏ।
ਉਹ ਕੁਲ ਹਕੀਕਤ ਹਿੰਦ ਦੀ, ਮੁੜ ਲਿਖ ਪਹੁੰਚਾਏ।
ਅਸਾਂ ਲਿਖੇ ਉਹਨਾਂ ਤੇ ਅਮਲ ਕਰ, ਲਸ਼ਕਰ ਮੰਗਵਾਏ।
ਕਈ ਲੱਖ ਪਠਾਣ ਵਿਲਾਇਤੀ, ਐਰਾਨੋਂ ਆਏ।
ਇਕ ਚੜ੍ਹੇ ਕਰਾਚੀ ਬੰਦਰੋਂ, ਖ਼ਰਚ ਖੁਰਜੀਂ ਪਾਏ।
ਕੁਝ ਮਿਠਾਈ ਤੇ ਖੰਡ ਬਿਰੰਜ ਦੇ ਭਾਰ ਸਾਥ ਲਦਾਏ।
ਲਖ ਦੁੰਬੇ ਫਰਬਹ ਮਾਸ ਦੇ, ਅੱਜੜ ਹਕਵਾਏ।
ਲੱਖ ਲੁਟੇਰੇ ਖਾਰਜੀ, ਭੁਰਜੀ ਚੜ੍ਹ ਆਏ।
ਤੇ ਤੰਬੂ ਬੰਨ੍ਹ ਸਲੀਤਿਆਂ, ਹਾਥੀ ਲਦਵਾਏ।
ਸੈ ਓਡ ਫ਼ਰਾਸ਼ ਤੇ ਬੇਲਦਾਰ, ਨੌਕਰ ਰਖਵਾਏ।
ਕਰ ਰਸਤੇ ਤੋਫ਼ਾਂ ਵਾਸਤੇ, ਪਰਬਤ ਕਟਵਾਏ।
ਪਰ ਹੁਣ ਕੀਕੁਰ ਪਹੀਆ ਗੱਡ ਦਾ, ਇਹ ਖ਼ਾਲੀ ਜਾਏ ?॥੩੦॥

ਬਾਦਸ਼ਾਹ ਨੂੰ ਆਖਦਾ, ਵਜ਼ੀਰ ਖ਼ਾਨ ਬਾਕੀ।
ਹਜ਼ਰਤ ਸ਼ਬਾਜ਼ ਖ਼ਾਨ ਘਲੀਏ ਏਲਚੀ, ਭਤੀਜਾ ਜ਼ਾਤੀ।
ਘੋੜਾ ਕੀਮਤ ਲੱਖ ਦਾ, ਜ਼ੀਨ ਜ਼ਰੀ ਬਨਾਤੀ।
ਉਸ ਨੂੰ ਖ਼ਿਲਅਤ ਬਖ਼ਸ਼ੀ ਬਾਦਸ਼ਾਹ, ਸਰਬਤ ਪੁਸ਼ਾਕੀ।
ਬਹਿ ਗੋਸ਼ੇ ਖ਼ਾਂ ਸ਼ਹਿਬਾਜ਼ ਨੂੰ, ਉਸ ਇਹ ਗੱਲ ਆਖੀ :
ਤੁਸੀਂ ਕਰਨੀ ਨਹੀਂ ਤਗ਼ਾਫਲੀ[3], ਟੁਰਨਾ ਦਿਨ ਰਾਤੀਂ।
ਜਾ ਮਿਲਨਾ ਮਨਸੂਰ ਅਲੀ ਨਿਜ਼ਾਮੁਲ ਮੁਲਕ ਨੂੰ ਸਮਝਾਉਨੀਆਂ ਬਾਤੀਂ।
ਓਹ ਲਾਵਣ ਖਾਂ ਹੱਥ ਕੁਰਾਨ ਤੇ, ਜੇ ਹਨ ਪੱਕੇ ਸਾਥੀ।
ਅੱਜ ਕਲ ਜਾਣੋਂ ਘਤਿਆ, ਮੂੰਹ ਗੋਸ਼ਤ ਕਾਤੀ।
ਨਾਲੇ ਅਟਕ ਤੇ ਸਾਨੂੰ ਆ ਮਿਲਣ, ਕਰ ਬੜੀ ਚਲਾਕੀ।
ਪਰ ਮੈਂ ਲੋਹੀ ਕਰਾਂ ਕੰਧਾਰ ਵਿਚ, ਲਾਹੌਰ ਵਿਸਾਖੀ॥੩੧॥

1. ਸਿਆਣਾ; 2. ਦੋਸਤ; 3. ਢਿੱਲ।

ਮਸਲਤਿਗੀਰ ਵਿਚਾਰ, ਆਖੇ ਨਾਜ਼ਰ ਸ਼ਾਹ।
ਲਿਖੋ ਖ਼ਤ ਸਵਾਰ, ਮੁਹੰਮਦ ਸ਼ਾਹ ਨੂੰ।
ਤਸਬੀਹ ਤੇ ਤਲਵਾਰ, ਭੇਜੋ ਪੇਸ਼ ਕਬਜ।
ਇਕ ਟੋਪੀ ਤਿੱਲੇਦਾਰ, ਜੜਤ ਜਵਾਹਰੀ।
ਤੁਸੀਂ ਹੋਵੋ ਤੱਯਾਰ, ਅਸੀਂ ਭੀ ਆਂਵਦੇ।
ਅਸਾਂ ਦਿਲ ਵਿਚ ਹੈ ਤਕਰਾਰ, ਚਿਰੋਕਾ ਰਾਤ ਦਿਨ।
ਚੜ੍ਹ ਮਾਰਾਂ ਆਣ ਕੰਧਾਰ, ਕਾਬਲ ਸ਼ਹਿਰ ਤੋਂ।
ਪਰ ਵੇਖਣਾ ਹੈ ਇਕ ਬਾਰ, ਮੈਂ ਹਾਤਾ ਹਿੰਦ ਦਾ॥੩੨॥

ਜੋ ਲਿਖਿਆ ਸੀ ਏਲਚੀ, ਉਹ ਖ਼ਤ ਗੁਜ਼ਰਾਨੀ।
ਤੇ ਮੁਹੰਮਦ ਸ਼ਾਹ ਚੁਗੱਤਿਆ, ਸੁਣ ਬਾਬਰਿਆਨੀ।
ਇਹ ਤੈਨੂੰ ਹਨ ਘੱਲੀਆਂ, ਬਾਦਸ਼ਾਹ ਨਿਸ਼ਾਨੀ।
ਮਤ ਕੋਈ ਦਿਲ ਵਿਚ ਜਾਣਦੋਂ, ਕਰ ਬੜੀ ਗਿਰਾਨੀ।
ਜਾਂ ਤੇ ਖੰਡਾ ਚੁਕ ਲਇਏਂ, ਪੇਸ਼ਾ ਸੁਲਤਾਨੀ।
ਨਹੀਂ ਗਲ ਤਸਬੀਹ, ਸਿਰ ਕੁਲਹ ਧਰ, ਉਠ ਹੋ ਸੈਲਾਨੀ॥੩੩॥

ਮੁਹੰਮਦ ਸ਼ਾਹ ਅਮੀਰਾਂ ਸੱਦ ਕੇ, ਬਹਿ ਕਰੇ ਸਲਾਹਾਂ।
ਯਾਰੋ! ਇਹ ਕੌਣ ਕਮੀਨਾ ਆਦਮੀ, ਬੋਲੇ ਬਾਦਸ਼ਾਹਾਂ।
ਇਹਨੂੰ ਦਿਓ ਜਵਾਬ ਵਕੀਲ ਨੂੰ, ਮੁੜ ਜਾਇ ਪਿਛਾਹਾਂ।
ਇਹ ਲਏ ਸੁਰਤ ਕੰਧਾਰ ਦੀ, ਹੋ ਕਾਬਲ ਦੇ ਰਾਹਾਂ।
ਇਹਦੀ ਮਸ਼ਹਦ ਤੇ ਹਿਰਾਤ ਨੂੰ, ਘੱਤ ਤੇਗੀਂ ਗਾਹਾਂ।
ਜੇਹੜੀ ਕੀਤੀ ਸੀ ਤੈਮੂਰ ਨੇ, ਕਤਲਾਮ ਸਿਪਾਹਾਂ।
ਮੈਂ ਤਾਂ ਚੜ੍ਹ ਕੇ ਕਿਲ੍ਹਾ ਕੰਧਾਰ ਦਾ ਸਣੇ ਬੁਰਜੀਂ ਢਾਹਾਂ।
ਉਹਦੇ ਧਰਾਂ ਬਨੇਰੇ ਜ਼ਿਮੀਂ 'ਤੇ, ਮੁਨਿਯਾਦ ਉਤਾਹਾਂ।
ਇਹਦੀ ਸਾੜਾਂ ਬਾਲਾਸਾਰ ਮੈਂ, ਦੇ ਅੱਗੀਂ ਭਾਹਾਂ।
ਕਾਬਲ ਰੋਣ ਪਠਾਣੀਆਂ, ਕਰ ਖਲੀਆਂ ਬਾਹਾਂ।
ਪਰ ਸਮਝਣਗੇ ਤਾਂ ਵਲਾਯਤੀ, ਜਾਂ ਆਵੇਗੀ ਅਕਲ ਤਦਾਹਾਂ॥੩੪॥

ਸੁਣ ਕੇ ਸੁਖ਼ਨ ਸ਼ਬਾਜ ਖ਼ਾਨ ਨੂੰ ਲੱਗ ਗਈ ਹੈਰਾਨੀ।
ਤੇ ਮਤ ਕੋਈ ਦਗ਼ਾ ਕਮਾਂਦਿਓ, ਤੁਸੀਂ ਹਿੰਦੁਸਤਾਨੀ।
ਇਹ ਤਾਂ ਕਰੇ ਤੁਹਾਡਾ ਬਾਦਸ਼ਾਹ, ਦਾਵਾ ਅਸਮਾਨੀ।
ਮਨਸੂਰ ਅਲੀ ਕਹੇ ਸ਼ਹਬਾਜ਼ ਨੂੰ ਇਕ ਸੁਖ਼ਨ ਜ਼ਬਾਨੀ।
ਅਸਾਂ ਕਲਮਾ ਪਾਕ ਰਸੂਲ ਦਾ, ਅਤੇ ਹੱਦ ਮੁਸਲਮਾਨੀ।
ਅਸੀਂ ਇਕ ਨਹੀਂ ਏਹਦੇ ਨਾਲਦੇ, ਹੈਆਂ ਸੱਭੇ ਖ਼ਾਮੀ।
ਤੇ ਤੀਰ ਨ ਚਲਦੇ ਨਾਵਕੋਂ, ਬਿਨ ਗੁਣੀ ਕਮਾਨੀ।
ਤੇ ਕਿਆ ਕੁਸ਼ਤੀ ਭਲਵਾਨ ਦੀ, ਬਿਨ ਜ਼ੋਰ ਜਵਾਨੀ।
ਤੇ ਬਾਝੋਂ ਖ਼ਾਵੰਦ ਕਿਆ ਕਰੇ, ਸ਼ਿੰਗਾਰ ਜ਼ਨਾਨੀ।
ਇਕ ਨ ਲਾੜਾ ਸੋਂਹਦਾ, ਜੈਂਦੇ ਨਾਲ ਨ ਜਾਂਞੀ।

ਤੇ ਇਕੋ ਇਹਦੇ ਨਾਲ ਹੈ, ਖ਼ਾਨ ਦੌਰਾਂ ਈਰਾਨੀ।
ਯਾ ਬੇਗਮ ਸਣੇ ਸਹੇਲੀਆਂ, ਮਲਕਾ ਜ਼ੱਮਾਨੀ।
ਤੁਸੀਂ ਲਾਂਘਾ ਪਾਓ ਅਟਕ ਤੋਂ, ਪਠਾਣ ਦੁਰਾਨੀ।
ਅਸੀਂ ਦਈਏ ਸ਼ਰੀਣੀ ਪੀਰ ਦੀ, ਬੱਕਰੇ ਕੁਰਬਾਨੀ।
ਪਰ ਜਿਤਨੇ ਹਿੰਦੁਸਤਾਨੀਏਂ, ਸਭ ਦਾਵ੍ਹਾ ਗ਼ੁਲਾਮੀ॥੩੫॥

ਬਹਿ ਦਿੱਲੀਓਂ ਲਿਖਿਆ ਏਲਚੀ, ਸੁਣ ਨਾਦਰਸ਼ਾਹ!
ਤੇ ਚੜ੍ਹ ਕੇ ਆ ਨਿਸ਼ੰਗ ਤੂੰ, ਹੋ ਬੇਪਰਵਾਹ।
ਇਹਦਾ ਨਾ ਕੋਈ ਆਕਲ ਵਜ਼ੀਰ ਹੈ, ਨਾ ਮਰਦ ਸਿਪਾਹ।
ਇਥੇ ਘਾਟਾ ਵਾਧਾ ਕੁਝ ਨਾ, ਨਾ ਢੱਕੀ ਢਾਹ।
ਨਾ ਕੋਈ ਕੱਖ ਨਾ ਪੋਹਲੀ, ਨਾ ਝਾੜੀ ਝਾਹ।
ਤੇ ਨਾ ਕੋਈ ਪੁਲ ਬੰਨ੍ਹਾਵਣਾ, ਨਾ ਮਿੰਨਤ ਮਲਾਹ।
ਤੇ ਸੱਭੇ ਨਦੀਆਂ ਖ਼ੁਸ਼ਕ ਨੇ, ਮੁੱਢ ਜ਼ਰਾ ਇਕ ਵਾਹ।
ਇਹ ਦਿੱਲੀ ਖੜੀ ਉਡੀਕਦੀ, ਮੇਰਾ ਕਰੋ ਵਿਆਹ।
ਮੈਨੂੰ ਰੰਡੀ ਨੂੰ ਆਣ ਸੁਹਾਗ ਦੇ, ਨਹੀਂ ਲੈ ਮਰਨੀਊਂ ਫਾਹ।
ਜੇ ਤੂੰ ਸਾਹਿਬ ਹੈਂ ਤੌਫ਼ੀਕ[1] ਦਾ ਆਣ ਖੋਲ੍ਹੀਂ ਸਾਹ॥੩੬॥

ਚੜ੍ਹੇ ਕੰਧਾਰੋਂ ਨਾਜ਼ਰ ਸ਼ਾਹ, ਦਮਦਮੇ ਤਬਲਕ ਵਾ ਕੇ।
ਤੇ ਛੁੱਟ ਪਏ ਹੜ ਜ਼ੁਲਮ ਦੇ, ਕੁਲ ਖ਼ਲਕ ਉੱਠੀ ਕੁਰਲਾ ਕੇ।
ਮੂੰਹ ਆਇਆ ਕੁਝ ਨਹੀਂ ਛੱਡਦੇ, ਕਤਲਾਮ ਕਰੇਂਦੇ ਨੇ ਚਾ ਕੇ।
ਗ਼ਜ਼ਨੀ ਤੇ ਕਾਬਲ ਲੁੱਟਿਆ, ਕੁਲ ਥਾਣੇ ਜ਼ਿਬਹ ਕਰਾ ਕੇ।
ਪਿਸ਼ਾਵਰ ਜਲਾਲਾਬਾਦ ਨੂੰ, ਤਹਮਤ ਕੀਤੋ ਨੇ ਚਾ ਕੇ।
ਸੱਟ ਲੋਹਾ ਨਾਸਰਖ਼ਾਨੀਏਂ, ਗਲ ਮਿਲੇ ਨੇ ਪਟਕੇ ਪਾ ਕੇ।
ਫਿਰ ਕੇ ਹੋਏ ਨੇ ਪੇਸ਼ਵਾ, ਚੁਗੱਤੇ ਦਾ ਨਿਮਕ ਵੰਜਾ ਕੇ।
ਕਾਕੇ ਖ਼ਾਂ ਕਾਕਸ਼ਾਲ ਨੇ, ਰਣ ਕੁੱਟ ਘੱਤਿਆ ਸੂ ਆ ਕੇ।
ਉਹ ਭੀ ਓੜਕ ਮਾਰਿਆ, ਅਠ ਪਹਿਰ ਲੜਾਈ ਖਾ ਕੇ।
ਤੇ ਡੇਰੇ ਉੱਤੇ ਅਟਕ ਦੇ, ਓ ਕਟਕ ਜੋ ਲੱਥੇ ਨੇ ਆ ਕੇ।
ਪਰ ਖ਼ਬਰਾਂ ਦਿੱਲੀ ਪਹੁੰਚੀਆਂ, ਜੋ ਆਯਾ ਸ਼ੀਂਹ ਘੁਰਲਾ ਕੇ॥੩੭॥

ਦੌਲਤਵੰਦ ਅਮੀਰ ਸਭ, ਕਾਸਦ ਦੌੜਾਉਣ।
ਇਕ ਚਰਬ ਅਲੂਣੇ ਖਾ ਕੇ, ਦਿਨ ਰਾਤੀਂ ਧਾਉਣ।
ਅਗਲੇ ਪਿਛਲੇ ਪਹਿਰ ਦੀ, ਲੈ ਖ਼ਬਰ ਪੁਚਾਉਣ।
ਤੇ ਖ਼ਲਕਾਂ ਹੋਣ ਇਕੱਠੀਆਂ, ਮਜ਼ਕੂਰ ਸੁਣਾਉਣ।
ਕੌਮ ਅਯੂਦ ਮਯੂਦ ਦੀ, ਵੱਢ ਆਦਮ ਖਾਉਣ।
ਸੌ ਮਰਦ ਇਕ ਇਸਤਰੀ, ਸੰਗ ਰਾਤ ਹੰਢਾਉਣ।
ਜੇਹੜੀਆਂ ਦਿਹੁੰ ਚੰਨ ਮੂਲ ਨ ਡਿੱਠੀਆਂ, ਕੱਢ ਬਾਹਰ ਬਹਾਉਣ।
ਤੇ ਸੁਣ ਸੁਣ ਗੱਲਾਂ ਬੀਵੀਆਂ, ਮੁਹਰੇ ਸੁਕ ਜਾਉਣ।

---

1. ਤਾਕਤ ਵਾਲਾ।

ਤੇ ਇਕਨਾਂ ਦੀ ਹੱਥੀਂ ਕਾਤੀਆਂ, ਪੇਟ ਛੁਰੀ ਚਲਾਉਣ।
ਇਕ ਡੂੰਘੇ ਭੋਰੇ ਖੱਟ ਕੇ, ਵਿਚ ਜਰੀ ਦਬਾਉਣ।
ਇਕ ਸਾਵੀਆਂ ਪੀਲੀਆਂ ਹੋ ਕੇ, ਮਰ ਅਗਦੀ ਜਾਉਣ।
ਜਿਉਂ ਚਿੜੀਆਂ ਸੱਪ ਨੂੰ ਵੇਖ ਕੇ, ਆਦਮ ਚਿਚਲਾਉਣ।
ਤੇ ਕੀੜ ਨਗਰ ਇਕ ਢੇਰੀਆਂ, ਨਾ ਰਾਹ ਸਮਾਉਣ।
ਬਿਨ ਤੋਬਾ ਥੀਂ ਆਦਮੀ, ਨਾ ਸੁਖ਼ਨ[1] ਅਲਾਉਣ।
ਤੇ ਰੱਬਾ! ਸੇ ਕੰਮ ਕਿਸੇ ਨਾ ਮੇਟਣੇ, ਜੋਹੜੇ ਤੈਨੂੰ ਭਾਉਣ ॥੩੮॥

ਅਟਕ ਤੋਂ ਚੜ੍ਹਿਆ ਨਾਦਰ ਸ਼ਾਹ, ਰਣ ਭੇਰੀ ਕੁੱਟੇ।
ਵਹਿ ਪਏ ਪੰਜਾਬੇ ਪਾਸਣੇ, ਸੈ ਮਾਰੇ ਮੁੱਠੇ।
ਖਟਕ ਘੇਬੇ ਗਹਖੜੇ, ਪਏ ਵਹਣੀਂ ਲੁੱਟੇ।
ਕੋਹ ਪੰਜਾਹ ਚੜ੍ਹੱਤ ਨੀ, ਲੜ ਆਹੁਣ ਛੁੱਟੇ।
ਡੇਰੇ ਉੱਤੇ ਜੇਹਲਮੀਂ, ਆਣ ਲੰਬੂ ਛੁੱਟੇ।
ਪਰ ਖ਼ਬਰਾਂ ਦਿੱਲੀ ਪਹੁਤੀਆਂ, ਸੁਣ ਜਿਗਰੇ ਫੁੱਟੇ ॥੩੯॥

ਜਿਹਲਮੋਂ ਚੜ੍ਹਿਆ ਨਾਜ਼ਰ ਸ਼ਾਹ, ਸੂਲ ਤਬਲਕ ਵਾਏ।
ਵਾਂਗ ਸਿਕੰਦਰ ਬਾਦਸ਼ਾਹ, ਸਭ ਮੁਲਕ ਦਬਾਏ।
ਉਹਨੂੰ ਕੋਈ ਨ ਹੋਵੇ ਸਾਹਮਣਾ, ਨਾ ਲੋਹਾ ਚਾਏ।
ਦੋ ਬਾਰੀਂ ਰਾਹ ਨੇ ਗੋਂਦਲਾ, ਲਜਪੂਤਾਂ ਆਹੇ।
ਤੇ ਦਿਲੋ ਤੇ ਸੈਦੋ ਵਢਿਆ, ਅਸਮਾਨੀ ਸਾਏ।
ਸਾਂਗਾਂ ਤਿਗੋਵਾਣੀਆਂ, ਭੰਨ ਜ਼ਿਕਰ ਚਿੰਘਾਏ।
ਤੇ ਮੁਰਗੇ ਜਿਵੇਂ ਕਬਾਬੀਆਂ, ਚਾ ਸੀਖੀਂ ਲਾਏ।
ਉਹਨਾਂ ਹਿੰਮਤ ਕੀਤੀ ਸੂਰਿਆਂ, ਚਿਕ ਸਿਉਂ ਲੰਘਾਏ।
ਧੀਆਂ ਤੇ ਭੈਣਾਂ ਬੇਟੀਆਂ ਦੇ, ਰੱਬ ਧਰਮ ਰਖਾਏ।
ਵੱਜ ਪਈਆਂ ਦੜਪੇ ਲੋਟੀਆਂ, ਮਾਰ ਫ਼ਰਸ਼ ਉਠਾਏ।
ਪਰ ਸਲਾਮੀ ਸ਼ਾਹ ਦੌਲੇ ਪੀਰ ਦੀ, ਗੁਜਰਾਤੇ ਆਏ ॥੪੦॥

ਚੜ੍ਹੇ ਗੁਜਰਾਤੋਂ ਨਾਜ਼ਰ ਸ਼ਾਹ, ਧ੍ਰਗੀਂ ਧ੍ਰੇਵਾਣਾ।
ਤੇ ਲੰਘ ਵਜ਼ੀਰਾਬਾਦ ਥੀਂ, ਚਪੌਲ ਜੋ ਧਾਣਾ।
ਸੱਠ ਹਜ਼ਾਰ ਸਵਾਰ ਦਾ, ਵਿਚ ਕੋਹਾਂ ਦੇ ਤਾਣਾਂ।
ਪਾਤਸ਼ਾਹੀ ਗਰਦਾ ਵੇਖ ਕੇ, ਟੰਗੂ ਕੁਰਲਾਣਾ।
ਓਸ ਅਚਣਚੇਤੇ ਡਿੱਠੀਆਂ, ਓਹ ਸ਼ਕਲ ਪਠਾਣਾਂ।
ਮਿਰਜ਼ੇ ਕਲੰਦਰ ਬੇਗ ਦਾ, ਵਿਚ ਕੱਛੀ ਦੇ ਥਾਣਾ।
ਓਹ ਮਿਰਜ਼ਾ ਕਹੇ ਸਿਪਾਹ ਨੂੰ, ਇਕ ਸੁਖ਼ਨ ਸਿਆਣਾ:
ਯਾਰੋ ਇਹਾ ਜੇ ਸਿਫ਼ਤ ਅਸੀਲ ਦੀ, ਪਿੜ ਛੱਡ ਨਹੀਂ ਜਾਣਾ।
ਅਸਾਂ ਸੁਣਿਆ ਨਾਲ ਗਵਾਹੀਆਂ, ਵਿਚ ਸ਼ੱਕ ਨ ਆਣਾ।
ਸੂਰਮੇ ਤੇ ਸਖੀ ਸ਼ਹੀਦ ਦਾ, ਵਿਚ ਬਹਿਸ਼ਤ ਟਿਕਾਣਾ ॥੪੧॥

1. ਗੱਲ।

ਸ਼ਸਤਰ ਪੈਧੇ ਸੂਰਮਿਆਂ, ਸ਼ਹੀਦੀ ਬਾਣਾ।
ਸਜਿ ਜਿਰੇ ਤੇ ਬਖ਼ਤਰ ਪਹਿਧੀਆਂ, ਹੱਥ ਪਗੜ ਕਮਾਣਾਂ।
ਓਹ ਜਾਇ ਖਲੇ ਮੈਦਾਨ ਵਿਚ, ਹਿਆਉ ਸਤ੍ਰਾਣਾ[1]।
ਤੇ ਛੁਟਣ ਤੀਰ ਮੀਂਹ ਉਨਾਣ ਵਾਂਗ, ਸਾੜ ਘਤੀ ਬਾਣਾ।
ਓਥੇ ਛੁਟਣ ਬੰਦੂਕਾਂ ਕਾੜ ਕਾੜ, ਕਹੋ ਕਿਤ ਅਡਾਣਾ।
ਜਿਵੇਂ ਅੱਗ ਲੱਗੀ ਸੀ ਨਾੜ ਨੂੰ, ਤਿਵੇਂ ਭੁੱਜਣ ਧਾਣਾਂ।
ਧੂੰ ਗਰਦ ਚੜ੍ਹੀ ਅਸਮਾਨ ਨੂੰ, ਨਾ ਰਹੀ ਪਛਾਣਾ।
ਚਮਕਣ ਵੇਖ ਤਪਾਲੀਆਂ[2], ਜਿਵੇਂ ਰਾਤ ਟਿਨਾਣਾ।
ਲੱਗਣ ਮੁਣਸਾਂ ਘੋੜਿਆਂ, ਗੋਸ਼ਤ ਚਿਰਾਣਾ।
ਘੋੜੇ ਤੇ ਮਰਦ ਮੈਦਾਨ ਵਿਚ, ਢਹਿ ਪੈਣ ਉਤਾਣਾ।
ਜਿਵੇਂ ਮੋਛੇ ਕਰ ਕਰ ਸੁੱਟੀਆਂ, ਗੰਨੀਆਂ ਤਰਖਾਣਾਂ।
ਜਿਵੇਂ ਝੜੇ ਸ਼ਰਾਬੀ ਫ਼ਰਸ਼ 'ਤੇ, ਬਾਂਹ ਦੇ ਸਿਰਹਾਣਾ।
ਖੇਡ ਸੁੱਤੇ ਹੋਲੀ ਲਾਜਪੂਤ, ਕਰ ਸੂਹਾ ਬਾਣਾ।
ਫੇਰਿਓ ਸੂ ਮੂੰਹ ਚਪੌਲ ਦਾ, ਕਰ ਲਸਕਰ ਕਾਣਾ।
ਮਿਰਜ਼ੇ ਨਮਕ ਹਲਾਲ ਦਾ, ਵੇਖ ਰਾਮ ਕਹਾਣਾ।
ਪਰ ਆਲਮਗੀਰੀ ਧੜੀ ਨਾਲ, ਚੜ੍ਹ ਤੋਲ ਵਿਕਾਣਾ॥੪੨॥

ਮਿਰਜ਼ਾ ਡੇਰੇ ਆਣ ਕੇ, ਦਲੀਲ ਦੁੜਾਏ।
ਉਹਨੂੰ ਜਮਾਤ ਨ ਦਿੱਸੇ ਆਪਣੀ, ਕੌਣ ਜੀ ਠਹਿਰਾਏ।
ਤੇ ਦਿਨ ਚੌਪਹਿਰਾ ਕੱਟਿਆ, ਕੌਣ ਰਾਤ ਲੰਘਾਏ।
ਮਿਰਜ਼ੇ ਕਾਸਦ ਸੱਦਿਆ, ਲਿਖਿਆ ਪਹੁੰਚਾਏ।
ਕਾਸਦ ਅੱਗੇ ਨਵਾਬ ਦੇ, ਫ਼ਰਿਯਾਦ ਸੁਣਾਏ।
ਉਸ ਰੱਤੂ-ਭਿੰਨੇ ਕੱਪੜੇ, ਅੱਗ ਨਾਲ ਜਲਾਏ।
ਉਹ ਕੁੱਲ ਹਕੀਕਤ ਜੰਗ ਦੀ, ਕਰ ਆਖ ਸੁਣਾਏ।
ਇਕ ਚੜ੍ਹੇ ਪਠਾਣ ਵਲਾਇਤੀ, ਲੋਹੂ ਧਰਯਾਏ[3]।
ਉਹਨਾਂ ਮਾਵਾਂ ਤੋਂ ਬੱਚੇ ਪਕੜ ਕੇ, ਚੁਕ ਜ਼ਿਬਹ ਕਰਾਏ।
ਅਸੀਂ ਪੰਜ ਸੈ ਬੰਦੇ ਆਪਣੇ, ਸਭ ਅੰਮਾ ਜਾਏ।
ਨਾਮ ਅਲੀ ਦੇ ਬੱਕਰੇ, ਦੇ ਲੱਤ ਕੁਹਾਏ।
ਮਨਸੂਰ ਨਿਜ਼ਾਮੁਲ ਮੁਲਕ ਦੀ, ਜੜ੍ਹ ਮੁੱਢੋਂ ਜਾਏ।
ਜਿਨ੍ਹਾਂ ਬਾਲ ਮਤਾਬੀ ਚੋਰ ਨੂੰ, ਘਰ ਆਪ ਵਿਖਾਏ।
ਏਸੇ ਮੁਲਕ ਪੰਜਾਬ ਵਿਚ, ਚੜ੍ਹ ਹੁਕਮ ਕਮਾਏ।
ਜ਼ਰੀ ਬਾਦਲੇ ਪਹਿਨ ਕੇ, ਬਾਜ਼ ਜੁੱਰੇ ਉਡਾਏ।
ਤੇ ਇਥੋਂ ਭੱਜਾ ਕੰਡ ਦੇ, ਜੱਗ ਲਾਨ੍ਹਤ ਪਾਏ।
ਪਰ ਸਿਰ ਦੇਣਾ ਮਨਜ਼ੂਰ ਹੈ, ਜੇ ਹਿੰਦ ਨ ਜਾਏ॥੪੩॥

---

1. ਤਕੜਾ; 2. ਤਲਵਾਰਾਂ; 3. ਧਿਆਸੇ।

ਗੁਜਰਾਤੋਂ ਛੁੱਟੀ ਮੰਗੀ, ਮਿਰਜ਼ੇ ਬਦਰ ਬੇਗ।
ਮੁਹਰਾ ਪਹੁੰਚ ਗਇਆ ਤਲਵੰਡੀ, ਡੇਰਾ ਸ਼ਾਹਦਰੇ।
ਉਹਨਾਂ ਲੁੱਟ ਲਈ ਸੀ ਮੰਡੀ, ਏਮਨਾਬਾਦ ਦੀ।
ਉਹਨਾਂ ਨਾ ਛੱਡੀ ਚੌਖੰਡੀ, ਨਾ ਕੋਈ ਧਰਮਸਾਲ।
ਕੁਦਰਤ ਸਾਹਿਬ ਸੰਦੀ, ਦੇਖੋ ਬੰਦਿਓ!
ਦਿੱਸੇ ਮਾਨ ਬੁਲੰਦੀ, ਅੱਗੋਂ ਸਾਹਮਣੇ।
ਉਸ ਦਿਨ ਦੂਰ ਰਹੀ ਸੀ ਦੰਦੀ, ਪਰ ਦਰਯਾ ਦੀ ॥੪੪॥

ਘੱਤੀ ਵਿਚ ਲਾਹੌਰ ਦੇ, ਹਲਕਾਰੇ ਕੂਕ।
ਸੁਣਿਆ ਵਿਚ ਦਰਬਾਰ ਦੇ, ਖੋਜੇ ਯਾਕੂਬ।
ਉਸ ਲਈ ਇਰਸ਼ਾਦ ਨਵਾਬ ਤੋਂ, ਕਰਵਾਯਾ ਕੂਚ।
ਉਹਦੇ ਨਾਲ ਜਮੀਯਤ ਆਪਣੀ, ਹਜ਼ਾਰ ਬੰਦੂਕ।
ਪੰਜ ਸੈ ਘੋੜਾ ਮੋਗਲੀ, ਪੰਜ ਸੈ ਰਾਜਪੂਤ।
ਤੇ ਪੁਲ ਤੇ ਮੇਲਾ ਦੋਹਾਂ ਦਾ, ਕਹੁ ਕਿੱਤ ਸਲੂਕ।
ਜਿਵੇਂ ਵਿਛੜੇ ਹੋਏ ਬਾਪ ਦੇ, ਗਲ ਮਿਲਦੇ ਪੂਤ।
ਉਹਨਾਂ ਕਰ ਮਸਲਾਇਤ ਜੰਗ ਦੀ, ਕਰਵਾਈ ਹੂਕ ॥੪੫॥

ਸੈ ਜਾਤੀ ਸਾਣ[1] ਮਿਸਰੀਆਂ, ਲਈਓਂ ਨੇ ਸੂਤ।
ਮਾਰਨ ਤੇਗ਼ਾਂ ਗੁਰਜੀਆਂ, ਖ਼ਾਸੇ ਲਜਪੂਤ।
ਖਾ ਗੁਰਜੀ ਤੇਗ਼ਾਂ ਡਿੱਗ ਪਏ, ਹੋ ਗਏ ਭਬੂਤ।
ਜਿਵੇਂ ਖਾ ਧਤੂਰਾ ਗਿੜ ਪਏ, ਜੋਗੀ ਅਵਧੂਤ।
ਮੱਦਦ ਰਹੀ ਨਵਾਬ ਦੀ, ਤਾਂ ਜੰਗ ਮਕੂਫ਼[2]।
ਫਿਰ ਸ਼ਾਹਦਰੇ ਤੇ ਕੀਤੀਆ ਪਠਾਣਾਂ ਲੂਟ ॥੪੬॥

ਨਵਾਬ ਖ਼ਾਨ ਬਹਾਦਰ ਫ਼ੌਜ ਨੂੰ, ਕਰ ਹੋਸ਼ ਸੰਭਾਲੇ।
ਤੇ ਅੱਜ ਇਥਾਹੀਂ ਲੋੜੀਅਨਿ, ਜਿਹੜੇ ਬੁਰਕੀਂ ਪਾਲੇ।
ਤੇ ਲਿਖਿਆ ਦਿੱਤਾ ਕਾਸਦੇ, ਤੂੰ ਜਾਹ ਵਟਾਲੇ।
ਤੂੰ ਮੂੰਹੋਂ ਹਕੀਕਤ ਦੱਸਣੀ, ਪਰਵਾਨਾ ਨਾਲੇ।
ਤੇ ਆਖੀਂ ਤੁਸੀਂ ਬਿਖ਼ਬਰੋ, ਮੁਲਕ ਤੋਂ ਬੈਠੇ ਮਤਵਾਲੇ।
ਕਿਥੋਂ ਭਾਲੋਗੇ ਰਈਅਤਾਂ, ਜੇਹੜੀਆਂ ਭਰਦੀਆਂ ਸਨ ਹਾਲੇ।
ਕਿਥੋਂ ਪਾਓਗੇ ਕੀਮਖ਼ਾਬ, ਓ ਜ਼ਰੀ ਦੁਸ਼ਾਲੇ।
ਥੈਲੇ ਰਖੋ ਤਾਕਚੇ, ਭੰਨ ਦੌਰ ਪਿਆਲੇ।
ਕਲੰਦਰ ਤੇ ਯਾਕੂਬ ਖ਼ਾਨ, ਜੰਗ ਕਿਹਾਕੁ ਘਾਲੇ।
ਪਰ ਅੱਜ ਦਿਨ ਹੱਥ ਨ ਆਵਸੀ, ਜਿਹੜਾ ਭਲਕੇ ਭਾਲੇ ॥੪੭॥

ਫੇਰ ਲੱਗੀ ਅੱਗ ਅਜ਼ੀਜ਼ ਨੂੰ, ਡਿੱਠੇ ਪਰਵਾਨੇ।
ਘੋੜਿਆਂ 'ਤੇ ਪਾਓ ਪਾਖਰਾਂ, ਸੱਟ ਨੌਬਤਖ਼ਾਨੇ।

---

1. ਤਲਵਾਰ; 2. ਮੁੱਕ ਗਿਆ।

ਉਹ ਚੜ੍ਹੇ ਰੰਗੀਲੇ ਗਭਰੂ, ਸੂਰੇ ਮਰਦਾਨੇ।
ਉਹਨਾਂ ਹੱਨੇ ਹੱਥ ਰਕਾਬ ਪੈਰ, ਦਿਲ ਦੁਆ ਬਖਾਨੇ।
ਓਹ ਆਏ ਦੁਮੰਜ਼ਲਾਂ ਕਟ ਕੇ, ਵਿਚ ਮਿਲੇ ਮੈਦਾਨੇ।
ਅਗੇ ਲਸ਼ਕਰ ਨਾਦਰ ਸ਼ਾਹ ਦੇ, ਵੇਖ ਧੂਮਾਂ ਧਾਮੇਂ।
ਉਹਨਾਂ ਆਉਂਦਿਆਂ ਕੁਝ ਨ ਸਮਝਿਆ, ਆਪਣੇ ਬੇਗਾਨੇ।
ਓਹ ਮਾਰਣ ਤੇਗਾਂ ਗੁਰਜੀਆਂ, ਕਹੁ ਕਿਤ ਸਮਿਆਨੇ।
ਲਸ਼ਕਰ ਪਈ ਹਰਾਲੀ, ਉਡ ਹੈਰਤ ਜਾਨੇ।
ਜਿਵੇਂ ਤੁੱਟੀ ਰੱਸੀ ਢੱਠੀਆਂ, ਲੋਥਾਂ ਕਾਰਵਾਨੇ।
ਓਹਨਾਂ ਵੱਢੇ ਰੱਸੇ ਕਨਾਤ ਦੇ, ਤੰਬੂ ਜ਼ਨਾਨੇ।
ਕੁੱਲ ਅੰਬੀਰ ਵਲਾਯਤੀ, ਹੋ ਗਏ ਹੈਰਾਨੇ।
ਅਸਾਂ ਦਿੱਲੀ ਕੀਕੁਰ ਪਹੁੰਚਣਾ, ਘਰ ਘਰ ਹੰਗਾਮੇ।
ਵੇਖ ਸਮਹ ਦੀ ਰੌਸ਼ਨੀ, ਜਿਉਂ ਮੋਏ ਪ੍ਰਵਾਨੇ।
ਕਰ ਨਿਮਕ ਹਲਾਲ ਮੁਹੰਮਦ ਸ਼ਾਹ ਦਾ, ਨਾਲ ਗਏ ਇਮਾਨੇ ॥੪੮॥

ਨਾਦਰ ਸ਼ਾਹ ਅੰਬੀਰ ਵਲਾਯਤੀ, ਫੇਰ ਸਭ ਬੋਲਾਏ।
ਓਹ ਜਾ ਖਲੋਤਾ ਰਾਜ ਘਾਟ, ਮੱਲਾਹ ਸਦਾਏ।
ਕਾਸਦ ਖ਼ਬਰ ਅਮੂਰ ਦੀ, ਆ ਹਜ਼ੂਰ ਪਹੁੰਚਾਏ।
ਨਵਾਬ ਖ਼ਾਨ ਬਹਾਦਰ ਮੋਰਚੇ, ਕੱਢ ਅੱਗੋਂ ਲਾਏ।
ਚੜ੍ਹਿਆ ਲਸ਼ਕਰ ਵੇਖ ਕੇ, ਉੱਡ ਹੈਰਤ ਜਾਏ।
ਖੁਸਰੇ ਬੱਧੀ ਪੱਗੜੀ, ਕੀ ਮਰਦ ਸਦਾਏ।
ਜਿਉਂ ਕੇਹਰ ਖਰਕਾ ਪਕੜਿਆ, ਨਾ ਦੁੰਬ ਹਲਾਏ।
ਜਿਉਂ ਕਰ ਮਿਹਰੀ ਮਰਦ ਨੂੰ, ਕਰ ਨਾਜ਼ ਵਲਾਏ।
ਉਹ ਦੇਇ ਖ਼ਜ਼ਾਨੇ ਵੱਢੀਆਂ, ਛਹਿ ਜਾਨ ਬਚਾਏ।
ਬਹਾਦਰ ਛੋੜ ਬਹਾਦਰੀ, ਲਗ ਕਦਮੀਂ ਜਾਏ।
ਪਰ ਡੇਰੇ ਵਿਚ ਲਾਹੌਰ ਦੇ, ਆਣ ਕਟਕਾਂ ਪਾਏ ॥੪੯॥

ਦਿੱਲੀ ਨੂੰ ਗਰਮੀ ਖਲਵਲੀ, ਸੁਣ ਕਟਕ ਤੂਫ਼ਾਨੀ।
ਤੇ ਸੱਦ ਅੰਬੀਰਾਂ ਨੂੰ ਆਖਦੀ, ਮਲਕਾ ਜ਼ੱਮਾਨੀ।
ਤੁਸੀਂ ਮਾਰੂ ਸੀਓ ਜੱਦ ਦੇ, ਉਮਰਾਵ ਤੂਰਾਨੀ।
ਲੈ ਮਨਸਬ ਤੁਰੇ ਹੰਢਾਂਵਦੇ, ਵਰ ਹੁਸਨ ਜਵਾਨੀ।
ਇੱਕੋ ਜੇਡਾ ਇਕ ਹਾਣ, ਬਲ ਰੁਸਤਮ ਸਾਨੀ।
ਦਾਹੜੀ ਤੇ ਦਸਤਾਰ ਦੀ, ਇਹ ਮਰਦ ਨਿਸ਼ਾਨੀ।
ਮੈਂ ਕੇਹੜੀ ਵੇਖਾਂ ਫ਼ਤਹ ਦੀ, ਵਿਚ ਤਰਗਸ਼ ਦੇ ਕਾਨੀ।
ਅੱਜ ਚੜ੍ਹ ਕੇ ਢੁੱਕਾ ਨਾਜ਼ਰਸ਼ਾਹ, ਹੱਥ ਪਵੇ ਖ਼ਜ਼ਾਨੀ।
ਤੁਸੀਂ ਦੇਹੋ ਲੋਹੇ ਸਾਰ ਦੀ, ਕਰ ਤਰ ਮਿਜ਼ਮਾਨੀ।
ਚੁਗੱਤੇ ਦਾ ਨਿਮਕ ਹਲਾਲ ਕਰੋ, ਹੋਵੋ ਕੁਰਬਾਨੀ।
ਜਿਉਂ ਪਰਵਾਨਾ ਸ਼ਮ੍ਹਾ ਤੇ, ਜਲ ਮਰੇ ਪਰਾਨੀ।
ਵਤ ਨਹੀਂ ਦੁਨੀਆ ਤੇ ਆਵਣਾ, ਜਗ ਆਲਮ ਫ਼ਾਨੀ।

ਮਤੇ ਇਹ ਕੁਝ ਲੋਹੜੀਏ, ਕਰ ਧ੍ਰੋਹ ਸੁਲਤਾਨੀ।
ਪਰ ਇਕ ਚੜ੍ਹਿਆ ਚੰਨ ਰਮਜ਼ਾਨ ਦਾ, ਖ਼ਾਨ ਦੌਰਾਂ ਈਰਾਨੀ॥੫੦॥

ਮੁਹੰਮਦ ਸ਼ਾਹ ਅਮੀਰਾਂ ਸੱਦ ਕੇ, ਨਿਤ ਦੇਂਦਾ ਪੱਛਾਂ[1]।
ਦੁਸ਼ਮਨ ਕੀਕੁਰ ਸਾਧੀਅਨ, ਬਾਝੁ ਲੋਹੇ ਤੱਛਾਂ।
ਲੋਹਾ ਕੀਕੁਰ ਤੋੜੀਏ, ਬਾਝ ਹੁੰਡਰਾਂ ਰੱਛਾਂ।
ਬਾਝੋਂ ਜਾਲੀ ਕੁੰਡੀਆਂ, ਕੌਣ ਪਗੜੇ ਮੱਛਾਂ।
ਅਮੀਰ ਰਹੇ ਕਲਾਵੇ ਮਿਆਨੋਂ, ਚੀਰ ਨਿਕਲੇ ਕੱਛਾਂ।
ਪਰ ਹੁਣ ਕੀਕਰ ਪਾਣੇ ਏਤਫ਼ਾਕ, ਬਾਝ ਦਿਲ ਦੀਆਂ ਹੱਛਾਂ॥੫੧॥

ਪਬ ਬਿਨ ਪੰਧ ਕਟੀਵਨ ਨਾਹੀਂ, ਦੁਸ਼ਮਨ ਨਾ ਬਿਨ ਬਾਂਹਾਂ।
ਬਿਨ ਦੌਲਤ ਥੀਂ ਆਦਰ ਨਾਹੀਂ, ਦਿਲ ਬਿਨ ਨਾ ਦਿਲਗਾਹਾਂ।
ਗੁਰ ਬਿਨ ਗਿਆਨ ਨਾ ਇਲਮ ਪੜੀਵੇ, ਬਾਝੋਂ ਅਕਲ ਸਲਾਹਾਂ।
ਬਿਨ ਮੀਹਾਂ ਥੀਂ ਦਾਦਰ[2] ਬੋਲੇ, ਕਹਿੰਦੇ ਜ਼ੂਫ਼ ਤਦਾਹਾਂ।
ਬਿਨ ਕਿਸ਼ਤੀ ਸਮੁੰਦਰ ਤਰੀਏ, ਹੋਂਦੇ ਗ਼ਰਕ ਤਦਾਹਾਂ।
ਬਿਨ ਪੁਰਖੇ ਸ਼ਿੰਗਾਰ ਜੋ ਮੀਰੀ, ਗਸ਼ਤੀ[3] ਕਹਿਨ ਤਦਾਹਾਂ।
ਜ਼ਬਤੇ ਕਾਰ ਅਮੀਰ, ਨਜਾਬਤ, ਮਾਤ ਘੱਤਨ ਪਾਤਸ਼ਾਹਾਂ॥੫੨॥

ਦਿੱਤਾ ਕੌਲ ਤੂਰਾਨੀਆਂ, ਵਿਸਾਹ ਕਿਤੋ ਨੇ।
ਕੂੜ ਖ਼ਿਲਾਫ਼ ਇਲਾਫ਼ ਕੇ, ਬਾਦਸ਼ਾਹ ਚੜ੍ਹਿਓ ਨੇ।
ਹੁੰਡਰ ਦਗ਼ੇ ਫ਼ਰੇਬ ਦਾ, ਚਾ ਜਾਲ ਸੁੱਟਿਓ ਨੇ।
ਧੀਆਂ ਤੇ ਭੈਣਾਂ ਬੇਟੀਆਂ, ਨਾ ਸ਼ਰਮ ਕਿਤੋ ਨੇ॥੫੩॥

ਚੜ੍ਹੇ ਚੁਗੱਤਾ ਬਾਦਸ਼ਾਹ, ਧ੍ਰੱਗੀਂ ਧਸਕਾਰੇ।
ਘੋੜਾ ਸਾਢੇ ਦਸ ਲਖ, ਰਜਵਾੜੇ ਸਾਰੇ।
ਗਰਦਾਂ ਫਲਕੀਂ[4] ਪਹੁਤੀਆਂ, ਪੈ ਗਏ ਗੁਬਾਰੇ।
ਦਿਹੁ ਚੰਨ ਨਜ਼ਰ ਨ ਆਂਵਦਾ, ਅਸਮਾਨੀਂ ਤਾਰੇ।
ਬਾਗ਼ੀਂ ਬੋਲਨ ਕੋਇਲਾਂ, ਜਿਉਂ ਤੁਰੀਆਂ ਕੂਕਾਰੇ।
ਪੀਂਘੇ ਫਰੇ ਬੈਰਕਾਂ, ਰੰਗ ਕਰਨ ਨਜ਼ਾਰੇ।
ਰਣਭੇਰੀ ਬੱਦਲ ਗੱਜਦੇ, ਘੰਟਾਲ ਨਹਾਰੇ।
ਹਾਥੀ ਦਿਸਣ ਆਉਂਦੇ, ਵਿਚ ਦਲਾਂ ਸ਼ਿੰਗਾਰੇ।
ਮਾਰ ਭਬਕ ਗਰਦਾਂ ਚਲਦੇ, ਸਿਰ ਕੁੰਡੇ ਭਾਰੇ।
ਦੰਦ ਚਿਟੇ ਦੇਣ ਵਿਖਾਲੀਆਂ, ਕਹੁ ਕਿਤ ਅਨਾਰੇ।
ਜਿਉਂ ਘਟ ਕਾਲੀ ਬਗਲਿਆਂ, ਰੁੱਤ ਸਮਾਂ ਚਿਤਾਰੇ।
ਜਿਉਂ ਨਹੁੰਦਰ ਹਲਾਂ ਡਿੰਗੀਆਂ, ਸੁੰਡ ਲੈਣ ਝੁਟਾਰੇ।
ਜਿਉਂ ਦਿਸਨ ਉਤੇ ਮਕਬਰਿਆਂ, ਸੁਫ਼ੈਦ ਮੁਨਾਰੇ।
ਜਿਉਂ ਪਹਾੜਾਂ ਉੱਤੇ ਅਜ਼ਦਹਾ, ਕਟ ਖਾਵਣਹਾਰੇ।

1. ਚੋਭਾਂ; 2. ਡੱਡੂ; 3. ਅਵਾਰਾ; 4. ਅਸਮਾਨੀਂ।

ਚੜ੍ਹੀਆਂ ਦੋ ਬਾਦਸ਼ਾਹੀਆਂ, ਮੇਲ ਗੁੱਠਾਂ ਚਾਰੇ।
ਜਿਉਂ ਬਸੇਰਾ ਮੱਕੜੀ, ਘਣ ਬੇਸ਼ੁਮਾਰੇ।
ਡੇਰੇ ਘਤੇ ਚੁਗੱਤਿਆਂ, ਆਣ ਨਦੀ ਕਿਨਾਰੇ ॥੫੪॥

ਖ਼ਾਨ ਦੌਰਾਂ ਕਰੇ ਸਵਾਲ, ਸੱਦ ਸਿਪਾਹ ਨੂੰ।
ਯਾਰੋ! ਬਣਿਆ ਹਸ਼ਰ ਜ਼ਵਾਲ[1], ਦਿੱਲੀ ਦੇ ਤਖ਼ਤ ਨੂੰ।
ਮਨਸੂਬਾ ਐ ਕਮਾਲ, ਸਿਰ 'ਤੇ ਕੜਕਿਆ।
ਜ਼ਨ ਫ਼ਰਜ਼ੰਦ ਤੇ ਮਾਲ, ਨ ਵੋਸਗੁ ਨਾਲ ਕੁਝ।
ਕਯਾ ਹੋਇਆ ਇਕ ਸਾਲ, ਕੀ ਬਾਕੀ ਜੀਵਣਾ।
ਪਰ ਕਰਿਓ ਨਿਮਕ ਹਲਾਲ, ਮੁਹੰਮਦ ਸ਼ਾਹ ਦਾ ॥੫੫॥

ਬੱਧੇ ਹੱਥ ਸਿਪਾਹੀਆਂ, ਬੰਨ੍ਹ ਅਰਜ਼ਾਂ ਕਰੀਆਂ।
ਨਿਮਕ ਹਲਾਲ ਹਾਂ ਆਦ ਕਦੀਮ ਦੇ, ਖ਼ੂਬ ਤਲਬਾਂ ਤਰੀਆਂ।
ਓਹਨਾਂ ਕੱਢੇ ਡੰਗ ਅਠੂਹਿਆਂ, ਵੱਟ ਮੁੱਛਾਂ ਧਰੀਆਂ।
ਓਹਨਾਂ ਸਰਕ ਲਈਆਂ ਸਰਵਾਹੀਆਂ[2], ਹੱਥ ਢਾਲਾਂ ਫੜੀਆਂ।
ਅਸੀਂ (ਹਜ਼ਰਤ) ਅਲੀ ਅੰਬੀਰ ਦੇ ਜੰਗ ਵਾਂਗ, ਘਤ ਦਿਆਂਗੇ ਗਲੀਆਂ।
ਕਾਬਲ ਰੋਣ ਪਠਾਣੀਆਂ, ਭੰਨ ਚੂੜੇ ਕੜੀਆਂ।
ਪਰ ਸਾਨੂੰ ਤਾਂ ਹੀ ਆਖੀਂ, ਆਫਰੀਂ, ਦਸਤਾਰਾਂ ਵਲੀਆਂ ॥੫੬॥

ਚੜ੍ਹੇ ਔਰੰਗਾਬਾਦ ਥੀਂ, ਭੇਰੀਂ ਘੁਰਲਾਵਨ।
ਅੱਗੇ ਅੰਬੇਰੀ ਤੇ ਮਾਰਵਾੜ, ਬੂੰਦੀ ਘਲਿ ਆਵਨ।
ਇਕਾ ਘੋੜੇ ਮਰਦ ਨੂੰ, ਕਰ ਜਸ਼ਨ ਵਿਖਾਵਨ।
ਓਹ ਪਾ ਪਾ ਫ਼ੀਮਾਂ ਟਾਂਕਦੇ, ਕੈਫ਼ੀ ਝੁਟਲਾਵਣ।
ਜਿਵੇਂ ਜਹਾਜ਼ ਸਮੁੰਦਰੀ, ਗਿਰਦਾਵਾਂ ਖਾਵਣ ॥੫੭॥

ਨਿਜ਼ਾਮਲ ਖ਼ਤ ਭਲੇਰਾ, ਵਾਚੇ ਨਾਜ਼ਰ ਸ਼ਾਹ।
ਹੈ ਅੱਗੇ ਲਸ਼ਕਰ ਮੇਰਾ, ਪਿਛੇ ਈਰਾਨੀਆਂ।
ਦਰਮਿਆਨ ਦੁਹਾਂ ਦੇ ਡੇਰਾ, ਮੁਹੰਮਦ ਸ਼ਾਹ ਦਾ।
ਤੂੰ ਰਾਤੀਂ ਘੱਤੀਂ ਘੇਰਾ, ਛੇਕੜ ਤਲਫ਼ ਕਰ।
ਕੀਚੀਂ ਬੇਰਾ ਬੇਰਾ, ਦੋਹਾਂ ਨੂੰ ਪਗੜ ਕੇ।
ਨਾ ਕਰਨਾ ਜ਼ੋਰ ਭਲੇਰਾ, ਕਿਸੇ ਮੁਕਾਬਲਾ।
ਇਹ ਤਖ਼ਤ ਮੁਬਾਰਕ ਤੇਰਾ, ਕੁਲ ਵਲਾਇਤਾਂ।
ਘਰ ਦਾ ਭੇਦ ਚੰਗੇਰਾ ਕਿਸੇ ਨਾ ਸਾਧਿਆ ॥੫੮॥

ਸ਼ਾਹ ਨਾਜ਼ਰ ਗੱਲ ਅਲਾਈ, ਸਖ਼ਤੀ ਬੋਲ ਕੇ।
ਤੁਸੀਂ ਹੈਸੋ ਟੁੱਕੜ ਗਦਾਈ[3], ਹਿੰਦੁਸਤਾਨ ਦੇ।
ਕੇਈ ਦੇਂਦੇ ਲੋਗ ਗਵਾਹੀ, ਤੁਹਾਡੇ ਫ਼ਕਰ ਦੀ।
ਹੁਣ ਜਾਂਦੇ ਹੋ ਹੈਫ਼ ਕਮਾਈ, ਲੱਜ ਨ ਵਤਨ ਦੀ।

1. ਭੈੜਾ; 2. ਤੇਗ਼ਾਂ; 3. ਮੰਗਤੇ।

ਸਿਰ ਖ਼ਾਕ ਤੁਹਾਡੇ ਪਾਈ, ਜਾਉਂ ਨੱਸ ਕੇ।
ਸ਼ਾਹ ਨਾਜ਼ਰ ਕਹਿੰਦਾ ਜਾਈ, ਸਾਰੀ ਫ਼ੌਜ ਵਿਚ।
ਕਿਸੇ ਜਾਂ ਇਹ ਗੱਲ ਸੁਣਾਈ, ਭੂਪਤਿ ਨਾਥ ਨੂੰ।
ਹੋ ਮੁੜ੍ਹਕਾ ਮੁੜ੍ਹਕਾ ਜਾਈ, ਗ਼ੁੱਸਾ ਕਹਿਰ ਦਾ।
ਤੁਸਾਂ ਕਰਨੀ ਖ਼ੂਬ ਲੜਾਈ, ਜਿਤਨੇ ਸੂਰਮੇ॥੫੯॥

ਭੂਪਤ ਰਾਇ ਸੰਨਿਆਸੀ, ਸੱਦ ਪੁੱਛੇ ਬੀਰਾਂ।
ਇਹ ਉਤਰੇ ਨੇ ਦੇਉ ਵਲਾਇਤੋਂ ਹੱਥ ਪਕੜ ਗੰਡੀਰਾਂ[1]।
ਓਹ ਦੇਣ ਧੱਕਾ ਦਿਵਾਲ ਨੂੰ, ਕਰ ਸੁੱਟਣ ਲੀਰਾਂ।
ਕੱਦ ਜਿਨ੍ਹਾਂ ਦੇ ਓਜ ਵਾਂਗ, ਯਾ ਮੁਨਕਰ ਨਕੀਰਾਂ।
ਅਸਾਂ ਭੀ ਫ਼ਕਰ ਕਦੀਮ ਦੇ, ਵਾਂਗਰ ਸ਼ਾਹ ਮੀਰਾਂ।
ਸਾਡਾ ਮੁਲਕ ਪੰਜਾਬ ਵਲਾਯਤ, ਤੇ ਹਿੰਦ ਜਗੀਰਾਂ॥੬੦॥

ਰਾਇ ਭੂਪਤ ਖਲਾ ਵੰਗਾਰੇ, ਸਾਰੇ ਪੰਥ ਨੂੰ।
ਦੁਨੀਆ ਜੇ ਚਾਰ ਦਿਹਾੜੇ, ਕਿਚਰਕੁ ਜੀਉਣਾ।
ਜੋ ਲਿਖਿਆ ਹੈ ਕਰਤਾਰੇ, ਸੋਈਓ ਵਰਤਸੀ।
ਤੁਸੀਂ ਹੋ ਬਲਵੰਤ ਕਰਾਰੇ, ਸਾਰੇ ਲੜ ਮਰੋ।
ਕਰਨ ਫ਼ਕੀਰ ਤਿਆਰੇ, ਆਉਣ ਜੰਗ ਤੇ।
ਜਿਉਂ ਸ਼ੇਰ ਮਾਰਨ ਭਬਕਾਰੇ, ਪਹੁੰਚਣ ਮਾਰ ਤੇ।
ਜਿਉਂ ਬੰਨ੍ਹਣ ਬਾਜ਼ ਤਰਾਰੇ, ਵੇਖ ਸ਼ਿਕਾਰ ਨੂੰ।
ਉਹ ਦੇਵਣ ਖੋਲ੍ਹ ਭੰਡਾਰੇ, ਤੇਗ਼ਾਂ ਵਾਹ ਕੇ।
ਹੋ ਨੱਠਣ ਲਸ਼ਕਰ ਸਾਰੇ, ਵਾਂਗਰ ਲੂੰਬੜਾਂ।
ਤੇ ਨਾਵੇਂ ਦਫ਼ਤਰ ਚਾੜ੍ਹੇ, ਮੁਹੰਮਦ ਸ਼ਾਹ ਦੇ॥੬੧॥

ਪਹਿਲਾਂ ਜੰਗ ਸੰਨਯਾਸੀ, ਕਰਦੇ ਓਕੜਾ।
ਖ਼ਾਕ ਜਿਨ੍ਹਾਂ ਦੀ ਬਾਸੀ, ਜਾਤਿ ਦੇ ਸੂਰਮੇ।
ਉਹ ਅੱਠੇ ਪਹਿਰ ਉਦਾਸੀ, ਭੇਖ ਫ਼ਕੀਰ ਦਾ।
ਉਨ੍ਹਾਂ ਦੀ ਕੋਈ ਨ ਫੁਫੀ ਮਾਸੀ, ਕਿਸੇ ਨ ਰੋਵਣਾ।
ਉਨ੍ਹਾਂ ਦੇ ਦੀਵੇ ਬਲਣ ਅਗਾਸੀਂ, ਵਾਉ ਝਟੱਕਿਆਂ।
ਉਨ੍ਹਾਂ ਦੀਆਂ ਆਹਨ ਬਲਦੀਆਂ ਅੱਖੀਂ, ਲੋਹੂ ਛੱਟੀਆਂ।
ਇਕ ਰਥ ਤਿਨ੍ਹਾਂ ਦਾ ਸਾਥੀ, ਆਏ ਸਾਹਮਣੇ।
ਉਨ੍ਹਾਂ ਕੋਲ ਛੁਰੀ ਕੁਹਾੜੀ ਕਾਤੀ, ਇਹ ਹਥਿਆਰ ਸਨ।
ਓਹ ਭੱਜਣ ਵਾਂਗ ਇਰਾਕੀ, ਤੇਗ਼ਾਂ ਵਾਂਹਦੇ।
ਉਹ ਖਾਂਦੇ ਮਾਸ ਗਟਾਕੀ, ਵੱਗਣ ਨਾਵਕਾਂ।
ਉਨ੍ਹਾਂ ਪੰਜ ਹਜ਼ਾਰ ਚੁਰਾਸੀ, ਗੁਰਜੀਂ ਮਾਰਿਆ।
ਪਰ ਕਰ ਕੇ ਗਏ ਖ਼ਲਾਸੀ, ਚੜ੍ਹੇ ਪਹਾੜ ਨੂੰ॥੬੨॥

ਦੋਹੀਂ ਦਲੀਂ ਮੁਕਾਬਲੇ, ਰਣ ਸੂਰੇ ਗੜਕਣ।
ਚੜ੍ਹ ਤੋਫਾਂ ਗਡੀ ਢੁੱਕੀਆਂ, ਲਖ ਸੰਗਲ ਖੜਕਣ।

---

1. ਬਰਛੀ।

ਓਹ ਦਾਰੂ ਖਾਂਦੀਆਂ ਕੋਹਲੀਆਂ, ਮਣ ਗੋਲੇ ਰੜਕਣ।
ਓਹ ਦਾਗ ਪਲੀਤੇ ਛੱਡੀਆਂ, ਵਾਂਗ ਬੱਦਲ ਕੜਕਣ।
ਜਿਉਂ ਦਰ ਖੁੱਲ੍ਹੇ ਦੋਜ਼ਖ਼ਾਂ, ਮੂੰਹ ਭਾਹੀਂ ਭੜਕਨ।
ਜਿਉਂ ਝਾਂਬੇ ਮਾਰੇ ਪੰਖਣੂੰ ਵਿਚ ਬਾਗਾਂ ਫੜਕਨ।
ਝੜੇ ਤਰੁੱਟੇ ਹੰਭਲਾ, ਵਾਂਗ ਮੱਛਾਂ ਤੜਫਣ।
ਜਿਉਂ ਝੱਲੀਂ ਅੱਗਾਂ ਲੱਗੀਆਂ, ਰਣ ਸੂਰੇ ਤੜਕਣ।
ਓਹ ਹਸ਼ਰ ਦਿਹਾੜਾ ਵੇਖ ਕੇ, ਦਲ ਦੋਵੇਂ ਧੜਕਣ ॥੬੩॥

ਧੂੰਗਾਂ ਦਿਆਂ ਧ੍ਰੈਵਾਣਾਂ, ਮਾਰੂ ਵੱਜਿਆ।
ਘੂਕਰ ਘੱਤੀ ਬਾਣਾਂ, ਰਣ ਵਿਚ ਆਣ ਕੇ।
ਹਥਿਆਰ ਵੱਡਾ ਜਰਵਾਣਾ, ਬੇਹੱਦ ਮਖ਼ੌਲੀਆ।
ਉਹ ਅਹਿਰਣ ਵਾਂਗ ਵਦਾਣਾਂ, ਸਿਰ ਤੇ ਕੜਕਿਆ।
ਜਿਵੇਂ ਢਾਹੇ ਬਾਗ ਤੂਖਾਣਾਂ, ਤੱਛਣ ਗੋਲੀਆਂ।
ਉਡ ਜਾਂਦੇ ਨੈਣ ਪੁਰਾਣਾਂ, ਮੁਣਸਾ ਘੋੜਿਆਂ ॥੬੪॥

ਹੋਇਆ ਹੁਕਮ ਜੰਬੂਰਚੀਆਂ, ਆ ਉੱਠ ਝੁਕਾਏ।
ਬਾਹੀ ਜਿਵੇਂ ਪਹਾੜ ਦੀ, ਕਰ ਕੋਟ ਬਹਾਏ।
ਉਨ੍ਹਾਂ ਧੌਣਾਂ ਕਰ ਕੇ ਲੰਮੀਆਂ, ਬੱਦਲ ਗਿਰੜਾਏ।
ਦਾਗ ਪਲੀਤੇ ਛੱਡੀਆਂ, ਡੌਂ ਝੱਲੀਂ[1] ਲਾਏ।
ਪੈ ਰਹੇ ਹਜ਼ਾਰ ਮੈਦਾਨ ਵਿਚ, ਦੁਪਾਏ ਚੁਪਾਏ।
ਹਾਥੀ ਢਹਿੰਦੇ ਦਲਾਂ ਵਿਚ, ਹੋ ਸਿਰ ਤਲਵਾਏ।
ਜਿਵੇਂ ਢਹਿਣ ਮਣਾਂ ਦਰਯਾ ਦੀਆਂ, ਸਾਵਣ ਹੜ੍ਹ ਆਏ ॥੬੫॥

ਜਵਾਨਾਂ ਤੁਫ਼ੰਗਾਂ ਪਗੜੀਆਂ, ਕਰ ਸ਼ਿਸਤ ਸੰਭਾਲੇ।
ਉਨ੍ਹਾਂ ਲੱਪੀਂ ਦਾਰੂ ਠੇਹਲਿਆ, ਅੱਗ ਲਾ ਪਿਆਲੇ।
ਸੜਕ ਘੱਤੀ ਸੀ ਗੋਲੀਆਂ, ਲੋਹੂ ਪਰਨਾਲੇ।
ਜਿਉਂ ਭੱਟ ਭੜੱਕਨ ਧਾਣਿਆਂ, ਪਏ ਜੇਠ ਪੁਰਾਲੇ।
ਜਿਵੇਂ ਭੌਰ ਗੁਲਾਂ ਪਰ ਗੂੰਜਦੇ, ਹੋ ਮੁਹਰੇ ਫਾਲੇ।
ਵੱਸੇ ਗੜਾ ਤੂਫ਼ਾਨ ਦਾ, ਹੋਣ ਬੱਦਲ ਕਾਲੇ।
ਜਿਉਂ ਕੈਫ਼ੀਂ ਝੜਨ ਹੁੰਗਲਾ ਕੇ, ਖੀਵੇ ਮਤਵਾਲੇ।
ਜਿਵੇਂ ਰੁਪਈਏ ਤਾ ਕੇ, ਵਿਚ ਪਾਣੀ ਡਾਲੇ ॥੬੬॥

ਧਣਵਾਂ ਪਕੜ ਬਹਾਦਰਾਂ, ਹੱਥ ਖੱਬੇ ਫੜੀਆਂ।
ਉਹਨਾਂ ਸੱਜੇ ਚਿੱਲਾ ਖਿੱਚਿਆ, ਖਿੱਚ ਕੰਨੀ ਖੜੀਆਂ।
ਜੋਗ ਜਿਵੇਂ ਸੰਨਯਾਸੀਆਂ, ਚੁਕ ਬਾਹੀਂ ਖਲੀਆਂ।
ਗੁਣ ਬੋਲਣ ਮਾਰੂ ਲੱਖ ਰਾਗ, ਬੰਦ ਰੋਗਨ ਜੜੀਆਂ।
ਓਹ ਨਿਵੀਆਂ ਸਫ਼ਾਂ ਰਕੂਅ ਨੂੰ, ਤਸਬੀਹਾਂ ਫੜੀਆਂ।
ਪਰ ਘੱਤ ਉੱਡਣ ਕਾਨੀਆਂ, ਦੁਕਾਨੀਂ ਘੜੀਆਂ।

1. ਜੰਗਲੀ ਅੱਗ।

ਜਿਉਂ ਤੀਰ ਸੜਾਕੇ ਭਾਦਰੋਂ, ਬੰਨ ਢੁਕੇ ਝੜੀਆਂ।
ਓਹ ਮਾਰਨ ਸੂਰੇ ਸੂਰਿਆਂ, ਵਿਚ ਜ਼ਰਾ ਨ ਅੜੀਆਂ।
ਜਿਉਂ ਮੇਖਾਂ ਬੇੜੀ ਠੁੱਕੀਆਂ, ਧਸ ਗੁੱਝਾਂ ਵੜੀਆਂ।
ਜਿਉਂ ਪਹਾੜਾਂ ਦੇ ਦਾ ਤੇ, ਸੈ ਪਈਆਂ ਪੜੀਆਂ।
ਪਰ ਸੂਰੇ ਢਠੇ ਨੇ ਬੀਰ ਖੇਤ, ਮੱਲ ਸੁੱਤੇ ਰੜੀਆਂ॥੬੭॥

ਨੇਜ਼ੇ ਆਏ ਢੁੱਕ ਕੇ, ਜਿਵੇਂ ਪਾਣੀ ਹੜ੍ਹ ਦੇ।
ਸਿਰ ਨਿਵਾਏ ਬਰਛੀਆਂ ਤਸਬੀਹਾਂ ਪੜ੍ਹਦੇ।
ਬਰਛੇ ਲੈਣ ਭਵਾਲੀਆਂ, ਜਿਉਂ ਨਟ ਸੂਲੀਂ ਚੜ੍ਹਦੇ।
ਲੈ ਜਾਂਦੇ ਬਰਛੇ ਆਸਣੋਂ, ਸੈ ਪਰਨੇ ਪੜਦੇ।
ਜਿਵੇਂ ਕਬੂਤਰ ਫੜਕ ਕੇ, ਹੋ ਲੋਥਾਂ ਝੜਦੇ।
ਜਿਉਂ ਕਾਂ ਬਸੇਰਾ ਬਾਗ਼ ਵਿਚ ਘੱਤ ਘੇਰਾ ਵੜਦੇ॥੬੮॥

ਧੂੰਗਾਂ ਦੀਆਂ ਧੈਂਵਾਣਾਂ, ਮਾਰੂ ਵੱਜਿਆ।
ਜੁੜੀਆਂ ਆਣ ਕੰਧਾਰਾਂ ਗੱਜਣ ਸੂਰਮੇਂ।
ਜੇਠ ਕੱਲਰ ਲਿਸ਼ਕਾਰਾਂ, ਭੜਕਣ ਭੱਠ ਜਿਉਂ।
ਸੈ ਜਾਤੀਂ ਤਲਵਾਰਾਂ, ਲਿਸ਼ਕਣ ਬਦਲੀਆਂ।
ਖ਼ਾਂ ਦੌਰਾਂ ਕਰੇ ਵੰਗਾਰਾਂ, ਸੱਦ ਸਿਪਾਹੀਆਂ।
ਮੁਜ਼ੱਫ਼ਰ ਛੋੜ ਅਸਵਾਰਾਂ, ਰਲਿਆ ਬੀਰ ਖੇਤ।
ਜਿਵੇਂ ਬਾਜ਼ ਪਿਆ ਵਿਚ ਡਾਰਾਂ, ਰਣ ਸ਼ੱਦਾਦ ਖ਼ਾਂ।
ਤਲਵਾਰੀਂ ਦੀਆਂ ਛਬਕਾਰਾਂ, ਵੱਸੇ ਮੀਂਹ ਜਿਉਂ।
ਦੋ ਧੜ ਕਰਨ ਭੰਦਾਰਾਂ, ਵਹਿਨ ਸਰਵਾਹੀਆਂ।
ਜਿਵੇਂ ਟਿੰਡਾਂ ਲਾਹ ਘੁਮਿਆਰਾਂ, ਧਰੀਆਂ ਚੱਕ ਤੋਂ।
ਤਿਵੇਂ ਮਿਰੀਆਂ ਬੇਸ਼ੁਮਾਰਾਂ, ਘੱਟੇ ਰੁਲਦੀਆਂ।
ਜਿਉਂ ਤਰਬੂਜ਼ ਬਜ਼ਾਰਾਂ ਦਿੱਸਨ ਢੇਰੀਆਂ।
ਉਹਨਾਂ ਕੀਤੀ ਵਾਢ ਹਥਿਆਰਾਂ, ਸਾਢੇ ਸੱਤ ਕੋਹ।
ਜਿਉਂ ਖਾਧੀ ਭਾਂਜ ਕੁਫ਼ਾਰਾਂ, ਅੱਗੇ ਅਲੀ ਦੇ।
ਜਿਉਂ ਤੁੱਟੀ ਕਾਂਗ ਸੈਂਸਾਰਾਂ, ਪਏ ਬਰੇਤਿਆਂ।
ਕਲ ਤੇ ਨਾਰਦ ਗਾਰਾਂ, ਛੱਪੇ ਮੌਤ ਥੀਂ।
ਪਰ ਅਜਰਾਈਲ ਨ ਸਾਰਾਂ, ਮੂਲੇ ਲੱਧੀਆਂ॥੬੯॥

ਕਾਤਲ ਕੁਲੀ ਸੰਭਾਲੀ, ਬਰਛੀ ਸਾਰ[1] ਦੀ।
ਓਹ ਘੜੀ ਦੁਕਾਨ ਵਲਾਇਤ, ਡੇਢ ਹਜ਼ਾਰ ਦੀ।
ਜਿਉਂ ਸਿਆਹ ਨਾਗਣਿ ਕਾਲੀ, ਡੰਗ ਸਵਾਰਦੀ।
ਕਰ ਜ਼ੋਰ ਰਕਾਬਾਂ ਦੇ ਮਾਰੀ, ਲੱਗੀ ਨ ਕਾਰ ਦੀ।
ਸੱਟ ਬੱਧੀ ਬਰਛੀ ਤਰ ਗਈ, ਫਲ ਲਿਸ਼ਕਾਰਦੀ।

1. ਲੋਹੇ।

ਜਿਵੇਂ ਤਾਰਾ ਟੁੱਟਾ ਅੰਬਰੋਂ, ਰਾਤ ਗੁਬਾਰ ਦੀ।
ਜਿਵੇਂ ਘੁੱਥੀ ਕੂਹੀ ਕੁਲੰਗ ਤੋਂ, ਮੀਰ ਸ਼ਿਕਾਰ ਦੀ॥੭੦॥

ਮੁਜ਼ੱਫ਼ਰ ਘੋੜਿਆਂ ਛੇੜਿਆ, ਰਣ ਸ਼ੇਰ ਵਰਿਧਾ।
ਉਸ ਬਰਛਾ ਪਗੜ ਸੰਭਾਲਿਆ, ਤਪ ਗ਼ੁੱਸੇ ਰਿੱਧਾ।
ਉਸ ਮਾਰਿਆ ਕਾਤਲ ਕੁਲੀ ਨੂੰ, ਤੱਕ ਸੀਨੇ ਸਿੱਧਾ।
ਭੰਨ ਹਾਂ ਕਲੇਜਾ ਬੁੱਕੀਆਂ, ਲੈ ਲੁਕਮਾ ਖਿੱਧਾ।
ਮੁਰਗ਼ਾ ਜਿਵੇਂ ਕਬਾਬੀਆਂ, ਚਾ ਸੀਖੀਂ ਵਿੱਧਾ।
ਸਿਰ ਫ਼ੌਜ ਪੰਜਾਹ ਹਜ਼ਾਰ ਦਾ, ਮੁਜ਼ੱਫ਼ਰ ਘਿੱਧਾ॥੭੧॥

ਸ਼ਾਹ ਤਵਾਚਾ ਆਇਆ, ਰਣ ਮੈਦਾਨ ਵਿਚ।
ਉਸ ਨੇਜ਼ਾ ਦਸਤ ਟਿਕਾਯਾ, ਕਿਸੇ ਕਮੈਤ ਦਾ।
ਮੇਲ ਧਾਤਾਂ ਅਹਰਨ ਪਾਯਾ, ਖ਼ਾਕ ਲਪੇਟਿਆ।
ਘੱਤ ਕੋਲੇ ਕਉ ਘੜਾਇਆ, ਲੰਬਾਂ ਛੁੱਟੀਆਂ।
ਉਹਨੂੰ ਸ਼ੱਕਰ ਸਾਣ ਚੜ੍ਹਾਇਆ, ਵਾਢਾਂ ਦਿੱਤੀਆਂ।
ਘੜ ਮੁੰਨਾ ਹੱਥ ਵਧਾਇਆ, ਸ਼ਕਲ ਕਟਾਰ ਦਾ।
ਉਹਨੂੰ ਛੜ ਦੇ ਨਾਲ ਜੜਾਯਾ, ਸੁੱਤਾ ਜਾਗਿਆ।
ਜਿਉਂ ਸਾਵਣ ਫਨੀਅਰ ਆਯਾ, ਡੰਗ ਉਲੇਰ ਕੇ।
ਤਰਗਸ਼ ਤੂੰਨੇ ਲਾਯਾ, ਮੋਢੇ ਛੋਹ ਗਿਆ।
ਪਰ ਮੁਜ਼ੱਫ਼ਰ ਰੱਬ ਬਚਾਯਾ, ਗੜੇ ਤੂਫ਼ਾਨ ਥੀਂ॥੭੨॥

ਮੁਜ਼ੱਫ਼ਰ ਘੋੜਾ ਛੇੜਿਆ, ਮੁੜ ਦੂਜੀ ਵਾਰੀ।
ਓਸ ਧਰੂ ਮਿਆਨੋਂ ਕੱਢੀ ਆ, ਮੁਲ ਬੇਸ਼ੁਮਾਰੀ।
ਉਹਦੀ ਵਾਢ ਵਾ ਨਾਲੋਂ ਪਤਲੀ, ਉਸਤਾਦ ਸਵਾਰੀ।
ਓਹ ਅੜੇ ਨ ਜ਼ਿਰਾ ਤੇ ਬਖਤਰਾਂ, ਰਤ ਪੀਵਣਹਾਰੀ।
ਓਹ ਸ਼ਾਹ ਤਵਾਚੇ ਨੂੰ ਛੰਡੀਆ, ਸਿਰ ਲਗੀ ਕਾਰੀ।
ਓਸ ਜੁਦਾ ਕੀਤੀ ਵੱਢ ਖੋਪਰੀ, ਸਣ ਮਗ਼ਜ਼ ਉਤਾਰੀ।
ਜਿਵੇਂ ਹਾਂਡੀ ਟੁੱਟੀ ਖੀਰ ਦੀ, ਡਿਗ ਹੱਥੋਂ ਭਾਰੀ।
ਜਿਵੇਂ ਮਟਕੀ ਭੰਨੀ ਗੁੱਜਰੀ, ਚਾ ਦਹੀਂ ਖਿਲਾਰੀ।
ਦੋਵੇਂ ਦੀਵੇ ਵਿਸਵੇਂ, ਸੌਂਹ ਪਈ ਗੁਬਾਰੀ।
ਮਾਰ ਲਿਆ ਮੁਜ਼ੱਫ਼ਰ ਖ਼ਾਂ ਉਮਰਾ, ਰਣ ਹਫਤ-ਹਜ਼ਾਰੀ॥੭੩॥

ਆਇਆ ਸ਼ਾਹ ਗ਼ੱਜ਼ਾਲੀ, ਦਸਤ ਕਮਾਨ ਲੈ।
ਉਸ ਕਾਨੀ ਪਗੜ ਸੰਮ੍ਹਾਲੀ, ਕੱਢੀ ਤਰਗਸ਼ੋਂ।
ਉਸ ਚਿੱਲੇ ਘੱਤ ਜਵਾਲੀ, ਪੁਰ ਕਰ ਛਡੀਆ।
ਜਿਵੇਂ ਖਾਧੀ ਗਿਰਝ ਭਵਾਲੀ, ਟੁੱਟੀ ਮਾਰ ਤੇ।
ਉਹ ਲੋਹੂ ਦੀ ਹੰਜਾਲੀ, ਭੁਖੀ ਭੂਤਨੀ।
ਫਲ ਦੇਂਦੀ ਸੁਰਖ਼ ਵਿਖਾਲੀ, ਕਿੱਤ ਨਿਹਾਯਤੇ।
ਜਿਉਂ ਦਿਹੁੰ ਚੜ੍ਹਦੇ ਪਹਿਲੀ ਲਾਲੀ, ਸੂਹੇ ਰੰਗ ਦੀ।

ਮੁਜ਼ੱਫ਼ਰ ਆਸਣੋਂ ਖ਼ਾਲੀ, ਝੜਿਆ ਘੋੜਿਓਂ।
ਜਿਵੇਂ ਮੱਛ ਪਿਆ ਵਿਚ ਜਾਲੀ, ਤੜਫੇ ਸੂਰਮਾ।
ਓਹ ਕਰਕੇ ਨਿਮਕ ਹਲਾਲੀ, ਗਿਆ ਚੁਗੱਤਿਆਂ।
ਪਰ ਰਸਮ ਸ਼ਹੀਦਾਂ ਵਾਲੀ, ਖੜਾ ਬਹਿਸ਼ਤ ਵਿਚ॥੭੪॥

ਆਕਿਲ ਤੁਬਕ[1] ਵਜੁੱਤਿਆ, ਭਰ ਵਜ਼ਨ ਸੰਭਾਲੀ।
ਓਹਨੂੰ ਢਾਂਡ ਅਲੰਬੇ ਆਤਸ਼ੋਂ, ਭੁੱਖ ਭੱਤੇ ਜਾਲੀ।
ਉਹਦਾ ਕੜਕ ਪਿਆਲਾ ਉੱਠਿਆ, ਭੰਨ ਗਈ ਹੈ ਨਾਲੀ।
ਉਸ ਦੂਰੋਂ ਡਿੱਠਾ ਆਂਵਦਾ, ਫਿਰ ਸ਼ਾਹ ਗ਼ਿਜ਼ਾਲੀ।
ਓਸ ਲਗਦੀ ਬੱਬਰ ਬੋਲਿਆ, ਜਿਵੇਂ ਖੋੜੀ ਥਾਲੀ।
ਜਿਵੇਂ ਲਾਟੂ ਟੁੱਟਾ ਡੋਰ ਤੋਂ, ਖਾਹ ਗਿਰਦ ਭੰਵਾਲੀ।
ਅੱਗੇ ਥੋੜੀ ਥੋੜੀ ਸੁਲਗਦੀ, ਫੇਰ ਆਕਲ ਬਾਲੀ।
ਪਰ ਖ਼ਾਨ ਦੌਰਾਂ ਦਾ ਨਿਮਕ ਸੀ, ਕਰ ਗਿਆ ਹਲਾਲੀ॥੭੫॥

ਫੇਰ ਆਇਆ ਤੁਰਾ[2] ਨਚਾਂਦਾ, ਅਜ਼ੀਜ਼ ਖ਼ਾਂ ਕੰਧਾਰੀ।
ਉਸ ਰੱਖ ਕਵਾਇਦ ਸੱਜਿਓਂ, ਬਰਛੀ ਪੁਰਕਾਰੀ।
ਉਸ ਕਰਕੇ ਸਿਧੀ ਸਾਹਮਣੀ, ਆਕਲ ਨੂੰ ਮਾਰੀ।
ਉਸ ਬਰਛੀ ਘੁੱਥੀ ਆਕਲੋਂ, ਬਣ ਗਈ ਤਤਾਰੀ।
ਜਿਉਂ ਜੋਸ਼ ਰਕਾਬਾਂ ਦੇ ਛੱਡਿਆ, ਚਾ ਬਾਜ਼ ਸ਼ਿਕਾਰੀ।
ਸ਼ਿਕਰਾ ਘੁੱਥਾ ਸ਼ਤ੍ਰੂਨਿਓਂ, ਬੰਨ੍ਹ ਗਿਆ ਉਡਾਰੀ।
ਜਿਉਂ ਖਿਡਾਰੀ ਰਖੀਆਂ, ਕਰ ਛੱਕੇ ਸਾਰੀ।
ਪਾਸਾ ਪਵੇ ਨਾ ਦੱਅ ਦਾ, ਕੀ ਕਰੇ ਖਿਡਾਰੀ।
ਜਦੋਂ ਬਾਰਾਂ ਮੰਗੇ ਤੇ ਤ੍ਰੈ ਪਏ, ਫੇਰ ਅਸਕਰ ਹਾਰੀ।
ਪਰ ਆਕਲ ਤੁਬਕ ਵਜੁੱਤਿਆ, ਮੁੜ ਦੂਜੀ ਵਾਰੀ॥੭੬॥

ਆਕਲ ਤੁਬਕ[3] ਵਜੁੱਤਿਆ, ਕਹੋ ਕੇਹੀ ਆਹੀ।
ਓਹ ਦਾਰੂ ਦੀ ਖਾਂਦੀ ਇਕ ਲੱਪ, ਗੋਲੀ ਸਰਸਾਹੀ।
ਉਹਦਾ ਕੜਕ ਪਿਆਲਾ ਉਠਿਆ, ਵਿਚ ਗੜ੍ਹਾ ਇਲਾਹੀ[4]।
ਓਸ ਅਜ਼ੀਜ਼ ਖ਼ਾਂ ਕੰਧਾਰੀ ਨੂੰ ਮਾਰਿਆ, ਪੀ ਰੱਤ ਮਿਸਾਹੀ।
ਡਿਗਾ ਓਹ ਪਲੰਘ ਤੋਂ, ਪੀ ਕੈਫ਼[5] ਮਨਾਹੀ।
ਸੂਰੇ ਆਸਣ ਛੱਡਿਆ, ਜਿੰਦ ਹੋਈਓ ਸੂ ਰਾਹੀ।
ਪਰ ਹਫ਼ਤ ਹਜ਼ਾਰੀ ਸੂਰਮਾ, ਮਾਰ ਗਿਆ ਸਿਪਾਹੀ॥੭੭॥

ਆਇਆ ਇਕ ਮਰਵਾਣੀ[6], ਨਾਂ ਸੂ ਬਦਰ ਬੇਗ।
ਓਹ ਕਢਣਹਾਰਾ ਜਾਣੀ, ਵਾਂਗਰ ਰਾਸ਼ਕਾਂ।
ਓਸ ਧਰੂਹ ਲਈ ਕਰਵਾਨੀ[7], ਸੁਧੇ ਸਾਰ ਦੀ।
ਓਸ ਕਰਕੇ ਫ਼ਿਕਰ ਇਨਸਾਨੀ, ਆਕਲ ਨੂੰ ਛੰਡਿਆ।
ਉਸ ਪਲ ਵਿਚ ਕੀਤਾ ਫ਼ਾਨੀ, ਏਸ ਜਹਾਨ ਤੋਂ।

1. ਤੋਪ। 2. ਘੋੜਾ; 3. ਬੰਦੂਕ; 4. ਰੱਬੀ; 5. ਸ਼ਰਾਬ; 6. ਮਾਰਵਾੜੀ; 7. ਕਿਰਪਾਨ।

ਜਿਉਂ ਟੁੱਟੀ ਰਸੀ ਕਾਰਵਾਨੀ, ਲੋਥਾਂ ਢੱਠੀਆਂ।
ਜਿਉਂ ਤਖ਼ਤੇ ਚੀਰਨ ਸਾਨੀ, ਸੁੱਟੇ ਤਾਕਤੇ।
ਪਰ ਆਕਿਲ ਭੀ ਕੁਰਬਾਨੀ, ਨਾਮ ਚੁਗੱਤਿਆਂ॥੭੮॥

ਆਇਆ ਮਿਰਜ਼ਾ ਨੂਰ ਬੇਗ, ਇਕ ਮੁਗ਼ਲ ਈਰਾਨੀ।
ਪਟੇ ਭੁਲੱਥੇ ਨੇਜ਼ਿਓਂ, ਬਾਜ਼ ਜਿਰਮ ਕਮਾਨੀ।
ਓਹ ਜਮਧਰ ਛੁਰੀ ਕਟਾਰੀਓਂ, ਰੋਸ਼ਨ ਮੈਦਾਨੀ।
ਓਹ ਨਾਰ੍ਹੇ ਕਰਦਾ ਦਲਾਂ ਵਿਚ, ਬਲ ਰੁਸਤਮ ਸਾਨੀ।
ਕਰ ਸ਼ੇਰ ਕਲਾਚਾ ਪਗੜਿਅਸੁ, ਬਦਰਬੇਗ ਮਰਵਾਣੀ।
ਉਹਨੂੰ ਦੱਬ ਕੇ ਕੁੱਠੋ ਸੂ ਲੱਤ ਹੇਠ, ਕਹੁ ਕਿਤ ਨਿਸ਼ਾਨੀ।
ਉਹ ਤੌਬਾ ਕਰੇ ਹਜ਼ਾਰ ਵਾਰ, ਪੁਕਾਰ ਜ਼ਬਾਨੀ।
ਜਿਉਂ ਦਿੱਤਾ (ਹਜ਼ਰਤ) ਇਬਰਾਹੀਮ ਨੇ, ਦੁੰਬਾ ਕੁਰਬਾਨੀ॥੭੯॥

ਅਫ਼ਜ਼ਲ ਕੁਲੀ ਮੈਦਾਨ ਵਿਚ, ਦੋਵੇਂ ਮੁਛ ਸਵਾਰੇ।
ਉਹ ਛੇੜ ਅਰਾਕੀ ਪਲਕਿਆਂ, ਕਰਦਾ ਲਲਕਾਰੇ।
ਹੋ ਸਜਿਓਂ ਮਿਰਜ਼ੇ ਨੂਰ ਬੇਗ ਨੂੰ, ਆਣ ਪੁਕਾਰੇ।
ਖਾ ਗ਼ੁੱਸਾ ਪਰਤਿਆ ਨੂਰ ਬੇਗ, ਦਿਲ ਫਿਰੀ ਕਰਾਰੇ।
ਜਿਉਂ ਵਿਧਿਆ ਹੋਇਆ ਮਾਰ ਤੇ, ਤੜ ਸ਼ੇਰ ਚਾ ਮਾਰੇ।
ਓਹ ਜੁਟ ਪਏ ਦੋ ਸੂਰਮੇ, ਰਣ ਘਾਘੇਹਾਰੇ।
ਜਿਉਂ ਕਰ ਉੱਤੇ ਆਹਰਣੇ, ਤਾ ਧਰੇ ਲੁਹਾਰੇ।
ਉਹ ਮਾਰਨ ਸੱਟ ਵਦਾਣ ਵਾਂਗ, ਹੋ ਪੱਬਾਂ ਭਾਰੇ।
ਕਰ ਝੜ ਕੜਕ ਕੜਾਕ ਕੜਕ, ਢਾਲੀਂ ਬਲਖਾਰੇ।
ਹਥੇ ਰਹੀਆਂ ਗੁੱਡੀਆਂ, ਉਡ ਗਏ ਕਨਾਰੇ।
ਫੁਲ ਢਾਲਾਂ ਦੇ ਝੜ ਪਏ, ਕਹੁ ਕਿਤ ਕਨਾਰੇ।
ਜਿਉਂ ਆਤਸ਼ਬਾਜ਼ਾਂ ਫੂਕਿਆ, ਫੁਲ ਝੜੀ ਅਨਾਰੇ।
ਓਹ ਚੱਪਾ ਚਲ ਨਹੀਂ ਜਾਣਦੇ, ਹੈਨ ਵੱਡੇ ਹੋਸਿਆਰੇ।
ਪਰ ਵੇਖ ਰਜ਼ਾ ਖ਼ੁਦਾ ਦੀ, ਕੌਣ ਜਿੱਤੇ ਹਾਰੇ॥੮੦॥

ਖ਼ਾਨ ਦੌਰਾਂ ਦੀ ਅਸਵਾਰੀ, ਆਹੀ ਲੁੱਝ[1] ਤੇ।
ਬਲਕ ਇਰਾਫ਼ ਬੁਖ਼ਾਰੀ, ਤੁਰੇ[2] ਵਲਾਇਤੀ।
ਅਰਬੀ ਤੇ ਕੰਧਾਰੀ, ਫਿਰੇ ਮੈਦਾਨ ਵਿਚ।
ਲੈ ਜਮਧਰ ਛੁਰੀ ਕਟਾਰੀ, ਡਹੇ ਕਸੂਰੀਏ।
ਤੇ ਵੱਸੇ ਛੱਜੀਂ ਖਾਰੀਂ, ਲੋਹਾ ਮੀਂਹ ਵਾਂਗ।
ਤੰਗ ਲਹੂ ਦੇ ਭਾਰੀ, ਮੋੜਿਆ ਹਨਫੀਏ।
ਪਰ ਬਾਜ਼ੀ ਆਹੀ ਹਾਰੀ, ਨਾਜ਼ਰ ਸ਼ਾਹ ਨੇ॥੮੧॥

ਮਨਸੂਰ ਅਲੀ ਤੇ ਕਮਰ ਦੀਨ, ਬਹਿ ਪਛੋਤਾਂਦੇ।
ਤੇ ਸੋਈ ਗਾਉਣ ਸੋਹਿਲੇ, ਵਿਵਾਹ ਜਿਨ੍ਹਾਂ ਦੇ।

---

1. ਜੰਗ; 2. ਘੋੜੇ।

ਭਲਕੇ ਜਿਉਂ ਲੱਗਣ ਏਤ ਫ਼ਿਕਰ, ਇਹ ਫ਼ਿਕਰ ਅਸਾਂ ਦੇ।
ਪਰ ਇਹ ਗੱਲ ਨਾਹੀਂ ਮੁਕਦੀ, ਜਿਚਰ ਜਿਉਂਦੇ ਜਾਂਦੇ॥੮੨॥

ਦੋਹੀਂ ਦਲੀਂ ਮੁਕਾਬਲੇ, ਦਮਾਮਾ ਵਾਹਿਆ।
ਤੋਫ਼ਾਂ ਕੜਕਣ ਬਦਲੀਆਂ, ਘੁੜਤਾਲ ਵਜਾਇਆ।
ਸ਼ੱਦਾਦ ਖ਼ਾਂ ਹਾਥੀ ਪੇਲਿਆ, ਚੀਰ ਲਸ਼ਕਰ ਆਇਆ।
ਪਰ ਸਿਰ ਹਾਥੀ ਦੇ ਨੇਜ਼ਾ, ਕੜਕ ਬੇਗ ਚਲਾਇਆ।
ਮੀਰ ਸੈਦ ਗੁੱਲੂ ਓਸ ਥਾਂ, ਆਨ ਤੁਰਾ ਧਸਾਇਆ।
ਓਸ ਝੱਲਿਆ ਆਨ ਕੜਕ ਬੇਗ ਨੂੰ, ਤੋਲ ਬਰਛਾ ਲਾਇਆ।
ਮਾਰ ਬਰਛਾ ਬੇਗ ਕੜਕ ਨੂੰ, ਭੰਨ ਜ਼ਿਕਰ ਚਿੰਘਾਇਆ।
ਮੁਰਗ਼ਾ ਜਿਵੇਂ ਕਬਾਬੀਆਂ, ਚਾ ਸੀਖੀਂ ਲਾਇਆ।
ਜਿਉਂ ਹਜ਼ਰਤ ਮੁਹੰਮਦ ਹਨਫ਼ੀਏ, ਯਜ਼ੀਦ ਕੁਹਾਇਆ।
ਜਿਉਂ ਹਜ਼ਰਤ ਮੂਸਾ ਪਗੜ ਕੇ, ਫ਼ਿਰਊਨ ਡੁਬਾਇਆ।
ਓਸ ਸਈਅਦ ਹੋਰ ਭੀ ਕਿਤਨੇਕੁ ਮਾਰਿਓ ਸੂ,
ਆਪ ਮੂਲ ਨਾ ਆਇਆ॥੮੩॥

ਦੋਹੀਂ ਦਲੀਂ ਮੁਕਾਬਲੇ, ਦਮਾਮਾ ਕੜਿਆ।
ਖ਼ਾਨ ਦੌਰਾਂ ਘੋੜਾ ਛੇੜਿਆ, ਝਾਗ ਲਸ਼ਕਰ ਵੜਿਆ।
ਤੇ ਖੰਡਾ ਧਰੂਹ ਮਿਆਨ ਤੋਂ, ਹੱਥ ਸੱਜੇ ਫੜਿਆ।
ਉਸ ਗਰਮੀ ਖਾਧੀ ਅਹਿਰਨੋਂ, ਰੱਤ ਮੰਗੇ ਸੜਿਆ।
ਅੱਗੇ ਆਹਾ ਨਾਜ਼ਰ ਸ਼ਾਹ, ਲੋਹ ਬਖ਼ਤਰ ਜੜਿਆ।
ਉਸ ਸੱਟ ਸਿਰੋ ਸਿਰ ਮਾਰੀਆਂ, ਨਾ ਰਹਿੰਦਾ ਅੜਿਆ।
ਲੋਹੇ ਨੂੰ ਲੋਹੇ ਝੱਲਿਆ, ਫੱਟ ਕਰੇ ਨ ਸੜਿਆ।
ਜਿਉਂ ਤਿੱਤਰ ਮੂੰਹ ਬਾਜ਼ ਦੇ, ਵਿਚ ਚੁੰਗਲ ਅੜਿਆ।
ਘੁੱਸ ਪਲੰਘ ਨਿਹੰਗ ਦੇ, ਮੂੰਹ ਅੰਦਰ ਫੜਿਆ।
ਪਰ ਵਾਹ ਹਯਾਤੀ ਸ਼ਾਹ ਦੀ, ਸ਼ੁਕਰਾਨਾ ਪੜ੍ਹਿਆ।
ਖ਼ਲਕਤ ਆਖੇ ਵਾਹ ਵਾਹ, ਖ਼ਾਨ ਦੌਰਾਂ ਲੜਿਆ॥੮੪॥

ਨਾਦਰ ਤੁਬਕ ਵਜੁੱਤੀਆ, ਸਾਰ ਦਾਨੇ ਘੜੀ ਫ਼ਿਰੰਗ ਦੀ।
ਉਹਦੀ ਮਾਂ ਕਲ ਤੇ ਪਿਉ ਨਾਰਦ, ਓਹ ਸਕੀ ਭੈਣ ਭੁਜੰਗ ਦੀ।
ਉਹ ਅੜੇ ਨ ਜਿਰਿਆਂ ਬਖ਼ਤਰਾਂ, ਰੱਤ ਪੀਂਦੀ ਮੂਲ ਨ ਸੰਗਦੀ।
ਓਸ ਧਰ ਤਲੀ 'ਤੇ ਛੱਡੀਆਂ, ਛੋੜ ਪਿੱਠ ਦਈਆ ਤੁਰੰਜ ਦੀ।
ਨਜਾਬਤ ਗੱਲਾਂ ਅਗਲੀਆਂ, ਵੱਡੀ ਗੋਟ ਮਾਰ ਸ਼ਤਰੰਜ ਦੀ॥੮੫॥

ਨਾਜ਼ਰ ਸ਼ਾਹ ਵਾਜੇ ਫ਼ਤਹ ਦੇ, ਸ਼ਾਦਿਆਨੇ[1] ਵਾਹੇ।
ਮਨਸੂਰ ਅਲੀ ਤੇ ਕਮਰੁਦੀਨ, ਸ਼ੱਰਰੇ ਛਡਿਆਹੇ।
ਤੁਬਕਾਂ, ਤੋਪਾਂ, ਰਹਿਕਲੇ, ਦੱਬ ਪਾਸੇ ਲਾਏ।
ਬੁਰਜ ਬਾਜ਼ੀ ਸ਼ਤਰੰਜ ਦੀ, ਮਾਰ ਰੁੱਕ ਉਡਾਏ।
ਪਰ ਧ੍ਰੋਹੀ ਨਾਜ਼ਰ ਸ਼ਾਹ ਦੀ, ਹਿੰਦ ਸਾਰੀ ਪਾਏ॥੮੬॥

1. ਵਾਜੇ।

# (੪੫) ਚੱਠਿਆਂ ਕੀ ਵਾਰ

ਚੱਠੇ ਜੱਟਾਂ ਦਾ ਪ੍ਰਸਿੱਧ ਗੋਤ ਹੈ। ਇਸ ਗੋਤ ਦੇ 70-80 ਪਿੰਡ ਜ਼ਿਲ੍ਹਾ ਗੁਜਰਾਂਵਾਲਾ ਵਿਚ ਵੱਸਦੇ ਹਨ। ਮੁਸਲਿਮ ਧਾਵਿਆਂ ਦੇ ਅਸਰ ਹੇਠ ਇਹ ਤਕਰੀਬਨ ਸਾਰੇ ਦੇ ਸਾਰੇ ਮੁਸਲਮਾਨ ਹੋ ਚੁੱਕੇ ਹਨ। ਸਿੱਖ ਮਿਸਲਾਂ ਦੇ ਜ਼ਮਾਨੇ ਇਨ੍ਹਾਂ ਚੱਠਿਆਂ ਵਿੱਚੋਂ ਨੂਰ ਮੁਹੰਮਦ ਦਾ ਪੁੱਤਰ ਪੀਰ ਮੁਹੰਮਦ ਮਸ਼ਹੂਰ ਚੌਧਰੀ ਹੋਇਆ ਹੈ, ਜਿਸ ਰਸੂਲ ਨਗਰ ਆਬਾਦ ਕੀਤਾ। ਇਸ ਤੋਂ ਪਿੱਛੋਂ ਇਸਦੇ ਪੁੱਤਰ ਗ਼ੁਲਾਮ ਮੁਹੰਮਦ ਨੇ ਇਧਰ ਉਧਰ ਮਾਰਾਂ ਮਾਰਨੀਆਂ ਸ਼ੁਰੂ ਕੀਤੀਆਂ। ਇਨ੍ਹਾਂ ਹੀ ਦਿਨਾਂ ਵਿਚ ਇਸ ਇਲਾਕੇ ਅੰਦਰ ਸ਼ੁਕਰਚੱਕੀਆ ਮਿਸਲ ਦੇ ਮੋਢੀ ਸਰਦਾਰ ਚੜ੍ਹਤ ਸਿੰਘ ਜੀ ਦਾ ਸਪੁੱਤਰ ਸ: ਮਹਾਂ ਸਿੰਘ ਆਪਣਾ ਦਬਦਬਾ ਜਮਾ ਰਿਹਾ ਸੀ। ਚੱਠੇ ਸਰਦਾਰ ਵੀ ਆਪਣੀ ਥਾਂ ਆਕੜ ਰੱਖਦੇ ਤੇ ਕਈ ਵੇਰ ਲੁੱਟ-ਖਸੁੱਟ ਕਰ ਕੇ ਆਮ ਪਰਜਾ ਨੂੰ ਤੰਗ ਕਰਦੇ ਸਨ ਤੇ ਸ: ਮਹਾਂ ਸਿੰਘ ਨੂੰ ਮਾਮਲਾ ਨਹੀਂ ਸਨ ਦਿੰਦੇ। ਇਸ ਹਾਲਤ ਵਿਚ ਸ: ਮਹਾਂ ਸਿੰਘ ਨੇ ਸੈਦ ਨਗਰ 'ਤੇ ਚੜ੍ਹਾਈ ਕਰ ਦਿੱਤੀ। ਇਸ ਵਿਚ ਸਿੱਖਾਂ ਦੀ ਫ਼ਤਹਿ ਹੋਈ। ਫਿਰ ਰਸੂਲ ਨਗਰ ਲੜਾਈ ਹੋਈ। ਅੰਤ ਗ਼ੁਲਾਮ ਮੁਹੰਮਦ ਮੰਚਰ ਦੇ ਕਿਲ੍ਹੇ ਵਿਚ ਆਕੀ ਹੋ ਬੈਠਾ। ਉਥੇ ਵੀ ਸ: ਮਹਾਂ ਸਿੰਘ ਨੇ ਭੰਗੀ ਸਰਦਾਰਾਂ ਦੀ ਮਦਦ ਨਾਲ ਗ਼ੁਲਾਮ ਮੁਹੰਮਦ ਨੂੰ ਜਾ ਮਾਰਿਆ ਤੇ ਕਿਲ੍ਹਾ ਕਾਬੂ ਕਰ ਲਿਆ।

ਦੋਹਾਂ ਸੂਰਮਿਆਂ ਦੀ ਇਸ ਜੰਗੀ ਕਥਾ ਨੂੰ ਗੁਜਰਾਤ ਦੇ ਵਸਨੀਕ ਪੀਰ ਮੁਹੰਮਦ ਨਾਮੀ ਕਵੀ ਨੇ ਵਾਰ ਦੇ ਰੂਪ ਵਿਚ ਅੰਕਿਤ ਕੀਤਾ ਹੈ। ਇਸਦੀ ਵਰਣਨ-ਸ਼ੈਲੀ ਵਿਦਵਾਨਾਂ ਵਾਲੀ ਹੈ। ਸ਼ਾਇਰ ਮੁੱਢਲੀਆਂ ਪਉੜੀਆਂ ਵਿਚ ਹੀ ਸਾਰੀ ਸਾਮੀ ਕਥਾ ਦਾ ਸਾਰ ਕਹਿ ਜਾਂਦਾ ਹੈ। ਪਹਿਲੇ ਪਹਿਲ ਇਹ ਵਾਰ ਕਾਜ਼ੀ ਫ਼ਜ਼ਲ ਹੱਕ ਨੇ ਫ਼ਾਰਸੀ ਅੱਖਰਾਂ ਵਿਚ ਛਾਪੀ ਸੀ। ਸ: ਸ਼ਮਸ਼ੇਰ ਸਿੰਘ ਅਸ਼ੋਕ ਵਾਲੀ ਕਾਪੀ ਵਧੇਰੇ ਸ਼ੁੱਧ ਤੇ ਮੁਕੰਮਲ ਲੱਗਦੀ ਹੈ। ਵਾਰ ਦੀਆਂ ਕੁਲ ਪਉੜੀਆਂ 91 ਹਨ ਤੇ ਅੰਤ ਦੇ ਛੰਦ ਗੁੰਮ ਜਾਪਦੇ ਹਨ। ਗ਼ੁਲਾਮ ਹੁਸੈਨ ਘੋਖਰ ਨੇ ਵੀ ਇਕ 'ਚੱਠਿਆਂ ਦੀ ਵਾਰ' ਲਿਖੀ ਹੈ, ਉਹ ਮੇਰੇ ਦੇਖਣ ਵਿਚ ਨਹੀਂ ਆਈ।

ਵਾਰ ਦੀ ਬੰਦਸ਼ ਰਵਾਨੀ ਵਾਲੀ ਹੈ, ਕਿਸੇ ਤੁਕ ਵਿਚ ਕਿਧਰੇ ਅਟਕਾਰ ਨਹੀਂ। ਥਾਂ-ਥਾਂ ਕਵੀ ਨੇ ਆਪਣੀ ਸਿਆਣਪ ਦਾ ਸਬੂਤ ਦਿੰਦਿਆਂ ਲੋਕ-ਪ੍ਰਚਲਿਤ ਅਟੱਲ ਸੱਚਾਈਆਂ ਨੂੰ ਨਗੀਨਿਆਂ ਵਾਂਗ ਜੜਿਆ ਹੈ। ਜਿਵੇਂ ਕਿ :

ਜੱਟ ਫੱਟ ਬਿਨ ਬੱਧਿਆਂ, ਨ ਆਵੈ ਰਾਸੇ।
ਰਾਜ ਪਿਆਰੇ ਰਾਜਿਆਂ, ਵੀਰ ਦੁਪਰਿਆਰੇ।

ਜੇ ਮਰਦਾ ਸ਼ਰਬਤ ਪੀਤਿਆਂ, ਨ ਮੌਹੁਰਾ ਦੇਈਏ।
ਘਿਉ ਡੁਲ੍ਹਾ ਨ ਆਖੀਏ, ਵਿਚ ਥਾਲੀ ਡੁਲ੍ਹੇ।
ਹਥ ਨ ਮੂਲੋ ਅਪੜੇ, ਥੂਹ ਕੌੜੀ ਦਾਖਾਂ!

ਪਾਟਾ ਰਾਸ ਨ ਆਂਵਦਾ ਸੌ ਰਫੂ ਕਰਾਈਏ।
ਔਰਤ ਚੰਗੀ ਦੇਖ ਕੇ ਨ ਬਹੁਤ ਸਲਾਹੀਏ।

## ਚੱਠਿਆਂ ਕੀ ਵਾਰ

ਰੱਬ ਬਿਅੰਤ ਅਪਾਰ ਦਾ, ਕਿਸੇ ਅੰਤ ਨ ਪਾਇਆ।
ਤੇ ਕਹਿ ਕੇ ਲਫ਼ਜ਼ ਉਸ 'ਕੁਨ' ਦਾ ਸਭ ਜਗਤ ਬਣਾਇਆ।
ਆਦਮ ਹੱਵਾ ਸਿਰਜ ਕੇ, ਉਸ ਆਪ ਲਖਾਇਆ।
ਕੱਢ ਉਨ੍ਹਾਂ ਨੂੰ ਜੰਨਤੋਂ ਵਿਛੋੜਾ ਪਾਇਆ।
ਘੱਤ ਤੂਫ਼ਾਨ ਉਸ ਨੂਹ ਨੂੰ, ਚਾ ਗ਼ਰਕ ਕਰਾਇਆ।
ਇਬਰਾਹੀਮ ਖ਼ਲੀਲ ਨੂੰ, ਜਾ ਚਿਖਾ ਚੜ੍ਹਾਇਆ।
ਇਸਮਾਈਲ ਉਸ ਬਾਪ ਥੀਂ, ਸੀ ਆਪ ਕੁਹਾਇਆ।
ਰੱਖ ਆਰਾ ਸਿਰ ਜ਼ਿਕਰੀਏ, ਉਸ ਚੀਰ ਵਢਾਇਆ।
ਸਿਰ ਯਹੀਏ ਦਾ ਕੱਟ ਕੇ, ਵਿਚ ਥਾਲ ਟਿਕਾਇਆ।
ਯੂਨਸ ਨੂੰ ਮੂੰਹ ਮੱਛ ਦੇ, ਉਸ ਨੂੰ ਨਿਗਲਾਇਆ।
ਕੀੜੇ ਪਾ ਅਯੂਬ ਨੂੰ, ਉਸ ਤਰਸ ਨ ਆਇਆ।
ਤਖ਼ਤੋਂ ਸੁੱਟ ਸੁਲੇਮਾਨ ਨੂੰ, ਉਸ ਭੱਠ ਝੁਕਾਇਆ।
ਚਾਲ੍ਹੀ ਸਾਲ ਯਾਕੂਬ ਨੇ, ਰੋ ਹਾਲ ਵੰਞਾਇਆ।
ਯੂਸਫ਼ ਜੇਹੇ ਚੰਨ ਨੂੰ, ਚਾ ਖੂਹ ਸੁਟਾਇਆ।
ਉਸ ਨੂੰ ਖੂਹੋਂ ਕੱਢ ਕੇ, ਫਿਰ ਕੈਦ ਰਖਾਇਆ।
ਤੇ ਈਸੇ ਹੱਥ ਨਸਾਰ ਥੀਂ, ਅਸਮਾਨ ਚੜ੍ਹਾਇਆ।
ਮੂਸੇ ਨੂੰ ਕੋਹਤੂਰ ਨੇ, ਮੂੰਹ ਭਾਰ ਸੁਟਾਇਆ।
ਦੰਦ ਰਸੂਲ ਕਰੀਮ ਦਾ, ਚਾ ਭੰਨ ਗਵਾਇਆ।
ਹਸਨ ਹੁਸੈਨ ਸਜ਼ਾਦਿਆਂ, ਕਰਬਲਾ ਖਪਾਇਆ।
ਪੀਰ ਮੁਹੰਮਦ ਆਖਦਾ, ਵਾਹ ਬਾਰਿ ਖ਼ੁਦਾਇਆ।
ਕੀਤੀ ਤੇਰੀ ਖੇਲ ਦਾ, ਕਿਸੇ ਅੰਤ ਨ ਪਾਇਆ॥੧॥

ਰੱਬ ਸਿਰਜਿਆ ਨਬੀ ਨੂੰ, ਦੇ ਤਾਜ ਸ਼ਹਾਨਾ।
ਸਭੇ ਯਾਰ ਰਸੂਲ ਦੇ, ਸਭ ਸਿਰ ਸੁਲਤਾਨਾ।
ਅੱਵਲਿ ਯਾਰ ਸਦੀਕ ਹੈ ਜੈਂਦਾ ਸਿਦਕ ਤਵਾਨਾ।
ਪਾਇਆ ਫ਼ਰਕ ਫ਼ਾਰੂਕ ਨੇ, ਵਿਚ ਮੁਸਲਮਾਨਾ।
ਦਿੱਤਾ ਰੱਬ ਉਸਮਾਨ ਨੂੰ, ਸਭ ਮਾਲ ਖ਼ਜ਼ਾਨਾ
ਅਲ਼ੀ ਸੀ ਸ਼ੇਰ ਖ਼ੁਦਾਇ ਦਾ, ਵਾਹ ਸ਼ੇਰ ਜਵਾਨਾ।
ਮਾਰੇ ਘੇਰ ਉਹ ਕਾਫ਼ਰਾਂ, ਲਾ ਖ਼ੂਬ ਨਿਸ਼ਾਨਾ।
ਗਏ ਜਹਾਨੋਂ ਸਫ਼ਰ ਕਰ, ਦੇਖਿ ਰਾਹ ਹਕਾਨਾ।
ਦੁਨੀਆ ਝੂਠੋ ਝੂਠ ਹੈ, ਸਭ ਕੂੜ ਬਹਾਨਾ।
ਪੜ੍ਹਿਆ ਲਫ਼ਜ਼ ਇਹ ਮੌਤ ਦਾ ਅਸਾਂ ਵਿਚ ਕੁਰਾਨਾ॥੨॥

ਖ਼ਲਕਤਿ ਰੰਗਾ ਰੰਗ ਦੀ, ਸਭ ਰੱਬ ਉਪਾਈ।
ਵਾਰੀ ਆਪੋ ਆਪਣੀ, ਸਭ ਮੌਤ ਲੰਘਾਈ।
ਲਿਖੀ ਆਹੀ ਤੋੜ ਦੀ, ਸਭ ਹੋਂਦੀ ਆਈ।

ਇਕ ਪੀਰ ਮੁਹੰਮਦ ਨਾਮ ਸੀ, ਧੰਨ ਜੈਂਦੀ ਮਾਈ।
ਰਸੂਲ ਨਗਰ ਦਾ ਚੌਧਰੀ, ਭਉ ਦੁਸ਼ਮਨ ਖਾਈ।
ਤੇ ਖੇਸ਼ ਕਬੀਲਾ ਆਪਣਾ, ਸਭ ਭੈਣਾਂ ਭਾਈ।
ਉਸ ਦੀ ਵਿਚ ਪੰਜਾਬ ਦੇ, ਸੀ ਫਿਰੀ ਦੁਹਾਈ।
ਬੰਦਾ ਉਹ ਇਸਲਾਮ ਸੀ, ਵਿਚ ਸਿਦਕ ਸਫ਼ਾਈ।
ਮੋਇਆ ਮੂਲ ਨ ਆਖੀਏ, ਨਾਂ ਰਹਿਆ ਜਾਈ।
ਪਰ ਅਕਸਰ ਇਸ ਜਹਾਨ ਥੀਂ, ਸਭ ਮੋਏ ਭਾਈ॥੩॥

ਚੜ੍ਹ ਕੇ ਅਹਿਮਦ ਸ਼ਾਹ ਵੀ, ਕੰਧਾਰੋਂ ਧਾਇਆ।
ਅਟਕੋਂ ਲੰਘ ਉਰਾਰ ਉਸ, ਸਭ ਦੇਸ ਕੰਬਾਇਆ।
ਸੁਲਤਾਨ ਮੁਕੱਰਬ ਬਾਦਸ਼ਾਹ, ਗੁਜਰਾਤ ਬਿਠਾਇਆ।
ਤੇ ਆਪੂੰ ਮੁੜ ਕੇ ਚੱਲਿਆ, ਜਿਸ ਰਾਹ ਸੀ ਆਇਆ।
ਜ਼ਾਲਮ ਸਿਰ ਪਰ ਮਾਰੀਏ, ਜਿਸ ਜ਼ੁਲਮ ਉਠਾਇਆ॥੪॥

ਸਿੰਘ ਨੂੰ ਲਿਖ ਕਰ ਘਲਿਆ, ਖ਼ਤ ਰਹਿਮਤ ਖ਼ਾਂ ਨੇ।
ਜ਼ੁਲਮ ਉਠਾਇਆ ਏਸ ਨੇ, ਹੁਣ ਵਿਚ ਜਹਾਨੇ।
ਆਓ, ਇਸ ਨੂੰ ਮਾਰੀਏ, ਕਿਸੇ ਨਾਲ ਬਹਾਨੇ।
ਲੁਟੀਏ ਮਾਲ ਮਤਾਹ ਤੇ, ਸਭ ਹੋਰ ਖ਼ਜ਼ਾਨੇ।
ਕੀਤਾ ਕੌਲ-ਕਰਾਰ ਇਹ, ਮੈਂ ਨਾਲ ਜ਼ਬਾਨੇ।
ਮੂਲੇ ਸ਼ੱਕ ਨ ਪਾਵਸਾਂ, ਮੈਂ ਵਿਚ ਈਮਾਨੇ।
ਜੇ ਦਗ਼ਾ ਹੋਵੇ ਏਸ ਵਿਚ, ਤਾਂ ਕਸਮ ਕੁਰਾਨੇ॥੫॥

ਚੜ੍ਹ ਕੇ ਗੁੱਜਰ ਸਿੰਘ ਜੀ, ਤਦ ਪਾਰੋਂ ਧਾਏ।
ਚੌਧਰ ਧਰ ਮਹਾਰਾਜ ਨੇ, ਉਰਾਰ ਲੰਘਾਏ।
ਰਹਿਮਤ ਖ਼ਾਨ ਅਚਾਨਚੱਕ, ਆ ਅਟਕ ਬਹਾਏ।
ਸੁਲਤਾਨ ਮੁਕੱਰਬ ਮਾਰਿਆ, ਸਭ ਮਾਲ ਲੁਟਾਏ।
ਫਿਰੀ ਦੁਹਾਈ ਖਾਲਸਾ, ਸਭ ਰਾਜ ਵਧਾਏ।
ਹੱਦੀਂ ਆਪੋ ਆਪਣੀ, ਸਭ ਮੁਲਕ ਦਬਾਏ।
ਚੰਗੇ ਚੰਗੇ ਆਦਮੀ, ਸਭ ਮਾਰ ਖਪਾਏ।
ਕਲਮ ਵੁੜੀ ਤਕਦੀਰ ਦੀ, ਉਸ ਕੌਣ ਮਿਟਾਏ॥੬॥

ਉੱਤੇ ਪੀਰ ਮੁਹੰਮਦੇ, ਸਿੰਘ ਧਰਿਆ ਟਕਾ।
ਅੱਗੇ ਪਿੱਛੇ ਓਸ ਦੇ, ਉਹ ਚੜ੍ਹ ਚੜ੍ਹ ਥੱਕਾ।
ਜੇ ਮੁਲਕ ਆਹਾ ਇਹ ਖਾਲਸਾ, ਤਦ ਕੀਤਾ ਮੱਕਾ।
ਚੜ੍ਹਤ ਸਿੰਘ ਸੀ ਸੂਰਮਾ, ਉਹ ਡਾਢਾ ਪੱਕਾ।
ਪਰ ਡਰਦਾ ਮੂਲ ਨ ਉਭਰੈ, ਮਤ ਰਹੈ ਨ ਫੱਕਾ।
ਕਿ ਜੱਟ ਭਲੇਰਾ ਰੱਜਿਆ, ਮਤ ਕਰੇ ਪਿਛੱਕਾ।
ਉਹ ਮੋਇਆ ਏਸੇ ਆਰਜ਼ੂ ਨ ਹੋਇਆ ਸੱਕਾ॥੭॥

ਚੜ੍ਹਤ ਸਿੰਘ ਦੀ ਜਾਨ ਸੀ, ਜਦ ਉਡ ਉਡਾਨੀ।
ਰਹਿਆ ਮਹਾਂ ਸਿੰਘ ਸੀ, ਤਦ ਬੁੱਧ ਇਆਨੀ।
ਰਾਜ ਕਰਨ ਦੀ ਆਸ ਤੇ, ਦੇਖ ਫਿਰਦਾ ਪਾਣੀ।
ਸੋਚੀਂ ਪਏ ਸੀ ਸਿੰਘ ਦੇ, ਜੋ ਨਿਮਕ ਖ਼ਵਾਨੀ॥੮॥

ਦੇਸਾਂ ਦੇਸ ਸਿਪਾਹ ਦੀ, ਗੱਲ ਮੰਨੀ ਪਾਲੀ।
ਲਸ਼ਕਰ ਫ਼ੌਜਾਂ ਓਸ ਥੀਂ, ਸਭ ਹੋਏ ਸੁਖਾਲੀ।
ਰਾਜ ਕਮਾਇਆ ਓਸ ਨੇ, ਹੋ ਮੁਲਕੇ ਵਾਲੀ।
ਏਹਾ ਦਿਖਾਇਆ ਹੌਂਸਲਾ, ਝਾਲ ਕਿਨੈ ਨ ਝਾਲੀ॥੯॥

ਜੁਆਨ ਹੋਇ ਮਹਾਂ ਸਿੰਘ ਨੇ, ਜਦ ਸੁਰਤਿ ਪਛਾਨੀ।
ਸਾੜੀ ਮਾਂ ਉਸ ਮਾਰ ਕੇ, ਗੱਲ ਕਰੀ ਇਆਨੀ।
ਫਿਰੀ ਦੁਹਾਈ ਓਸ ਦੀ, ਸਭ ਕੂੰਟੀਂ ਥਾਨੀ।
ਵੈਰ ਉਠਾਇਆ ਮੁਲਕ ਦਾ, ਉਸ ਨਾਲ ਬਰਾਨੀਂ।
ਟਕੇ ਲਏ ਉਸ ਜੰਮੂਉਂ, ਤਾ ਲੂਣ ਮਿਆਨੀਂ।
ਪਰ ਦੇਣੇ ਵਾਲਾ ਰੱਬ ਸੀ, ਉਸ ਐਵੇਂ ਠਾਨੀ॥੧੦॥

ਗੱਜਣ ਮਹਾਂ ਸਿੰਘ ਦੇ, ਮੈਦਾਨੀਂ ਘੋੜੇ।
ਲਸ਼ਕਰ ਫ਼ੌਜਾਂ ਓਸ ਨੇ, ਸੰਜੋਆਂ ਜੋੜੇ।
ਆਕੀ ਕੋਈ ਨ ਛੱਡਿਆ ਉਸ ਸਭੇ ਤੋੜੇ।
ਫ਼ਤਹ ਹੋਵੇ ਅਜ਼ਗੈਬ ਦੀ, ਉਹ ਜਿੱਤ ਵੱਲ ਦੌੜੇ।
ਜੇਹਾ ਕੋਈ ਨਾ ਜੰਮਿਆ, ਮੂੰਹ ਉਸ ਦਾ ਮੋੜੇ।
ਪਰ ਧੰਨਾ ਚੱਠਾ ਜੰਮਣਹਾਰੀਏ, ਮਾਂ ਜੰਮੇ ਥੋੜੇ।
ਉਸ ਦੇ ਜੇਹੇ ਆਦਮੀ, ਘਟ ਲਭਸਨ ਲੋੜੇ॥੧੧॥

ਪੀਰ ਮੁਹੰਮਦ ਚੱਲਿਆ, ਕਰ ਸਫ਼ਰ ਤਿਆਰੀ।
ਰੁਸਤਮ ਮਾਊਂ ਜੰਮਿਆ, ਜਿਨ ਦੂਜੀ ਵਾਰੀ।
ਦੌਲਤ ਦੁਨੀਆ ਦੀਨ ਵੀ, ਉਹ ਆਹੀ ਸਾਰੀ।
ਦੁਨੀਆ ਨਾਲ ਨ ਵੰਞਣਾ, ਦੀਨ ਆਵੈ ਕਾਰੀ।
ਤੇ ਦੁਨੀਆ ਆਖ਼ਰ ਛੱਡਣੀ, ਪਰ ਨਾਲ ਖ਼ੁਆਰੀ।
ਦੁਨੀਆ ਬਣੇ ਨ ਕਿਸੇ ਦੀ, ਨਾ ਰੱਖਦੀ ਯਾਰੀ॥੧੨॥

ਜੇ ਸਾਨੀ ਹੋਵੇ ਜ਼ੋਰ ਦਾ, ਤਾਂ ਜ਼ੋਰ ਅਜ਼ਮਾਈਏ।
ਜੇ ਕੁੱਵਤ ਹੋਵੇ ਭਾਰ ਦੀ, ਤਾਂ ਸਿਰ ਪਰ ਚਾਈਏ।
ਜਦ ਆਪੂੰ ਕੰਮ ਵਿਗਾੜੀਏ, ਨਾ ਪਛੋਤਾਈਏ।
ਦੇਖ ਫੂਸ ਦੀ ਛਪਰੀ, ਨਾ ਆਤਸ਼ ਲਾਈਏ।
ਜੇ ਵੈਰੀ ਸਿਰ ਪਰ ਉੱਭਰੇ, ਤਾਂ ਜਾਨ ਬਚਾਈਏ।
ਘਰ ਮੌਤੇ ਦੇ ਚਲਕੇ, ਨ ਆਪੇ ਜਾਈਏ।
ਜੀਵਣ ਥੋੜਾ ਢੂੰਡੀਏ, ਤਾਂ ਮਹੁਰਾ ਖਾਈਏ॥੧੩॥

ਹੋਇਆ ਪੀਰ ਮੁਹੰਮਦੇ, ਗ਼ੁਲਾਮ ਅਗੇਰੇ।
ਉਸ ਦੀ ਕੀਤੀ ਗੱਲ ਨੂੰ, ਕੋਈ ਮੂਲ ਨ ਫੇਰੇ।
ਬਾਦਸ਼ਾਹੀ ਦੇ ਸਿਲਸਿਲੇ, ਸਭ ਉਸ ਨੂੰ ਡੇਰੇ।
ਕਹਿੰਦਾ ਸੀ ਉਹ ਰਾਜਿਆ, ਹੋ ਬਹੋ ਪਰੇਰੇ।
ਜੇਹਾ ਕੋਈ ਨ ਜੰਮਿਆ, ਜੋ ਉਸ ਨੂੰ ਛੇੜੇ।
ਤੇ ਪਿਆ ਮਹਾਂ ਸਿੰਘ ਸੀ, ਇਕ ਉਸ ਦੇ ਝੇੜੇ।
ਦਿਹੀਂ ਰਾਤੀਂ ਓਸ ਨੂੰ, ਉਹ ਲੱਗਾ ਹੇਰੇ॥੧੪॥

ਦੌਲਤ ਦੁਨੀਆ ਮਾਲ ਧਨ, ਉਸ ਆਹਾ ਵਾਫਰ।
ਤੇ ਦੌਲਤ ਦੁਨੀਆ ਦੇਖ ਕੇ, ਸੋ ਆਹੇ ਚਾਕਰ।
ਮੁਲਕ ਦਬਾਇਆ ਓਸ ਨੇ, ਲਾ ਜਿਹਲਮ ਤਾਕਰ।
ਦੌਲਤ ਵਾਲਾ ਦੌਲਤੋਂ, ਨਾ ਹੁੰਦਾ ਸ਼ਾਕਰ।
ਅਕਸਰ ਬਹੁਤੇ ਏਸ ਥੀਂ, ਹੋ ਮਰਦੇ ਕਾਫ਼ਰ।
ਪਰ ਚੰਗਾ ਜਿਹਦਾ ਖ਼ਮੀਰ ਹੈ, ਉਹ ਚੰਗਾ ਆਖ਼ਰ॥੧੫॥
ਜਦ ਡਿੱਠਾ ਮਹਾਂ ਸਿੰਘ ਨੇ, ਉਸ ਰਾਜ ਵਧੰਦਾ।
ਕਾਵੜ[1] ਖਾਧੀ ਓਸ ਨੇ ਕਰ ਦੀਦਾ ਮੰਦਾ।
ਦੇਖ ਸਮਾਨਾ ਓਸ ਦਾ, ਇਹ ਡਾਢਾ ਬੰਦਾ।
ਮਤ ਇਹ ਅੰਦਰ ਮੁਲਕ ਦੇ, ਚਾ ਲਾਏ ਡੰਗਾ।
ਇਹ ਵੀ ਇਕ ਨਵਾਬ ਹੈ, ਇਸ ਮੁਲਕੇ ਸੰਦਾ।
ਸਿਰ ਦਾ ਦਰਦ ਪਛਾਣ ਕੇ, ਕੁਝ ਕਰੀਏ ਧੰਦਾ।
ਨਹੀਂ ਤਾਂ ਮਗ਼ਜ਼ ਦਿਮਾਗ਼ ਦਾ, ਸਭ ਹੋਸੀ ਗੰਦਾ॥੧੬॥

ਹੀਲਾ ਕਰੀਏ ਤਦੋਂ, ਜਦੋਂ ਕੁਝ ਜਾਏ ਕੀਤਾ।
ਮਤ ਪਾੜ ਅਵੱਲਾ ਪਾੜੀਏ, ਨਾ ਜਾਏ ਸੀਤਾ।
ਕਿਉਂ ਆਕਲ ਕੰਮ ਵਿਗਾੜਦਾ, ਹੋ ਚੁਪ-ਚੁਪੀਤਾ।
ਤੇ ਮਤ ਇਹ ਦੌੜੇ ਜੰਗ, ਲੈ ਹਥਿਆਰ ਪਲੀਤਾ।
ਜੇ ਮੁਲਕ ਵੰਞਾਈਏ ਹੱਥ ਥੀਂ, ਨਾ ਜਾਏ ਲੀਤਾ।
ਜੰਗ ਪਿਆਲਾ ਜ਼ਹਿਰ ਦਾ, ਮਤ ਚਾਹੀਏ ਪੀਤਾ॥੧੭॥

ਘੱਲੇ ਮਹਾਂ ਸਿੰਘ ਨੇ, ਕੁਝ ਨੌਕਰ ਖ਼ਾਸੇ।
ਜਾਓ ਤੁਸੀਂ ਸ਼ਿਤਾਬ ਹੀ, ਗ਼ੁਲਾਮੇ ਪਾਸੇ।
ਮੰਗੋ ਟਕੇ ਸਭ ਓਸ ਥੀਂ, ਕਿਸੇ ਨਾਲ ਕਿਆਸੇ।
ਜਾਂ ਬੰਨ੍ਹ ਲਿਆਓ ਓਸ ਨੂੰ, ਕਿਸੇ ਨਾਲ ਦਿਲਾਸੇ।
ਜੱਟ ਫੱਟ ਬਿਨ ਬੱਧਿਆਂ ਨਾ ਆਵੇ ਰਾਸੇ।
ਰਾਜੇ ਰਾਜਿਆਂ ਲਹੂ ਦੇ ਨਿਤ ਰਹਿਣ ਪਿਆਸੇ।
ਖ਼ੂਨ ਕਰੇਂਦੇ ਸਕਿਆਂ ਕਰ ਜਾਣਨ ਹਾਸੇ॥੧੮॥

1. ਰੋਸ।

ਰਾਜ ਪਿਆਰੇ ਰਾਜਿਆਂ ਵੀਰ ਦੁਪਰਿਆਰੇ।
ਪੀਂਦੇ ਰੱਤ ਉਹ ਜਾਨੀਆਂ, ਹੋ ਘੂਰੇ ਘਾਰੇ।
ਰਾਜੇ ਅਕਸਰ ਰਾਜਿਆਂ ਨੂੰ, ਮਾਰਨਹਾਰੇ।
ਖੁਸਰੋ ਕੁੱਠਾ ਪੁਤਰੇ ਗੱਲ ਆਲਮ ਸਾਰੇ।
ਮਾਰਿਆ ਆਲਮਗੀਰ ਨੇ ਉਸ ਭਾਈਚਾਰੇ।
ਡਾਢੇ ਨਾਲ ਮੁਕਾਬਲਾ ਨ ਆਵੈਂ ਵਾਰੇ।
ਤੂੰ ਆਖ ਹਕੀਕਤ ਅਗਲੀ ਹੋਰ ਛੱਡ ਪਸਾਰੇ॥੧੯॥

ਚਾਕਰ ਮਹਾਂ ਸਿੰਘ ਦੇ, ਜਾ ਮੀਏਂ ਅੱਗੇ।
ਕੁਲ ਹਕੀਕਤ ਸਿੰਘ ਦੀ ਸਭ ਦੱਸਣ ਲੱਗੇ।
ਦੇਹੋ ਹਾਸਲ ਮੁਲਕ ਦਾ ਜੇ ਚਾਹੋ ਪੱਗੇ।
ਨਹੀਂ ਤੇ ਲੜਦਾ ਸਿੰਘ ਹੈ ਗੱਲ ਹੋਸੀ ਜੱਗੇ।
ਬੋਲਿਆ—ਕਰਸਾਂ ਜੰਗ ਵੀ, ਨਾ ਦੇਸਾਂ ਟੱਗੇ[1]।
ਸੁਣ ਕੇ ਸੁਖ਼ਨ ਗ਼ੁਲਾਮ ਦਾ, ਮੂੰਹ ਹੋਏ ਬੱਗੇ।
ਤੇ ਆਹਾ ਤਦੋਂ ਗ਼ੁਲਾਮ ਵੀ, ਉਸ ਸਾਵੇਂ ਸੱਗੇ।
ਪਰ ਦੱਸੇ ਪੀਰ ਮੁਹੰਮਦਾ, ਹੁਣ ਕਿੱਚਰਕੁ ਤੱਗੇ॥੨੦॥

ਲਿਖ ਜਵਾਬ ਗ਼ੁਲਾਮ ਵੀ, ਖ਼ਤ ਉਹਨਾਂ ਘੱਲੇ।
ਮੈਂਥੇ ਆਓ ਸਿੰਘ ਜੀ, ਜੇ ਹੋਰ ਨ ਝੱਲੇ।
ਗਿਣ ਕੇ ਦਮ ਮਹਿਸੂਲ ਦੇ, ਮੈਂ ਪਾਸਾਂ ਪੱਲੇ।
ਢਿੱਲ ਨ ਕਰਨੀ ਜੰਗ ਦੀ, ਜਾਂ ਜ਼ੋਰਾਂ ਚੱਲੇ।
ਕਹਿਆ ਮਹਾਂ ਸਿੰਘ ਨੇ, ਆ ਲਸ਼ਕਰ ਹੱਲੇ।
ਮਾਰੇ ਹੱਬ ਉਨ੍ਹਾਂ ਨੇ, ਹੋ ਖੜੇ ਅਵੱਲੇ॥੨੧॥

ਲਸ਼ਕਰ ਮਹਾਂ ਸਿੰਘ ਦਾ, ਦਰਿਆਈ ਕਾਂਗਾਂ।
ਸੈਦ ਨਗਰ ਨੂੰ ਵੱਗਿਆ, ਕਰ ਕੂਕਾਂ ਚਾਂਗਾਂ।
ਕਾਨੇ ਜਿਉਂ ਕਰ ਬੇਲਿਆਂ, ਤਿਉਂ ਗੱਤਕੇ ਸਾਂਗਾਂ।
ਕਹੀਆਂ ਹੋਰ ਕੁਹਾੜੀਆਂ, ਹੱਥ ਸੋਟੇ ਡਾਂਗਾਂ।
ਲੱਥੇ ਤੰਬੂ ਤਾਣ ਕੇ, ਸਭ ਟਾਂਗ ਬਟਾਂਗਾ।
ਬਾਹਰ ਗੁਰੂ ਚਿਤਾਰਦੇ, ਤੇ ਅੰਦਰ ਬਾਂਗਾਂ।
ਪਰ ਖ਼ੂਨ ਨ ਕਰੀਏ ਕਿਸੇ ਦਾ, ਭਠ ਜੰਗ ਦੀਆਂ ਤਾਂਘਾਂ॥੨੨॥

ਲੱਗੀ ਸੱਟ ਨਗਾਰਿਆਂ, ਪਏ ਮਾਰੂ ਵੱਜਣ।
ਤੋਪਾਂ ਹੋਰ ਜੰਬੂਰਚੇ, ਜਿਉਂ ਬੱਦਲ ਗੱਜਣ।
ਘੋੜੇ ਕਰਨ ਸ਼ਿਤਾਬੀਆਂ, ਉਠ ਕਟਕੋਂ ਭੱਜਣ।
ਤੇਗ਼ਾਂ ਬਹੁਤ ਪਿਆਸੀਆਂ, ਨਾ ਰੱਤੋਂ ਰੱਜਣ।
ਸੁਲਹ ਕਰੇਂਦੇ ਮੌਤ ਦੀ, ਨਾ ਮਿਲਦੇ ਸੱਜਣ।
ਪਰ ਦੁਸ਼ਮਨ ਦੁਸ਼ਮਨ ਵੇਖ ਕੇ, ਨਾ ਪਰਦੇ ਕੱਜਣ॥੨੩॥

1. ਟਕੇ, ਮਾਲੀਆ।

ਕਹਿ ਤੂੰ ਪੀਰ ਮੁਹੰਮਦਾ, ਇਕ ਗੱਲ ਗਿਆਨਾ।
ਘੋੜੇ ਰੱਖੇ ਥੰਮ੍ਹ ਕੇ, ਕਰ ਜ਼ੋਰ ਜਵਾਨਾਂ।
ਤੇਗ਼ਾਂ ਵਾਂਗੂ ਸਵਾਲੀਆਂ, ਦੱਰਾਜ਼ ਜ਼ਬਾਨਾਂ।
ਲੋਕਾਂ ਮਿਲਣ ਵਿਸਾਹਿਆ, ਵਿਚ ਘੱਤ ਮਿਆਨਾਂ।
ਤੇ ਤੀਰ ਕਰੇਂਦੇ ਆਜਜ਼ੀ, ਅਸੀਂ ਪਹਿਲੇ ਜਾਨਾ।
ਤੇ ਸਾਂਗਾਂ ਕੰਬਣ ਕਹਿਰ ਥੀਂ, ਵਿਚ ਹੱਥ ਜਵਾਨਾਂ।
ਸਬਰ ਗਵਾਇਆ ਤੁਪਕਾਂ, ਤਦ ਖੋਲ੍ਹ ਦਹਾਨਾਂ[1]।
ਪਰ ਹੱਥ ਨ ਪਹੁੰਚੇ ਕਿਸੇ ਦਾ, ਸੀ ਕੋਟ ਸਮਿਆਨਾ॥੨੪॥

ਦੌੜਨ ਸਿੱਧੇ ਜੰਗ ਨੂੰ, ਹੱਥ ਨੱਪ ਹਥਿਆਰਾਂ।
ਕਹਿ ਤੂ ਪੀਰ ਮੁਹੰਮਦਾ, ਕੀ ਹਾਲ ਸਵਾਰਾਂ।
ਜਿਉਂ ਪਉਂਦੀ ਵੱਟ ਅਚਾਨਚਕ, ਜਾ ਵਿਚ ਉਡਾਰਾਂ।
ਤੇ ਚਮਕੇ ਜਿਉਂ ਕਰ ਬਿਜਲੀ, ਸੋ ਗੱਲ ਤਲਵਾਰਾਂ।
ਵੱਸਣ ਤੁਪਕਾਂ ਗੋਲੀਆਂ, ਜਿਉਂ ਅੰਬਰ ਬਹਾਰਾਂ।
ਪਰ ਮਾਰਨ ਹਿਕ ਨੂੰ ਮੋਰਚੇ, ਵਿਚ ਲੇਲ ਨਿਹਾਰਾਂ॥੨੫॥

ਲਿਖਿਆ ਖ਼ਤ ਗ਼ੁਲਾਮ ਨੇ, ਕਰ ਧਿਕ ਤਕਦੀਰਾਂ।
ਘੱਲਿਆ ਮਹਾਂ ਸਿੰਘ ਨੂੰ, ਦੇ ਤਾਅਨੇ ਧੀਰਾਂ।
ਜੋ ਕੀਤਾ ਤੁਧ ਇਹ ਸਿੰਘ ਜੀ, ਨਾ ਕੰਮ ਅਮੀਰਾਂ।
ਜੇ ਕਰਨਾ ਜੰਗ ਮੁਕਾਬਲਾ, ਇਹ ਨਾਲ ਫ਼ਕੀਰਾਂ।
ਤੇ ਮੈਂਥੇ ਆਓ ਸਿੰਘ ਜੀ, ਜੋ ਜੰਗ ਤਦਬੀਰਾਂ।
ਜੇ ਜ਼ਹਿਰ ਖਵਾਈਏ ਜ਼ਹਿਰ ਤੇ, ਨਾ ਖੰਡੂ ਖੀਰਾਂ॥੨੬॥

ਹੋਇਆ ਸਾਲ ਇਸ ਜੰਗ ਵਿਚ, ਕਰ ਥੱਕੇ ਜੰਗਾਂ।
ਜਾਤਾ ਮਹਾਂ ਸਿੰਘ ਨੇ, ਹੁਣ ਕਦੀ ਨ ਸੰਗਾਂ।
ਖੁੱਥਾ ਮੂਲ ਨ ਕੋਟ ਦਾ, ਕੁਝ ਤੀਰ ਤੁਫ਼ੰਗਾਂ।
ਤੇ ਸੱਦ ਕਿਰਾੜਾਂ[2] ਇਫ਼ਤਰੇ, ਕਰ ਰੰਗ ਬਿਰੰਗਾਂ।
ਵੜਨਾ ਕੀਤਾ ਕੋਟ ਵਿਚ, ਕਰ ਗੱਲਾਂ ਢੰਗਾਂ।
ਅਕਸਰ ਓਹ ਥਾਂ ਮਾਰੀਏ, ਨਿਤ ਜਿਥੇ ਕੰਗਾਂ।
ਪਰ ਰੱਬ ਥੀਂ ਏਸ ਨਿਫ਼ਾਕ ਦੀ, ਬੇਜ਼ਾਰੀ ਮੰਗਾਂ॥੨੭॥

ਓੜਕ ਭੱਲੇ ਖੱਤਰੀ, ਜਾ ਸੁਰੰਗ ਲਵਾਈ।
ਰਾਤੋ-ਰਾਤ ਅਚਾਨਚਕ ਚਾ ਪਈ ਲੁਕਾਈ।
ਘਰ ਭੇਤੀ ਨਗਰੇ ਸਾੜਿਆ, ਕਰ ਦਈ ਤਬਾਹੀ।
ਘਰ ਭੇਤੀ ਦਹਿਸਿਰ ਮਾਰਿਆ, ਉਸ ਲੰਕ ਸੜਾਈ।
ਘਰ ਭੇਤੀ ਬਾਜ਼ੀ ਹਾਰਸਨ, ਸੁਣ ਅਕਸਰ ਭਾਈ।
ਪਰ ਕਹੋ ਹਕੀਕਤ ਅਗਲੀ, ਜਿਉਂ ਗੱਲ ਵਧਾਈ॥੨੮॥

1. ਮੂੰਹ; 2. ਝੂਠੇ।

ਜਾਂ ਫ਼ਤਹ ਕਰਾਈ ਰੱਬ ਨੇ, ਉਸ ਕੋਟੇ ਸੰਦੀ।
ਤੇ ਲੁੱਟੇ ਮਾਲ ਮਤਾਹ ਵੀ, ਹੋਰ ਦੌਲਤ ਚੰਦੀ।
ਲਾਈ ਅੱਗ ਚੁਪੀਤਿਆਂ, ਦੇ ਢਾਹ ਬੁਲੰਦੀ।
ਤੇ ਪਾਈ ਦੱਸ ਗ਼ੁਲਾਮ ਦੇ, ਕਿਸੇ ਬੇਟੇ ਸੰਦੀ।
ਪਰ ਵਸਤੀ ਅੰਦਰ ਸ਼ਹਿਰ ਦੇ, ਸੀ ਚੰਗੀ ਮੰਦੀ।
ਤੇ ਪੁੱਤ੍ਰ ਇਕ ਗ਼ੁਲਾਮ ਦਾ, ਫੜ ਖੜਿਆ ਬੰਦੀ[1] ॥੨੯॥

ਪਰ ਗੁੱਜਰ ਸਿੰਘ ਗ਼ੁਲਾਮ ਦਾ, ਉਹ ਪੁੱਤਰ ਫੜਿਆ।
ਕਰ ਕੇ ਕੈਦ ਇਸਲਾਮ ਗੜ੍ਹ, ਜਾ ਜ਼ੋਰੀਂ ਵੜਿਆ।
ਪਿਛੇ ਮਹਾਂ ਸਿੰਘ ਵੀ, ਲੈ ਲਸ਼ਕਰ ਚੜ੍ਹਿਆ।
ਗੁੱਜਰ ਸਿੰਘ ਸੀ ਸੂਰਮਾ, ਨਾ ਦਿੱਤੁਸੁ ਲੜਿਆ।
ਮਹਾਂ ਸਿੰਘ ਲੈ ਡੋਗਰੇ, ਮੁੜ ਓਥੇ ਅੜਿਆ।
ਜੋ ਹੱਥ ਆਇਆ ਓਸ ਨੂੰ, ਫੜ ਓਥੋਂ ਖੜਿਆ ॥੩੦॥

ਤੇ ਕਰ ਕੇ ਡੇਰੇ ਕੂਚ, ਫਿਰ ਹੋਏ ਰਵਾਨਾ।
ਜਾਂ ਇਕ ਵਰ੍ਹਾ ਜਾਂ ਘਟ ਵਧ, ਕੁਝ ਗਿਆ ਜ਼ਮਾਨਾ।
ਘੱਲਿਆ ਮਹਾਂ ਸਿੰਘ ਨੇ, ਇਕ ਲਿਖ ਪਰਵਾਨਾ।
'ਜੇ ਚਾਹੇਂ ਪੁੱਤਰ ਜੀਵਿਆ, ਤਾਂ ਦੇਹੁ ਖ਼ਜ਼ਾਨਾ।
ਨਹੀਂ ਤੇ ਉਸਨੂੰ ਮਾਰਸਾਂ, ਮੈਂ ਰੱਖ ਨਿਸ਼ਾਨਾ।
ਜਿਗਰ ਖਰਾਸੇਂ ਆਪਣਾ, ਹੁਣ ਛੱਡ ਬਹਾਨਾ।
ਰਹਿ ਤਾਬਿਆ ਦਿਨ ਕੱਟ ਤੂੰ, ਓ ਆਕਲ ਖ਼ਾਨਾ' ॥੩੧॥

ਪੜ੍ਹ ਕੇ ਖ਼ਤ ਜਵਾਬ ਵੀ, ਲਿਖ ਘੱਲੇ ਮੀਆਂ।
'ਜੇ ਪੈਸਾ ਹਿਕ ਨ ਦਾਗਸਾਂ, ਮੈਂ ਡਾਢਾ ਹੀਆਂ।
ਜੇ ਦੇਵੇਂ ਕਾਸਾ ਜ਼ਹਿਰ ਦਾ, ਮੈਂ ਕਿਚਰਕੁ ਪੀਆਂ।
ਤੁਧ ਪਾੜ ਅਵੱਲਾ ਪਾੜਿਆ, ਮੈਂ ਕੀਕੁਰ ਸੀਆਂ।
ਉਸ ਨੂੰ ਭਾਵੇਂ ਮਾਰ ਕੇ, ਵਿਚ ਦੇਹੋ ਨੀਹਾਂ।
ਮਾਂਪੇ ਰਹਿਣ ਸਲਾਮਤੀ, ਸੈ ਪੁੱਤ੍ਰ ਧੀਆਂ' ॥੩੨॥

ਜਾਤਾ ਮਹਾਂ ਸਿੰਘ ਨੇ, ਇਹ ਰਾਸ ਬਿਰਾਸਾ।
ਜੇ ਰਹਿਆ ਪੁੱਤਰ ਬਧਿਆ, ਇਹ ਫੇਰ ਮਵਾਸਾ[2]।
ਡਰਨ ਡਰਾਵਨ ਖ਼ੌਫ਼ ਨੂੰ, ਨ ਜਾਣੇ ਮਾਸਾ।
ਤੇ ਦੇ ਕੇ ਜੋੜੀ ਕੰਗਣਾਂ, ਇਕ ਘੋੜਾ ਖ਼ਾਸਾ।
ਪੁੱਤਰ ਉਸਦਾ ਛੱਡਿਆ, ਕਰ ਗ਼ੌਰ ਦਿਲਾਸਾ।
ਪਰ ਦੇਖ ਦਿਲਾਸਾ ਦੁਸ਼ਮਨਾਂ, ਨਾ ਜਾਣੀਂ ਹਾਸਾ।
ਦੁਸ਼ਮਨ ਗ਼ੌਰ ਦਿਲਾਸਿਓਂ, ਚਾ ਕਰਨ ਬਿਨਾਸਾ।
ਮਾਰਨ ਮੁੜ ਕੇ ਓਸ ਨੂੰ, ਕਰ ਜਾਵਣ ਹਾਸਾ ॥੩੩॥

---

1. ਕੈਦ; 2. ਆਕੀ।

ਜੇ ਮਰਦਾ ਸ਼ਰਬਤ ਪੀਤਿਆਂ, ਨਾ ਮਹੁਰਾ ਦੇਈਏ।
ਦੇਖ ਦਿਲਾਸਾ ਦੁਸ਼ਮਨਾਂ, ਨਾ ਗਾਫ਼ਿਲ ਥੇਈਏ।
ਜੋ ਦਬਕਣ ਗ਼ੌਰ ਦਿਲਾਸਿਓਂ, ਚਾ ਪਾਵਣ ਕਈਏ।
ਦਗ਼ਾ ਨ ਖਾਈਏ ਦੁਸ਼ਮਨਾਂ, ਜਦ ਤਕ ਜਗ ਜੀਈਏ।
ਦੁਸ਼ਮਨ ਓੜਕ ਮਾਰਦੇ, ਕਰ ਡਾਢੇ ਹੀਏ॥੩੪॥

ਓੜਕ ਚੱਠੇ, ਸਿੰਘ ਨੇ, ਚਾ ਲਾਵੇ ਲਾਏ।
ਤੇ ਕਰ ਕੇ ਦਗ਼ਾ ਨਿਫ਼ਾਕ ਵੀ, ਉਸ ਸੱਦ ਬੁਲਾਏ।
ਮੀਆਂ ਖ਼ਾਨ ਗ਼ੁਲਾਮ ਵੀ, ਚੜ੍ਹ ਡੇਰੇ ਆਏ।
ਦੇ ਧਰਵਾਸ ਵਿਸਾਹ ਵੀ, ਉਸ ਕੋਲ ਬਹਾਏ।
ਕਰ ਕੇ ਗੱਲਾਂ ਚੰਗੀਆਂ, ਹਥਿਆਰ ਖੁਲ੍ਹਾਏ।
ਤੇ ਫੜ ਕੇ ਦੋਵੇਂ ਸੂਰਮੇਂ, ਚਾ ਕੈਦ ਕਰਾਏ।
ਜੇ ਡਾਢੇ ਹੋਵਣ ਲਾਲਚੀ, ਕਰ ਲੈਣ ਸਵਾਏ॥੩੫॥

ਜੋ ਫ਼ੁਰਮਾਇਆ ਸਿੰਘ ਨੇ, ਨਾ ਓਨ੍ਹਾਂ ਭਾਇਆ।
ਤੇ ਬੇਫ਼ਰਮਾਨੀ ਦੇਖ ਕੇ, ਉਹ ਕਾਵੜ ਆਇਆ।
ਮੀਆਂ ਖ਼ਾਨ ਧਰ ਤੋਪ ਦੇ, ਮੂੰਹ ਮਾਰ ਉਡਾਇਆ।
ਦਹਿਸ਼ਤ ਖ਼ੌਫ਼ ਗ਼ੁਲਾਮ ਦੇ, ਉਸ ਦਿਲ ਵਿਚ ਪਾਇਆ।
ਤੇ ਫ਼ਾਕਾ ਫ਼ਿਕਰ ਗ਼ੁਲਾਮ ਨੂੰ, ਵਿਚ ਕੈਦ ਦਿਵਾਇਆ।
ਰਸੂਲ ਨਗਰ ਕਰ ਦੇਵਣਾ, ਛੁਟ ਕੈਦੋਂ ਆਇਆ॥੩੬॥

ਤੇ ਮਾਲ ਮਤਾਹੀਂ ਚੱਠਿਆਂ, ਢੋ ਮੰਚਰ ਸੱਟੇ।
ਨਗਰੇ ਡੇਰਾ ਸਿੰਘ ਦਾ, ਤੇ ਮੰਚਰ ਚੱਠੇ।
ਨਗਰ ਖੜਾਇਆ ਚੱਠਿਆਂ, ਸਰ ਕਰਦੇ ਨੱਠੇ।
ਤੇ ਮਿਲ ਪਏ ਮਹਾਂ ਸਿੰਘ ਨੂੰ, ਉਹ ਨਹੀਓਂ ਨੱਠੇ।
ਤੇ ਚੜ੍ਹਦੀ ਕੰਨੀਂ ਦੇਖ ਕੇ, ਸਭ ਹੋਏ ਇਕੱਠੇ॥੩੭॥

ਚੜ੍ਹਦੇ ਛੇ ਸੱਤ ਸੂਰਮੇ, ਨਪ ਸਾਂਗਾਂ ਭੱਲੇ।
ਤੇ ਮਿਲ ਕੇ ਮਾਰਨ ਪਾਸਣੇ, ਕਰ ਜ਼ੋਰ ਅਵੱਲੇ।
ਰਾਹੀ ਹਿਕ ਦੂ ਆਦਮੀ, ਨਾ ਟੁਰਨ ਇਕੱਲੇ।
ਤੇ ਟੋਲੀ ਮੋਹੀਆਂ ਕੱਪੜੇ, ਲੈ ਵੜੇ ਨਾ ਟਲੇ।
ਤੇ ਦੇਸੀਂ ਮਹਾਂ ਸਿੰਘ ਦੇ, ਉਸ ਘੋੜੇ ਘੱਲੇ॥੩੮॥

ਪਾਇਆ ਸ਼ੋਰ ਜਹਾਨ ਵਿਚ, ਉਸ ਧੁੰਮਾਂ ਪਾਈਆਂ।
ਲੋਕਾਂ ਅੱਗੇ ਸਿੰਘ ਦੇ, ਫ਼ਰਿਆਦਾਂ ਲਾਈਆਂ।
ਛੋੜ ਗ਼ੁਲਾਮ ਮੁਹੰਮਦੇ, ਤੁਧ ਲੀਕਾਂ ਲਾਈਆਂ।
ਭੱਠ ਅਸਾਡਾ ਜੀਵਣਾ, ਭੱਠ ਪਈਆਂ ਜਾਈਆਂ।
ਪਿਉ ਦਾਦੇ ਦੀਆਂ ਖੱਟੀਆਂ, ਅਸਾਂ ਆਣ ਗਵਾਈਆਂ।
ਤੇ ਵਾਂਗੂ ਦੁੱਲੇ ਭੱਟੀ ਦੇ, ਉਸ ਬੁਰੀਆਂ ਚਾਈਆਂ।
ਪਰ ਕਿਥੇ ਅਕਬਰ ਬਾਦਸ਼ਾਹ, ਜਿਸ ਫੇਰ ਮੁੜਾਈਆਂ॥੩੯॥

ਕਾਵੜ ਖਾਧੀ ਸਿੰਘ ਨੇ, ਸੱਦ ਫ਼ੌਜਾਂ ਥਾਣੇ।
ਤੇ ਲੈ ਕੇ ਲਸ਼ਕਰ ਅਗਲੇ, ਮੁੜ ਮੰਚਰ ਧਾਣੇ।
ਗਿਰਦੋ ਗਿਰਦੀ ਮੰਚਰੇ, ਆ ਤੰਬੂ ਤਾਣੇ।
ਲੱਥੇ ਲਸ਼ਕਰ ਸਿੰਘ ਦੇ, ਕਰ ਖ਼ੂਬ ਟਿਕਾਣੇ।
ਲਾ ਕੇ ਸਿੰਘਾਂ ਮੋਰਚੇ, ਧੂਹ ਨੇੜੇ ਆਣੇ।
ਦਾਰੂ ਸਿੱਕਾ ਮੰਚਰੇ, ਤੇ ਕੋਠੀਂ ਦਾਣੇ।
ਤੇ ਖ਼ੌਫ਼ ਨ ਕੁਝ ਗ਼ੁਲਾਮ ਨੂੰ, ਉਹ ਮੌਜਾਂ ਮਾਣੇ ॥੪੦॥

ਪਾਈ ਤੋਪਾਂ ਤੁਪਕਾਂ, ਜਾਂ ਧੂੰਆਂਧਾਰੀ।
ਗੱਜਣ ਹੋਰ ਜੰਬੂਰਚੇ[1], ਜਾਂ ਆਹੀ ਵਾਰੀ।
ਤੇ ਕੜਕਨ ਡੇਰੇ ਰਹਿਕਲੇ, ਭਉ ਪਾਵਣ ਭਾਰੀ।
ਤੇ ਪਾਈ ਡੰਡ ਨਗਾਰਿਆਂ, ਕਰ ਮਾਰੋ ਮਾਰੀ।
ਫ਼ਰਸ਼ ਉਠਾਇਆ ਘੋੜਿਆਂ, ਪੁਟ ਧਰਤੀ ਸਾਰੀ।
ਰੰਗ ਵਟਾਇਆ ਦਿਹੁੰ ਨੇ, ਵਿਚ ਗਰਦ ਗੁਬਾਰੀ।
ਪਿਆ ਤੂਫ਼ਾਨ ਇਕ ਮੌਤ ਦਾ, ਘਤ ਕਹਿਰ ਕਹਾਰੀ।
ਪਰ ਚੱਠਾ ਨਿਕਲਨ ਮੰਚਰੋਂ, ਤਲਵਾਰਾਂ ਮਾਰੀ।
ਤੇ ਵਾਰ ਨ ਅਜਰਾਈਲ ਨੂੰ, 'ਲਾਹੌਰ' ਪੁਕਾਰੀ ॥੪੧॥

ਸਾਂਗਾਂ ਸੱਲੇ ਧੜਾਧੜਾਕ, ਵਿਚ ਮੁਲਕੀਂ ਗੱਲਾਂ।
ਤੇ ਗੋਲੇ ਰੋੜ੍ਹਨ ਜੰਬੂਰਿਆਂ, ਜਿਉਂ ਨਿਸਬਤ ਬੱਲਾਂ।
ਤੀਰ ਮਰੇਂਦੇ ਝਪਟ ਵੀ, ਜਿਉਂ ਮਾਰਨ ਇੱਲ੍ਹਾਂ।
ਤੇ ਤੇਗ਼ਾਂ ਆਖਣ ਭੁੱਖ ਥੀਂ, ਹਾਇ! ਗੋਸ਼ਤ ਦਿੱਲਾਂ।
ਫੜ ਫੜ ਕੋਹਣ ਆਦਮੀ, ਜਿਉਂ ਕੁੱਠੇ ਪਹਿਲਾਂ।
ਗਿਰਦੇ ਮੰਚਰ ਰੱਤ ਦੀਆਂ, ਹੋ ਗਈਆਂ ਗਹਲਾਂ।
ਮੋਇਆ ਦੀਵਾਨ ਹਿਕ ਸਿੰਘ ਦਾ, ਪੈ ਗਈਆਂ ਦਹਲਾਂ ॥੪੨॥

ਕਰਕੇ ਡੇਰੇ ਕੂਚ ਤਦ, ਤੁਰ ਪਈ ਲੁਕਾਈ।
ਗਏ ਮਕਾਨੀਂ ਆਪਣੀ, ਸਭ ਥਾਂਈਂ ਥਾਂਈਂ।
ਅੱਗੇ ਵਾਂਗੂ ਚੱਠਿਆਂ, ਫਿਰ ਧੁੰਮ ਧੁਮਾਈ।
ਤੇ ਨਿੱਤ ਹਮੇਸ਼ਾ ਪਾਂਸਣੇ, ਕਰ ਮਾਰਨ ਧਾਈ।
ਦੂਜੀ ਵਾਰੀ ਓਸ ਦੀ, ਮੁੜ ਫਿਰੀ ਦੁਹਾਈ।
ਖ਼ਲਕਤ ਉਸਦੇ ਖ਼ੌਫ਼ ਥੀਂ, ਸਭ ਆਜਜ਼ ਆਈ।
ਕੰਬੇ ਖ਼ਲਕਤ ਖ਼ੌਫ਼ ਥੀਂ, ਕੀ ਆਖ ਸੁਣਾਈ ॥੪੩॥

ਕੀਤੀ ਫ਼ਤਹ ਅਜ਼ੀਮ ਵੀ, ਉਸ ਬਹੁਤੀ ਥਾਈਂ।
ਦੇ ਕੇ ਕੰਡ ਉਹ ਜੰਗ ਥੀਂ, ਨਾ ਮੁੜੇ ਕਦਾਈਂ।
ਤੇ ਦੇਹੀਂ ਰਾਤੀਂ ਸਿੰਘ ਵੀ, ਨਿਤ ਕਰੇ ਦੁਆਈਂ।

---
1. ਛੋਟੀਆਂ ਤੋਪਾਂ।

'ਰੱਬਾ, ਮੈਨੂੰ ਚੱਠਿਆਂ, ਕਿਸੇ ਢੰਗ ਮਿਲਾਈਂ।
ਦੇਖਾਂ ਜੰਗ ਬਹਾਦੁਰਾ, ਲਾ ਮੰਚਰ ਤਾਈਂ' ॥੪੪॥

ਸੁਣੀ ਦੁਆ ਰੱਬ ਸਿੰਘ ਦੀ, ਚੜ੍ਹ ਚੱਠੇ ਧਾਏ।
ਤੇ ਕੁਲਿਆਂ ਵਾਲੇ ਕੋਟ ਥੀਂ, ਚਾ ਮਾਲ ਦਬਾਏ।
ਕਹਿਆ ਮਹਾਂ ਸਿੰਘ ਨੇ, ਅੱਜ ਰੱਬ ਮਿਲਾਏ।
ਤੇ ਚੜ੍ਹ ਕੇ ਸਿੰਘਾਂ ਹੱਥ ਵੀ, ਉਠ ਭਾਗੀਂ ਪਾਏ।
ਮਿਲਿਆ ਲਸ਼ਕਰ ਸਿੰਘ ਦਾ, ਕਰ ਹਾਏ ਹਾਏ।
ਤੀਰਾਂ ਤੁਪਕਾਂ ਨੇਜ਼ਿਆਂ ਤਦ ਮੀਂਹ ਵਰਸਾਏ।
ਪਰ ਦੇ ਕੇ ਚਾਲਾ ਚੱਠਿਆਂ ਆ ਫੇਰ ਹਟਾਏ ॥੪੫॥

ਖਾ ਗ਼ੁੱਸਾ ਸ਼ੇਰ ਉਹ ਪੈ ਗਿਆ, ਕੱਢ ਤੇਗ ਮਿਆਨੋਂ।
ਤੇ ਗਿਆ ਮਹਾਂ ਸਿੰਘ ਤੇ, ਜਿਉਂ ਤੀਰ ਕਮਾਨੋਂ।
ਮਾਰੀ ਫੱਟ ਉਸ ਸਾਮ੍ਹਣੇ, ਹੱਥ ਧੋ ਕੇ ਜਾਨੋਂ।
ਛੱਡਿਆ ਆਸਣ ਸਿੰਘ ਨੇ, ਚੁੱਕ ਗਿਆ ਧਿਆਨੋਂ।
ਮਾਰੇ ਘੋੜੇ ਸਿੰਘ ਦੇ, ਤੁਰੇ ਓਸ ਮੈਦਾਨੋਂ।
ਲਸ਼ਕਰ ਨੱਠਾ ਸਿੰਘ ਦਾ, ਉਹ ਏਸ ਬਹਾਨੋਂ।
ਚਿੜੀਆਂ ਵਾਂਗੂ ਉਡ ਗਏ, ਉਸ ਸ਼ੇਰ ਜਵਾਨੋਂ।
ਰਹਿਆ ਨਾਮ ਬਹਾਦੁਰਾਂ, ਟੁਰ ਗਏ ਜਹਾਨੋਂ ॥੪੬॥

ਨੱਠਾ ਲਸ਼ਕਰ ਸਿੰਘ ਦਾ, ਕੁਝ ਪੇਸ਼ ਨ ਜਾਏ।
ਆਂਦੇ ਮਾਲ ਸਲਾਮਤੀ, ਵਿਚ ਜੇਹੀ ਤਵਾਏ।
ਪਰ ਹਰਗਿਜ਼ ਸਮਝ ਗ਼ੁਲਾਮ ਨੂੰ, ਇਹ ਮੂਲ ਨਾ ਆਏ।
ਜੇ ਜਾਂਦਾ ਉਹ ਦਰ ਕਿਆਮਤੇ, ਹੱਥ ਸੰਭਲ ਪਾਏ।
ਹੋ ਕੇ ਚੁਪ ਚੁਪੀਤਿਆਂ, ਕੋਈ ਰੋਜ਼ ਲੰਘਾਏ।
ਰਾਜ ਵਿਰਾਸਤ ਓਸਦੀ, ਜਿਸ ਰੱਬ ਵੀ ਭਾਏ।
ਪਰ ਹੁੰਦੀ ਕੁੱਵਤ ਕੌਣ ਹੈ, ਜੇ ਜ਼ੋਰ ਨ ਲਾਏ ॥੪੭॥

ਪਰ ਜਦ ਲਾਈਏ ਜ਼ੋਰ ਵੀ, ਤਦ ਸੰਭਲ ਲਾਈਏ।
ਅੱਵਲ ਘਰੋਂ ਸੰਭਾਲ ਕੇ, ਮੁੜ ਬਾਹਰ ਜਾਈਏ।
ਘਰ ਦਾ ਫੋਟਕ ਮਾਰਦਾ, ਭਉਂ ਜਾਨਉਂ ਖਾਈਏ।
ਪਾਟਾ ਰਾਸ ਨ ਆਂਵਦਾ, ਸੌ ਰਫ਼ੂ ਕਰਾਈਏ।
ਔਰਤ ਚੰਗੀ ਦੇਖ ਕੇ, ਨ ਬਹੁਤ ਸਲਾਹੀਏ।
ਚੜ੍ਹਦੇ ਚੰਦ ਹੀ ਦੇਖ ਕੇ, ਨਾ ਸਾਨ ਚੜ੍ਹਾਈਏ।
ਥੋੜੀ ਹਿਆਤੀ ਸਮਝ ਕੇ ਨਾ ਮਹੁਰਾ ਖਾਈਏ ॥੪੮॥

ਸੁਣ ਰੰਨਾਂ ਦੀ ਗੱਲ ਤੂੰ, ਨਾ ਮੁੜਨਾ ਹਿਚੋਂ।
ਤੇ ਔਰਤ ਮੰਦੀ ਘਟ ਵੀ, ਨਾ ਹੋਂਦੀ ਰਿੱਛੋਂ।
ਇਹ ਦੋਵੇਂ ਚੀਜ਼ਾਂ ਬਾਜ਼ ਵੀ, ਨ ਆਵਣ ਜਿਚੋਂ।
ਖ਼ਾਸਾ ਹਰਮ ਗ਼ੁਲਾਮ ਦਾ, ਸਭ ਹਰਮਾਂ ਵਿਚੋਂ।

ਤੇ ਲੈ ਕੇ ਪੁੱਤਰ ਸਿੰਘ ਨੂੰ, ਜਾ ਮਿਲਿਆ ਪਿਛੋਂ।
ਪਰ ਪਾਉਂਦੇ ਜੰਗ ਮੁਕਾਬਲੇ, ਇਹ ਓੜਕ ਕਿਛੋਂ ॥੪੯॥

ਕਹਿਆ ਮਹਾਂ ਸਿੰਘ ਨੂੰ, ਉਸ ਬਹੁਤੀ ਵਾਰੇ।
ਜੇ ਚੱਠਾ ਮਾਂਦਾ ਅੱਜ ਹੈ, ਨਾ ਆਵੇ ਦਾਰੇ।
ਸੱਦ ਨਜੂਮੀ ਪੰਡਿਤਾਂ, ਸਿੰਘ ਪੁੱਛੇ ਸਾਰੇ।
ਕਹਿਆ ਦੇਖ ਨਜੂਮੀਆਂ, ਹੁਣ ਚੱਠੇ ਮਾਰੇ।
ਕਰ ਕੇ ਡੇਰਾ ਕੂਚ ਵੀ, ਚੜ੍ਹ ਚੱਲੇ ਪਾਰੇ।
ਹੋ ਕੇ ਪਾਰੋਂ ਮਾਰਿਓ, ਕਰ ਲਸ਼ਕਰ ਭਾਰੇ।
ਕਰ ਕੇ ਡੇਰੇ ਗਾਖੜੇ, ਕੁਝ ਰੋਜ਼ ਗੁਜ਼ਾਰੇ ॥੫੦॥

ਘੱਲੇ ਗੁੱਜਰ ਸਿੰਘ ਜੀ, ਲਿਖ ਚਿੱਠੀ ਚੀਰੀ।
ਜੇ ਮੈਨੂੰ ਚੱਠਾ ਸਿੰਘ ਜੀ, ਹੁਣ ਦੇਂਦਾ ਧੀਰੀ।
ਜ਼ੋਰ ਕਰੇਂਦਾ ਹਿੱਕ ਦਾ, ਹੋਰ ਨਾਹੀਂ ਪੀਰੀ।
ਮੈਨੂੰ ਹਰਦਮ ਓਸ ਦੀ, ਹੈ ਬਹੁਤ ਜ਼ਹੀਰੀ[1]।
ਖਾਵਣ ਪੀਵਣ ਖ਼੍ਵਾਬ ਦੀ, ਨਾ ਲੱਜ਼ਤ ਸ਼ੀਰੀਂ।
ਪਰ ਜ਼ਹਿਰ ਰਲਾਇਆ ਓਸ ਨੇ, ਵਿਚ ਖੰਡੋਂ ਖੀਰੀ ॥੫੧॥

ਜੇ ਹੁਣ ਨਿਕਲ ਮੰਚਰੋਂ, ਉਸ ਕੀਤਾ ਖੰਨਾ।
ਤੇ ਲੜਨ ਲੜਾਈ ਖਹਿਣ ਦੀ, ਮੈਂ ਮੂਲ ਨ ਮੰਨਾਂ।
ਉਹ ਖੜ ਮਾਰੇਸੀ ਬਹੁਤਿਆਂ, ਕਰ ਸਾਂਝਾ ਬੰਨਾ।
ਮੈਂ ਫਿਰਸਾਂ ਵਿਚ ਜਹਾਨ ਦੇ, ਕਰ ਅੰਨਾ ਅੰਨਾ।
ਉਹ ਸਾਨੂੰ ਮਾਰ ਵੰਵਾਵਸਨ, ਫਿਰ ਹੱਥੀਂ ਰੰਨਾਂ।
ਹੋ ਇਕੱਠੇ ਮੰਚਰੇ, ਕਰ ਲਈਏ ਥੰਨਾ ॥੫੨॥

ਗੁੱਜਰ ਸਿੰਘ ਤੇ ਪੁੱਤਰੇ, ਤਦ ਆਹੀ ਲੜਾਈ।
ਘੱਲ ਪਰਵਾਨਾ ਸਿੰਘ ਨੇ, ਚਾ ਸੁਲਹ ਕਰਾਈ।
ਮੇਰੀ ਗੱਲ ਨਿਬੇੜ ਕੇ, ਮੁੜ ਕਰਿਓ ਕਾਈ।
ਪਿਉ ਪੁੱਤਰ ਨੇ ਫ਼ੌਜ ਵੀ ਸਰਪੱਟ ਮਿਲਾਈ।
ਥਾਣੇ ਛੋੜਾਂ ਸੱਦ ਕੇ, ਕਰ ਬਹੁਤ ਲੁਕਾਈ।
ਲੱਗੀ ਸੱਟ ਨਗਾਰਿਆਂ, ਚੜ੍ਹ ਕੀਤੀ ਧਾਈ ॥੫੩॥

ਲਸ਼ਕਰ ਮਹਾਂ ਸਿੰਘ ਦਾ, ਜਿਉਂ ਸਾਵਣ ਹਾਠਾਂ।
ਟੁਰੀਆਂ ਫ਼ੌਜਾਂ ਜੋੜ ਕੇ, ਦਰਿਆਵੀਂ ਠਾਠਾਂ।
ਰਾਹ ਛੁਪਾਇਆ ਗਰਦ ਨੇ, ਨ ਦੱਸਣ ਵਾਟਾਂ।
ਲਸ਼ਕਰ ਪਾਰ ਚੜ੍ਹੇਂਦੀਆਂ, ਨਾ ਵਾਰੀ ਘਾਟਾਂ।
ਨੇੜੇ ਸੂਰਜ ਸਾਹਮਣੇ, ਵਿਚ ਮਾਰਨ ਲਾਟਾਂ।
ਹੋਇਆ ਜੰਗ ਮੁਕਾਬਲਾ, ਵਿਚ ਸਿੰਘਾਂ ਰਾਠਾਂ ॥੫੪॥

1. ਦੁੱਖ।

ਤੋਪਾਂ ਹੋਰ ਜੰਬੂਰਿਆਂ, ਚਾ ਪਾਈਆਂ ਭੰਡਾਂ।
ਤੁਪਕਾਂ ਵੱਸਣ ਗੋਲੀਆਂ, ਜਿਉਂ ਸਾਵਣ ਛੰਡਾਂ।
ਪਿਆ ਤੂਫ਼ਾਨ ਇਕ ਮੌਤ ਦਾ, ਸੈ ਹੋਈਆਂ ਰੰਡਾਂ।
ਹਿੰਦੂ ਜਰਮ ਨਾ ਸਾੜਦੇ, ਚਾ ਫੂਕਣ ਝੰਡਾਂ।
ਮੁਸਲਮ ਹੋਇਆ ਨਾ ਦੱਬੀਏ, ਤਦ ਵਿਚ ਘੁਮੰਡਾਂ।
ਮਰਨ ਬਹਾਦਰ ਜੰਗ ਥੀਂ, ਨਾ ਫੇਰਨ ਕੰਡਾਂ ॥੫੫॥

ਜਿਉਂ ਫ਼ਰਵਾਹਾਂ ਝੱਖੜੋਂ, ਤਿਉਂ ਤੀਰ ਸ਼ੂਕਾਵਣ।
ਤੇ ਚਾਮਲ ਚਾਇਆ ਘੋੜਿਆਂ, ਉਹ ਗਰਦ ਉਡਾਵਣ।
ਬੱਦਲ ਹੋਇਆ ਧੂੜ ਦਾ, ਚੜ੍ਹ ਹਾਠਾਂ ਆਵਣ।
ਵਰ੍ਹਿਆ ਮੀਂਹ ਤਦ ਰੱਤ ਦਾ, ਜਿਉਂ ਲੱਗਾ ਸਾਵਣ।
ਤੇਗਾਂ ਤੈਸ਼ ਮਰੇਂਦੀਆਂ, ਵਿਚ ਰੱਤੂ ਨ੍ਹਾਵਣ।
ਸਾਂਗਾਂ ਵਾਂਗ ਪਰਿੰਦਿਆਂ, ਭਰ ਚਿੰਜੂ ਜਾਵਣ।
ਗ਼ਾਜ਼ੀ ਮਰਨ ਕਬੂਲ ਕਰ, ਨਾ ਪੈਰ ਹਟਾਵਣ ॥੫੬॥

ਘੋੜਾ ਅੰਦਰ ਸ਼ਾਮ ਦੇ, ਚਾ ਸੂਰਜ ਫੇਰੇ।
ਲੱਗਾ ਮੁਲਕ ਮੁਖ਼ਾਲਫ਼ਾਂ, ਆ ਪਿਛੋਂ ਹੇਰੇ।
ਜ਼ੁਲਮ ਉਠਾਇਆ ਰਾਤ ਨੇ, ਪੈ ਗਏ ਹਨੇਰੇ।
ਥਾਣੇ ਲਸ਼ਕਰ ਚੰਨ ਦੇ, ਆ ਬਹੁਤ ਘਨੇਰੇ।
ਵੱਖੋ ਵੱਖੀ ਫ਼ਲਕ ਨੂੰ, ਚਾ ਪਾਵਣ ਘੇਰੇ।
ਲਸ਼ਕਰ ਮਹਾਂ ਸਿੰਘ ਦੇ, ਆ ਕੀਤੇ ਡੇਰੇ ॥੫੭॥

ਚੰਦ ਵਿਲਾਇਤ ਦਿਹੁੰ ਦਾ, ਪਾ ਬੈਠਾ ਥੰਨਾ।
ਸੂਰਜ ਵੇਖ ਅਚਾਨਚਕ, ਧਰੂਹ ਚੜ੍ਹਿਆ ਖੰਨਾ।
ਕੁੱਠਾ ਲਸ਼ਕਰ ਚੰਨ ਦਾ, ਉਸ ਪਾਇਆ ਬੰਨਾ।
ਦਹਿਸ਼ਤ ਪਾਈ ਚੰਨ ਦੀ, ਉਠ ਲਹਿੰਦੇ ਭੰਨਾ।
ਸ਼ੋਰ ਕਰਾਰਾ ਲਸ਼ਕਰਾਂ, ਵਿਚ ਆਇਆ ਕੰਨਾ।
ਚੜ੍ਹਿਆ ਮਹਾਂ ਸਿੰਘ ਸੀ, ਉਹ ਹੌਲੀ ਵੰਨਾ ॥੫੮॥

ਸ਼ਹਿਰੋਂ ਬਾਹਰ ਬੁਰਜ ਸੀ, ਇਕ ਤੀਰ ਉਡਾਰੀ।
ਤੇ ਬੁਰਜੇ ਅੰਦਰ ਆਦਮੀ ਕੁਝ ਆਹੇ ਕਾਰੀ।
ਪੂੰਜੀ ਇਕ ਗ਼ੁਲਾਮ ਦੀ, ਇਹ ਆਹੀ ਭਾਰੀ।
ਕੀਤਾ ਹੀਲਾ ਲਸ਼ਕਰਾਂ, ਚੜ੍ਹ ਪਈ ਸਵਾਰੀ।
ਸਾਂਗਾਂ ਤੀਰਾਂ ਨੇਜ਼ਿਆਂ, ਨਾ ਆਵੈ ਵਾਰੀ।
ਬੁਰਜ ਛੁਪਾਇਆ ਤੁਪਕਾਂ ਵਿਚ ਧੂੰਆਂਧਾਰੀ।
ਛਾਣੀ ਕੰਧ ਜੰਬੂਰਿਆਂ ਕਰ ਪੂਰੀ ਸਾਰੀ।
ਗਰਦ ਉਠਾਈ ਲਸ਼ਕਰਾਂ, ਪੈ ਗਈ ਗੁਬਾਰੀ ॥੫੯॥

ਜਦ ਨੇੜੇ ਢੁਕੇ ਬੁਰਜ ਦੇ, ਸਭ ਸ਼ੀਰਾਂ ਹੰਨੇ।
ਵੇਖ ਜਵਾਨਾਂ ਅੰਦਰੋਂ, ਧਰੂਹ ਕੱਢੇ ਖੰਨੇ।

ਕਰ ਕੇ ਬਹੁਤ ਦਲੇਰੀਆਂ, ਉਠ ਬਾਹਰ ਭੰਨੇ।
ਪੁਰਜ਼ੇ ਕਰਦਾ ਸਾਰ ਵੀ, ਤਾਂ ਪਾਂਦਾ ਬੰਨੇ।
ਸਚਮੁਚ ਮੌਤ ਸੁਜਾਖਿਆਂ, ਚਾ ਕਰਦੀ ਅੰਨ੍ਹੇ ॥੬੦॥

ਫੱਟ ਨ ਹੋਵੇ ਕਤਰਾ, ਉਹ ਕਰ ਕਰ ਹੱਟੇ।
ਜ਼ੋਰ ਕੀ ਕਰਨੈ ਤਾਲਿਆ, ਜਾਂ ਪਏ ਅਪੁੱਠੇ।
ਕਿੜੀਆਂ ਵਾਂਗ ਅਸਵਾਰ ਵੀ, ਚੌਗਿਰਦੇ ਨੱਠੇ।
ਦੋਸ਼ ਨ ਕੁਝ ਬਹਾਦਰਾਂ, ਹਥਿਆਰਾਂ ਮੱਠੇ ॥੬੧॥

ਤੁਪਕਾਂ ਹੋਰ ਜੰਜਾਇਲਾਂ, ਸੇ ਸ਼ਹਿਰੋਂ ਦੱਗਣ।
ਫੱਟ ਨ ਹੋਵੇ ਮੂਲ ਵੀ, ਜਿਉਂ ਢੀਮਾਂ ਲੱਗਣ।
ਤੇਗਾਂ ਹੋਈਆਂ ਖੁੰਢੀਆਂ, ਉਹ ਵਾਲ ਨ ਵੱਗਣ।
ਦਾਣਾ ਉਮਰ ਨਿਖੁਟਿਆ, ਤਾਂ ਕਿਚਰਕੁ ਤੱਗਣ ॥੬੨॥

ਮਾਰ ਸਿਪਾਹ ਉਸ ਬੁਰਜ ਵਿਚ, ਮੁੜ ਕੁੱਠੇ ਸਾਰੇ।
ਜੰਗ ਲੜਾਈ ਕਰਦਿਆਂ, ਕੁਝ ਦਿਹੁੰ ਗੁਜ਼ਾਰੇ।
ਆਹਾ ਬੁਰਜ ਇਕ ਹੋਰ ਵੀ, ਉਸ ਸ਼ਹਿਰ ਕਿਨਾਰੇ।
ਲੱਥਾ ਲਸ਼ਕਰ ਓਸਦੇ, ਮੱਲ ਪਾਸੇ ਚਾਰੇ।
ਕੀਤੇ ਅਹਿਮਦ ਖ਼ਾਨ ਨੇ, ਕੁਝ ਓਥੇ ਕਾਰੇ।
ਕਈ ਸੂਰਮੇ ਮੌਤ ਦੇ, ਉਸ ਘਾਟ ਉਤਾਰੇ ॥੬੩॥

ਚੱਠੇ ਇਲਮ ਕਮਾਲ ਥੀਂ, ਸਭ ਆਹੇ ਖਾਂਦੇ।
ਨੇਕੀ ਕਰਦੇ ਦਿਲੋ ਦੀ, ਉਹ ਢਿਲ ਨ ਲਾਂਦੇ।
ਖ਼ਾਲੀ ਮੂਲ ਨ ਮੋੜਦੇ, ਜੋ ਮੰਗਣ ਜਾਂਦੇ।
ਪਰ ਸੁਣੋ ਹਕੀਕਤ ਅਗਲੀ, ਜੋ ਲੋਕ ਸੁਣਾਂਦੇ।
ਜਾਂ ਸਿੰਘਾਂ ਗਿਰਦੇ ਬੁਰਜ ਦੇ, ਚਾ ਮਾਰੇ ਫਾਂਦੇ।
ਅਹਿਮਦ ਖ਼ਾਂ ਵਿਚ ਬੰਦਗੀ, ਸੀ ਬਾਹਰ ਬਾਂਦੇ ॥੬੪॥

ਗਿਰਦੋ ਗਿਰਦੀ ਮੰਚਰੇ ਲਹਿ ਪਈ ਲੁਕਾਈ।
ਦਿਹੁੰ ਤੇ ਰਾਤੀਂ ਅੱਤ ਦੀ, ਨਿਤ ਪਵੇ ਲੜਾਈ।
ਹੁੰਦਾ ਜੰਗ ਮੁਕਾਬਲਾ, ਕੁਝ ਪੇਸ਼ ਨ ਜਾਈ।
ਮਹਾਂ ਸਿੰਘ ਗ਼ੁਲਾਮ ਨਾਲ, ਨਾ ਪਾਰ ਵਸਾਈ।
ਜੇ ਮਿਲੇ ਗ਼ੁਲਾਮ ਨ ਮਾਰਸਾਂ, ਸਿਰ ਪੋਥੀ ਚਾਈ।
ਤੇ ਕਹਿਆ ਫੇਰ ਗ਼ੁਲਾਮ ਨੇ, ਮਤ ਹੋਇ ਖ਼ਤਾਈ।
ਘੱਲਿਆ ਕੁਤਬੁੱਦੀਨ ਨੂੰ, ਜਾ ਮਿਲ ਤੂੰ ਭਾਈ।
ਜਾ ਕਰ ਡੇਰੇ ਸਿੰਘ ਦੇ, ਉਸ ਫ਼ਤਹ ਬੁਲਾਈ।
ਤੇ ਮਹਾਂ ਸਿੰਘ ਵੀ ਓਸ ਨੂੰ, ਚਾ ਕੋਲ ਬਹਾਈ ॥੬੫॥

ਗ਼ੌਰ ਦਿਲਾਸਾ ਅਗਲਾ, ਧਰਵਾਸ ਦਿਵਾਇਆ।
ਕਹਿਆ ਆਪ ਗ਼ੁਲਾਮ ਵੀ, ਕਿਉਂ ਮਿਲਣ ਨ ਆਇਆ।

ਤੇ ਮਹਾਂ ਸਿੰਘ ਗ੍ਰੰਥ ਨੂੰ, ਲੈ ਸਿਰ ਤੇ ਚਾਇਆ।
ਦਗ਼ਾ ਨ ਮੂਲੇ ਏਸ ਵਿਚ, ਹੈ ਕਸਮ ਖ਼ੁਦਾਇਆ।
ਪੁੱਤਰ ਮਹਾਂ ਸਿੰਘ ਨੇ, ਉਸ ਨਾਲ ਚਲਾਇਆ।
ਜਾ ਕੇ ਕਹੀਂ ਗ਼ੁਲਾਮ ਨੂੰ, ਤੁਧ ਬਾਪ ਬੁਲਾਇਆ॥੬੬॥

ਲੜਕੇ ਦੋਵੇਂ ਲਸ਼ਕਰੋਂ, ਵਿਚ ਮੰਚਰ ਆਵਣ।
ਤੇ ਕੁਲ ਹਕੀਕਤ ਸਿੰਘ ਦੀ, ਸਭ ਆਖ ਸੁਣਾਵਣ।
ਗ਼ੌਰ ਦਿਲਾਸਾ ਅਗਲਾ, ਧਰਵਾਸ ਦਿਵਾਵਣ।
ਕਸਮਾਂ ਖਾ ਕੇ ਗ੍ਰੰਥ ਨੂੰ, ਲੈ ਸਿਰ ਤੇ ਚਾਵਣ।
ਜਾਤਾ ਸਮਝ ਗ਼ੁਲਾਮ ਨੇ, ਹੁਣ ਬਣਿਆ ਜਾਵਣ।
ਤੇ ਜੋੜੀ ਕੰਗਣ ਸਿੰਘ ਦੀ, ਚਾ ਹੱਥੀਂ ਪਾਵਣ।
ਪਰੇ ਆਪੇ ਜਾਣ ਪਛਾਣ ਕੇ, ਛਲ ਲੱਗਾ ਖਾਵਣ॥੬੭॥

ਆਕਲ ਮਰਨ ਕਬੂਲ ਕੇ, ਕਿਉਂ ਓਥੇ ਜਾਂਦਾ।
ਰਾਜਾ ਹੋ ਕੇ ਮੁਲਕ ਦਾ, ਸਿਰ ਇਫ਼ਤਰ ਚਾਂਦਾ।
ਕਰ ਕੇ ਕੌਲ ਕਰਾਰ ਵੀ, ਪਰ ਜਾਇ ਫਿਰਾਂਦਾ।
ਸੋਨਾ ਪਿੱਤਲ ਕੁੱਟ ਜਦ, ਇਕ ਭਾਉ ਵਿਕਾਂਦਾ।
ਤੇ ਅੰਬਾਂ ਵਿਚ ਧਿਰਕੋਣਿਆਂ, ਕੁਝ ਫ਼ਰਕ ਨ ਪਾਂਦਾ।
ਪਰ ਦੋਸ਼ ਨ ਕੁਝ ਗ਼ੁਲਾਮ ਨੂੰ, ਰੱਬ ਆਪ ਕਰਾਂਦਾ॥੬੮॥

ਮੀਆਂ ਵਾਂਗੁ ਫ਼ਕੀਰ ਵੀ, ਚਾ ਵੇਸ ਵਟਾਵੇ।
ਤੇ ਕਰ ਕੇ ਗੇਰੀ ਕੱਪੜੇ, ਗਲ ਸੇਹਲੀ ਪਾਵੇ।
ਫੜ ਕੇ ਹੱਥ ਕਮਾਨ ਵੀ, ਵਿਚ ਡੇਰੇ ਆਵੇ।
ਮੱਥੇ ਤੇ ਧਰ ਤੀਰ ਉਹ, ਜਾ ਫ਼ਤਹ ਬੁਲਾਵੇ।
ਤੇ ਗ਼ੈਰਤ ਅਜੇ ਜੁਆਨ ਨੂੰ, ਨਾ ਦਿਲ ਥੀਂ ਜਾਵੇ।
ਫੜ ਕੇ ਮਹਾਂ ਸਿੰਘ ਵੀ, ਉਹਨੂੰ ਕੋਲ ਬਹਾਵੇ॥੬੯॥

ਜਦੋਂ ਮੀਆਂ ਖ਼ਾਂ ਮੰਚਰੋਂ, ਵਿਚ ਲਸ਼ਕਰ ਆਇਆ।
ਗਿਰਦੋ ਗਿਰਦੀ ਲਸ਼ਕਰੇ, ਆ ਝੁਰਮਟ ਪਾਇਆ।
ਮਰਨ ਕਬੂਲੇ ਲੋਕ ਵੀ, ਨਾ ਮੁੜਨ ਹਟਾਇਆ।
ਯੂਸਫ਼ ਵਿਚ ਬਜ਼ਾਰ ਦੇ, ਚੰਨ ਅੱਜ ਵਿਕਾਇਆ।
ਪਰ ਹੱਥ ਪੜੱਥੀ ਲੋਕ ਲੈ, ਕਰ ਜ਼ੋਰ ਲਗਾਇਆ॥੭੦॥

ਆਖ ਹਕੀਕਤ ਸੱਚ ਦੀ, ਛੱਡ ਹੋਰ ਕੁਸ਼ਾਲਾ।
ਕਹਿਆ ਸਿੰਘ ਗ਼ੁਲਾਮ ਨੂੰ, ਜੋ ਲੈ ਤੂੰ ਕਾਹਲਾ।
ਕਹਿਆ ਫੇਰ ਗ਼ੁਲਾਮ ਨੇ, ਰੱਬ ਰੱਖਣ ਵਾਲਾ।
ਪਰ ਦਿੱਤਾ ਸਾਨੂੰ ਸਿੰਘ ਜੀ, ਤੁਧ ਦੇਸ ਨਿਕਾਲਾ।
ਕਸਮ ਸੁਗੰਦਾਂ ਘੱਤ ਕੇ, ਇਹ ਕੀਤੋ ਈ ਚਾਲਾ।
ਤੇ ਮੈਂ ਹੁਣ ਜਾਣਾ ਮੰਚਰੋਂ ਤੂੰ ਬੈਠਿ ਸੁਖਾਲਾ॥੭੧॥

ਦੇ ਦਿਓ ਚਾਲ੍ਹੀ ਊਠ ਹੁਣ, ਮੈਂ ਮੱਕੇ ਜਾਣਾ।
ਤੇ ਕਰ ਕੇ ਤੋਸਾ ਸਫ਼ਰ ਦਾ, ਲੱਦ ਖਾਣਾ ਦਾਣਾ।
ਕਹਿਆ ਮਹਾਂ ਸਿੰਘ ਨੇ, 'ਮੈਂ ਇੰਜ ਪਛਾਣਾਂ—
ਚਲਿਆ ਹੈਂ ਫ਼ਰਿਆਦ ਨੂੰ, ਤੂੰ ਕੋਲ ਪਠਾਣਾਂ'।
'ਤੇ ਮੈਂ ਹੀ ਆਹੋ ਆਖਿਆ, ਜੇ ਅੱਲ੍ਹਾ ਭਾਣਾ'।
ਕੀਤਾ ਸੁਖ਼ਨ ਗ਼ੁਲਾਮ ਨੇ, ਇਹ ਵਾਂਗੁ ਇਆਣਾ।
ਦਿਲ ਦਾ ਭੇਤ ਨ ਦੱਸੀਏ, ਇਹ ਖ਼ੂਬ ਪਛਾਣਾ॥੭੨॥

ਕਾਲਾ ਛਡ ਗ਼ੁਲਾਮ ਵੀ, ਕਿਉਂ ਓਥੋਂ ਭੁਲੇ।
ਘਿਉ ਡੁਲ੍ਹਾ ਨਾ ਆਖੀਏ, ਵਿਚ ਥਾਲੀ ਡੁਲ੍ਹੇ।
ਸੈ ਫ਼ਿਕਰਾਂ ਨੇ ਘੇਰਿਆ, ਸਿਰ ਝੱਖੜ ਝੁੱਲੇ।
ਤੇ ਸਾਬਤ ਰਖੇ ਕਦਮ ਉਸ, ਸਹਿ ਦਾਉ ਅਵੱਲੇ॥੭੩॥

ਚਾਲ੍ਹੀ ਊਠ ਦੋ ਛੱਕੜੇ, ਲੈ ਮੰਦਰ ਆਇਆ।
ਜਿਥੇ ਸਨ ਜ਼ਿਆਰਤਾਂ, ਉਹ ਤਾਕ ਖੁਲ੍ਹਾਇਆ।
ਉਹ ਰਹੀਆਂ ਮੂਲ ਨ ਅੱਧੀਆਂ, ਰੋ ਹਾਲ ਵੰਜਾਇਆ।
ਸਾਨੂੰ ਏਸ ਜਹਾਨ ਥੀਂ, ਹੁਣ ਸਫ਼ਰ ਚਲਾਇਆ।
ਭਾਰ ਸਲੀਤੇ ਕੱਢ ਕੇ, ਸਭ ਸਾਥ ਲਦਾਇਆ।
ਤੇ ਕਰ ਕੇ ਤਿਆਰੀ ਚੱਲੀਏ, ਜਿਉਂ ਅੱਲ੍ਹਾ ਭਾਇਆ॥੭੪॥

ਟੁਰ ਪਈ ਨਾਲ ਗ਼ੁਲਾਮ ਦੇ, ਸਭ ਚੰਗੀ ਮੰਦੀ।
ਖੇਸ਼ ਕਬੀਲਾ ਆਪਣਾ, ਹੋਰ ਸਾਥੀ ਸੰਗੀ।
ਤੇ ਸਾਥ ਲਦਾਇਆ ਹਾਜੀਆਂ, ਕਰ ਰੰਗ ਬਿਰੰਗੀ।
ਗ਼ਾਫ਼ਲ ਮੂਲ ਨ ਜਾਣਦੇ, ਮਤ ਪਉਣ ਫ਼ਿਰੰਗੀ।
ਤੇ ਮੌਤ ਨ ਦੇਂਦੀ ਦੰਮ ਵੀ, ਇਕ ਫ਼ੁਰਸਤ ਮੰਗੀ।
ਓੜਕ ਕੱਢੇ ਮੰਦਰੋਂ, ਇਸ ਭੈੜੀ ਕੰਘੀ॥੭੫॥

ਸ਼ਹਿਰੋਂ ਬਾਹਰ ਨਿਕਲੇ, ਲੱਦ ਮਾਲ ਮਤਾਹੀਂ।
ਤੇ ਲਸ਼ਕਰ ਵਿਚੋਂ ਆਦਮੀ, ਇਕ ਗਿਆ ਤਦਾਹੀਂ।
ਕਹਿਆ ਖ਼ਾਨ ਮੁਹੰਮਦੇ, ਉਸ ਵੇਖ ਕਦਾਹੀਂ।
ਡੇਰੇ ਮਹਾਂ ਸਿੰਘ ਦੇ, ਹੁਣ ਕਰਨ ਸਲਾਹੀਂ।
ਚੱਠੇ ਮਾਰੋ ਘੇਰ ਕੇ, ਹੁਣ ਜਾਵਣ ਨਾਹੀਂ।
ਪਰ ਅਪਣਾ ਆਪ ਸੰਭਾਲ ਕੇ, ਤੁਸੀਂ ਟੁਰਿਓ ਰਾਹੀਂ॥੭੬॥

ਸੁਣ ਕੇ ਖ਼ਾਨ ਮੁਹੰਮਦੇ, ਦਿਲ ਧੋਖਾ ਖਾਇਆ।
ਤੇ ਗਿਆ ਡੇਰੇ ਸਿੰਘ ਦੇ, ਨ ਕਿਸੇ ਲਖਾਇਆ।
ਕਿਹਾ ਮਹਾਂ ਸਿੰਘ ਨੇ, ਕਿਉਂ ਖ਼ਾਨੂ! ਆਇਆ।
ਅੱਗੋਂ ਖ਼ਾਨ ਮੁਹੰਮਦੇ, ਇਹ ਸੁਖ਼ਨ ਅਲਾਇਆ।
ਮਾਂ ਪਿਉ ਮੇਰੇ ਸਿੰਘ ਜੀ, ਤੁਧ ਸਫ਼ਰ ਘਲਾਇਆ।
ਮੈਂ ਹੁਣ ਰਹਿਆ ਤੁਧ ਕੋਲ, ਕੁਝ ਉਨ੍ਹਾਂ ਗਵਾਇਆ॥੭੭॥

ਕਹਿਆ ਮਹਾਂ ਸਿੰਘ ਨੇ, 'ਹੁਣ ਕੀਕੁਣ ਜਾਓ' ?
ਕਹਿਆ ਖ਼ਾਨ ਮੁਹੰਮਦੇ, 'ਹੁਣ ਜਾਸਾਂ ਆਹੋ'।
ਕਹਿਆ ਮਹਾਂ ਸਿੰਘ ਨੇ, 'ਚਾ ਘੇਰਾ ਪਾਓ।
ਤੇ ਮਾਰ ਦੁਗਾੜਾ ਓਸਨੂੰ, ਚਾ ਥਾਓਂ ਲਾਹੋ।
ਜਿੰਦਾ ਕੋਈ ਨ ਛੱਡਿਓ, ਚਾ ਜਿੰਦ ਮੁਕਾਓ।
ਜੋ ਅੱਗੇ ਚੜ੍ਹ ਕੇ ਗਏ ਹਨ, ਸਭ ਮਾਰ ਖਪਾਓ' ॥੭੮॥

ਅਜਲ ਪਿਆਲਾ ਮੌਤ ਦਾ, ਉਸ ਓਥੇ ਪੀਤਾ।
ਖ਼ਬਰ ਨ ਕੁਝ ਗ਼ੁਲਾਮ ਨੂੰ, ਰਹਿ ਗਿਆ ਚੁਪੀਤਾ।
ਉਸ ਨੂੰ ਕਾਸੇ ਮੌਤ ਦੇ, ਚਾ ਖੀਵਾ ਕੀਤਾ।
ਤੇ ਮੌਤ ਜੋ ਪਾੜਨ ਪਾੜਦੀ, ਨਾ ਵੰਜੇ ਸੀਤਾ ॥੭੯॥

ਪਿਛੇ ਆਣ ਗ਼ੁਲਾਮ ਦੇ, ਇਕ ਲਾਲ ਰਵਾਈ।
ਮੁੜ ਕੇ ਮੀਆਂ ਓਸ ਨਾਲ਼, ਇਹ ਸੁਖ਼ਨ ਅਲਾਈ।
ਠਾਕ ਪਿਛਾਹਾਂ ਲਸ਼ਕਰਾਂ, ਹਰ ਕੋਇ ਨਾ ਪਾਈ।
ਕਹਿਆ ਅੱਗੋਂ ਓਸ ਨੇ, ਕਰ ਖ਼ਤਰ ਨ ਕਾਈ।
ਹੋ ਕੇ ਪਿਛੋਂ ਓਸ ਨੇ, ਚਾ ਕਲਾ ਦਬਾਈ।
ਤੇ ਅੱਗੋਂ ਹਿੱਕੋ ਨਿਕਲੀ, ਚਾ ਮੂੰਹ ਦੇ ਖਾਈ।
ਜ਼ੋਰ ਨ ਜਾਂਦਾ ਪੇਸ਼ ਵੀ, ਕੁਝ ਨਾਲ ਕਜ਼ਾਈ[1] ॥੮੦॥

ਕੁਝ ਤਲਵਾਰਾਂ ਵੰਡੀਆਂ, ਕਰ ਬੇਰਾ ਬੇਰਾ[2]।
ਤੇ ਰਹਿੰਦੀ ਬਾਬਤ ਓਸਦੀ, ਨੂੰ ਪਾਇਆ ਘੇਰਾ।
ਨੱਠਾ ਕੁਤਬੁੱਦੀਨ ਵੀ, ਤਾਂ ਵੇਖ ਚੁਫੇਰਾ।
ਗਇਆ ਡੇਰੇ ਸਿੰਘ ਦੇ, ਕਰ ਜ਼ੋਰ ਵਧੇਰਾ।
ਤੇ ਲੂੰ ਨਾ ਦੇਸਾਂ ਪੱਟ ਕੇ, ਮੈਂ ਮੂਲੇ ਤੇਰਾ ॥੮੧॥

ਸਹਿਮ ਪਿਆ ਨੂੰ ਭੰਨ ਕੇ, ਨਾ ਦਹਿਨ ਵਡੇਰੇ।
ਪਰ ਡਾਢੇ ਲੇਵਣ ਡਾਢ ਥੀਂ, ਕਰ ਜ਼ੋਰ ਵਧੇਰੇ।
ਕੀਤੇ ਗੁੱਜਰ ਸਿੰਘ ਨੇ, ਤਦ ਜਤਨ ਘਨੇਰੇ।
ਘੱਲੇ ਮਹਾਂ ਸਿੰਘ ਦੇ, ਆ ਪਹੁਤੇ ਨੇੜੇ।
ਕਹੇ ਜ਼ਬਾਨੀ ਓਸ ਨੂੰ, ਤੁਸੀਂ ਸੱਜਣ ਮੇਰੇ।
ਬੰਦਾ ਮੂਲ ਨਾ ਛੋਡਸਾਂ, ਕਰ ਦੁਸ਼ਮਨ ਜੇਰੇ।
ਜੇ ਨਾ ਦੇਸੋਂ ਏਸਨੂੰ, ਤਾਂ ਪਉਸਾਂ ਖੇੜੇ ॥੮੨॥

ਸੁਣ ਕੇ ਗੁੱਜਰ ਸਿੰਘ ਨੇ, ਇਹ ਰਾਖ ਬਰਾਖਾ।
ਕੱਢ ਫੜਾਇਆ ਓਸ ਨੂੰ, ਹੋ ਲੋਹਾ ਲਾਖਾ।
ਕਹਿਆ ਮਹਾਂ ਸਿੰਘ ਨੂੰ, ਭੁਖ ਪਾਇਓ ਸਾਖਾ।
ਹੱਥ ਨ ਮੂਲੇ ਅੱਪੜੇ, ਥੂਹ ਕੌੜੀ ਦਾਖਾ।
ਪਰ ਜਦ ਮਾਰੇ ਰੱਬ ਵੀ, ਕੌਣ ਹੋਂਦਾ ਰਾਖਾ ॥੮੩॥

---

1. ਮੌਤ; 2. ਟੋਟੇ ਟੋਟੇ।

ਟੁਰਿਆ ਕੁਤਬੁੱਦੀਨ ਵੀ, ਜਾ ਓਥੇ ਕਹਿਆ।
ਮੈਨੂੰ ਦਿਓ ਹਥਿਆਰ ਝਬ, ਮੈਂ ਮੂਲ ਨ ਢਹਿਆ।
ਰੱਬ ਦਾ ਦਿੱਤਾ ਕੌਣ ਹੈ, ਜਿਸ ਮੂਲ ਨ ਸਹਿਆ।
ਕੱਖ ਨ ਉਸ ਥੀਂ ਸੌਰਿਆ, ਜਿਸ ਮਾਣਾ ਗਹਿਆ॥੮੪॥

ਵੇਖ ਪੈਗੰਬਰ ਜ਼ਿਕਰੀਆ, ਟੁਕ ਖ਼ੌਫ਼ੋਂ ਡਰਿਆ।
ਲੈ ਪਨਾਹ ਉਹ ਰੁੱਖ ਦੀ, ਭਜ ਓਥੇ ਵੜਿਆ।
ਗ਼ੈਰਤ ਵੇਖੋ ਰੱਬ ਦੀ, ਸਿਰ ਆਰਾ ਧਰਿਆ।
ਸਿਰ ਤੇ ਪੈਰ ਚਿਰਾਇਆ, ਏਸ ਸੁਖ਼ਨ ਨ ਕਰਿਆ।
ਰੱਬ ਦਾ ਦਿੱਤਾ ਸਿਰੇ ਤੇ, ਦੁਖ ਹੱਡੀਂ ਜਰਿਆ।
ਬਾਝੁ ਪਨਾਹੇ ਰੱਬ ਦੀ, ਕੋਈ ਮੂਲ ਨ ਤਰਿਆ॥੮੫॥

ਓੜਕ ਗ਼ੈਰਤ ਰੱਬ ਦੀ, ਇਹ ਹਾਲ ਕਰਾਇਆ।
ਜੋ ਮੈਨੂੰ ਮਨੋਂ ਵਿਸਾਰ ਕੇ, ਕਿਉਂ ਗ਼ੈਰੀਂ ਧਾਇਆ।
ਤਰਫ਼ੇ ਮਹਾਂ ਸਿੰਘ ਦੀ, ਉਹ ਪਕੜਿ ਚਲਾਇਆ।
ਜਾਤਾ ਕੁਤਬੁੱਦੀਨ ਨੇ, ਹੁਣ ਮਰਨਾ ਆਇਆ।
ਕਰ ਕੇ ਹਮਲਾ ਓਸ ਨੂੰ, ਹੱਥ ਕੇਸੀਂ ਪਾਇਆ।
ਫੜ ਫੜ ਮਾਰੇ ਸੂਰਮੇ, ਭਉ ਮਰਨੋਂ ਚਾਇਆ॥੮੬॥

ਪਰ ਇਕ ਅਕੇਲਾ ਕੀ ਕਰੇ, ਸੌ ਮਾਰੇ ਝੁੱਟਾਂ।
ਬੱਦਲ ਚੜ੍ਹਿਆ ਮੌਤ ਦਾ, ਮੀਂਹ ਤੇਗ਼ਾਂ ਲੱਥਾ।
ਮਾਰਿਆ ਕੁਤਬੁੱਦੀਨ ਵੀ, ਹੋਰ ਜੰਗ ਨਿਖੁੱਟਾ।
ਤੇ ਇੰਜ ਢੱਠਾ ਚੱਠਿਆਂ ਦਾ, ਪਾਸਾ ਪੁੱਠਾ।
ਜਿਉਂ ਕਰ ਜ਼ੋਰ ਯਜ਼ੀਦੀਆਂ, ਅਮਾਮਾਂ ਕੁੱਠਾ।
ਸਾਥ ਤਮਾਮੀ ਲਸ਼ਕਰਾਂ, ਕਰ ਘੇਰਾ ਮੁੱਠਾ।
ਮੌਤੇ ਕੋਲੋਂ ਨੱਸ ਕੇ, ਕੋਈ ਮੂਲ ਨ ਛੁੱਟਾ॥੮੭॥

ਏਸੇ ਜ਼ਾਲਮ ਮੌਤ ਨੇ, ਸਭ ਮੁਲਕ ਖਪਾਇਆ।
ਕੁੱਠਾ ਉਹ ਫ਼ਰਊਨ ਵੀ, ਜਿਸ ਰੱਬ ਕਹਾਇਆ।
ਕੁੱਠਾ ਉਹ ਸ਼ੱਦਾਦ ਵੀ, ਜਿਸ ਭਿਸਤ ਬਣਾਇਆ।
ਕੁੱਠਾ ਉਹ ਕਾਰੂੰ ਵੀ, ਜਿਸ ਮਾਲ ਵਧਾਇਆ।
ਕੁੱਠਾ ਉਸ ਸੁਲੇਮਾਨ ਵੀ, ਜਿਸ ਤਖ਼ਤ ਉਡਾਇਆ।
ਕਿਥੇ ਸਕੰਦਰ ਬਾਦਸ਼ਾਹ, ਜਿਸ ਮੁਲਕ ਨਿਵਾਇਆ।
ਕੀ ਕੀ ਕਰੀਏ ਗੇਣਤੀ, ਕਿਸੇ ਅੰਤ ਨਾ ਪਾਇਆ॥੮੮॥

ਬਹੁਤਾ ਲੁਟਿਆ ਕਪੜਾ, ਸਭ ਰੰਗ ਬਿਰੰਗਾ।
ਦੌਲਤ ਲੁਟੀ ਹੋਰ ਵੀ, ਕਰ ਦੇਗੀਂ ਦੰਗਾ।
ਬਹੁਤ ਖਪਾਏ ਆਦਮੀ, ਇਸ ਭੈੜੀ ਕੰਗਾਂ।
ਬੂਟਾ ਸਿੰਘ ਗ਼ੁਲਾਮ ਦਾ, ਇਕ ਨੌਕਰ ਚੰਗਾ।

ਫੜ ਕੇ ਤਰਫੋ ਸਿੰਘ ਦੇ, ਕਰ ਖੜਿਆ ਦੰਗਾ।
ਜਿਉਂ ਹੋਇਆ ਤਿਉਂ ਮੌਤ ਦਾ, ਉਸ ਭੱਦਾ ਅੰਗਾ॥੮੯॥
ਦੁਨੀਆ ਖ਼ਾਬ ਖ਼ਿਆਲ ਹੈ, ਇਸ ਈਹੋ ਭਾਵੇ।
ਜਾਂ ਇਹ ਮਕਰ ਫ਼ਰੇਬ ਹੈ, ਜਗ ਮਕਰ ਫੈਲਾਵੇ।
ਹਾਰ ਸ਼ਿੰਗਾਰਾਂ ਲਾਇ ਕੇ, ਇਹ ਆਪ ਵਿਖਾਵੇ।
ਰੰਨਾਂ ਵਾਂਗੂ ਏਸ ਦੀ, ਹੈ ਟੋਰ ਸੁਹਾਵੇ।
ਲਾਡ ਦਿਖਾ ਕੇ ਛੋਕੜੇ, ਚਾ ਜ਼ਹਿਰ ਖਵਾਵੇ॥੯੦॥

ਜੇ ਰੱਬ ਦੇਵੇ ਹੋਸ਼ ਤਾਂ, ਇਸ ਕੋਲ ਨ ਬਹੀਏ।
ਘੱਤ ਤਲਾਕਾਂ ਏਸ ਨੂੰ, ਹੋ ਕੰਨੀਂ ਬਹੀਏ।
ਮੰਦਾ ਕਿਸੇ ਨ ਆਖੀਏ, ਸਭ ਚੰਗਾ ਕਹੀਏ।
ਅਜਰ ਦਹਿੰਦਾ ਰੱਬ ਹੈ, ਸਭ ਉਸ ਥੀਂ ਲਹੀਏ।
ਫ਼ਕਰ ਜ਼ਹੀਰੀ ਆਰਜ਼ੀ, ਸਭ ਸਿਰ ਤੇ ਸਹੀਏ॥੯੧॥

ਕਿਥੇ ਹਨ ਉਹ ਆਦਮੀ, ਜੋ ਕਦਰ ਪਛਾਣਨ।
ਤੇ ਹੁਣ ਦੇ ਹੱਥੋਂ ਦੇਖ ਕੇ, ਸੌ ਹੁਜਤ ਆਣਨ।
..............................................................॥੯੨॥

ਰਾਮ ਸਿੰਘ

# (੪੬) ਸੋਢੀਆਂ ਕੀ ਵਾਰ

ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਸੋਢੀ ਬੰਸ ਵਿੱਚੋਂ ਕੋਈ ਅਜੇਹਾ ਮਹਾਂਪੁਰਸ਼ ਨਹੀਂ ਹੋਇਆ ਜਿਸ ਦਾ ਇਤਿਹਾਸ ਨੇ ਵਰਣਨ ਕਰਨਾ ਜ਼ਰੂਰੀ ਸਮਝਿਆ ਹੋਵੇ। ਫਿਰ ਵੀ ਗੁਰੂ ਅੰਸ਼ ਦੇ ਨਾਤੇ ਸੋਢੀਆਂ ਦਾ ਸਿੱਖਾਂ ਵਿਚ ਕਾਫ਼ੀ ਸਨਮਾਨ ਰਿਹਾ ਹੈ ਤੇ ਹੋਰ ਲੋਕ ਵੀ ਇਨ੍ਹਾਂ ਦਾ ਤੇਜ ਪ੍ਰਤਾਪ ਮੰਨਦੇ ਆਏ ਹਨ। 1710 ਈ: ਵਿਚ ਜਦੋਂ ਬਹਾਦਰ ਸ਼ਾਹ ਬਾਦਸ਼ਾਹ ਬੰਦਾ ਬਹਾਦਰ ਦਾ ਪਿੱਛਾ ਕਰਨ ਲਈ ਪੰਜਾਬ ਆਇਆ ਤਾਂ ਉਸ ਨੇ ਸੋਢੀ ਗੁਲਾਬ ਰਾਇ ਨਾਲ ਮੁਲਾਕਾਤ ਕੀਤੀ ਜੋ ਕਿ ਗੁਰੂ ਹਰਿਗੋਬਿੰਦ ਜੀ ਦੇ ਪੁੱਤਰ ਸੂਰਜਮੱਲ ਦਾ ਪੋਤਰਾ ਤੇ ਦੀਪ ਚੰਦ ਦਾ ਪੁੱਤਰ ਸੀ। ਇਸੇ ਤਰ੍ਹਾਂ ਸੋਢੀ ਗੁਲਾਬ ਰਾਇ ਦੇ ਭਾਈ ਸਿਆਮਦਾਸ ਦੇ ਪੁੱਤਰ ਸੋਢੀ ਨਾਹਰ ਸਿੰਘ ਦਾ ਹਾਕਮ ਸਰਹੰਦ ਬੜਾ ਸਨਮਾਨ ਕਰਦਾ ਸੀ। ਇਸ ਦਾ ਤੀਰ-ਅੰਦਾਜ਼ੀ ਦਾ ਗੁਣ ਵਿਸ਼ੇਸ਼ ਕਰਕੇ ਸਲਾਹਿਆ ਜਾਂਦਾ ਸੀ।

ਇਸੇ ਬੀਰ ਬਹਾਦਰ ਸੋਢੀ ਨਾਹਰ ਸਿੰਘ ਦਾ ਪੁੱਤਰ ਸੋਢੀ ਸੁਰਜਨ ਸਿੰਘ ਹੋਇਆ, ਜਿਸ ਨੇ ਬਿਲਾਸਪੁਰੀਏ ਰਾਜੇ ਮਹਾਂਚੰਦ ਨੂੰ 1869 ਬਿ. ਮੁਤਾਬਿਕ 1812 ਈ: ਵਿਚ ਜੁੱਧ ਅੰਦਰ ਹਾਰ ਦੇ ਕੇ ਫ਼ਤਹਿ ਪਾਈ। ਰਾਜਾ ਮਹਾਂਚੰਦ (1778—1824 ਈ:) ਰਾਜਾ ਭੀਮ ਚੰਦ ਕਹਿਲੂਰੀਏ ਦਾ ਪੜੋਤਰਾ ਸੀ। ਇਸ ਦੇ ਕੁਝ ਅੱਯਾਸ਼ ਤੇ ਬੇਪ੍ਰਵਾਹ ਹੋਣ ਕਾਰਨ ਰਿਆਸਤ ਦਿਨ-ਬਦਿਨ ਕਮਜ਼ੋਰ ਹੁੰਦੀ ਗਈ। ਰਿਆਸਤ ਬਿਲਾਸਪੁਰ ਦੇ ਕੁਝ ਇਲਾਕਿਆਂ ਉੱਤੇ ਕਾਂਗੜੇ ਵਾਲੇ ਰਾਜਾ ਸੰਸਾਰ ਚੰਦ ਤੇ ਨਾਲਾਗੜ੍ਹੀਏ ਰਾਜਾ ਰਾਮਚੰਦ ਨੇ ਕਬਜ਼ਾ ਕਰ ਲਿਆ। ਇਹ ਸਮਾਂ ਸਿੱਖ ਰਾਜ ਦੀ ਚੜ੍ਹਦੀ ਕਲਾ ਦਾ ਸੀ ਤੇ ਇਸ ਪਾਸੇ ਦੇ ਪਹਾੜੀ ਰਾਜੇ ਵੀ ਮਹਾਰਾਜਾ ਰਣਜੀਤ ਸਿੰਘ ਤੋਂ ਝੇਪ ਖਾ ਰਹੇ ਸਨ। ਬਾਵਜੂਦ ਅਜੇਹੇ ਹਾਲਾਤ ਹੋਣ ਦੇ ਰਾਜਾ ਮਹਾਂਚੰਦ ਨੇ ਆਂਢ-ਗੁਆਂਢ ਨਾਲ ਵੀ ਮੇਲ-ਜੋਲ ਰੱਖਣਾ ਯੋਗ ਨਾ ਸਮਝਿਆ। ਉਲਟਾ ਅਨੰਦਪੁਰ ਦੇ ਸੋਢੀਆਂ ਤੋਂ ਦਸ ਲੱਖ ਦਾ ਮਾਮਲਾ ਮੰਗਣ ਲੱਗਾ ਤੇ ਅਖ਼ੀਰ ਚੜ੍ਹਾਈ ਕਰ ਦਿੱਤੀ। ਭਾਵੇਂ ਰਿਆਸਤ ਦੇ ਮੁਖ ਮੰਤਰੀ ਮੀਆਂ ਜ਼ੋਰਾਵਰ ਸਿੰਘ ਨੇ ਰਾਜੇ ਨੂੰ ਅਜਿਹਾ ਕਰਨ ਤੋਂ ਕਈ ਵਾਰ ਵਰਜਿਆ, ਪਰ ਉਸ ਦੀ ਕਿਸੇ ਨਾ ਮੰਨੀ। ਦੋਹਾਂ ਪਾਸਿਆਂ ਤੋਂ ਬੜਾ ਜ਼ੋਰਦਾਰ ਟਾਕਰਾ ਹੋਇਆ ਤੇ ਅੰਤ ਸੋਢੀਆਂ ਦੀ ਫ਼ਤਹਿ ਹੋਈ। ਇਹ ਘਟਨਾ 1812 ਈ: ਦੀ ਹੈ। ਇਸ ਜੰਗੀ ਕਾਰਨਾਮੇ ਨੂੰ ਸੋਢੀਆਂ ਦੇ ਪ੍ਰੇਮੀ ਤੇ ਸ਼ਰਧਾਲੂ ਕਵੀ ਨੇ ਇਸ ਵਾਰ ਵਿਚ ਸਵਿਸਤਾਰ ਵਰਣਨ ਕੀਤਾ ਹੈ। ਇਹ ਵਾਰ ਸੁਰਗਵਾਸੀ ਗਿਆਨੀ ਪ੍ਰਾਕਰਮ ਸਿੰਘ ਜੀ ਸੰਗਰੂਰ ਵਾਲਿਆਂ ਨੂੰ ਅਨੰਦਪੁਰ ਸਾਹਿਬ ਤੋਂ ਸੋਢੀਆਂ ਦੇ ਘਰੋਂ ਪ੍ਰਾਪਤ ਹੋਈ ਸੀ।

ਵਾਰ ਦਾ ਕਰਤਾ ਸੋਢੀਆਂ ਦਾ ਅਤਿ ਨਿਕਟਵਰਤੀ ਤੇ ਇਸ ਯੁੱਧ ਦਾ ਦਰਸ਼ਕ ਜਾਪਦਾ ਹੈ ਕਿਉਂਕਿ ਜਿਥੇ ਉਸ ਨੇ ਇਸ ਘਟਨਾ ਨੂੰ ਇੰਨ-ਬਿੰਨ ਬਿਆਨ ਕੀਤਾ ਹੈ,

ਉਥੇ ਦੋਹਾਂ ਪਾਸਿਆਂ ਤੋਂ ਜੰਗ ਵਿਚ ਲੜਨ ਵਾਲੇ ਸੂਰਮਿਆਂ ਦੀ ਨਾਮਾਵਲੀ ਵੀ ਕਾਫ਼ੀ ਲੰਮੀ ਚੌੜੀ ਦਿੱਤੀ ਹੈ। ਸੋਢੀ ਸੁਰਜਨ ਸਿੰਘ ਵਲੋਂ ਲੜਨ ਵਾਲੇ—ਸ: ਜੈ ਸਿੰਘ, ਭਾਈ ਮਾਹਣਾ ਸਿੰਘ (ਜਥੇਦਾਰ ਸ੍ਰੀ ਕੇਸਗੜ੍ਹ), ਗਿਆਨੀ ਸੁੱਖਾ ਸਿੰਘ (ਕਰਤਾ *ਗੁਰਬਿਲਾਸ*), ਬਾਬਾ ਪ੍ਰਧਾਨ ਸਿੰਘ, ਕਮਾਨਦਾਰ ਆਸਾ ਸਿੰਘ, ਨਿਹੰਗ ਰੁੱਘਾ ਸਿੰਘ, ਨਿਹੰਗ ਸੁਬਾ ਸਿੰਘ, ਅਣੋਖਰਾਇ ਛਿਬਰ, ਬੁਧ ਸਿੰਘ, ਜੋਧ ਸਿੰਘ, ਕਲਿਆਣ ਸਿੰਘ, ਦਿਆਲ ਸਿੰਘ, ਕਰਮ ਸਿੰਘ, ਚੰਦਾ ਸਿੰਘ, ਭਾਈ ਬਾਘ ਸਿੰਘ, ਹਰੀ ਸਿੰਘ, ਰਾਮ ਸਿੰਘ, ਮੱਖਣ ਸਿੰਘ, ਜੀਤ ਸਿੰਘ, ਕਿਸ਼ਨ ਸਿੰਘ ਤੇ ਭਾਈ ਕਾਨ੍ਹ ਸਿੰਘ ਆਦਿ ਸਨ। ਸ: ਹੁਕਮਾ ਸਿੰਘ ਜੋ ਸ਼ਾਇਦ ਮਹਾਰਾਜਾ ਰਣਜੀਤ ਸਿੰਘ ਦੇ ਇਲਾਕੇ ਵਿਚ ਫ਼ੌਜਦਾਰ ਲੱਗੇ ਹੋਏ ਸਨ ਤੇ ਕਿਤੇ ਲਾਗੇ-ਚਾਗੇ ਠਹਿਰੇ ਹੋਏ ਸਨ, ਜਦੋਂ ਉਨ੍ਹਾਂ 'ਪਹਾੜੀਆਂ ਦੀ ਅਨੰਦਪੁਰ 'ਤੇ ਚੜ੍ਹਾਈ ਦੀ ਗੱਲ' ਸੁਣੀ, ਉਹ ਵੀ ਸੋਢੀਆਂ ਦੀ ਸਹਾਇਤਾ ਲਈ ਆਏ ਤੇ ਉਨ੍ਹਾਂ ਰਾਜੇ ਮਹਾਂਚੰਦ ਦੀ ਸੈਨਾ ਨੂੰ ਮਾਰ ਭਜਾਇਆ। ਰਾਜਾ ਮਹਾਂਚੰਦ ਵਲੋਂ ਲੜਾਈ ਰਚਾਉਣ ਵਾਲੇ—ਬਲਬੱਦਰ, ਮੀਆਂ ਲਛਮਣ, ਮੀਆਂ ਰਾਮਦਾਸ, ਨੱਥੂ ਬਸ਼ਹਿਰੀਆ, ਬਖਸ਼ੀ ਜਵਾਹਰ, ਫ਼ੌਜੂ, ਛੱਜੂ, ਹਠੂ ਤੇ ਗੋੜੂ ਆਦਿ ਸੂਰਮੇ ਸਨ ਤੇ ਪ੍ਰੇਮੂ ਦਮਾਮਾ ਤੇ ਡੱਫ ਵਜਾ ਕੇ ਸੂਰਮਿਆਂ ਨੂੰ ਉਤਸ਼ਾਹਤ ਕਰਦਾ ਫ਼ਿਰਦਾ ਸੀ :

ਪ੍ਰੇਮੂ ਅਣੀਆਂ ਵੰਡਦਾ, ਰਣ ਸਿੰਙਾ ਤੋਫ ਬਜਾਇਕੇ।
ਪ੍ਰੇਮੂ ਨਥੂ ਗੋਲਬੰਧਿ, ਦੇਇ ਡੱਫ ਦਮਾਮਾ।

ਕਵੀ ਦੋਹਾਂ ਧਿਰਾਂ ਦਾ ਮੁਕਾਬਲਾ ਕਰ ਕੇ ਗੁਰੂ ਘਰ ਦੀ ਉੱਤਮਤਾ ਨੂੰ ਬੜੇ ਸੋਹਣੇ ਢੰਗ ਨਾਲ ਪੇਸ਼ ਕਰਦਾ ਹੈ। ਇਹ ਟਾਕਰਾ ਬੜਾ ਰੋਚਕ ਤੇ ਵਾਸਤਵਿਕ ਹੈ :

ਓਇ ਰਾਜੇ ਮੁਲਖ ਪਹਾੜ ਦੇ, ਇਹ ਚਹੁੰ ਜੁਗ ਸੋਢੀ ਸੁਣੀਂਦੇ।
ਓਇ ਨਾਉ ਸਦਾਵਣ ਰਾਜਪੂਤ, ਇਹ ਸਤਿਗੁਰ ਸ੍ਰਿਸ਼ਟੀ ਮਣੀਂਦੇ।
ਓਇ ਦੇਵਣ ਢਬੂਏ ਪਾਤਸ਼ਾਹ ਨੋ, ਇਹ ਤਖ਼ਤ ਪੁਜਾਵਣ ਤਣੀਂਦੇ॥੧੨॥

ਇਸ ਤੋਂ ਇਲਾਵਾ ਜਿਥੇ ਕਿਧਰੇ ਕਵੀ ਨੇ ਸੋਢੀਆਂ ਦੀ ਫ਼ਤਹਿ ਦਾ ਜ਼ਿਕਰ ਕੀਤਾ ਹੈ, ਉਥੇ ਗੁਰੂ ਗੋਬਿੰਦ ਸਿੰਘ ਤੇ ਪੰਥ ਖਾਲਸਾ ਦੀ ਮਹਾਨਤਾ ਨੂੰ ਬਾਰ-ਬਾਰ ਪ੍ਰਸੰਸਿਆ ਹੈ। ਸੋਢੀਆਂ ਨੂੰ ਗੁਰੂ ਕਹਿਣਾ ਸਮੇਂ ਦੀ ਰੀਤਿ ਸੀ। ਇਹ ਵਾਰ ਕਲਾ ਦੇ ਪੱਖ ਤੋਂ ਸਚਮੁੱਚ ਉੱਤਮ ਤੇ ਬਹੁਭਾਂਤੀ 38 ਪਉੜੀਆਂ ਵਾਲੀ ਵਿਸ਼ੇਸ਼ ਰਚਨਾ ਹੈ।

## ਸੋਢੀਆਂ ਕੀ ਵਾਰ

ਸਿਮਰ ਭਗਉਤੀ ਸਾਰਦਾ, ਜੋ ਆਦਿ ਕੁਆਰੀ।
ਤ੍ਰੈਗੁਨ ਸ੍ਰਿਸਟਿ ਰਚਾਇ ਕੈ, ਵਿਚ ਜੋਤਿ ਸਵਾਰੀ।
ਬੀਤੇ ਜੁਗ ਅਨੇਕ ਅਸੰਖ, ਵਿਚ ਅੱਤ ਗੁਬਾਰੀ।
ਆਪੀਨੈ ਆਪ ਸਾਜਿਓ, ਏਹ ਸੁਰਤ ਸੁਧਾਰੀ।
ਉਠਿ ਖੜੋਤੀ ਹੱਥ ਜੋੜ, ਕੁਦਰਤ ਕੁਲ ਭਾਰੀ।
ਹੋਆ ਹੁਕਮ ਅਗੰਮ ਦਾ, ਜਗ ਰਚੋ ਸੁ ਭਾਰੀ।
ਮਨ ਤੇ ਮਨਸਾ ਸਾਜੀਆ, ਸ਼ਕਤੀ ਬਲਕਾਰੀ।
ਪੰਚੀਕ੍ਰਿਤ ਤਤ ਪੰਚ ਕੀ, ਰਚਨਾ ਭਈ ਸਾਰੀ।
ਵਿਣ ਥੰਮਾ ਗਗਨੁ ਰਖਾਇੰਦਾ, ਧਰ ਕਲਾ ਕਰਾਰੀ।

ਚੰਦ ਸੂਰਜ ਦਾ ਚਾਨਣਾ, ਵਡ ਕਿਰਨ ਪਸਾਰੀ।
ਦਾਨੋ ਅਤੇ ਦੇਵਤੇ, ਦੋਇ ਹਾਠਾਂ ਭਾਰੀ।
ਹਉਮੈਂ ਅੰਦਰ ਖਪਦੇ, ਜੋਧੇ ਹੰਕਾਰੀ।
ਰਾਵਣ ਜਿਹੇ ਲੜ ਮੂਏ, ਲੰਕਾ ਸਿਕਦਾਰੀ।
ਖਿਨ ਵਿਚ ਖੇਡ ਖਿਡਾਇ ਕੈ, ਜਗ ਬਾਜ਼ੀ ਹਾਰੀ।
ਆਪੇ ਚਰਿਤ੍ਰ ਬਣਾਇੰਦਾ, ਹੋਇ ਦਸ ਅਉਤਾਰੀ।
ਸੋ ਸਰਣਾਗਤ ਆਂਵਦਾ, ਹੋਇ ਦਸ ਅਉਤਾਰੀ।
ਕੁਦਰਤ ਵੇਪ੍ਰਵਾਹੁ ਦੀ, ਨਾ ਜਾਇ ਉਚਾਰੀ॥੧॥

ਕਲੀ ਕਾਲ ਅਤਿ ਬਲੀ ਹੈ, ਧਰਤੀ ਵੀਚਾਰਾ।
ਆਪੋ ਅਪਣੇ ਧਰਮ ਛਡਿ, ਜਗ ਰੋਇਆ ਸਾਰਾ।
ਦੁਰਮਤਿ ਦੇ ਵਸ ਹੋਇ ਗਏ, ਸਭ ਹੀ ਨਰ ਨਾਰਾ।
ਧਰਤੀ ਕਲਮਲ ਅਤ ਭਈ, ਸਕਦੀ ਨਹੀਂ ਭਾਰਾ।
ਚਾਰ ਚਰਨ ਤੇ ਇਕ ਰਹਿਆ, ਕਿਆ ਧਰਹਿ ਕਰਾਰਾ।
ਜਾਇ ਪੁਕਾਰੀ ਬਿਸ਼ਨ ਪੈ, ਟੁਕੁ ਦੇਇ ਸਹਾਰਾ।
ਸਭਨਾਂ ਤੇਰਾ ਆਸਰਾ, ਤੂੰ ਪ੍ਰਾਨ ਅਧਾਰਾ।
ਆਪੇ ਬੇੜਾ ਪਾਤਣੀ, ਆਪ ਲੰਘਣਹਾਰਾ।
ਸਿਰ ਨਾਥਾਂ ਦੇ ਏਕ ਨਾਥ, ਵਡ ਈਸ ਹਮਾਰਾ॥੨॥

ਕਲੂ ਕਾਲ ਦੀ ਬੇਨਤੀ, ਜਬ ਪ੍ਰਿਥਵੀ ਗਾਈ।
ਸੁਣੀ ਨਿਰੰਜਨ ਨਾਥ ਨੇ, ਧੀਰ ਧਰਤੀ ਆਈ।
ਬੋਲਿਆ ਪੂਰਾ ਸਤਿਗੁਰੂ, ਮੁੜ ਜਾਇ ਤਿਥਾਈਂ।
ਗੁਰੁ ਨਾਨਕ ਸੁਭ ਬੇਦਿ ਬੰਸ, ਉਪਜੇਗਾ ਆਈ।
ਨਾਮ ਦਾਨ ਇਸਨਾਨ, ਪ੍ਰੇਮ ਜਗ ਮੈਂ ਵਿਦਤਾਈ।
ਭਾਉ ਭਗਤਿ ਗੁਰੁ ਧਰਮਸਾਲ, ਉਠ ਪੈਰੀਂ ਪਾਈ।
ਗੁਰ ਸਿਖਨ ਮਿਲ ਸੰਗਤੀਂ, ਹਰਿ ਕੀਰਤਨ ਗਾਈ।
ਫਿਰ ਦਸਵਾਂ ਜਾਮਾ ਪਲਟਕੈ, ਬਹੁ ਚਲਿਤ ਦਿਖਾਈ।
ਚਾਰ ਬਰਨ ਸਿਰ ਕੇਸ ਧਾਰਿ, ਗੁਰ ਫ਼ਤੇ ਬੁਲਾਈ।
ਕਛ ਕ੍ਰਿਪਾਨ ਸੁਧਾਰ ਅੰਗ, ਗੁਰੁ ਹੁਕਮ ਮਨਾਈ।
ਕਲੀਕਾਲ ਅਤਿ ਘੋਰ ਮੈਂ, ਸਤਿਜੁਗ ਵਰਤਾਈ।
ਫਿਰ ਜੈ ਜੈ ਕਾਰ ਜਗਤਿ ਮੈਂ, ਸਭ ਦੁੰਦ ਮਿਟਾਈ॥੩॥

ਬਾਂਧਯੋ ਕੋਟ ਆਨੰਦਗੜ੍ਹ, ਝੂਲੈ ਨੀਸਾਨਾ।
ਡਰਪੈ ਸ੍ਰਿਸਟਿ ਪ੍ਰਤਾਪ ਦੇਖਿ, ਕੰਪੈ ਗਿਰਿ ਰਾਨਾ।
ਸੰਤ ਸਭਾ ਜੋ ਕਾਰ ਹੈ, ਹਿਰਦੈ ਸੁਖ ਮਾਨਾ।
ਫਿਰ ਅਉਰੰਗ ਬਾਦ ਰਚਾਇਕੈ ਥਕ ਰਹਯੋ ਨਿਦਾਨਾ।
ਮੁੱਲਾਂ ਕਾਜ਼ੀ ਬਾਂਗ ਛਡਿ, ਕੰਪੈ ਤੁਰਕਾਨਾ।
ਯੋਂ ਰਾਹ ਸ਼ਰੀਅਤ ਮੇਟ ਕੈ, ਨਿਜ ਪੰਥ ਚਲਾਨਾ।

ਫਿਰ ਧਰਤੀ ਦੇਵੈ ਅੰਨ ਧਨ, ਗਊਅਨ ਸੁਖ ਮਾਨਾ।
ਜੱਗ ਅਰਚਾ ਪੂਜਾ ਬੇਦ ਪਾਠ, ਬਿਪ੍ਰ ਕਰੈਂ ਬਿਧਾਨਾ।
ਇਉਂ ਫ਼ਤਹ ਬੁਲਾਈ ਖਾਲਸੇ, ਛਕਿ ਅੰਮ੍ਰਿਤ ਪਾਨਾ।
ਜਤ ਸਤ ਸੰਜਮ ਨੇਮ ਦਾਨ, ਕੀਤਾ ਪ੍ਰਗਟਾਨਾ।
ਉਪਜਾ ਪੰਥ ਅਕਾਲ ਦਾ, ਜੋਧਾ ਬਲਵਾਨਾ।
ਧੰਨ ਗੁਰੂ ਗੋਬਿੰਦ ਸਿੰਘ, ਗਹਿ ਖੜਗ ਉਠਾਨਾ॥੪॥

ਹਰਿਗੋਬਿੰਦ ਕੀ ਅੰਸ ਹੈ, ਸੁਰਜਨ ਸਿੰਘ ਸੂਰਾ।
ਲਘੁ ਭ੍ਰਾਤਾ ਜੈ ਸਿੰਘ ਜੀਅਹਿ ਅਜ਼ਮਤ ਦਾ ਪੂਰਾ।
ਰਾਜਨੀਤਿ ਸਭ ਜਾਣਦਾ, ਵਡ ਗੁਣੀ ਗਹੀਰਾ।
ਆਨੰਦਪੁਰ ਦੇ ਵਸਣ ਦਾ, ਰਜਿਆਵੇ ਸੂਰਾ।
ਚਲ ਮਿਲੀਐ ਮਹਾਂਚੰਦ ਨੋ ਕਰੇ ਥੰਮਾ ਧੀਰਾ।
ਮਿਲਿਆ ਕੋਟ ਕਹਿਲੂਰ ਜਾਇ, ਸੁਰਜਨ ਸਿੰਘ ਸੂਰਾ।
ਅਜ਼ਮਤ ਸੋਢੀ ਅਗਲੇ ਕੋਈ ਜਾਣੇ ਪੂਰਾ।
ਗੋਸ਼ੇ ਬਹਿ ਸਮਝਾਂਵਦਾ, ਕੰਮ ਕਰੋ ਜ਼ਰੂਰਾ।
ਤੇਰਾ ਸਾਡਾ ਗੰਢ ਹੈ, ਮਹਾਂਚੰਦ ਸੁ ਬੀਰਾ।
ਦੇਸਾਂ ਮੁਲਕ ਛੁਡਾਇਕੈ, ਮਨ ਧਰਸੋਂ ਧੀਰਾ।
ਧਰਮ ਪਛਾਣੇ ਆਪਣਾ, ਨਾ ਲਾਗੈ ਪੀੜਾ।
ਤੁਸਾਂ ਅਤੇ ਅਸਾਂ ਨੇ, ਨਾ ਕੀਤਾ ਰੀੜਾ।
ਕਿਆ ਚਿਤ ਆਈ ਭਲੜੀ[1], ਹੁਣ ਚਾਇਆ ਬੀੜਾ।
ਕਹਿਆ ਸਾਡਾ ਮੰਨ ਲੈ, ਦੂਰ ਹੋਵਗੁ ਪੀੜਾ।
ਸਤਿਗੁਰੂ ਦਾ ਘਰ ਖਿਮਾ ਦਾ, ਆਦਿ ਅੰਤੋਂ ਧੀਰਾ।
ਫਿਰ ਹੋਸੈ ਗੱਲ ਮਾਲੂਮ ਸਭ, ਸਿ ਖੁਰਕੈਂ ਕੀਰਾ!॥੫॥

ਮਨ ਵਿਚ ਗੁੱਸਾ ਖਾਇਕੈ, ਰਾਜਾ ਬਰ ਧਾਇਆ।
ਚੜ੍ਹ ਕੇ ਸੋਢੀ ਪਾਤਸ਼ਾਹ, ਆਨੰਦਪੁਰ ਆਇਆ।
ਮੱਥੇ ਜੋਤਿ ਬਿਰਾਜਦੀ, ਪੁਰ ਅਜ਼ਮਤ ਸਾਇਆ।
ਚੁੱਕੇ ਬਹੁਤ ਕਹਿਲੂਰੀਏ, ਸੂਤ੍ਰ ਨਾ ਪਾਇਆ।
ਅਪਣੀ ਹੱਥੀਂ ਆਪਣਾ, ਮਾਸ ਤੋੜ ਗਵਾਇਆ।
ਚੀਰਾ ਦਿੱਤਾ ਅਗਲਾ, ਲੂਣ ਹੱਛੋਂ ਪਾਇਆ।
ਕੀਤਾ ਦਾਰੂ ਸੁਖ ਦਾ, ਦੁਖ ਹੱਛੋਂ ਪਾਇਆ।
ਅੱਖਰ ਲਿਖੇ ਨ ਮਿੱਟਦੇ, ਬੇਦ ਬਿਆਸੈ ਗਾਇਆ।
ਪਿੱਛੋਂ ਖੋਟੀ ਮੰਡਲੀ, ਰਾਜਾ ਭਰਮਾਇਆ।
ਜਿਉਂ ਪਿੱਪਲ ਦਾ ਪਤਰਾ, ਧਖ ਵਾਉ ਉਡਾਇਆ।
ਕਲ ਕੁੱਦੀ, ਨਾਰਦ ਨੱਚਿਆ, ਰੱਬ ਨੂੰ ਇਹ ਭਾਇਆ।
ਨੱਥੂ ਛੱਜੂ ਝੀਵਰੇ, ਚੁਣ ਮਤਾ ਪਕਾਇਆ।

1. ਬੁਰਾਈ।

ਕੰਨੈਤੀ ਤੇ ਪਮਿਆਂ, ਮਿਲਿ ਠਾਟੁ ਬਣਾਇਆ।
ਦਸ ਲੱਖਾਂ ਦਾ ਮਾਮਲਾ, ਲਿਖ ਜੋੜ ਸੁਣਾਇਆ।
ਲੋਭ ਲਗਾ ਇਸ ਜੀਅ ਨੋ, ਜਗ ਜੇਤਾ ਆਇਆ।
ਤੁਹਮਤ ਤੋਟਾ ਭਾਖ ਕੈ, ਸਭ ਰਾਜ ਸੁਣਾਇਆ।
ਸੋਢੀ ਮੁਲਖ ਉਜਾੜਿਆ, ਦੀਪਾਨ ਬੁਲਾਇਆ।
ਫੂਕਿਆ ਸਭ ਅਥਾਵਤੋ, ਧੂੜੀ ਕਰਵਾਇਆ।
ਹੁਣ ਮਾਰੋ ਕੋਟ ਅਨੰਦਗੜ੍ਹ, ਡ਼ੌਂਜੂ ਡਕਰਾਇਆ[1] ॥੬॥

ਮੰਤ੍ਰੀ ਚਾਰੋਂ ਮਹਾਂਚੰਦ, ਝਬ ਸੱਦੇ ਮਤਾ ਪਕਾਇਕੈ।
ਸਾਮ ਦਾਮ ਭੇਦ ਦੰਡ ਦਾ, ਕਿਆ ਕੀਤਾ ਚਿੱਤ ਲਗਾਇਕੈ।
ਕੋਈ ਗੱਲ ਸੁਣਾਵੋ ਭੱਲੜੀ, ਮੁਲਖ ਗਿਆ ਬਾਹੁੜੇ ਆਇਕੈ।
ਮਨ ਤੱਕੀ ਗੱਲ ਜੁ ਛਲ ਦੀ, ਕਹਿ ਦਿੱਤੀ ਰਾਜ ਸੁਣਾਇਕੈ।
ਕੰਨ ਮੀਏਂ ਜ਼ੋਰਾਵਰੂ ਦੇ, ਧੁਖ ਪਈ ਬੁਲੇਲੀ[2] ਆਇਕੈ।
ਓਹ ਆਇਆ ਖ਼ਾਸ ਹਜ਼ੂਰ ਵਿਚ, ਬਾਤ ਕੀਤੀ ਸੂ ਅਲਾਇ ਕੈ।
ਸਿਰ ਰਖਣ ਦਾ ਆਲ੍ਹਣਾ, ਕਿਉਂ ਖੋਹੋ ਬੁਰਾ ਮਨਾਇ ਕੈ।
ਇਹੁ ਘੜੀ ਨ ਆਵੈ ਹੱਥ ਫੇਰ, ਲਖ ਢਬੂਏ ਖ਼ਰਚੋਂ ਜਾਇਕੈ।
ਗੁੱਸੇ ਹੋਇਆ ਮਹਾਂਚੰਦ ਨੋ, ਬੋਲ ਕਹਿਆ ਏਹੁ ਸੁਣਾਇਕੈ।
'ਤੂੰ ਕਹਿਆ ਨਾ ਮੰਨੈ ਅਸਾਂ ਦਾ, ਫਿਰ ਪਛੋਤਾਵੈਂ ਆਇਕੈ।
ਜੋ ਠਾਕੁਰ ਹੋਵਗੁ ਸੱਚ ਦਾ, ਫਲ ਦੇਸੇ ਤੁਰਤ ਬਣਾਇ ਕੈ'।
ਮੁੜ ਡੇਰੇ ਕੀਤੇ ਰਾਮ ਰਾਮ, ਛੋੜ ਦਿੱਤਾ ਕੂਚ ਕਰਾਇ ਕੈ।
ਪਿਛੋਂ ਖੋਟੀ ਮੰਡਲੀ ਉਠਿ ਨੱਚੀ ਭੜਥੂ ਪਾਇ ਕੈ।
ਹੁਣ ਮਾਰੋ ਕੋਟ ਅਨੰਦਗੜ੍ਹ, ਰਣ ਸਿੰਙਾ ਢੋਲ ਬਜਾਇਕੈ ॥੭॥

ਤੇਗ਼ ਬਹਾਦੁਰ ਸਤਿਗੁਰੂ, ਖੇਲ ਖੇਲੈ ਭਾਰੇ।
ਆਪੇ ਵੇਖ ਵਿਗਸਦਾ, ਆਪਣੇ ਵਰਤਾਰੇ।
ਲੁੱਟਣ ਆਏ ਸ਼ਹਿਰ ਨੂੰ, ਬੋਲ ਕਰਕੈ ਭਾਰੇ।
ਮਾਰਨ ਤੇਗ਼ੇ ਆਜਜ਼ਾਂ, ਥਰਥੱਲਾ ਸਾਰੇ।
ਧਰਤੀ ਥਰ ਥਰ ਕੰਬਦੀ, ਭਾਰ ਧੌਲ ਨ ਧਾਰੇ।
ਮਾਖੋ ਦੈਂਤ ਗਰਜਿਆ, ਲਜ ਨਾਮ ਸੰਭਾਰੇ।
ਓਹ ਆਇਆ ਵਿਚ ਬਜ਼ਾਰ ਜਾਂ, ਜਮ ਬਾਹਣ ਧਾਰੇ।
ਕੜਕ ਉਠੀ ਵਿਚ ਭੂਮਿ ਦੇ, ਧੂਮ ਅਤਿ ਉਭਾਰੇ।
ਮਾਰੇ ਸਿੰਙਾਂ ਖੁਰਾਂ ਨਾਲ, ਬੇਮੁਖ ਗੁਰਦ੍ਵਾਰੇ।
ਹੌਂਕਣ ਥਰ ਥਰ ਕੰਬਦੇ, ਵਾਂਗੂ ਬਿੱਜਲ ਮਾਰੇ।
ਪੈਰੀਂ ਨੰਗੇ ਭੱਜ ਕੇ, ਖਡਿ ਜੀਅ ਸੰਭਾਰੇ।
ਆਦਿ ਜੁਗਾਦੀ ਰਖਦਾ, ਪੈਜ ਭਗਤਾਂ ਸਾਰੇ ॥੮॥

ਮਤਾ ਮਤਾਇਆ ਖੱਡ ਵਿਚ, ਮਨ ਗੁੱਸਾ ਖਾਇ।
ਫੇਰ ਆਏ ਧੀਰਜ ਧਾਰ ਕੈ, ਕਰ ਸਿੰਙ ਬਜਾਇ।

1. ਹੰਕਾਰਿਆ; 2. ਸੋਅ।

ਲਾਗੀ ਅੱਗ ਬਾਜ਼ਾਰ ਨੋ, ਡੰਡ ਉੱਚੀ ਪਾਇ।
ਸੁਣਕੈ ਸੁਰਜਨ ਸਿੰਘ ਜੀ, ਬੁਧ ਸਿੰਘ ਬੁਲਾਇ।
ਜੋਧ ਸਿੰਘ ਕਲਿਆਣ ਸਿੰਘ, ਬੋਲ ਮਿੱਠੇ ਭਾਇ।
ਜਾਵੋ ਝੱਬ ਸੁਚੇਤਗੀ, ਗੁਰ ਪੁਰਖ ਮਨਾਇ।
ਅਗੈ ਸ੍ਰੀ ਅਕਾਲ ਦਾ, ਰਣਜੀਤ ਬਜਾਇ।
ਸਰਬ ਖਾਲਸੇ ਆਇਕੈ, ਮਿਲ ਕਰੀ ਸਹਾਇ।
ਹੱਲਾ ਕੀਤਾ ਸੂਰਿਆਂ, ਜੁੱਝਣ ਦੇ ਚਾਇ॥੯॥

ਤੇਗ਼ ਬਹਾਦੁਰ ਸਤਿਗੁਰੂ, ਦਰਬਾਰ ਮਝਾਰੇ।
ਮਾਰਿਆ ਡੰਕਾ ਖ਼ਾਲਸੇ, ਰਣਜੀਤ ਨਗਾਰੇ।
ਸੁਣਿਆ ਵਿਚ ਅਨੰਦਗੜ੍ਹ, ਸਿੰਘ ਜਾਗੇ ਸਾਰੇ।
ਚੜ੍ਹਿਆ ਬੀਰ ਦਿਆਲ ਸਿੰਘ, ਨਾਲ ਰੰਗ ਕਰਾਰੇ।
ਵਡਪੱਗੇ ਮਿਲਿ ਕਰਮ ਸਿੰਘ ਦਿੱਤੇ ਲਲਕਾਰੇ।
ਦਿੱਤਾ ਸੰਖ ਬਜਾਇਕੈ, ਚੰਦਾ ਸਿੰਘ ਪਯਾਰੇ।
ਆਸਾ ਸਿੰਘ ਕਮਾਨਦਾਰ, ਕੋਇ ਦਾਉ ਵਿਚਾਰੇ।
ਸ੍ਰੀ ਕੇਸਗੜ੍ਹ ਤਖ਼ਤ 'ਤੇ, ਸਿੰਘ ਆਏ ਭਾਰੇ।
ਭਾਈ ਮਾਹਣਾ ਸਿੰਘ ਜੀ, ਸਤਿਗੁਰੁ ਕੇ ਪਯਾਰੇ।
ਗਿਆਨੀ ਸੁੱਖਾ ਸਿੰਘ ਨੇ, ਮੁਖ ਵਚਨ ਉਚਾਰੇ।
ਜੈ ਸਿੰਘ ਭਾਈ ਬਾਘ ਸਿੰਘ, ਗੁਰ ਭਾਈ ਸਾਰੇ।
ਚੱਲੋ ਝੱਬ ਸੁਚੇਤ ਹੋਇ, ਸਤਿਗੁਰ ਦਰਬਾਰੇ।
ਆਏ ਵਾਹੋਦਾਹ ਨਾਲ, ਬੀਰ ਲੁੱਝਣਹਾਰੇ।
ਅੱਗੇ ਬੰਨਾ ਖੜਾ ਥਾ, ਦੇਂਦਾ ਲਲਕਾਰੇ।
ਜੰਬੂਰੇ[1] ਰਾਮ ਜੰਗਿਆਂ, ਕਈ ਫੱਟੇ ਮਾਰੇ।
ਚਿੱਤਾਂ ਗੁਪਤਾਂ ਆਇਕੈ, ਕੀਤੇ ਜੈਕਾਰੇ।
ਨੱਠ ਪੈਰ ਵਗਾਇਕੈ, ਮੁੜ ਨਾਹਿੰ ਨਿਹਾਰੇ।
ਜਿਉਂ ਸਤਿਗੁਰੁ ਕੇ ਨਾਮ ਤੇ, ਪਾਪ ਜਾਂਦੇ ਸਾਰੇ॥੧੦॥

ਬੀਤੀ ਰਾਤ ਅਨੰਦ ਨਾਲ, ਇਹ ਭਾਂਤਿ ਸਬਾਈ।
ਉਧਰ ਸੂਬਾ ਸਿੰਘ ਦੇ, ਗੁਰੁ ਭਏ ਸਹਾਈ।
ਡੋਗਰਿਆਂ ਦੀ ਫੌਜ ਨੈ, ਡੰਡ ਉੱਚੀ ਪਾਈ।
ਠਾਕੁਰ ਸਾਡੇ ਕੰਮ ਦੀ, ਗੱਲ ਭਲੀ ਬਣਾਈ।
ਵੈਰੀ ਆਇਆ ਹੱਥ ਵਿਚ, ਜਿਨ ਕਲ੍ਹਾ ਜਗਾਈ।
ਪਕੜੋ ਝਬ ਸੁਚੇਤਗੀ, ਮਨ ਕਰੋ ਸੁ ਜਾਈ।
ਸੁਣਕੈ ਬਾਮਣ ਹਾਜਰੀ, ਦੌੜ ਜੱਫੀ ਲਾਈ।
ਧੂਹਿ ਮਿਆਨੋਂ ਮਿਸਰੀ, ਭੂਪ ਸਿੰਘ ਚਲਾਈ।
ਰੜਕੀ ਮੱਛ ਪਇਆਲ ਦੇਵਿ, ਕਵਿ ਉਪਮਾ ਗਾਈ।

1. ਬੰਦੂਕਾਂ।

ਬੀੜੇ ਪਾਨ ਚਬਾਂਵਦੀ, ਤੱਛਕ ਦੀ ਜਾਈ।
ਥਰ ਥਰ ਥਰਕੈ ਹੱਥ ਵਿਚ, ਰੰਗ ਭੂਮਿ ਸੁਹਾਈ।
ਮਾਨੋ ਜਮ ਦੀ ਜੀਭ ਹੈ, ਰਤ ਭੱਛਣ ਆਈ।
ਪਉਣ ਝੜਾਕੇ ਖੱਗ ਦੇ, ਢਾਲ ਓਟ ਟਿਕਾਈ।
ਸਤਿਗੁਰੁ ਸਚੇ ਪੁਰਖ ਨੈ, ਪਤ ਰੱਖ ਦਿਖਾਈ।
ਲੋਹ ਘਟਾ ਦੀ ਬਾਛੜਾਂ, ਅਨਤੈ[1] ਬਰਖਾਈ।
ਡੇਰੇ ਸ੍ਰੀ ਆਨੰਦਗੜ੍ਹ, ਜਾਇ ਫ਼ਤਹਿ ਬੁਲਾਈ॥੧੧॥

ਟਿੱਕੇ ਦੇਸ ਕਲੂਰ ਦੁਇ, ਛਿਤਪਤਿ ਵਡ ਆਕੀ ਗਿਣੀ ਦੇ।
ਓਇ ਰਾਜੇ ਮੁਲਖ ਪਹਾੜ ਦੇ, ਇਹੁ ਚਹੁੰ ਜੁਗ ਸੋਢੀ ਸੁਣੀ ਦੇ।
ਓਇ ਬੰਨ੍ਹਣ ਚਿਲਤਾਂ ਕੇਜ਼ਮਾਂ, ਇਹੁ ਪੂਰੇ ਅਜ਼ਮਤ ਘਣੀ ਦੇ।
ਓਇ ਨਾਉਂ ਸਦਾਵਣ ਰਾਜਪੂਤ, ਇਹ ਸਤਿਗੁਰੁ ਸ੍ਰਿਸ਼ਟੀ ਮਣੀ ਦੇ।
ਓਇ ਦੇਵਨ ਢਬੂਏ ਪਾਤਸ਼ਾਹ ਨੋ, ਇਹ ਤਖ਼ਤ ਪੁਜਾਵਨ ਤਣੀ ਦੇ।
ਓਇ ਪੂਜਾ ਡੰਨਣ ਭੱਤ ਖਾਣ, ਇਹੁ ਡੰਡ ਹਟਾ ਜਮ ਜਣੀ ਦੇ।
ਓਇ ਰਾਗ ਤਮਾਸ਼ੇ ਬਿਖੈ ਭੋਗ, ਏਹੁ ਸਰਬ ਕਲਾ ਕਲ ਬਣੀ ਦੇ।
ਰਾਜਿਆਂ ਅਤੇ ਖਾਲਸੇ, ਵੈਰ ਆਦੋਂ ਅੰਤੋਂ ਧਣੀ ਦੇ।
ਫਿਰ ਭੇੜਾ ਸ੍ਰੀ ਆਨੰਦਗੜ੍ਹ, ਛਤ ਓਰੜਿ ਆਏ ਅਣੀ ਦੇ॥੧੨॥

ਅੰਮ੍ਰਿਤ ਵੇਲੇ ਉਠ ਕੇ ਸਿੰਘ ਕਰ ਇਸਨਾਨਾ।
ਨਾਮ ਦਾਨ ਗੁਰਮਤਿ ਨਾਲ, ਹਿਰਦੈ ਠਹਿਰਾਨਾ।
ਅਸਤਾਚਲ ਪਰ ਟਿੱਕਿਆ, ਰਜਨੀਪਤਿ[2] ਰਾਨਾ।
ਪ੍ਰਾਚੀ ਦਿਸ ਤੇ ਚਮਕਿਆ, ਸੂਰਜ ਭਗਵਾਨਾ।
ਜਾਗੇ ਸੁਰ ਮੁਨਿ ਸਿੱਧ ਨਾਥ, ਕੌਲ ਖਿਲੇ ਮਦਾਨਾ।
ਚਕਵੀ ਚਕਵੇ ਮਿਲੇ ਆਇ, ਸੁਖ ਹਿਰਦੇ ਮਾਨਾ।
ਪੂਰੇ ਸ਼ਸਤ੍ਰ ਸੰਜ ਕੇ, ਕਰਿ ਲੁੱਝਣ ਸਾਮਾ।
ਚੜ੍ਹਿਆ ਮੀਆਂ ਰਾਮਦਾਸ, ਰਾਜੇ ਖ਼ਾਸ ਖ਼ਾਨਾ।
ਕਈ ਸੌ ਜੰਗੀ ਸਾਥ ਲੈ, ਲਛਮਣ ਅਗਵਾਨਾ।
ਬਲਭਦ੍ਰ ਸਭ ਅਣੀਦੇ, ਚੁਣ ਕੱਢੇ ਜੁਆਨਾ।
ਹੱਠੂ ਗੋੜੂ ਜੁੱਧ ਦਾ, ਹੱਥੇ ਬੱਧਾ ਗਾਨਾ।
ਫ਼ੌਜੂ ਝੀਵਰ ਜਾਲ ਦਾ, ਉਠਿ ਕਰਦਾ ਬਾਨਾ।
ਪ੍ਰੇਮੂ ਨੱਥੂ ਗੋਲ ਬੰਧਿ, ਦੇਇ ਡੱਫ ਚਮਾਮਾ।
ਮੰਡੀ ਨਾਲ ਸੁਕੇਤ ਦੇ ਠੱਕੁਰ ਅਗਵਾਨਾ।
ਜਵਾਹਰ ਸੱਭੇ ਫ਼ੌਜ ਦਾ, ਬਖ਼ਸ਼ੀ ਬਲਵਾਨਾ।
ਹਾਜ਼ਰ ਖ਼ਾਨਾ ਆਮ ਖ਼ਾਸ, ਕਰਿ ਖ਼ੂਬ ਦਮਾਮਾ।
ਮਾਰਾਂਗੇ ਫਟ ਜਾਇਕੇ, ਦੇਖੈ ਗਿਰਿ ਰਾਨਾ।
ਜਾਵਣਗੇ ਸਭ ਸਿੰਘੜੇ, ਜੋਧੇ ਬਲਵਾਨਾ।
ਫਿਰ ਭੱਜੇ ਸਭ ਗਪੌੜੀਏ, ਲੈ ਅਪਨੇ ਪ੍ਰਾਨਾ॥੧੩॥

---

1. ਹੋਰ ਥਾਂ; 2. ਚੰਦ।

ਗੱਜਣ ਬਹੁਤੀ ਤੁੱਪਕੇਂ ਰਣ ਪਈ ਗੁਬਾਰੀ।
ਸੋਢੀ ਨ੍ਹਾਵਣ ਰਚਿਆ, ਸੁਚਿ ਗੰਗਾ ਝਾਰੀ।
ਪੂਰਨ ਕੀਤਾ ਪਾਠ ਪੁੰਨ, ਦਾਨ ਦਿੱਤਾ ਭਾਰੀ।
ਚੜ੍ਹਿਆ ਜੈ ਸਿੰਘ ਸੋਢਿ ਬੰਸ, ਨਾਲ ਫ਼ੌਜ ਅਪਾਰੀ।
ਚੜ੍ਹੇ ਅਕਾਲੀ ਗੁਰੂ ਕੇ, ਜੋਧੇ ਬਲ ਭਾਰੀ।
ਸ੍ਰੀ ਕੇਸਗੜ੍ਹ ਤਖ਼ਤ ਦੇ, ਸਿੰਘ ਪਾਂਚ ਹਜ਼ਾਰੀ।
ਸੂਬਾ ਸਿੰਘ ਨਿਹੰਗ ਬੀਰ ਲੈ ਫ਼ੌਜ ਕਰਾਰੀ।
ਆਪੋ ਆਪਣੀਂ ਮੋਰਚੀਂ, ਧੀਰ ਸੂਰੀਂ ਧਾਰੀ।
ਚੱਲਣ ਜਰਬਾਂ ਜਬਰ ਜੰਗ, ਲਾਮ ਛਿੜ ਪਈ ਕਾਰੀ।
ਧੂਹਾਂ ਰੌਲੀ ਪੈ ਰਹੀ, ਜਾਣੁ ਧੁੰਦ ਪਸਾਰੀ।
ਛਹਿਬਰ ਲਗੀ ਸਾਰ ਦੀ, ਘਟ ਸਾਵਣ ਭਾਰੀ।
ਚਮਕਣ ਤੇਗ਼ਾਂ ਅੱਗਲੀ, ਬਿਜਲ ਲਿਸ਼ਕਾਰੀ॥੧੪॥

ਭੇੜਾ ਕੀਤਾ ਸੂਰਿਆਂ, ਫ਼ੌਜ ਆਈ ਆਕੜਖ਼ਾਨ ਦੀ।
ਚੜ੍ਹਿਆ ਮੀਆਂ ਰਾਮਦਾਸ, ਕਾਸੀਸਾਂ ਦੇਇ ਕਮਾਨ ਦੀ।
ਬਲਭਦ੍ਰ ਸਣ ਲਛਮਣੈ, ਹੱਥ ਉਪਰ ਨਜ਼ਰ ਕ੍ਰਿਪਾਣ ਦੀ।
ਪ੍ਰੇਮੂ ਗੋੜੂ ਡੱਫ ਨਾਲ, ਚਾਹਿੰ ਕੀਤੀ ਖੇਡ ਮਦਾਨ ਦੀ।
ਨੱਥੂ ਫੌਜੂ ਲੱਕ ਬੰਨਿ, ਪਗ ਟੇਢੀ ਗੱਲ ਅਭਿਮਾਨ ਦੀ।
ਜਵਾਹਰ ਸਭੇ ਫ਼ੌਜ ਦੀ, ਲੈ ਮੁਜਰਾ ਬਣਤ ਬਣਾਨ ਦੀ।
ਭੰਗਾਂ ਬਹੁਤ ਛਕਾਇ ਕੈ, ਮੁੜ ਮੋੜੀ ਨਜ਼ਰ ਅਸਮਾਨ ਦੀ।
ਧੂਹਿ ਲਈਆਂ ਹੱਥ ਸੂਰਿਆਂ, ਜਣ ਕਿਰਣਾਂ ਛੁੱਟੀ ਭਾਨ ਦੀ।
ਗੱਜਣ ਜੋਧੇ ਖੇਤ ਵਿਚ, ਡੰਡ ਪਾਉਂਦੀ ਭੂਤ ਮਸਾਨ ਦੀ।
ਕਲ ਕੁੱਦੀ, ਨਾਰਦ ਨੱਚਿਆ, ਦਿਲ ਅੰਦਰ ਖ਼ੁਸ਼ੀਆਂ ਮਾਣਦੀ।
ਜਣੁ ਜੁੱਟੇ ਦੋਵੇਂ ਦਿੱਗਪਾਲ, ਭੂ ਕਲਮਲ ਅੱਤ ਕ੍ਰਿਪਾਣ ਦੀ।
ਬੀਰ ਲੁੱਝਣ ਜੱਫੀ ਝਟ ਨਾਲ, ਜਮ ਘੱਤੀ ਘਾਣੀ ਘਾਣ ਦੀ।
ਰੁੱਘਾ ਸਿੰਘ ਨਿਹੰਗ ਨੇ, ਮੋੜ ਭੇੜੀ ਅਣੀ ਕ੍ਰਿਪਾਣ ਦੀ॥੧੫॥

ਭੇੜਾ ਕੀਤਾ ਸੂਰਿਆਂ, ਦੇ ਕੈ ਕਿਲਕਾਰੀ।
ਪਉਨ ਝੜਾਝੜ ਖੱਗ ਸਿਰ, ਧੁੱਮ ਅੱਤ ਉਭਾਰੀ।
ਚੱਲਣ ਤੀਰ ਤੁਫੰਗ ਦੇ, ਤੋੜ ਚਿਲਤਾਂ ਸਾਰੀ।
ਬਰਖਾ ਲੱਗੀ ਸਾਰ ਦੀ, ਘਣ ਛਹਬਰ ਕਾਰੀ।
ਡਿੱਗੇ ਰਣ ਵਿਚ ਸੂਰਮੇ, ਵਾਂਗੁ ਪਰਬਤ ਭਾਰੀ।
ਪੈਰ ਨ ਟਿਕੇ ਕਾਇਰਾਂ, ਜਾਨ ਦਹਿਸ਼ਤ ਮਾਰੀ।
ਜਣੁ ਬੇੜੀ ਦਰੀਆਇ ਵਿਚ, ਝੋਲ ਖ਼ਾਧਾ ਭਾਰੀ।
ਲਾਇਆ ਬੰਝਾ ਧਿਆਨ ਸਿੰਘ, ਮੇਉ ਵਡਾ ਖਿਡਾਰੀ।
ਮੱਛੀ ਵਾਂਗੁ ਪਿਰੋਇਆ, ਬੀਰ ਡਿੱਗਾ ਕਾਰੀ।
ਜਾਣ ਧਨੰਤਰ ਡੱਸਿਆ, ਤੱਛਕ ਬਲਕਾਰੀ।
ਮੁੜਿਆ ਸੂਰਾ ਮਾਨ ਸਿੰਘ, ਫਟ ਕੀਤਾ ਆਰੀ।

ਹਰੀ ਸਿੰਘ ਰਣ ਖੰਭ ਜਿਉਂ, ਪੈਰ ਗੱਡ ਅਗਾੜੀ।
ਸਨਮੁਖ ਮੁਖ ਪਰ ਚਖੀਆ, ਤਿਖੀਆਂ ਤਲਵਾਰੀ।
ਰਾਮ ਸਿੰਘ ਤੇ ਦਿਲ ਰਾਮ, ਰਣ ਭਿੜੇ ਕਰਾਰੀ।
ਪਾਕ ਸ਼ਹੀਦੀ ਸੂਰਿਆਂ, ਜੁੱਝੇ ਗੁਰਦੁਆਰੀ।
ਪੂਰੀ ਹੋਈ ਭਾਵਨੀ, ਜੋ ਮਨਸਾ ਧਾਰੀ॥੧੬॥

ਸੁਣਿਆ ਹੁਕਮਾ ਸਿੰਘ ਨੇ, ਇਕ ਖ਼ਬਰ ਅਵੱਲੀ[1]।
ਸ੍ਰੀ ਅਨੰਦਗੜ੍ਹ ਰਾਜਿਆਂ, ਕੀਤੀ ਥਰਥੱਲੀ।
ਕੱਸੇ ਜ਼ੀਨ ਅਰਾਕੀਆਂ, ਸਟ ਪਵੇ ਤਬੱਲੀਂ।
ਹੋਏ ਬੀਰ ਤਿਆਰ ਝਬ, ਜੋੜ ਸੂਰੇ ਪੱਲੀ।
ਧੌਲ ਨ ਝੱਲੇ ਭਾਰ ਨੋ, ਪ੍ਰਿਥੀ ਕਲਮੱਲੀ।
ਆਏ ਵਾਹੋਦਾਹ ਨਾਲ, ਸਿੰਘ ਘੜੀ ਸਵੱਲੀ।
ਡੋਗਰਿਆਂ ਦੀ ਗੱਲ ਕਵਿ, ਚਿੱਤ ਲਗੈ ਨ ਭੱਲੀ।
ਮਿਲਿਆ ਲੈ ਪ੍ਰਸਾਦ ਨੋ, ਸੁਣਿਆ ਚਹੁੰ ਵੱਲੀ।
ਥਾਪੀ ਦਿੱਤੀ ਹੱਥ ਦੀ ਸੋਢ ਵੰਸੀ ਭੱਲੀ।
ਡੇਰਾ ਦਿੱਤਾ ਬਾਗ਼ ਵਿਚ, ਚਾਹਿ ਸਭਾ ਘੱਲੀ।
ਸਤਿਗੁਰੁ ਦੀ ਜੋ ਭਾਵਨੀ, ਸਾ ਹੋਵਗੁ ਭੱਲੀ।
ਸ੍ਰੀ ਭਗਉਤੀ ਦੀ ਕ੍ਰਿਪਾ ਤੇ, ਬੀਰ ਜੁੱਝਨ ਦੱਲੀ॥੧੭॥

ਧੁੰਦੂਕਾਰ ਗੁਬਾਰ ਨਾਲ, ਝਖ ਝਾਂਜਾ ਬਹੁਤ ਉਡਾਂਵਦੀ।
ਚਿੜਗਾਂ ਛੁੱਟਣ ਅੱਖੀਆਂ, ਦੇਹ ਸੁੱਕੀ ਹੱਡ ਕੜਕਾਂਵਦੀ।
ਉੱਭ ਚੋਟੀ ਪੈਰ ਪਯਾਲ ਥਿਰ, ਹੱਥ ਖੱਪਰ ਮੂੰਹ ਫਰਕਾਂਵਦੀ।
ਸੀਸ ਖੁੱਲ੍ਹੇ ਘੁੰਮਰ ਘੱਤਦੀ, ਦੰਤ ਕੱਢੇ ਤੇ ਡਰਕਾਂਵਦੀ।
ਮੁੰਡ ਮਾਲਾ ਗਲ ਵਿਚ ਸੋਭਦੀ, ਸੁਰ ਉੱਚੇ ਨਾਦ ਬਜਾਂਵਦੀ।
ਸਿੰਘ ਸੁੱਤਾ ਬਹੁਤ ਅਨੰਦ ਨਾਲ, ਟੁੰਬ ਬੱਖੀਆਂ ਆਣ ਜਗਾਂਵਦੀ।
ਕੁਲ ਛਤ੍ਰੀ ਤੂੰ ਵਰਿਆਮ ਹੈਂ, ਤਕ ਮੰਗਣ ਤੁਧ ਥੈਂ ਆਂਵਦੀ।
ਜੋ ਆਵੈ ਸੋ ਫਲ ਲੱਭਦਾ ਸਭ ਸੋਭਾ ਤੇਰੀ ਗਾਂਵਦੀ।
ਕੁਰਛੇਤ੍ਰ ਸ੍ਰੀ ਅਨੰਦਗੜ੍ਹ, ਮਨ ਬਾਂਛਿਤ ਸਭ ਫਲ ਪਾਂਵਦੀ।
ਅਸੀਂ ਆਏ ਦੂਰੋਂ ਚੱਲ ਕੇ, ਭੁਖ ਆਤੁਰ ਬੜੀ ਦੁਖਾਂਵਦੀ।
ਤੈਨੋ ਥਾਪੀ ਗੋਬਿੰਦ ਸਿੰਘ ਦੀ, ਚਾਰ ਜੁਗੀ ਜਿਸਨੋ ਧਿਆਂਵਦੀ।
ਮੈਂ ਢੂੰਡਾਂ ਸਤੀਆ ਸੂਰਿਆਂ, ਰਤ ਭੱਛਾਂ ਮਨ ਅਘਾਂਵਦੀ।
ਮੈਂ ਦੱਸਾਂ ਪੰਥ ਅਗੰਮ ਦਾ, ਮਨ ਅੰਦਰ ਜੋਤ ਦਿਖਾਂਵਦੀ।
ਵਡ ਜੋਧੇ ਆਏ ਇੱਛ ਨਾਲ, ਆਸ ਤੇਰੀ ਸਭਨਾਂ ਭਾਂਵਦੀ।
ਦਾਸ ਜਿਨ੍ਹਾਂ ਦੀ ਰੱਛਪਾਲ, ਰਣ ਜੁੱਟੇ ਜੀਤ ਕਰਾਂਵਦੀ।
ਹੁਣ ਵਰਤ ਅਸਾਂ ਦਾ ਖੋਲ੍ਹਦੇ, ਅਰਜ਼ ਕਰਦੀ ਮਨ ਹਰਖਾਂਵਦੀ।
ਨਾਰਦ ਸਣ ਕਲ ਧੀਅ ਦੈ, ਮੂੰਹ ਅੱਡੇ ਗੱਲ੍ਹ ਬਜਾਂਵਦੀ॥੧੮॥

---

1. ਮਾੜੀ।

ਅੰਮ੍ਰਿਤ ਵੇਲੇ ਉਠ ਕੈ, ਸੁਚ ਮੱਜਨ ਕੀਤਾ ਨ੍ਹਾਇਕੈ।
ਸੁਰਤਿ ਧਾਰੀ ਸ੍ਰੀ ਅਨੰਦਗੜ੍ਹ, ਦਰਸ਼ਨ ਕੀਤਾ ਪ੍ਰੀਤਿ ਬਢਾਇਕੈ।
ਫਿਰ ਲੰਗਰ ਵੜਿਆ ਅਦਬ ਨਾਲ, ਹੱਥ ਜੋੜੇ ਸੀਸ ਨਿਵਾਇਕੈ।
ਵਾਕ ਕੀਤਾ ਸੰਤਾਂ ਮਿਹਰ ਦਾ, ਸਿਖ ਮੰਨਿਆ ਮਨ ਹਰਖਾਇਕੈ।
ਕੱਢ ਮੋਤੀ ਕੰਨਾਂ ਵਿਚ ਦੇ, ਭੇਟ ਕੀਤੇ ਗੁਰ ਦਰਿ ਆਇਕੈ।
ਫਿਰ ਸ਼ਸਤ੍ਰ ਬੱਧੇ ਜੁੱਧ ਨੌ, ਸੰਜੋਇ ਮਣ ਮਣ ਪਾਇਕੈ।
ਝੂਲਣ ਨੇਜ਼ੇ ਬੈਰਕਾਂ, ਘਣ ਬਿੱਜਲ ਚਮਕੀ ਆਇਕੈ।
ਸੂਰ ਬੰਨ੍ਹਣ ਚਿਲਤੇ ਕੇਜ਼ਮਾਂ[1], ਖੋਲ ਰੱਖਣ ਸੀਸ ਬਣਾਇਕੈ।
ਪਉਨ ਝੜਾ ਝੜ ਖੱਗ ਸਿਰ, ਵਿਚ ਚਿੜਗਾਂ ਛੁੱਟਣ ਤਾਇਕੈ।
ਚੜ੍ਹਿਆ ਸੁਰਜਨ ਸਿੰਘ ਜੀ, ਮਨ ਨਾਨਕ ਪੁਰਖ ਮਨਾਇਕੈ।
ਉਹ ਪੋਤਾ ਹਰਿਗੋਬਿੰਦ ਦਾ, ਚਾਰ ਕੂੰਟਾਂ ਪੂਜਣ ਆਇਕੈ।
ਯਾਦ ਕੀਤਾ ਭਾਈ ਹੁਕਮਾ ਸਿੰਘ, ਸਿਖ ਚਰਣੀਂ ਲੱਗਾ ਆਇਕੈ।
ਸੂਰ ਲੁੱਝਣ ਅਪਣੀ ਲਾਜ ਨੌ, ਦਿਲ ਅੰਦਰ ਕ੍ਰੋਪ ਬਢਾਇਕੈ।
ਧੌਂਸੈ ਲਾਈ ਡੰਕ ਦੀ, ਜਣ ਗਰਜੈ ਇੰਦਰ ਆਇਕੈ।
ਚੜ੍ਹੇ ਅਕਾਲੀ ਗੁਰੂ ਕੇ, ਜਿਉਂ ਸ਼ੀਂਹ ਪਵੈ ਗਣਣਾਇਕੈ।
ਪਉਨ ਸੜਾਕੇ ਸਾਰ ਦੇ, ਘਟ ਸਾਵਣ ਬਰਖੀ ਆਇਕੈ।
ਬਾਜੀ ਰਚੀ ਜੁੱਧ ਦੀ, ਭਟ ਖੇਲੈਂ ਸੀਸ ਲਗਾਇਕੈ।
ਓਇ ਢਾਲਣ ਪਾਸੇ ਦਾਉ ਦੇ, ਸਿਰ ਵੱਢਣ ਤੇਗ਼ ਵਗਾਇਕੈ।
ਆਪੋ ਆਪਣੀ ਜੀਤ ਦੀ, ਚਾਲ ਦਸਣ ਮਨ ਹਰਖਾਇਕੈ।
ਜਿਸਦੈ ਹੋਵਗੁ ਦਾਹਿਣੈ, ਰਣ ਬਾਜ਼ੀ ਜਿੱਤਗੁ ਆਇਕੈ ॥੧੯॥

ਧੂਹ ਮਿਆਨੋਂ ਮਿਸਰੀਆਂ, ਦੌੜ ਸੂਰੇ ਆਏ।
ਕੋਈ ਨ ਠਹਿਰੈ ਚਮਕਦੀ, ਘਣ ਨਜ਼ਰੀਂ ਪਾਏ।
ਸੁਤ ਦਾਰਾ ਬਹੁ ਮਾਲ ਦਾ, ਜੀਊੜਾ ਲਲਚਾਏ।
ਠਹਿਰੇ ਸੋਈ ਸੂਰਮੇ, ਬੀਰ ਮਾਤਾ ਜਾਏ।
ਛਿੱਬਰ ਜਾਤ ਅਣੋਖ ਰਾਇ, ਤਲਵਾਰ ਚਲਾਏ।
ਮੱਖਣ ਸਿੰਘ ਤੇ ਜੀਤ ਸਿੰਘ, ਰਣ ਤੱਤੇ ਤਾਏ।
ਸਾਬਤ ਹੋਇ ਪਠਾਣ ਨੈ, ਮੁੜਿ ਘਾਇ ਲ਼ਗਾਏ।
ਚਲਣ ਛੋਹੀ ਛੜਕ ਨਾਲ, ਸਿਰ ਧਰਤੀ ਪਾਏ।
ਜਣੁ ਕੁਰਖੇਤ੍ਰ ਰਚਿਆ, ਬੀਰ ਨ੍ਹਾਵਣ ਧਾਏ।
ਪਾਵਨ ਪੁਰਬੀ ਪੁੰਨ ਭਾਗ, ਪਾਪ ਦੂਰ ਪਰਾਏ।
ਭੇੜਾ ਦੁਹਾਂ ਮੁਕਾਬਲਾ, ਰਹਿਆ ਛਿਤਿ ਛਾਏ ॥੨੦॥

ਡਿੱਠੇ ਸੂਰੇ ਸੂਰਿਆਂ, ਰਣ ਹੱਛੀ ਟੋਲੀ।
ਲਾਈ ਹੁਕਮਾ ਸਿੰਘ ਨੇ, ਇਕ ਤੱਤੀ ਬੋਲੀ।
ਹੱਲਾ ਕੀਤਾ ਕਿਸ਼ਨ ਸਿੰਘ, ਦੇਖਣ ਵਿਚੋਲੀ।

1. ਸੰਜੋਅ ਤੇ ਤੇਗ਼ਾਂ।

ਚੱਲਣ ਜਰਬਾਂ ਤੁੱਪਕਾਂ[1], ਧਰਤੀ ਥਰਥੋਲੀ।
ਪਿਚਕਾਰੀ ਰਾਮ ਜੰਗਿਆਂ ਬੀਰ ਕਰੇ ਕਲੋਲੀ।
ਤਲਵਾਰੀਂ ਮੁਖ ਸੂਰਿਆਂ, ਛਕਿ ਕੁੰਗੂ ਘੋਲੀ।
ਮਿੱਝਾਂ ਕੇਸ ਲਪੇਟੀਆਂ, ਕਾਨ੍ਹ ਮਟਕੀ ਡੋਲ੍ਹੀ।
ਬਾਗੇ ਰੰਗੇ ਸੂਰਿਆਂ, ਧਾਰ ਕੇਸੂ ਮੌਲੀ।
ਮਾਰਨ ਨੇਜ਼ੇ ਸਾਂਗ ਬੀਰ, ਗੁਲਾਲੀ ਝੋਲੀ।
ਘਾਇਲ ਘੁੰਮਣ ਸੂਰਮੇ, ਮਦ ਪੀ ਕੇ ਤੋਲੀ।
ਆਨੰਦਪੁਰ ਦੇ ਖੇਤ ਵਿਚ, ਬੀਰ ਖੇਡਣ ਹੋਲੀ॥੨੧॥

ਭੇੜਾ ਕੀਤਾ ਸੂਰਿਆਂ, ਮਨ ਰੋਸ ਬਢਾਏ।
ਮਾਰਨ ਵਾਹੋ ਦਾਹ ਖਗ, ਰਣ ਤੱਤੇ ਤਾਏ।
ਸਨਮੁਖ ਭਾਈ ਕਿਸ਼ਨ ਸਿੰਘ ਗਹਿ ਨੇਜ਼ਾ ਧਾਏ।
ਮਾਨੋ ਜਮ, ਜਮ ਤ੍ਰਾਸ ਦੇ, ਪ੍ਰਾਣ ਕੱਢਣ ਆਏ।
ਪਵਨ ਸੜਾਕੇ ਸਾਰ ਦੇ, ਘਣ ਛਹਿਬਰ ਲਾਏ।
ਚਮਕਣ ਤੇਗਾਂ ਤਿੱਖੀਆਂ, ਬਿੱਜਲ ਲਿਸ਼ਕਾਏ।
ਸਾਲ ਹਥੌੜੇ ਘਣਾ ਥੇ, ਠਣਕਾਰ ਸੁਣਾਏ।
ਬਹੁੜਨ ਸੋਈ ਆਇਕੈ ਬੀਰ ਮਾਤਾ ਜਾਏ।
ਗਏ ਬਿਗਾਨੇ ਛੱਡ ਕੈ ਪੈਰ ਪਿੱਛੈ ਪਾਏ।
ਤਲਵਾਰੀਂ ਦੋ ਧਾਰ ਦੀ ਆਂਚ ਸਹੀ ਨ ਜਾਏ।
ਹੂਰੀਂ ਘੁੰਮਣ ਘੱਤਿਆ ਚਹੁੰ ਵੱਲੀਂ ਛਾਏ।
ਪਯਾਲਾ ਭਰਕੈ ਅਮੀਂ ਦਾ, ਆਂਦਾ ਹਰਖਾਏ।
ਛਕਿਆ ਭਾਈ ਕਿਸ਼ਨ ਸਿੰਘ ਮਨ ਆਨੰਦ ਪਾਏ।
ਇੰਦ੍ਰ ਚੜ੍ਹ ਬੇਬਾਨ ਦੈ ਫੁਲ ਬਹੁ ਹਰਖਾਏ।
ਜੈ ਜੈ ਕਰਦੇ ਦੇਵਤੇ, ਲੈ ਸੁਰਗ ਸਿਧਾਏ।
ਮੁੜਿਆ ਭਾਈ ਕਾਨ੍ਹ ਸਿੰਘ, ਤਲਵਾਰ ਚਲਾਏ।
ਮਾਰੈ ਮੀਐਂ ਲਛਮਣੇ, ਮਨ ਗੁੱਸਾ ਖਾਏ।
ਪਉਨ ਝੜਾ ਝੜ ਖੱਗ ਸਿਰ, ਸਭ ਦਾਉ ਬਚਾਏ।
ਭਈ ਭਗਉਤੀ ਲੱਖਮੀ, ਹੱਥ ਬੱਧੀ ਆਏ।
ਮਨ ਦੇ ਕਾਇਰ ਖੇਤ ਛਡਿ, ਦੌੜਿ ਪ੍ਰਾਣ ਲਿਆਏ।
ਗੱਪਾਂ ਮਾਰਣ ਮਜਲਸੀਂ, ਅੱਜ ਰੱਬ ਬਚਾਏ॥੨੨॥

ਜੰਮਿਆਲ ਤੀਫਾਲ ਵਿਚ, ਘੋਲ ਦਿੱਤੀ ਗੁੜ੍ਹਤੀ ਸਾਰ ਦੀ।
ਪਿਠ ਨਾ ਦਿੱਤੀ ਖੇਤ ਵਿਚ, ਰਣਖੰਭਾ ਧੀਰ ਕਰਾਰ ਦੀ।
ਚੜ੍ਹ ਆਏ ਸ੍ਰੀ ਆਨੰਦਗੜ੍ਹ, ਪ੍ਰੀਤ ਲਗੀ ਗੁਰ ਦਰਬਾਰ ਦੀ।
ਅਗੈ ਸੂਰੀਂ ਸੰਘਰ ਰਚਿਆ, ਵਡੇ ਜੋਧੇ ਬਲ ਹੈ ਧਾਰ ਦੀ।
ਸਿੰਘ ਬੈਠਾ ਹਾਠਾਂ ਜੋੜ ਕੈ, ਦਲਮਲਦਾ ਭੁਜ ਬਲਕਾਰ ਦੀ।

1. ਬੰਦੂਕਾਂ।

ਮੀਆਂ ਮੁੜਿਆ ਰਾਮਦਾਸ, ਹੱਥ ਧੂਹੀ ਮਿਸਰੀ ਸਾਰ ਦੀ।
ਦੋਵੇਂ ਜੁੱਟੇ ਬੀਰ ਖੇਤ, ਮਾਰ ਕਰਨ ਲੱਗੇ ਹਥਿਆਰ ਦੀ।
ਲਾਈਆਂ ਦੋਹਾਂ ਸੂਰਿਆਂ, ਇਕ ਬਾਰੀ ਬਾਰ ਕਰਾਰ ਦੀ।
ਮੀਆਂ ਰਖਿਆ ਠਾਕੁਰੈ, ਚੋਗ ਚੁੱਗਨ ਜਗ ਬਹਾਰ ਦੀ।
ਕਰਨ ਤਾਰੀਫ਼ਾਂ ਰਾਜਪੂਤ, ਰਣ ਸੂਰੇ ਤੇਰੇ ਵਾਰ ਦੀ।
ਟੁਕ ਟੁਕ ਹੋਇਆ ਖੇਤ ਵਿਚ, ਮੁਛ ਫਰਕੈ ਦਹਿਸ਼ਤ ਮਾਰ ਦੀ।
ਕੀਤੇ ਪਾਰ ਜਹਾਜ਼ ਜਗ, ਤੋੜ ਦਿੱਤੀ ਫਾਂਸ ਸੰਸਾਰ ਦੀ।
ਰੋਸ਼ਨ ਹੋਇਆ ਚਾਰ ਕੁੰਟ, ਕਿਆ ਸਿਫ਼ਤ ਤੇਰੀ ਤਲਵਾਰ ਦੀ।
ਸਨਮੁਖ ਸੂਰੇ ਕਿਸ਼ਨ ਸਿੰਘ, ਸੀਸ ਦਿੱਤਾ ਬੋਲੀ ਯਾਰ ਦੀ॥੨੩॥

ਸੁਣਿਆ ਹੁਕਮਾ ਸਿੰਘ ਨੇ ਭਾਈ ਦੀ ਗੱਲ।
ਰਾਇ ਅਣੋਖਾ ਜੂਝਿਆ, ਛਿਬਰ ਪਿੜ ਮੱਲ।
ਕਿਸ਼ਨ ਸਿੰਘ ਸ਼ਹੀਦ ਹੋਇ, ਤਲਵਾਰੀਂ ਠੱਲ੍ਹ।
ਸ੍ਰੀ ਨਾਨਕ ਦੀ ਬੰਸ ਦਾ, ਜਸ ਭਇਆ ਅਟੱਲ।
ਬਾਬੇ ਬੀਰ ਪ੍ਰਧਾਨ ਸਿੰਘ, ਜੁੱਧ ਕੀਤਾ ਬਲ।
ਸਾਬਤ ਹੋਇ ਪਠਾਣ ਨੇ, ਮਾਰ ਮੋੜੇ ਦਲ।
ਸਿਰ ਤੇ ਲਈਆਂ ਕਾਨ੍ਹ ਸਿੰਘ, ਤਲਵਾਰੀਂ ਝਲ।
ਵਿਸਮਾਦੀ ਭਈ ਸੂਰਿਆਂ, ਜੰਗ ਹੋਈ ਹਲ।
ਕਾਲ ਬਲੀ ਸਿਰ ਸਭ ਹੈ, ਸੁਰ ਮੁਨਿ ਜਨ ਬਲ।
ਲਦੇ ਭਾਰ ਵਪਾਰੀਆਂ, ਕੂਚ ਅੱਜ ਕਿ ਕੱਲ।
ਜਿਸਦਾ ਰਾਖਾ ਆਪ ਸਾ, ਸੋ ਰਖੇ ਬਲ।
ਭਿੜਿਆ ਦੁਹਾਂ ਮੁਕਾਬਲਾ, ਸੂਰ ਬੈਠੇ ਮੱਲ॥੨੪॥

ਬੋਲਿਆ ਭਾਈ ਕਾਨ੍ਹ ਸਿੰਘ, ਮੁੜ ਗੁੱਸਾ ਖਾਇ।
ਕੋਈ ਪਿਆਰਾ ਗੁਰੂ ਦਾ, ਹੁਣ ਕਰੈ ਸਹਾਇ।
ਪਿੜ ਵਿਚ ਡਿੱਗਾ ਕਿਸ਼ਨ ਸਿੰਘ, ਫਟ ਸਨਮੁਖ ਖਾਇ।
ਜੇ ਮੁੜ ਭਿੜੀਏ ਇਕ ਵਾਰ, ਲੋਥ ਲਈਏ ਜਾਇ।
ਸੁਣ ਕੈ ਹੁਕਮਾ ਸਿੰਘ ਨੇ, ਅੱਖ ਲੱਜਾ ਪਾਇ।
ਡਿੱਠਾ ਸਿੰਘਾਂ ਸਾਰਿਆਂ, ਹੱਥ ਜੋੜੇ ਆਇ।
ਲਈ ਭਗਉਤੀ ਹੁਕਮ ਸਿੰਘ, ਕਰ ਮੈਂ ਚਮਕਾਇ।
ਆਂਦੀ ਸਾਣ ਚੜ੍ਹਾਇਕੈ, ਮੁਲ ਮਹਿੰਗੇ ਭਾਇ।
ਸੋਢੀ ਸੁਰਜਨ ਸਿੰਘ ਜੀ, ਮੁੱਛੀਂ ਦੇ ਤਾਇ।
ਕਰੈ ਅਗਾੜੇ ਸੂਰਿਆਂ, ਬੋਲ ਹਛੈ ਧਾਇ।
ਗਰਜਨ ਬਹੁਤੀ ਤੁਪਕੈਂ, ਧਰਤੀ ਥਰਰਾਇ।
ਸਨਮੁਖ ਹੋਏ ਜੁਧ ਨੋ, ਮਨ ਮੈਂ ਹਰਖਾਇ।
ਹੱਲਾ ਕੀਤਾ ਸੂਰਿਆਂ, ਮੁੜ ਤੱਤੇ ਤਾਇ।
ਜਿਸ ਦੇ ਲਗਦੀ ਆਣਕੈ, ਸੋ ਸੁਰਗ ਸਿਧਾਏ।

ਡਿੱਗਾ ਦੇਸਾ ਸਿੰਘ ਬੀਰ, ਲੱਗ ਬਿਖੜੇ ਘਾਇ।
ਚਕਿਆ ਭਾਈ ਤਖ਼ਤ ਸਿੰਘ, ਗੁਰ ਸਿਖੀ ਭਾਇ॥੨੫॥

ਡਿੱਠਾ ਜਾਂਦਾ ਲੋਥ ਨੋ, ਫਿਰ ਹੱਲਾ ਕੀਤਾ ਆਇ ਕੈ।
ਕਮਲੂ ਗੋੜੂ ਪਲਕ ਦੇ, ਦੋ ਨੇਗੀ[1] ਕਹੀਂਦੇ ਗਾਇ ਕੈ।
ਝਟ ਕਰ ਕਰਦੇ ਕੇਹਰ ਵਾਂਗੁ, ਬਾਜ਼ ਤਾਮੇ ਛੁਟੇ ਧਾਇਕੈ।
ਫਿਰ ਲਾਈ ਪਿਠ ਕ੍ਰੋਧ ਨਾਲ, ਜਿਉਂ ਬਿਜਲੀ ਚਮਕੀ ਆਇ ਕੈ।
ਓਹੁ ਜਾਣ ਰਜਾਦੀ ਕਾਲ ਦੀ, ਗੱਲ ਕਹੀ ਸੁ ਸਿਫ਼ਤ ਸੁਣਾਇ ਕੈ।
ਸਿੰਘ ਸਿੱਟੀ ਲੋਥ ਸੜੱਕ ਨਾਲ, ਧੂਹਿ ਮਾਰੀ ਹੱਥ ਉਠਾਇ ਕੈ।
ਢਾਲ ਵੱਢ ਵਹੀ ਫਿਰ ਮੂੰਡ ਨੋ, ਕਵਿ ਉਪਮਾ ਦਈ ਸੁਣਾਇ ਕੈ।
ਮਾਨੋ ਧਾਰ ਸੁ ਗੰਗ ਦੀ, ਵਿਚ ਸਾਗਰ ਗਈ ਸਮਾਇ ਕੈ।
ਨਿਸਰੀ ਵਿਚ ਪਤਾਲ ਦੈ, ਨਾ ਠਹਿਰੇ ਆਸ਼ਰਮ ਪਾਇ ਕੈ।
ਜਣੁ ਸਿਰ ਕੂਰਮ ਦਾ ਖੁਰਕਦੀ, ਸ਼ੇਸਪੁਤ੍ਰੀ ਮਨ ਹਰਖਾਇ ਕੈ।
ਹਥੋਂ ਹੱਥੀ ਦਿਤੜਾ, ਉਧਾਰ ਬਿਰਾਨਾ ਖਾਇ ਕੈ।
ਕਰਸਨ ਨਕਲਾਂ ਰਾਜਪੂਤ, ਫਿਰ ਵਿਚ ਕਚਹਿਰੀ ਜਾਇ ਕੈ।
ਭੱਜੇ ਫੇਰ ਜੁ ਤ੍ਰਾਸ ਖਾਇ, ਸਿੰਘ ਡਿੱਠਾ ਮ੍ਰਿਗੀਂ ਆਇ ਕੈ।
ਬੀਰ ਤੱਕੀ ਓਟ ਕ੍ਰਿਪਾਨ ਦੀ, ਲੋਥ ਚੱਕੀ ਤੁਰਤ ਬਣਾਇ ਕੈ॥੨੬॥

ਹੱਲਾ ਕੀਤਾ ਰਾਜਪੂਤ, ਮਨ ਗੁੱਸਾ ਕਰ ਸੈ ਮਣੀਂਦਾ।
ਫੜ ਤੇਗੇ ਮਾਰਨ ਸੂਰਮੇ, ਠਣਕਾਰ ਹਥੌੜੇ ਘਣੀਂਦਾ।
ਕਿਉਂ ਭਜੋਂ ਸਿੰਘੋ! ਖੇਤ ਤੇ, ਹੁਣ ਲੂਣ ਚਿਤਾਰੋ ਧਣੀ ਦਾ।
ਭੰਗੀ ਜੰਗੀ ਬੀਰ ਖੇਤ, ਉਠਿ ਮੱਲ-ਅਖਾੜਾ ਜਣੀ ਦਾ।
ਸਾਰ ਚਬਣ ਵਿਰਲੇ ਸੂਰਮੇ, ਸਵਾਦ ਚਖਣ ਸੇਈ ਕਣੀ ਦਾ।
ਹੋਰ ਗੱਲਾਂ ਜਗ ਭਲੇਰੀਆਂ, ਭੇੜ ਭਿੜਨਾ ਮੁਣਸਾਂ ਤ੍ਰਣੀ ਦਾ।
ਬੀਰ ਮੁੜਿਆ ਕੁਲ ਬ੍ਰਿਜਰਾਜ ਦਾ, ਜਿਉਂ ਰੇਣ ਕੁਵੇਟਾ ਗਣੀ ਦਾ।
ਧਾਰ ਲਾਈ ਸੀਸ ਕੁਠਾਰ ਦੀ, ਸਿਉ ਪੂਜਿਆ ਮਨ ਮਣੀ ਦਾ।
ਮਾਰਿਆ ਮੀਆਂ ਖੇਤ ਵਿਚ, ਸਰਦਾਰ ਸਦੇਂਦਾ ਅਣੀ ਦਾ।
ਲਜਾ ਰਖੀ ਜੋਧਿਆਂ, ਪੈਰ ਹਟਣਾ ਔਖਾ ਗਣੀ ਦਾ।
ਜੋ ਜੂਝਣ ਸਨਮੁਖ ਬੀਰ ਖੇਤ, ਜਸੁ ਲੋਕਾਂ ਤ੍ਰਿਹੁ ਵਿਚ ਸੁਣੀਂਦਾ॥੨੭॥

ਘਾਇਲ ਘੂੰਮਣ ਸੂਰਮੇ, ਲਗਿ ਸ਼ਸਤ੍ਰ ਭਾਰੇ।
ਕੋਇ ਨ ਕਿਸੈ ਪਛਾਣਦਾ, ਬੀਰ ਉਠ ਸਿਧਾਰੇ।
ਭੂਤਾਂ, ਪ੍ਰੇਤਾਂ, ਗਿਦੜਾਂ, ਜਨੁ ਕੀਤੇ ਨਾਰੇ।
ਗਿਰਝਾਂ ਤੋੜਨ ਮਾਸ ਨੂੰ, ਕਾਕ ਚੁੰਚ ਪਸਾਰੇ।
ਚੌਂਸਠ ਜੋਗਣ ਆਪਣੇ ਘੋਰ ਘੁੰਮਣ ਦਵਾਰੇ।
ਬਾਵਨ ਬੀਰ ਬੈਤਾਲੀਆ, ਡਾਕ ਹਾਕਣ ਮਾਰੇ।
ਨਾਰਦ ਸਣ ਕਲ ਧੀਅ ਨੈ, ਆ ਗਏ ਦਿਦਾਰੇ।

1. ਭਿਖਾਰੀ।

ਚੌਰਾਸੀ ਸਿਧ ਨਵੈ ਨਾਥ, ਕੀਤੇ ਜੈਕਾਰੇ।
ਓਰੜਿ ਆਏ ਗਰਜ ਨਾਲ, ਘਨ ਬਰਖਣਹਾਰੇ।
ਮਾਨੋ ਜੁੱਟੇ ਦਿੱਗਪਾਲ ਭੇੜ ਕਰਸਨ ਭਾਰੇ।
ਦਾਸ ਜਨਾਂ ਦੀ ਰੱਖਦਾ, ਪੈਜ ਸਤਿਗੁਰ ਸਾਰੇ॥੨੮॥

ਦੇ ਲਲਕਾਰੇ ਰਾਮਦਾਸ, ਫੇਰ ਮੁੜਿਆ ਰੋਸ ਬਢਾਇ ਕੈ।
ਕੀਸੋ ਜੰਗੀ ਤਾਉ ਨਾਲ, ਚੁਣਿ ਭੰਗੀ ਅਣੀ ਬਣਾਇ ਕੈ।
ਪ੍ਰੇਮੂ ਡੱਫ ਬਜਾਂਵਦਾ, ਡੰਡ ਬਹੁਤੀ ਉੱਚੀ ਪਾਇ ਕੈ।
ਫੌਜੂ ਤੜਫੈ ਮੁੱਛ ਵਾਂਗੁ, ਦਿਲ ਅੰਦਰ ਗੁੱਸਾ ਖਾਇ ਕੈ।
ਨੱਥੂ ਚਬੈ ਹੋਠ ਨੋ, ਧੀਰ ਦੇਇ ਜਵਾਹਰ ਧਾਇ ਕੈ।
ਹਠੂ ਗੋੜੂ ਸੂਰਮੇ, ਰਣ ਅੰਦਰ ਪੈਰ ਗਡਾਇ ਕੈ।
ਬਲਭਦ੍ਰ ਸਣ ਸੂਰਿਆਂ, ਏਹ ਕਹਿਆ ਸੁ ਬੋਲ ਸੁਣਾਇ ਕੈ।
ਅੱਗ ਲਾ ਕੇ ਘਰ ਆਪਣੈ, ਹੁਣ ਖੂਹੀ ਕਢੋਂ ਧਾਇ ਕੈ।
ਬਸਦੇ ਸੇ ਘਰ ਸੁੱਖ ਨਾਲ, ਤੁਸਾਂ ਦਿੱਤੀ ਕਲ੍ਹਾ ਜਗਾਇ ਕੈ।
ਘਰ ਆਇਆ ਸੁਰਜਨ ਸਿੰਘ ਜੀ, ਪਾਸ ਰਾਜੇ ਹਰਖ ਬਢਾਇ ਕੈ।
ਓਹ ਬਿਨਾ ਲੜਾਈ ਸੂਤ ਨਾਲ, ਸਭ ਦੇਂਦਾ ਮੁਲਖ ਛੁਡਾਇ ਕੈ।
ਤੁਸੀਂ ਭੜਥੂ ਪਾਇ ਕਚਹਿਰੀਆਂ, ਫੇਰ ਚੌਂਕਾਂ ਭਿਟਿਆ ਜਾਇ ਕੈ।
ਸਿਆਨਾ ਜ਼ੋਰਾਵਰੂ ਭੀ, ਉਹ ਰਹਿਆ ਸੀਸ ਝੁਕਾਇ ਕੈ।
ਤੁਸਾਂ ਖੋਟ ਕਮਾਇਆ ਗੁਰੂ ਨਾਲ, ਸੋ ਭਰਣਾ ਪਇਆ ਆਇ ਕੈ।
ਸੋ ਪਾਵਨ ਕੀਤਾ ਆਪਣਾ, ਜੇ ਕਰਦੇ ਕਰਮ ਬਣਾਇ ਕੈ।
ਅਸੀਂ ਚਾਕਰ ਹਾਂ ਮਹਾਚੰਦ ਦੇ, ਸਿਰ ਦੇਵਾਂਗੇ ਰਣ ਜਾਇ ਕੈ।
ਰਾਜਪੂਤਾਂ ਦੇ ਪੁਤ੍ਰ ਹੈਨ, ਰਣ ਜੁੱਟਣ ਸਨਮੁਖ ਧਾਇ ਕੈ।
ਮੈਂ ਨੱਕ ਵਢਾਂਗਾ ਤਿਨ੍ਹਾਂ ਦੇ, ਜੋ ਭੱਜਣ ਕਾਲਖ ਲਾਇ ਕੈ।
ਫਿਰ ਕਿਆ ਵਡਿਆਈ ਕਰੋਂਗੇ, ਵਿਚ ਰਾਜ ਸਭਾ ਦੇ ਜਾਇ ਕੈ।
ਤੁਸੀਂ ਲੂਣ ਚਿਤਾਰੋ ਧਣੀ ਦਾ, ਜੋ ਖਾਧਾ ਮਨ ਹਰਖਾਇ ਕੈ।
ਭੇੜਾ ਕੀਤਾ ਸੂਰਿਆਂ, ਰਣਸਿੰਙ੍ਹਾ ਢੋਲ ਬਜਾਇ ਕੈ॥੨੯॥

ਡਿਠਾ ਸਿੰਘਾਂ ਸਭਨਾਂ, ਬੀਰ ਆਏ ਭਾਰੇ।
ਚਮਕਣ ਤੇਗਾਂ ਤਿਖੀਆਂ ਵਾਢ ਵਡੇ ਕਰਾਰੇ।
ਜਣੁ ਸਾਵਣ ਹੜ੍ਹ ਪਾਣੀਆਂ, ਬੰਨ੍ਹ ਤੋੜੇ ਸਾਰੇ।
ਮਾਰਨ ਸੂਰੇ ਸੂਰਿਆਂ, ਫਟ ਵਡੇ ਕਰਾਰੇ।
ਡਿੱਗਣ ਵਿਚ ਮਦਾਨ ਦੇ, ਵਾਂਗੁ ਗੂਣ ਅੰਬਾਰੇ।
ਖੁਲ੍ਹੇ ਕੇਸ ਪਲੱਟ ਦੇ, ਮਦ ਪੀ ਮਤਵਾਰੇ।
ਲੇਟੇ ਧੂੜਿ ਵਿਰਾਜਦੇ, ਜਾਣ ਤਪੀਏ ਭਾਰੇ।
ਚਲਣ ਤੀਰ ਤੁਫ਼ੰਗ ਦੇ, ਸੱਪ ਖੰਭਾਂ ਵਾਰੇ।
ਭੰਨਣ ਚਿਲਤਾਂ ਪਾਖਰਾਂ, ਜਾਣ ਪਾਰ ਦੁਸਾਰੇ।
ਸਨਮੁਖ ਸੱਦੇ ਸੂਰਮੇ, ਸਭ ਖੱਗਾਂ ਪਾਰੇ।

ਬਰੇ ਬਰੰਗਨ ਬੀਨਕੈ, ਬੀਰ ਜੋਧੇ ਭਾਰੇ।
ਦੇਣ ਪਿਆਲੇ ਅਮੀਂ ਦੇ, ਸੀਂਚ ਮੁੱਖ ਮਝਾਰੇ।
ਚੜ੍ਹੇ ਬਿਬਾਨੀ ਜਾਇ ਕੈ, ਸੂਰ ਸੁਰਗ ਸਿਧਾਰੇ।
ਸੁਰ, ਮੁਨਿ, ਦੇਵ, ਅਸੰਖ ਸਿਧ, ਕਰਦੇ ਜੈਕਾਰੇ।
ਧੰਨ ਮਾਤਾ ਧੰਨ ਪਿਤਾ ਹੈ, ਸੁਤ ਜਣੇ ਕਰਾਰੇ।
ਧੰਨ ਸ੍ਰੀ ਸਾਹਿਬ ਭਗਵਤੀ, ਜਿਨ ਪਾਰ ਉਤਾਰੇ।
ਬੈਠੇ ਹਾਠਾਂ ਜੋੜ ਕੈ, ਬੀਰ ਲੁੱਝਣਹਾਰੇ॥੩੦॥

ਧੁੰਦੂਕਾਰ ਗ਼ੁਬਾਰ ਨਾਲ, ਸੁੱਧ ਰਹੀ ਨ ਕਾਈ।
ਪਉਨ ਸੜਾਕੇ ਸਾਰ ਦੇ, ਘਨ ਛਹਿਬਰ ਲਾਈ।
ਓਲੇ ਜਾਣ ਬੰਦੂਕ ਦੀ ਛਟ ਆਖ਼ਰ ਪਾਈ।
ਛਪਿਆ ਵਿਚ ਅਕਾਸ ਦੇ, ਦਿਨ ਦਾ ਜੋ ਰਾਈ।
ਚਮਕਣ ਤੇਗ਼ਾਂ ਜੰਗ ਦੈ, ਭਾਨ ਕਿਰਣ ਸਵਾਈ।
ਲਿਸ਼ਕਾਰੇ ਬਹੁ ਬਰਛੀਆਂ, ਸਭ ਬਿਜੁਲ ਪਾਈ।
ਕੰਮਾਨੰ ਟੰਕਾਰਦੀ, ਇੰਦ ਧਨੰ ਚੜ੍ਹਾਈ।
ਕੁੱਦਣ ਰਣ ਵਿਚ ਸੂਰਮੇ, ਮੋਰ ਪਾਇਲ ਪਾਈ।
ਕੋਇ ਨ ਸੁਝੈ ਆਪਣੇ, ਧੁੰਦ ਸੂਰ ਸਹਾਈ।
ਮਾਰਨ ਵੈਰੀ ਜਾਣ ਕੈ, ਸਿਰ ਸਕੈ ਭਾਈ।
ਬਲਭਦ੍ਰ ਵਿਚ ਖੇਤ ਦੈ, ਆਨਿ ਧੂਮ ਮਚਾਈ।
ਜਿਉਂ ਗਜ ਛੁਟੈ ਮੱਤਿਆ, ਤੋੜਿ ਸੰਗਲ ਧਾਈ।
ਮਾਰੈ ਤਕ ਤਕ ਸੂਰਿਆਂ, ਰਣ ਆਖ਼ਰ ਪਾਈ।
ਜੇਹੀ ਬੰਧੀ ਸੀਸ ਨਾਲ, ਅੰਤ ਓੜ ਨਿਬਾਹੀ।
ਬੇਬਾਨਾਂ ਪਰ ਚਾੜ੍ਹਕੈ, ਅਪਛਰੈਂ ਸਿਧਾਈ।
ਸਨਮੁਖ ਹੋਇ ਰਣ ਜੂਝਿਆ, ਰਾਜੇ ਦਾ ਭਾਈ॥੩੧॥

ਸਿੰਘਾਂ ਤੇ ਰਣ ਰਾਜਿਆਂ, ਤਲਵਾਰੀਂ ਛਹਿਬਰ ਮੱਚਦਾ।
ਵਡ ਜੋਧੇ ਆਏ ਇਛ ਨਾਲ, ਹੰਕਾਰ ਖੜੋਤਾ ਨੱਚਦਾ।
ਨਾਰਦ ਘੁੰਮਰ ਪਾਂਵਦਾ, ਸਿਉ ਡੌਰੂ ਡਗ ਡਗੱਚਦਾ।
ਚੌਂਸਠ ਜੋਗਣਿ ਸੰਗ ਲੈ, ਬੀਰ ਬਾਵਨ ਖਿੜ ਖਿੜ ਹੱਸਦਾ।
ਹੂਰੀਂ ਘੁੰਮਰ ਘਤਦੀ, ਇੰਦ੍ਰ ਬਰਖਾ ਫੁੱਲਾਂ ਦੀ ਰੱਚਦਾ।
ਦੇਖਣ ਵਿਚ ਅਗਾਸ ਦੇ, ਸਿਧ ਸਾਧੂ ਜੈ ਜੈ ਬੱਚਦਾ।
ਬਲਭਦ੍ਰ ਵਿਚ ਖੇਤ ਦੇ, ਜਨੇਊ ਪੈਧਾ ਸੱਚ ਦਾ।
ਆਇਆ ਸੇ ਜਗ ਜਾਣੀਐ, ਨਾਮ ਠਾਕੁਰ ਦੇ ਰੰਗ ਰੱਚਦਾ।
ਕੈ ਸਨਮੁਖ ਮੁੜ ਖੜਗ ਧਾਰ, ਰਣ ਟੂਕ ਟੂਕ ਹੋਇ ਪਲੱਚਦਾ।
ਭਉ ਸਾਗਰ ਇਹੁ ਸੰਸਾਰ ਹੈ, ਪਾਰ ਤਰ ਕੈ ਸੋਈ ਬਚਦਾ।
ਦਰ ਖੁਲ੍ਹਾ ਮੋਖ ਦੁਆਰ ਦਾ, ਦਿਖ ਜੋਧੀਂ ਚਿਤ ਲਾਲਚਦਾ।
ਭੇੜਾ ਸ੍ਰੀ ਆਨੰਦਗੜ੍ਹ, ਆ ਮਚਿਆ ਹੈ ਗੜਗੱਚ ਦਾ॥੩੨॥

ਬਲਭਦ੍ਰ ਵਿਚ ਖੇਤ ਦੈ, ਜੁਧ ਕੀਤਾ ਮਨ ਹਰਖਾਇ ਕੈ।
ਮਾਰੈ ਬੋਲੀ ਸੂਰਿਆਂ, ਕਿਉਂ ਭੱਜੋਂ ਕਾਲਖ ਲਾਇ ਕੈ।
ਮੀਏਂ ਸਭ ਕਹਿਲੂਰ ਦੇ, ਵਡ ਸਾਊ ਦਿਲ ਦਰੀਆਇ ਕੈ।
ਠਾਰਾਂ ਧੜੇ ਚੰਦੇਲ ਦੇ, ਭਤ ਖਾਵਣ ਮੁੱਛਾਂ ਤਾਇ ਕੈ।
ਛੱਤੀ ਟੋਲ ਕਨੈਤ ਬੀਰ, ਖਗ ਮਾਰਨ ਹੱਥ ਉਠਾਇ ਕੈ।
ਤੁਸੈਂ ਸ਼ਸਤ੍ਰ ਬਧੇ ਜੁਧ ਨੋ, ਹੁਣ ਲੁੱਝੋ ਮਨ ਹਰਖਾਇ ਕੈ।
ਜਿਨ੍ਹਾਂ ਪਿਆਰੀ ਜਿੰਦੜੀ, ਸੇ ਜਾਵਣ ਪੈਰ ਵਗਾਇਕੈ।
ਤਾਨ੍ਹਾ ਸੁਣ ਕੈ ਰਾਮਦਾਸ, ਮੁੜਿ ਜੁਟਾ ਮੁੱਛਾਂ ਤਾਇਕੈ।
ਕੀਸੋ ਜੰਗੀ ਆਇਆ, ਨਾਲ ਭੰਗੀ ਭੰਗ ਛਕਾਇਕੈ।
ਫੌਜੂ ਜਾਲ ਸਮੇਟਦਾ, ਜਿਉਂ ਬਗਲਾ ਧਿਆਨ ਲਗਾਇਕੈ।
ਨੱਥੂ ਆਇਆ ਬੁਸ਼ਹਿਰੀਆ, ਜਵਾਹਰ ਧੀਰ ਧਰਾਇਕੈ।
ਪ੍ਰੇਮੂ ਅਣੀਆਂ ਵੰਡਦਾ, ਰਣਸਿੰਙਾ ਡੱਫ ਬਜਾਇਕੈ।
ਹਠੂ ਗੋੜੂ ਬੋਲਦੇ, ਰਣ ਜੁਟੇ ਸਨਮੁਖ ਆਇਕੈ।
ਕੁਰਛੇਤ੍ਰ ਹੋਆ ਅਨੰਦਗੜ੍ਹ, ਬੀਰ ਪਾਵਨ ਸਭ ਫਲ ਭਾਇਕੈ।
ਹੱਲਾ ਕਰੀਏ ਇਕ ਵਾਰ, ਤਲਵਾਰੀਂ ਹੱਥ ਚਲਾਇਕੈ।
ਜਿਸਦੇ ਠਾਕੁਰ ਵਲ ਹੋਇ, ਸੋ ਜਿਤਗੁ ਜੰਗ ਬਣਾਇਕੈ।
ਭੇੜਾ ਕੀਤਾ ਸੂਰਿਆਂ, ਮਨ ਬਹੁਤ ਗੁੱਸਾ ਖਾਇਕੈ ॥੩੩॥

ਹੱਲਾ ਕਰ ਕਹਿਲੂਰੀਏ, ਮੁੜਿ ਜੁਟੇ ਬਲ ਤਲਵਾਰ ਦੇ।
ਓਇ ਲਾਵਣ ਦਾਉ ਬੰਦੂਕ ਦੇ, ਤਕ ਸੂਰੇ ਗੋਲੀ ਮਾਰਦੇ।
ਤਾਉ ਕੀਤਾ ਮੀਏਂ ਰਾਮਦਾਸ, ਨਾਲ ਸਾਊ ਅਤਿ ਬਲਕਾਰ ਦੇ।
ਜਿਉਂ ਕੇਹਰ ਗਰਜਣ ਮਾਰਨੋ, ਟੋਰ ਫੇਰ ਨਾਲ ਹੰਕਾਰ ਦੇ।
ਸਿੰਘ ਮੁੜਦੇ ਪਿਛਾਂ ਝੋਲ ਖਾਇ, ਪੀਂਘ ਝੂਟੇ ਨਾਲ ਸਹਾਰ ਦੇ।
ਹੱਥ ਚਮਕਣ ਤੇਗ਼ਾਂ ਜੰਗ ਵਿਚ, ਪਹਿਨ ਸਾਵੇ ਖੇਲ ਬਹਾਰ ਦੇ।
ਬੀਰ ਲੁੱਝਣ ਜੱਫੀ ਝਟ ਨਾਲ, ਜਣੁ ਘੁੰਮਰ ਪਾਇ ਪਿਆਰ ਦੇ।
ਧੂੜਿ ਉੱਡੀ ਵਿਚ ਅਗਾਸ ਦੇ, ਸਿਉ ਨੱਚਣ ਤਾੜੀ ਤਾਲ ਦੇ।
ਢੋਲ ਦਮਾਮੇ ਡੁਗ ਡੁਗੀ, ਘਣ ਗਰਜਨ ਆਇ ਬਹਾਰ ਦੇ।
ਮੱਥਾ ਟੇਕਿਆ ਹੁਕਮ ਸਿੰਘ, ਪੈਜ ਰਖੇ ਗੁਰ ਦਰਬਾਰ ਤੇ।
ਬਿਨ ਘਲੇ ਰਣਜੀਤ ਸਿੰਘ, ਅਸੀਂ ਫਾਥੇ ਬਿਖੜੀ ਘਾਰ ਦੇ।
ਸਿੰਘ ਸਨਮੁਖ ਸੋਈ ਕਹੀਂਦੇ, ਦਲ ਜੁਟੀ ਸ਼ਸਤ੍ਰ ਮਾਰ ਦੇ।
ਹੁਣ ਹਿੰਮਤ ਵਡੀ ਬਹਾਦੁਰੀ, ਬੀਰ ਮਚੇ ਸਾਥ ਕਰਾਰ ਦੇ।
ਅਸੀਂ ਮਰਨਾ ਮਿਥਿਆ ਬੀਰ ਖੇਤ, ਪੁੰਨ ਵੱਡੇ ਖੱਗਾਂ ਧਾਰ ਦੇ।
ਜੋ ਜਾਵਨ ਸੂਰੇ ਹੇਤ ਨਾਲ, ਸੋ ਪਹੁੰਚਣ ਗੁਰ ਦਰਬਾਰ ਤੇ।
ਮਨਿ ਸਿਮਰਿ ਭਗਉਤੀ ਖੜਗਧਾਰੁ, ਕੱਢ ਲੀਤੀ ਭੁਜ ਬਲਕਾਰ ਦੇ।
ਬੀਰ ਮਾਰਨ ਹੱਥ ਉਭਾਰ ਨਾਲ, ਖਗ ਤਿਖੇ ਕਰੜੇ ਸਾਰ ਦੇ।
ਮੁੜਿ ਜੁੱਟੇ ਮੀਏਂ ਖੇਤ ਵਿਚ, ਮਨਿ ਛਤ੍ਰੀ ਧਰਮ ਵਿਚਾਰ ਦੇ।
ਸਨਮੁਖ ਸਹੀਆਂ ਮਾਰੀਆਂ, ਹੱਥ ਡਿਗੇ ਕਰ ਤਲਵਾਰ ਦੇ।

ਨੱਠੇ ਨੂਣ ਹਰਾਮ ਖ਼ੋਰ, ਘਰ ਬੈਠੇ ਗੱਪਾਂ ਮਾਰਦੇ।
ਫੌਜੂ ਭੰਨਾ ਤ੍ਰਾਸ ਖਾਇ, ਧੁੱਮ ਦਿੱਤੀ ਖਡ ਗੁਬਾਰ ਦੇ।
ਗਈ ਚੌਂਕੜੀ ਅਕਲ ਦੀ, ਹਰਨ ਵਾਂਗੁ ਵਿਛੜੀ ਡਾਰ ਦੇ।
ਨਥੂ ਜਾਲ ਸਮ੍ਹਾਲਦਾ, ਓਟ ਤੱਕਦਾ ਬਿਖੜੀ ਘਾਰ ਦੇ।
ਫਿਰ ਲੀਤਾ ਪੰਧ ਕਹਲੂਰ ਦਾ, ਚਿਤ ਚਿੰਤਾ ਬਹੁ ਚਿਤਾਰ ਦੇ।
ਸਾਰ ਹੁੰਦਾ ਸਾਡੇ ਵਲ ਦਾ, ਅੱਜ ਰਣ ਬਾਜ਼ੀ ਕਿਉਂ ਹਾਰਦੇ।
ਜਗ ਸਚੀ ਕਲਾ ਗੁਬਿੰਦ ਸਿੰਘ, ਘਰ ਜਾਂਦੇ ਬਾਤ ਚਿਤਾਰਦੇ॥੩੪॥

ਸ੍ਰੀ ਭਗੌਤੀ ਦਾਹਣੈ, ਅੱਜ ਹੋਈ ਸੋਢੀ ਰਾਇ ਦੀ।
ਜੁਝੇ ਮੀਏਂ ਖੇਤ ਵਿਚ, ਡੰਡ ਪਉਂਦੀ ਵਡੀ ਸਿਪਾਹ ਦੀ।
ਭੱਜੇ ਕਾਇਰ ਖੇਤ ਛੱਡ, ਵਾਟ ਤਕੀ ਬਿਖੜੀ ਰਾਹ ਦੀ।
ਸੁਕੇ ਮੂੰਹੋਂ ਨਾ ਬੋਲਦੇ, ਮਨ ਚਿੰਤਾ ਲਗੀ ਮਤਾਹ ਦੀ।
ਖ਼ਬਰਾਂ ਗਈਆਂ ਚਾਰ ਕੁੰਟ, ਬੀਰ ਲੁੱਝੇ ਕਰ ਤਲਵਾਰ ਦੀ।
ਸੋਨਾ ਸੈਨੀ ਦੇਂਦੜੇ, ਨਾ ਭਖਨ ਰਾਜੇ ਹਾਰ ਦੀ।
ਰੋਵਣ ਕੋਟੀਂ ਰਾਣੀਆਂ, ਸਿਰ ਪਿਟਣ ਕੂਕ ਪੁਕਾਰ ਦੀ।
ਕੰਤ ਜਿਨ੍ਹਾਂ ਦੇ ਵਿਛੁੜੇ, ਹੂਲ ਉੱਠੀ ਸੀਨੇ ਸਾਰਦੀ।
ਓਹ ਭੰਨਣ ਚੂੜੇ ਰੰਗੁਲੇ, ਸਣ ਬੰਗਾਂ ਕਰ ਠਣਕਾਰ ਦੀ।
ਕਿਉਂ ਲਾਵਨ ਮਹਿੰਦੀ ਰੰਗਲੀ, ਬਾਤ ਹੋਈ ਦੂਰ ਬਹਾਰ ਦੀ।
ਸੱਥਰ ਸੌਣਾ ਮੱਲਿਆ, ਕੂੰਜ ਕੂਕੈ ਵਿਛੁੜੀ ਡਾਰ ਦੀ।
ਫੇਰ ਨ ਆਏ ਬੰਕੜੇ, ਬਾਤ ਕਰਦੇ ਅਤਿ ਹੰਕਾਰ ਦੀ।
ਪਇਆ ਵਿਛੋੜਾ ਨਰਦ ਨੋ, ਕਿਉਂ ਪੁੱਗੈ ਕੱਚੀ ਸਾਰ ਦੀ।
ਰਣ ਸੂਰੇ ਮਾਰੇ ਸੂਰਿਆਂ, ਰੰਨ ਰੋਵੈ ਬਾਤ ਚਿਤਾਰਦੀ॥੩੫॥

ਲੋਕਾਂ ਦਾ ਭਰਮਾਇਆ, ਬਾਤ ਰਾਜੇ ਮਨ ਹੰਕਾਰ ਦੀ।
ਚੜ੍ਹ ਆਇਆ ਕੋਟ ਕਲੂਰ ਤੇ, ਲੈ ਫ਼ੌਜਾਂ ਮੇਲਿ ਪਹਾੜ ਦੀ।
ਯਾਦ ਕੀਤਾ ਸੁਰਜਨ ਸਿੰਘ ਜੀ, ਜਾ ਮਿਲਿਆ ਗੱਲ ਪਿਆਰ ਦੀ।
ਸਭ ਕਰਸਾਂ ਕੰਮ ਤੁਸਾਡੜੇ, ਮਨ ਧਰਸੋ ਧੀਰ ਸਹਾਰ ਦੀ।
ਓਇ ਬੋਲਣ ਭੜਥੂ ਪਾਇ ਕੈ, ਨਾ ਕਰਦੇ ਗੱਲ ਕਰਾਰ ਦੀ।
ਅਸਾਂ ਲੈਣਾ ਮੁਲਖ ਛੁਡਾਇ ਕੇ, ਗੱਲ ਇੱਕਾ ਲੱਖ ਹਜ਼ਾਰ ਦੀ।
ਜੇ ਵਸਣਾ ਸਾਡੇ ਮੁਲਕ ਮੰਝ, ਤਾਂ ਤਾਇਤ ਢੂੰਡ ਸਰਕਾਰ ਦੀ।
ਬੁਧ ਹੋਣੀ ਨੇ ਸਭ ਚਕ ਲਈ, ਗਲ ਆਵੇ ਨਾ ਨਿਰਛਾਰ ਦੀ।
ਘਰ ਆਇਆ ਸੁਰਜਨ ਸਿੰਘ ਜੀ, ਫਿਰ ਕਰਦਾ ਗੱਲ ਵਿਚਾਰ ਦੀ।
ਮਨ ਦੇ ਖੋਟੇ ਦਗ਼ੇਦਾਰ, ਸੇ ਪਾਵਨ ਮਨਸਾ ਧਾਰ ਦੀ।
ਜੇਹਾ ਬੀਜੇ ਸੋ ਲੁਣੇ, ਫਲ ਕਰਮਾਂ ਖੇਤੀ ਤਾਰ ਦੀ।
ਸਤਿਗੁਰ ਦਾ ਘਰ ਸੱਚ ਦਾ, ਹੋਰ ਵਾਟ ਨ ਦੂਜੇ ਰਾਹ ਦੀ।
ਜਿਨ੍ਹੀਂ ਸੱਚ ਵਣੰਜਿਆ, ਖੇਪ ਲੱਦੀ ਵਡੇ ਮਤਾਹ ਦੀ।
ਓਹ ਲਏ ਖ਼ਜ਼ਾਨੇ ਪਰਖ ਕੇ, ਗੁਰ ਧੀਰਕ ਦਈ ਵਿਸਾਹ ਦੀ।
ਓਹ ਰਹੇ ਅਡੋਲ ਸੁਮੇਰ ਵਾਂਗੁ, ਓਟ ਲੀਤੀ ਸਤਿਗੁਰੁ ਸ਼ਾਹ ਦੀ।

ਭਾਈ ਹੁਕਮਾ ਸਿੰਘ ਨੋ, ਗੁਰੂ ਥਾਪੀ ਦਿੱਤੀ 'ਵਾਹ' ਦੀ।
ਰੱਖੀ ਲਾਜ ਗੁਬਿੰਦ ਸਿੰਘ, ਆਨਿ ਸੁਰਖੇ ਤੇ ਗਜਗਾਹ ਦੀ।
ਵੇਖੇ ਸਭ ਮਿਲਿ ਖਾਲਸਾ, ਕਰ ਸਿਫ਼ਤ ਤੇਰੇ ਦੀਦਾਰ ਦੀ।
ਸਨਮੁਖ ਹੋਇਆ ਜੁਧ ਨੋ, ਆਂਚ ਝਾਗੀ ਬਿਖੜੇ ਸਾਰ ਦੀ।
ਮਾਰੀ ਜਾਇ ਬੇਚੂਕੜੀ, ਸਣ ਫ਼ੌਜਾਂ ਕਰ ਤਲਵਾਰ ਦੀ।
ਸੰਤ ਜਨਾਂ ਦੀ ਮੰਡਲੀ, ਬਾਤ ਕਰਸਨ ਜੈ ਜੈ ਕਾਰ ਦੀ॥੩੬॥

ਸਿੱਧ ਜਤੀ ਮਿਲਿ ਨਵੌਂ ਨਾਥ, ਸਿਊਂ ਡੌਰੂ ਆਇ ਬਜਾਂਵਦਾ।
ਚੌਂਸਠ ਜੋਗਣਿ ਸੰਗ ਲੈ, ਬੀਰ ਬਾਵਨ ਮਨ ਹਰਖਾਂਵਦਾ।
ਕਿੰਨਰ ਗੰਧ੍ਰਵ ਜੱਛ ਦੇਵ, ਬੀਨ ਨਾਰਦ ਬੇਗ ਬਜਾਂਵਦਾ।
ਸੁਰਪਤਿ ਚੜ੍ਹਦੇ ਬਾਨ ਦੇ, ਫੂਲ ਸੁੰਦਰ ਅਤਿ ਬਰਖਾਂਵਦਾ।
ਜੋ ਗਾਵੈ ਕੀਰਤਿ ਸੂਰਿਆਂ, ਮਨ ਬਾਂਛਿਤ ਸਭ ਫਲੁ ਪਾਂਵਦਾ।
ਧਨ ਅਰਥੀ ਲੇ ਧਨ ਅਗਲਾ, ਸੁਤ ਸੁੰਦਰ ਲੈ ਸੁਖ ਭਾਂਵਦਾ।
ਜਮ ਕੰਕਰ ਜੋਹਿ ਨ ਸੱਕਈ, ਜੋ ਵਾਰ ਸਦਾ ਮੁਖ ਗਾਂਵਦਾ।
ਜੋ ਗੁਰਮੁਖਿ ਸਿੱਖ ਅਕਾਲ ਦਾ, ਸੁਣਿ ਕੰਨੀਂ ਪ੍ਰੇਮ ਬਢਾਂਵਦਾ।
ਜੋ ਨਿੰਦਕ ਸਤਿਗੁਰ ਪੰਥ ਦਾ, ਦੁਖ ਹਿਰਦੇ ਮਨਿ ਤਪਤਾਂਵਦਾ।
ਇਹ ਕੀਰਤਿ ਸੁਣੈ ਸੁਹਾਵਨੀ, ਜੋ ਜੋਨੀ ਜਨਮ ਨ ਆਂਵਦਾ॥੩੭॥

ਜਪ ਤਪ ਜੱਗ ਅਨੇਕ ਪੁੰਨ, ਨਿਤ ਕਰੀਐ ਪ੍ਰੇਮ ਬਢਾਇਕੈ।
ਲਖਮੀ ਗਜ ਗਊ ਦਾਨ ਨਿਤ, ਦੀਜੈ ਬਿਪ੍ਰ ਬੁਲਾਇਕੈ।
ਅਸਵਮੇਧ ਜਗ ਮੇਧ ਦਾਨ, ਭੂਮਿ ਸਗਲੀ ਪੁੰਨ ਕਰਾਇਕੈ।
ਅਠਸਠ ਤੀਰਥ ਪੁੰਨ ਪਰਬ, ਸਭ ਵਸੁਧਾ ਭਰਮੀਐ ਜਾਇ ਕੈ।
ਕੁਰਖੇਤ੍ਰ ਵਿਚ ਗ੍ਰਹਣ ਦੇ, ਸਣ ਸੰਪਤਿ ਦੇ ਹਰਖਾਇ ਕੈ।
ਕਾਂਸੀ, ਕਾਂਤੀ, ਦਵਾਰਕਾ, ਸਣ ਮਥੁਰਾ ਮਾਇਆ ਨ੍ਹਾਇ ਕੈ।
ਅਯੁਧਯਾ ਵਡੀ ਅਵੰਤਿਕਾ, ਵਡਭਾਗੀ ਪਰਸੇ ਆਇ ਕੈ।
ਜੋ ਗੁਰਮੁਖ ਸੁਨਹੈ ਪ੍ਰੀਤਿ ਕਰ, ਯਾ ਉਚਰੇ ਪ੍ਰੇਮ ਲਗਾਇ ਕੈ।
ਸੋ ਪਾਵੈ ਗੁਰ ਦਰਬਾਰ ਵਿਚ, ਮਨ ਬਾਂਛਿਤ ਸਭ ਫਲ ਆਇ ਕੈ।
ਸ੍ਰੀ ਸਾਹਿਬ ਸੁਰਜਨ ਸਿੰਘ ਦਾ, ਜਸ ਰਹਿਆ ਜਗ ਵਿਚ ਛਾਇ ਕੈ।
ਜਉ ਲੌਂ ਧਰਤਿ ਅਕਾਸ ਹੈ, ਭਾਗ ਜਾਗੇ ਮਸਤਕ ਆਇ ਕੈ।
ਮੈਂ ਕਿਆ ਸਲਾਹਾਂ ਤੁੱਧ ਮੁੱਖ, ਇਕ ਰਸਨਾ ਰਸ ਸਰਸਾਇ ਕੈ।
ਕਵਿ ਮੰਡਲ ਮਾਨਸ ਹੰਸ ਹੈ, ਬਗ ਬੈਸੇ ਕਿਹ ਬਿਧਿ ਜਾਇ ਕੈ।
ਜਬ ਦਯਾ ਕਰੈ ਸੁਭ ਦ੍ਰਿਸਟਿ ਕੀ, ਹੰਸ ਹੋਵੈ ਮੁਕਤਾ ਪਾਇ ਕੈ।
ਹੌਂ ਕਰਤਾ ਕਰਮ ਨ ਜਾਣਦਾ, ਗਣ ਗਿਣਤੀ ਛੰਦ ਬਣਾਇ ਕੈ।
ਗੁਰੁ ਨਾਨਕ ਜੀ ਦਾ ਨਾਮ ਸਤਿ, ਛਾਪ ਲੀਤੀ ਭਗਤਿ ਕਰਾਇ ਕੈ।
ਕਲਿਜੁਗ ਰਾਜ ਗੁਬਿੰਦ ਸਿੰਘ, ਦਸ ਜਾਮੇ ਧਾਰੇ ਆਇ ਕੈ।
ਵਾਸੀ ਸ੍ਰੀ ਆਨੰਦਗੜ੍ਹ, ਸਤਿ ਝੂਲਣ ਝੰਡੇ ਸੁਹਾਇ ਕੈ।
ਭੌਨ ਦਿਸੇ ਸ੍ਰੀ ਜਗ ਮਾਤ ਦਾ, ਤੁੰਗ ਪਾਵਨ ਨਿਕਟ ਬਣਾਇ ਕੈ।

ਇਕ ਸੰਤਨ ਆਗੇ ਬੇਨਤੀ, ਕਹਿ ਦੀਨੀ ਕੂਕ ਸੁਣਾਇ ਕੈ।
ਮੈਂ ਮਾਂਗੋ ਤੁਮਰੀ ਚਰਨ ਧੂੜਿ, ਲੇ ਰਾਖੋਂ ਮਸਤਕ ਚਾਇ ਕੈ।
ਤੁਮ ਦੇਹੁ ਦਇਆ ਕਰ ਦਾਸ ਕੋ, ਗੁਰ ਸੰਗਤਿ ਬੇਗ ਬੁਲਾਇ ਕੈ।
ਜਮ ਕੰਕਰ ਤੇ ਪ੍ਰਭੁ ਰਾਖੀਐ, ਮਨ ਇੱਛਾ ਉਪਜੀ ਆਇ ਕੈ।
ਵਾਹਗੁਰੂ ਜਗ ਤੁਲਹੜਾ, ਗੁਰ ਖੇਵਟ ਦਿਯੋ ਬਤਾਇ ਕੈ।
ਜਿਨ੍ਹਾਂ ਤੱਕੀ ਸਰਨ ਗੋਬਿੰਦ ਸਿੰਘ, ਉਹ ਘਾਟੀਂ ਲੰਘੇ ਜਾਇ ਕੈ।
ਘਾਟ ਜਗਾਤੀ ਧਰਮਰਾਇ, ਕਰਿ ਆਦਰ ਦੀਏ ਪੁਚਾਇ ਕੈ।
ਓਇ ਪਹੁੰਚੇ ਸਤਿਗੁਰ ਸੰਗਤੀਂ, ਜਾਇ ਬੈਠੇ ਮਨ ਹਰਖਾਇ ਕੈ।
ਓਇ ਆਵਣ ਜਾਣਾਂ ਮੇਟ ਕੈ, ਵਿਚ ਜੋਤੀ ਰਹੇ ਸਮਾਇ ਕੈ।
ਸੰਮਤ ਸਹਸ ਜੋ ਸਿਧ ਗਨ, ਸਠ ਊਪਰ ਰਸ ਸਰਸਾਇ ਕੈ।[1]
ਰਾਜੇ ਮਹਾਂ ਚੰਦ ਨੇ, ਜੁੱਧ ਕੀਤਾ ਗੁੱਸਾ ਖਾਇ ਕੈ।
ਮਾਰਿਆ ਡੰਕਾ ਖਾਲਸੇ, ਤਲਵਾਰੀਂ ਹੱਥ ਦਿਖਾਇ ਕੈ।
ਜੈਸੀ ਮਨ ਮੈ ਬੁਧਿ ਥੀ, ਕਹਿ ਦੀਨੀ ਦਾਸ ਸੁਣਾਇ ਕੈ।
ਰਾਮ ਸਿੰਘ ਚਾਰਿਤ੍ਰ ਲਿਖਿ, ਵਾਰ ਉਚਰੀ ਪ੍ਰੇਮ ਲਗਾਇ ਕੈ।
ਫ਼ਤਹਿ ਭਈ ਗੋਬਿੰਦ ਸਿੰਘ, ਜੁਧ ਜੀਤਯੋ ਡੰਕ ਬਜਾਇ ਕੈ॥੩੮॥

1. 1869 ਬਿ.।

# (੪੭) ਵਾਰ ਰਾਜਾ ਅਮਰ ਸਿੰਘ ਰਠੌਰ ਕੀ

ਪੰਜਾਬੀ ਗਵੰਤ੍ਰੀ ਤੇ ਸਰੋਤਾ ਸੂਰਬੀਰਤਾ ਦਾ ਸ਼ੌਕੀਨ ਹੈ, ਇਸੇ ਸ਼ੌਕ ਵਿਚ ਇਥੇ ਰਾਜਪੂਤ ਬਹਾਦਰਾਂ ਦੇ ਵੀ ਸਾਕੇ ਗਾਏ ਗਏ ਹਨ। ਰਾਜਾ ਅਮਰ ਸਿੰਘ ਰਠੌਰ ਦੀ ਅਣਖੀਲੀ ਗਾਥਾ ਪ੍ਰਸਿੱਧ ਹੈ। ਰਾਜਾ ਗਜ ਸਿੰਘ ਵਾਲੀਏ ਜੋਧਪੁਰ ਦੇ ਦੋ ਪੁੱਤ੍ਰ ਸਨ—ਅਮਰ ਸਿੰਘ ਤੇ ਜਸਵੰਤ ਸਿੰਘ। ਰਾਜਾ ਜਸਵੰਤ ਸਿੰਘ ਨੇ ਮੁਗ਼ਲ ਕਾਲ ਵਿਚ ਬਤੌਰ ਜਰਨੈਲ ਚੰਗਾ ਨਾਮਣਾ ਖੱਟਿਆ। ਅਮਰ ਸਿੰਘ ਦਬੰਗ ਆਦਮੀ ਸੀ, ਕਿਸੇ ਦੀ ਨਹੀਂ ਸੀ ਧਰਾਉਂਦਾ। ਸਿੱਟਾ ਇਹ, ਇਸ ਨੂੰ ਦੇਸ ਨਿਕਾਲਾ ਸਹਿਣਾ ਪਿਆ। ਇਹ ਕਿਸੇ ਰਾਜਪੂਤ ਅਹਿਲਕਾਰ ਪਾਸ ਰਹਿ ਕੇ ਆਗਰੇ ਦਿਨ-ਕਟੀ ਕਰਦਾ ਸੀ, ਪਰ ਕਿਸੇ ਗੱਲੋਂ ਬਾਦਸ਼ਾਹ ਸ਼ਾਹ ਜਹਾਨ ਨਰਾਜ਼ ਹੋ ਗਿਆ, ਜਵਾਬ ਤਲਬੀ ਕੀਤੀ ਤੇ ਕੁਝ ਜੁਰਮਾਨਾ ਠੋਕ ਦਿੱਤਾ। ਮੀਰ ਬਖ਼ਸ਼ੀ ਸਲਾਬਤ ਖ਼ਾਂ ਜੁਰਮਾਨਾ ਵਸੂਲਣ ਲਈ ਗਿਆ, ਪਰ ਇਹ ਉਸ ਨਾਲ ਵੀ ਸਖ਼ਤੀ ਨਾਲ ਪੇਸ਼ ਆਇਆ। ਅਖ਼ੀਰ ਬਾਦਸ਼ਾਹ ਨੇ ਦਰਬਾਰ ਵਿਚ ਬੁਲਾਇਆ ਤਾਂ ਸਲਾਬਤ ਖ਼ਾਂ ਨੇ ਕਿਹਾ—'ਆ ਗਿਆ ਗੰਵਾਰ।' ਇਹ ਬੋਲ ਉਸ ਦੇ ਮੂੰਹ ਵਿਚ ਹੀ ਸੀ, ਰਾਜਾ ਅਮਰ ਸਿੰਘ ਨੇ ਫ਼ੌਰਨ ਜਮਧਰ ਮਾਰ ਕੇ ਸਲਾਬਤ ਖ਼ਾਂ ਨੂੰ ਥਾਂ ਮਾਰ ਦਿੱਤਾ ਤੇ ਸ਼ਾਹੀ ਸੈਨਿਕਾਂ ਨੇ ਅਮਰ ਸਿੰਘ ਦੇ ਟੋਟੇ-ਟੋਟੇ ਕਰ ਦਿੱਤੇ। ਇਸ ਦੇ ਨੌਕਰ ਚਾਕਰ ਵੀ ਲੜਦੇ ਭਿੜਦੇ ਥਾਂ ਜੂਝ ਗਏ। ਇਹ ਘਟਨਾ 25 ਜੁਲਾਈ, 1644 ਈ: ਦੀ ਹੈ।

ਇਸ ਘਟਨਾ ਨੂੰ ਪਿਤਾ ਪਾਸੋਂ ਸੁਣ ਕੇ ਭਾਈ ਮਨੀ ਰਾਮ (ਪਿੱਛੋਂ ਮਨੀ ਸਿੰਘ) ਨੇ ਦੋ ਛੰਦਾਂ ਵਿਚ ਅੰਕਿਤ ਕੀਤਾ ਹੈ।

ਯਾਦ ਰਹੇ ਮਨੀ ਰਾਮ ਦਾ ਪਿਤਾ ਮਾਈਦਾਸ, ਸ਼ਾਹ ਜਹਾਨ ਦਾ ਮੁਖੀ ਕਾਰਦਾਰ ਸੀ :

ਜਬ ਹੀ ਸਲਾਬਤ ਖ਼ਾਂ ਰੋਸ ਕੀ ਬਤਾਈ ਬਾਤ।
ਮਾਰੀ ਗਹਿ ਖ਼ੰਜਰ ਕਰੇਜੇ ਗਹਿ ਖਰ ਕੀ।
ਦਿੱਲੀ ਪਤਿ ਨਾਹ ਕੋ ਚਲਨ ਭਯੋ ਚਲਬੇ ਕੋ।
ਗੁਹੀ ਗਜ ਸਿੰਘ ਛਉਨਾ ਕਹੀ ਬਾਤ ਬਰ ਕੀ।
ਕਹੈ ਮਨੀ ਰਾਮ ਸ਼ਾਹ ਜਹਾਂ ਕੇ ਤਖ਼ਤ ਪਰ।
ਫੜਕ ਫੜਕ ਲੁੱਥ ਲੁੱਥਨ ਸੋਂ ਅਰਕੀ।
ਹਿੰਦੁਨ ਕੀ ਹਿੰਦ ਸੱਚ ਬਾਂਧਰੀ ਅਮਰ ਸਿੰਘ।
ਕਰਕੀ ਸਰਾਹੋਂ ਕੈ ਸਰਾਹਉਂ ਜਮਧਰ ਕੀ।

ਦੋਹਰਾ— ਉਨ ਮੁਖ ਸੇ ਗੱਗਾ ਕਹਯੋ, ਇਨ ਕਾਢੀ ਜਮਧਾਰ।
ਰਾਰਾ ਕਹਨੋ ਨ ਮਿਲਯੋ, ਜਮਧਰ ਕਰ ਦਈ ਪਾਰ।

ਪੰਜਾਬੀ ਢਾਡੀਆਂ ਇਸ ਸਾਕੇ ਦੀ ਵਾਰ ਗਾਈ ਤੇ ਥਾਂ-ਥਾਂ ਸੁਣਾਈ।

ਇਹ ਰਚਨਾ ਸਰ ਰਿਚਰਡ ਟੈਂਪਲ ਨੇ ਰਿਆਸਤ ਕਪੂਰਥਲਾ ਦੇ ਕਿਸੇ ਢਾਡੀ ਪਾਸੋਂ ਸੁਣ ਕੇ *ਲਿਜੈਂਡਜ਼ ਆਫ਼ ਦੀ ਪੰਜਾਬ* ਜਿਲਦ ਤੀਜੀ ਵਿਚ ਦਰਜ ਕੀਤੀ ਹੈ।

## ਵਾਰ ਰਾਜਾ ਅਮਰ ਸਿੰਘ ਰਠੌਰ ਕੀ

ਭੜਕਿਆ ਰਾਜਾ ਅਮਰ ਸਿੰਹ, ਮਾਂਗੇ ਹਥਿਆਰ।
ਰਾਣੀ! ਮੇਰਾ ਤਰਕਸ਼ ਲਾ ਦੇ ਜ਼ਰੀ ਦਾ, ਗੈਂਡਾ ਦੀ ਢਾਲ।
ਉਠੀ ਜੁ ਰਾਣੀ ਹਾਂਡੀਆ[1], ਫੜ ਲੈਂਦੀ ਵਾਗ।
ਕੌਣ ਵਖਤ ਦਰਬਾਰ ਦਾ, ਗਈਆ ਅੱਧੀ ਰਾਤ।
ਸ਼ੀਸਾ ਭਰੂੰ ਸ਼ਰਾਬ ਦਾ, ਪਿਆਲਾ ਮੇਰੇ ਹਾਥ।
ਭਰਿ ਭਰਿ ਪਿਆਲਾ ਪਿਆਂਵਦੀ, ਕਰਤੀ ਮੁਸ਼ਤਾਕ।
ਪੀ ਲੈ ਰਾਜਾ ਅਮਰ ਸਿੰਹ, ਨ ਹੋਹੁ ਉਦਾਸ।
ਰੋਗ ਮਹਲੀਂ ਛੇਜ ਵਿਛਾਂਵਦੀ, ਕਰ ਲੈ ਦੋ ਬਾਤ।
ਪਿਉ ਦੇ ਮੈਂ ਚਿਠੀ ਭੇਜਦੂੰ, ਆਵੈ ਨੌਂ ਲਾਖ।
ਗਲ ਕਾ ਹਾਰ ਜੁ ਵੇਚ ਦੂੰ, ਕਟ ਜਾਣ ਛੇ ਮਾਸ।
ਆਜ ਬਸੋ ਰੰਗ ਮਹਲ ਮੈਂ, ਬਾਦਸ਼ਾਹ ਕੋ ਮਿਲਣਾ ਪ੍ਰਭਾਤ॥੧॥

ਗੁੱਸੇ ਹੋ ਕੇ ਰਾਣੀ ਨੇ ਇਕ ਅਰਜ਼ ਸੁਣਾਈ।
ਮਰ ਜਾਹੁ ਮੇਰੀ ਮਾਤਾ, ਜਿਨ ਹਾਂਡੀ ਜਾਈ।
ਮਰ ਜਾਣ ਤਾਈ ਚਾਚੀਆਂ, ਜਿਨ੍ਹਾਂ ਗੋਦਿ ਖਿਡਾਈ।
ਮਰ ਜਾਣ ਨਾਈ ਬ੍ਰਾਹਮਣਾਂ, ਜਿਨ੍ਹਾਂ ਕਰੀ ਸਗਾਈ।
ਮੈਂ ਬੇਟੀ ਰਾਜਪੂਤ ਦੀ, ਚਾਕਰ ਗਲਿ ਲਾਈ।
ਚਾਕਰਹੁੰ ਤੇ ਨੌਕਰਾਂ, ਲੈ ਪੱਲੇ ਪਾਈ।
ਬੇੜਾ ਰਹਿ ਗਿਆ ਬੀਚ ਮੇਂ, ਨ ਪਾਰ ਲੰਘਾਈ।
ਹਟ ਕੇ ਡੋਲਾ ਫੇਰ ਦੇ, ਬਾਬਲ ਘਰ ਤਾਈਂ।
ਅਬ ਦੀ ਜਾਵਣ ਫਿਰ ਪਿਉ ਦੇ, ਦਿਆਂ ਰਾਮ ਦੁਹਾਈ।
ਅਧ-ਪੁਰਸ਼ ਰਠੌਰ ਦੇ, ਨ ਕੋਇ ਕਰੇ ਸਮਾਈ।
ਪਾਨਾਂ ਜੇਹਾ ਰੰਗ ਥਾ, ਫਿਰ ਗਈ ਜ਼ਰਦਾਈ।
ਕਿਆ ਤੁਝੇ ਦੁਖੜਾ ਮਾਲ ਦਾ, ਕਿਆ ਜ਼ਹਿਮਤ ਆਈ।
ਬਰਜੂੰ ਰਾਜਾ ਅਮਰ ਸਿੰਘ, ਮਿਲਣਾ ਨ ਜਾਈ।
ਅਗੇ ਜ਼ੁਲਮੀ ਬਾਦਸ਼ਾਹ, ਦੇ ਗਾ ਮਰਵਾਈ।
ਪੈਰੀਂ ਬੇੜੀ ਹਾਥਉਂ ਕੜੀ, ਗਲਿ ਤਉਕ ਪਹਿਨਾਈ।
ਬਰਜਾ ਰਾਜਾ ਨ ਰਹਾ, ਘੋੜਾ ਚਲਾਈ॥੨॥

ਖ਼ੁਸ਼ੀ ਹੋ ਰਾਜਾ ਅਮਰ ਸਿੰਘ ਚਲਿਆ ਦਰਬਾਰੇ।
ਮੋਹਰਾਂ ਲਿਆ ਪੇਸ਼ ਕਰ ਲੈ, ਪੰਜ ਅਉਰ ਚਾਰੇ।
ਹਾਜ਼ਰ ਲੈ ਕੇ ਰਾਖਿਆ, ਸ਼ਾਹਜਹਾਨ ਦਰਬਾਰੇ।

1. ਹਾਂਡ ਗੋਤ ਦੀ ਧੀ।

ਦੇਖ ਕਰਿ ਸ਼ਾਹ ਜਹਾਨ ਬਾਦਸ਼ਾਹ ਭਰਤਾ ਹੰਕਾਰੇ।
ਕਹਾ ਸਲਾਬਤ ਖ਼ਾਨ ਨੋ, 'ਕਾਮ ਕਰੋ ਹਮਾਰੇ।
ਅਗੇ ਆਉਣ ਨ ਦੇ ਰਾਜਪੂਤ ਰਾਖਹੁ ਅਟਕਾਰੇ'।
ਸਲਾਬਤ ਖ਼ਾਨ ਬਖ਼ਸ਼ੀ ਉਨ੍ਹਾਂ ਦੇਂਦਾ ਟਾਰੇ।
ਅਦਬ ਮਾਨਕੇ ਖੜਾ ਰਹੁ, ਰਾਜਪੂਤ ਬਿਚਾਰੇ।
ਤੇਰੀ ਬਾਤ ਡਿਗੀ ਦਰਬਾਰ ਮੋਂ ਮੈਂ ਖੜਾ ਸਿਧਾਰੇ।
ਮੇਰੀ ਤੂ ਕਿਆ ਬਾਤ ਸੰਵਾਰਦਾ, ਕਰਤਾਰ ਸੰਵਾਰੇ।
ਅਮਰ ਸਿੰਘ ਡਿਗਾਇਆ ਨ ਡਿਗੈ, ਜੈਸੇ ਪਰਬਤ ਭਾਰੇ।
ਹਟ ਕੇ ਖੜ ਗੰਵਾਰਿਆਰ ਕਿਆ ਕਰਹਿੰ ਗੰਵਾਰੇ।
'ਗੰਵਾਰ' ਕਹੇ ਸੇ ਖੀਝਤਾ, ਭਰਤਾ ਹੰਕਾਰੇ।
ਆਜ ਕਹਿਆ ਗੰਵਾਰਿਆਰ, ਕੱਲ੍ਹ ਦੇ ਗਾ ਗਾਰੇ।
ਪਰਸੋਂ ਨੂੰ ਬਾਂਹਿ ਪਕੜ ਕੇ, ਕੱਢ ਦੇ ਕਚਹਿਰੀ ਬਾਰੇ।
ਜੁੱਬਲ ਕੱਢੀ ਮਿਸਰੀ, ਨਿਕਲੀ ਦੋ ਧਾਰੇ।
ਮਾਰੀ ਸਲਾਬਤ ਖ਼ਾਨ ਦੇ, ਜਾ ਖੇਲੀ ਪਾਰੇ।
ਲਗੀ ਮਰਦ ਦੇ ਹੱਥ ਦੀ, ਨ ਰਹੀ ਉਰਾਰੇ।
'ਇਹ ਲੈ ਅਪਣੇ ਸੱਤ ਲੱਖ, ਸਲਾਬਤ ਪਿਆਰੇ।
ਕਾਂਟੇ ਧਰ ਕੇ ਜਾਂਚ ਲੈ, ਹੋਰ ਘਾਟ ਹਮਾਰੇ'।
ਖੜੇ ਪੁਕਾਰੇ ਉਮਰੇ, ਬਾਦਸ਼ਾਹ ਦੇ ਪਿਆਰੇ।
'ਭਲਾ ਕੀਆ ਰੇ ਅਮਰ ਸਿੰਘ, ਸਲਾਬਤ ਮਾਰੇ।
ਭਲੇ ਬੁਰੇ ਦਾ ਚੁਗਲ ਥਾ, ਤੈਂ ਆਜ ਗੁਜ਼ਾਰੇ।
ਡੇਰਾ ਪਕੜਹੁ ਰਾਜਪੂਤ, ਮੇਰੇ ਜੀਤ ਪਿਆਰੇ।
ਮਨਸਬ ਲਿਖਿਆ ਸੁਬੇਰ ਨੂੰ ਪੱਕਾ ਸਾਤ ਹਜ਼ਾਰੇ॥੩॥

ਚੜ੍ਹਿ ਬੋਲਿਆ ਸ਼ਾਹਜਹਾਂ ਬਾਦਸ਼ਾਹ, ਸੁਣ ਉਮਰੋ ਮੇਰੇ।
ਖ਼ੂਨੀ ਜਾਣਾ ਨ ਪਵੈ, ਮਾਰਹੁ ਤੁਮ ਘੇਰੇ।
ਸਭ ਮੈਂ ਸ਼ੇਰ ਕਹਾਵਤੇ, ਤੁਮ ਮਰਦ ਵਡੇਰੇ।
ਹਿੰਦੂ ਮਾਰ ਸਲਾਬਤ ਖ਼ਾਨ ਨੌਂ, ਜਾ ਲਗਾ ਡੇਰੇ।
ਰਾਉ ਦੀ ਜਾੜ੍ਹ ਤਲੇ ਨ ਆਯਾ, ਹੋ ਗਿਆ ਪਰੇਰੇ'।
ਦੂਰ ਬੋਲਿਆ, 'ਦਿੱਲੀ ਦੇ ਬਾਦਸ਼ਾਹ ਦਰਵਾਜ਼ਾ ਕਿਉਂ ਭੇੜੇ ?
ਕੌਲ ਦੇ ਕੇ ਰੱਬ ਦੇ, ਆਇ ਢੁਕਾ ਨੇੜੇ।
ਅਰਜਨ ਧੂਹਿ ਬਹੁੜਿਆ, ਸੂਤੀ ਸ਼ਮਸ਼ੇਰੇ।
ਤਨ ਲਾ ਕੇ ਅਮਰ ਸਿੰਘ ਦੇ, ਤਨ ਗਈ ਉਧੇੜੇ।
ਪੜਦਿਓਂ ਰਾਜਾ ਅਮਰ ਸਿੰਘ, ਲਏ ਜਮਧਰ ਫੇਰੇ।
ਸਾਤ ਅਮੀਰਾਂ ਨੂੰ ਮਾਰ ਕੇ, ਰਾਜਾ ਸੁਰਗ ਸਿਧਾਰੇ॥੪॥

ਓੜਕ ਅਮਰ ਸਿੰਘ ਦੇ, ਲੜਦੇ ਕੱਹਾਰ।
ਇੱਕੀ ਅਮੀਰਾਂ ਨੂੰ ਮਾਰ ਕੈ, ਜੂਝੇ ਛੇ ਕਹਾਰ।
ਰਾਜੇ ਦਾ ਬ੍ਰਾਹਮਣ ਰਾਇ ਗੋਕਲ ਦਾਸ।

ਗੋਕੁਲ ਨੇ ਸੂਤੀ ਮਿਸਰੀ, ਚੋਖੀ ਗੁਜਰਾਤ।
ਮਾਰੀ ਮਲੂਕੇ ਆਣ ਕੇ, ਜਾ ਕਾਟਿਆ ਮਾਸ।
ਚੰਦਨ ਰੁੱਖ ਕੱਟ ਕੇ, ਤਲਵਾਰੀਂ ਘਾਇਆ।
ਰਾਜੇ ਦਾ ਨਿਮਕ ਹਲਾਲ ਕਰਿ, ਬ੍ਰਾਹਮਣ ਬੈਕੁੰਠ ਸਿਧਾਇਆ।
ਕਿਸਨ ਦਾਸ ਮਸਾਲਚੀ, ਰਣ ਪਹਿਰਾ ਚੰਗਾ।
ਮੀਰ ਖ਼ਾਂ ਦੇ ਤਨ ਨੂੰ ਲਾ ਦੀਆ, ਕੁੱਵਤ ਕਰਿ ਝੰਡਾ।
ਦੂਜੇ ਮਾਰਿਆ ਹਸਤ ਖ਼ਾਂ, ਦਿਲ ਕਰ ਲਿਆ ਚੰਗਾ।
ਉਮਰੇ ਇਉਂ ਲੇਟੇ ਦਰਬਾਰ ਮੇਂ, ਜਿਉਂ ਪੜੇ ਮਲੰਗਾ।
ਫੁਹਾਰੇ ਘਾਉਂ ਇਉਂ ਪੜੈ, ਭਕਾ ਭਕ ਜਿਉਂ ਵਹੈ ਗੰਗਾ।
ਖ਼ਾਲੀ ਭੱਜਿਆ ਭਾਂਗਿਆਰ, ਜਿਉਂ ਚੜ੍ਹੇ ਤਰੰਗਾ।
ਪੱਚੀਸ ਅਮੀਰਾਂ ਨੂੰ ਮਾਰ ਕੇ, ਨਾਈ ਬਣ ਚਲਾ ਸਰੰਗਾ॥੫॥

ਲੜਕਾ ਪੁਛੇ ਰਾਮ ਸਿੰਘ, ਸੁਣ ਕਿਸ਼ਨ ਦਾਸ।
ਤੁਮ ਗਏ ਦਰਬਾਰ ਮਹਿੰ, ਚਾਚਾ ਦੇ ਨਾਲ।
ਮੇਰਕਿਆਂ ਚਾਚਾ ਸੇਨਮੜੇ, ਕਿਆ ਮਿਲਾ ਇਨਾਮ।
ਕਿਆ ਕਹੂੰ ਮੇਰੇ ਕੰਵਰ ਜੀ, ਨ ਪੂਛਹੁ ਬਾਤ।
ਰਾਜਾ ਅਮਰ ਸਿੰਘ ਨੂੰ, ਉਸ ਕਹਿਆ—'ਗੰਵਾਰ'।
ਲੋਥ ਪੜੀ ਕੰਵਰ ਜੀ, ਕਚਹਿਰੀ ਪਾਸ।
ਠੋਕਰ ਮਾਰੇਂ ਮੁਗ਼ਲ, ਯਾਰ ਗਲ ਕੱਟੇਂ ਮਾਸ।
ਸੁਣ ਸੁਣ ਬਾਤਾਂ ਰਾਮ ਸਿੰਘ, ਹੋ ਗਿਆ ਉਦਾਸ।
ਮੇਰੀ ਧਰੀ ਰਹਿਣ ਦਿਓ ਪਾਲਕੀ, ਘਰ ਜਾਓ ਕਹਾਰ।
ਆਪਣੇ ਮਹਲੀਂ ਸਉਂ ਰਹੁ, ਜਿਥੈ ਪਿਆਰੀ ਨਾਰਿ।
ਮੇਰੇ ਧੋਰੇ[1] ਵਹ ਰਹਹਿੰ, ਬਾਂਧੇ ਤਲਵਾਰ।
ਘੋੜੇ ਕਾਜ਼ਾ ਕਰ ਦੀਏ, ਕਿਲ੍ਹੇ ਦੇ ਬਾਰ।
ਦਰਵਾਜ਼ੇ ਤੋੜੇ ਕਿਲ੍ਹੇ ਦੇ, ਕੁਹਾੜੇ ਦੇ ਨਾਲ।
ਕਿਲ੍ਹੇ ਦੇ ਅੰਦਰ ਜਾ ਵੜਾ, ਪਾਂਚ ਸੌ ਜਵਾਨ।
ਮਿਸਰੀ ਵੱਜੀ ਕਿਲ੍ਹੇ ਮੇਂ, ਪੜਤੀ ਝਨਕਾਰ।
ਸਉਦਾ ਤੋਲੇਂ ਸਰੋਹੀਓਂ, ਨਰ ਕਰੇ ਵਾਪਾਰ।
ਕੇਸਰਾਣੀ ਜਾਮਾ ਹੋ ਗਈ, ਜੇਹਾ ਖਿੰਡਾ ਗੁਲਾਲ॥੬॥

ਪਾਂਚ ਸੌ ਮੇਂ ਸੇ ਲੜਕਾ ਰਾਮ ਸਿੰਘ, ਲਾਇਆ ਦੋ ਸੌ ਸਾਥ।
ਕਹੈ ਰਾਣੀ ਹਾਂਡੀਆ, ਮੇਰੀ ਬਾਂਦੀ ਦੌੜ।
ਮਹਲੀਂ ਸੇਜ ਵਿਛਾਇ ਦੇ, ਥੋੜੀ ਪੋਸਤ ਘੋਲ।
ਅੱਗੇ ਰਾਜਾ ਅਮਰ ਸਿੰਘ, ਆ ਗਏ ਰਾਠੌੜ।
ਉਚੇ ਚੜ੍ਹ ਕੇ ਦੇਖਦੀ, ਬਾਂਦੀ ਨਾਦਾਨ।
ਰਾਣੀ! ਨ ਛੂੰਮਾਂ ਦੀਆਂ ਜੋੜੀਆਂ, ਨਾ ਲਾਲ ਉਕਾਬ।
ਖ਼ਾਲੀ ਤਰਕਸ਼ ਬਾਜ਼ ਦੇ, ਦਲ ਗੈਂਡਾ ਢਾਲ॥੭॥

1. ਪਾਸ।

# (੪੮) ਵਾਰ ਚੂਹੜ ਸਿੰਘ ਭਦੌੜੀਏ ਕੀ

ਆਮ ਤੌਰ 'ਤੇ ਵਾਰਾਂ ਦੇ ਨਾਇਕ ਸੂਰਮੇ ਉੱਚੇ ਆਦਰਸ਼ ਯਾ ਫਿਰ ਆਪਣੇ ਨਿਜੀ ਉਦੇਸ਼ਾਂ ਲਈ ਨਿਝੱਕ ਹੋ ਕੇ ਲੜਦੇ ਮਰਦੇ ਤੇ ਅੰਤ ਜਾਨ ਤਕ ਨਿਛਾਵਰ ਕਰ ਜਾਂਦੇ ਹਨ ਤੇ ਢਾਡੀ ਭੱਟ ਉਨ੍ਹਾਂ ਦਾ ਮੱਲੋ ਮੱਲੀ ਜਸ ਗਾਉਂਦੇ ਹਨ। ਲੇਕਿਨ ਕੁਝ ਵਾਰਾਂ ਦੇ ਨਾਇਕ ਕੇਵਲ ਪਰਸਪਰ ਵੈਰ ਵਿਰੋਧ ਦਾ ਸ਼ਿਕਾਰ ਬਣਦੇ ਹਨ। ਪੰਜਾਬ ਵਿਚ ਜੱਟਾਂ ਦੀ ਸ਼ਰੀਕੇ ਬਾਜ਼ੀ, ਖਹਿਮ ਖਹਿ ਕਈ ਵਾਰ ਆਦਰਸ਼ਹੀਣ ਲੜਾਈਆਂ ਕਰਾਉਂਦੀ ਤੇ ਕਈਆਂ ਨੂੰ ਭੰਗ ਦੇ ਭਾੜੇ ਮਰਵਾਉਂਦੀ ਰਹੀ ਹੈ। ਇਹ ਵਾਰ ਇਕ ਐਸੇ ਬੇਰਹਿਮ ਸਾਕੇ ਦਾ ਬ੍ਰਿਤਾਂਤ ਸੁਣਾ ਕੇ ਸਰੋਤਿਆਂ ਨੂੰ ਅਚੰਭੇ ਤੇ ਕਲੇਸ਼ ਵਿਚ ਪਾਉਂਦੀ ਹੈ।

ਬਾਬੇ ਆਲੇ ਦਾ ਵੱਡਾ ਭਾਈ ਦੂੰਨਾ ਸੀ ਤੇ ਦੂੰਨੇ ਦਾ ਪੋਤਾ ਭਦੌੜੀਆ ਸਰਦਾਰ ਚੂਹੜ ਸਿੰਘ ਸੀ। ਇਹ ਗੱਲ ਅਠਾਰ੍ਹਵੀਂ ਸਦੀ ਦੇ ਅੰਤ ਦੀ ਹੈ ਜਦ ਥਾਉਂ ਥਾਈਂ ਮੁਖ਼ੀ ਚੌਧਰੀ ਆਪਣਾ ਇਲਾਕਾ ਵਧਾ ਰਹੇ ਸਨ। ਮਾਲਵੇ ਵਿਚ ਸਿੱਧੂ ਸਭ ਤੋਂ ਮੋਹਰੀ ਸਨ। ਇਨ੍ਹਾਂ ਦੀ ਤਰੱਕੀ ਗੁਆਂਢੀ ਬੈਰਾੜਾਂ ਤੇ ਭੱਟੀਆਂ ਨੂੰ ਨਹੀਂ ਸੀ ਭਾਉਂਦੀ, ਇਸ ਕਰਕੇ ਇਹ ਲੜਦੇ ਭਿੜਦੇ ਰਹਿੰਦੇ ਸਨ। ਘਣੀਏ ਕੇ ਬਾਜੇ ਦੇ ਦੋ ਚੌਧਰੀ ਸੁਜਾਨਾ ਤੇ ਪ੍ਰਧਾਨਾ ਛਲ ਮਕਰ ਨਾਲ ਸ: ਚੂਹੜ ਸਿੰਘ ਨੂੰ ਆਪਣੇ ਪਿੰਡ ਲੈ ਆਏ ਕਿ ਤੁਹਾਡਾ ਥਾਣਾ ਬਰਾੜਾਂ ਦੇ ਇਲਾਕੇ ਵਿਚ ਇਥੇ ਬਿਠਾ ਦਿੰਦੇ ਹਾਂ। ਲਿਆ ਕੇ ਜ਼ਹਿਰੀਲੀ ਸ਼ਰਾਬ ਪਿਲਾਈ ਗਈ ਤੇ ਪਿੱਛੋਂ ਉਸ ਛੋਟੇ ਬੁਰਜ ਦੁਆਲੇ ਮਣਾਂ ਮੂੰਹ ਛਿੰਗਾਂ ਰੱਖ ਕੇ ਅੱਗ ਲਵਾ ਦਿੱਤੀ ਜਿਸ ਵਿਚ ਚੂਹੜ ਸਿੰਘ ਤੇ ਉਸ ਦਾ ਭਾਈ ਦਲ ਸਿੰਘ ਦੋਵੇਂ ਸੜ ਕੇ ਸੁਆਹ ਹੋ ਗਏ। ਇਸ ਗੱਲ ਦਾ ਪਤਾ ਜਦ ਪਟਿਆਲੇ ਪਹੁੰਚਿਆ ਤਾਂ ਮਹਾਰਾਜਾ ਸਾਹਿਬ ਸਿੰਘ ਨੇ ਸੈਦ ਖ਼ਾਂ ਡੋਗਰ ਤੇ ਸ: ਅਲਬੇਲ ਸਿੰਘ ਕਾਲੇਕੇ ਨੂੰ ਫ਼ੌਜ ਦੇ ਕੇ ਤੋਰਿਆ। ਇਸ ਫ਼ੌਜ ਨੇ ਘਣੀਏ ਕੇ ਬਾਜੇ ਨੂੰ ਤਬਾਹ ਕਰ ਕੇ ਪੂਰਾ ਪੂਰਾ ਬਦਲਾ ਲਿਆ। ਇਹ ਗੱਲ 1793 ਈ: ਦੀ ਹੈ।

ਇਸ ਰੋਮਾਂਚਕਾਰੀ ਘਟਨਾ ਦੀ ਕਿਸੇ ਵਾਰ ਬਣਾਈ ਜੋ ਮਾਲਵੇ ਵਿਚ ਆਮ ਗਾਈ ਜਾਂਦੀ ਰਹੀ ਹੈ। ਸ: ਚੂਹੜ ਸਿੰਘ ਸਰ ਅਤਰ ਸਿੰਘ ਭਦੌੜੀਏ ਦਾ ਪੜਦਾਦਾ ਲੱਗਦਾ ਸੀ। ਉਂਜ ਵੀ ਇਹ ਸਰਦਾਰ ਇਲਮ ਤੇ ਅਦਬ ਦਾ ਸ਼ੌਕੀਨ ਸੀ। ਉਸ ਨੇ ਇਹ ਵਾਰ ਲਿਖਾ ਲੀਤੀ, ਜਿਸ ਨੂੰ ਸਰ ਰਿਚਰਡ ਟੈਂਪਲ ਨੇ ਆਪਣੀ ਕਿਤਾਬ ਵਿਚ ਛਾਪ ਦਿੱਤਾ। ਅਸੀਂ ਇਥੇ ਟੈਂਪਲ ਦਾ ਉਤਾਰਾ ਦੇ ਰਹੇ ਹਾਂ।

## ਵਾਰ ਚੂਹੜ ਸਿੰਘ ਭਦੌੜੀਏ ਕੀ

[ਜਿਸ ਕੋ 'ਬਰਾੜਕੀ' ਮੇਂ ਆਮ ਲੋਗ ਗਾਤੇ ਹੈਂ।]

ਵਿਚ ਜੀ ਭਦੌੜ ਦੇ ਚੂਹੜ ਸਿੰਘ ਭੀਮ ਸੈਨ ਸਦਾਵੇ।
ਬੱਧੀ ਤੇ ਰਲੀ ਕਿਸੇ ਦੀ ਪਸੰਦ ਮੂਲ ਨ ਲਿਆਵੇ।
ਲਿਖਕੇ ਚਿਠੀ ਦੂੱਨੇ ਦੇ ਕੋਟ ਨੂੰ ਚਲਾਵੇ—
'ਤੈਂ ਚੜ੍ਹ ਆਵਣਾ ਦਲ ਸਿੰਘਾ, ਰਾਜ ਬਰਾੜਕੀ ਦਾ ਥਿਆਵੇ'॥੧॥

ਅੱਜ ਦੀਆਂ ਖੱਟੀਆਂ ਬਹਿ ਕੇ ਪੁੱਤ ਪੋਤਾ ਵਿਚ ਭਦੌੜ ਦੇ ਖਾਵੇ।
ਬਿਗੜ ਗਈ ਰੱਜਤ ਘਨਈਏ ਬਾਜੇ ਦੀ,
ਘਰ ਬੈਠੇ ਨੂੰ ਸੁਜਾਨਾ ਰਾਜ ਆਪਣਾ ਦਿਵਾਵੇ।
ਵੇਖ ਕੇ ਪਰਵਾਨਾ ਸਿਖਰ ਦੁਪਹਿਰੇ, ਦਲ ਸਿੰਘ ਚੜ੍ਹਿ ਆਵੇ।
ਭਰਾ ਦਾ ਸੱਦਿਆ, ਜੁੱਤੀ ਮੂਲ ਨ ਪਾਵੇ॥੨॥

ਚੜ੍ਹਦੇ ਦਲ ਸਿੰਘ ਨੂੰ ਸਉਣ[1] ਹੋ ਗਿਆ ਮੰਦਾ।
ਇਕ ਚੂਹੜਾ ਲੱਕੜਾਂ ਦੀ ਭਰੀ ਲੈ ਕੇ ਦਰਵਾਜ਼ੇ ਨੂੰ ਮੋਹਰੇ ਆਵੇ।
ਗਣਾਂ ਦਾ ਘੇਰਿਆ ਟਕੋਰ ਧੌਂਸੇ ਨੂੰ ਲਵਾਵੇ।
ਵਿਚ ਬਰਨਾਲੇ ਦੇ ਪਟੇ, ਦਲ ਸਿੰਘ ਚੂਹੜ ਸਿੰਘ ਨੂੰ ਬੁਲਾਵੇ।
'ਕੀ ਮੁਹਿੰਮ ਪਈ ਤੈਨੂੰ ਚੂਹੜ ਸਿੰਘਾ!
ਕਾਹਦੀ ਖ਼ਾਤਰ ਦਲ ਸਿੰਘ ਨੂੰ ਸਦਾਵੇਂ"।
ਚੂਹੜ ਸਿੰਘ ਦਲ ਸਿੰਘ, ਚੜ੍ਹਿ ਭਦੌੜ ਨੂੰ ਆਏ॥੩॥

ਦੂਹਾਂ ਭਰਾਵਾਂ ਮਤਾ ਮਤਾ ਕੇ, ਸਭ ਫ਼ੌਜ ਘਨਈਏ ਬਾਜੇ ਨੂੰ ਚੜ੍ਹਾਇਆ।
ਪਹਿਲਾ ਡੇਰਾ ਵਿਚ ਪਿੰਡ ਭਾਈਕੇ ਦਿਆਲ ਪੁਰੇ ਲਾਇਆ।
ਪੰਜਾਂ ਰੁਪਈਆਂ ਦਾ ਕੜਾਹ ਪ੍ਰਸਾਦਿ,
ਮਾਈ ਰੱਜੀ ਦੇ ਚੁਲ੍ਹਿਆਂ ਵਰਤਾਇਆ।
ਦੂਸਰਾ ਡੇਰਾ ਚੱਕਕੇ, ਵਿਚ ਘਨਈਏ ਬਾਜੇ ਦੇ ਲਾਇਆ॥੪॥

ਬੋਲਿਆ ਸੁੱਜਾਨਾ ਤੂੰ ਕੱਢ ਲਿਆਵੀਂ, ਮੱਟੀਆਂ ਰੋਸ਼ਨਾ ਕਲਾਲਾ!
ਜਿਹੜੀਆਂ ਸੱਜਰੀਆਂ ਤੁੰਦ ਦੀਆਂ ਤੁੰਦ ਕਢਾਈਆਂ।
ਅੱਕ ਤੇ ਧਤੂਰਾ ਜ਼ਹਿਰ ਦੀਆਂ ਗੰਢੀਆਂ,
ਵਿਚ ਦਾਰੂ ਦੇ ਸੁਜਾਨੇ ਨੇ ਰਲਾਈਆਂ।
ਇਕਨਾਂ ਨੇ ਬੁੱਕੀਂ ਇਕਨਾਂ ਨੇ ਓਕੀਂ,
ਇਕਨਾਂ ਨੇ ਚੱਕ ਗੜਵੀਆਂ ਮੂੰਹ ਨੂੰ ਲਾਈਆਂ।
ਜਿਨ੍ਹਾਂ ਦੇ ਪਿਉ ਦਾਦੇ ਦਾਰੂ ਅਖੀਂ ਨ ਡਿਠੀ,
ਉਨ੍ਹਾਂ ਨੇ ਚੱਕ ਮੱਟੀਆਂ ਮੂੰਹੇ ਨੂੰ ਲਾਈਆਂ॥੫॥

ਦਿਨ ਛਿਪਦੇ ਨਾਲ ਫ਼ੌਜਾਂ ਹੋ ਗੀਆਂ ਖੀਵੀਆਂ,
ਅਉਰੋ ਅਉਰ ਦੇ ਨਾਲ ਸੁਜਾਨੇ ਨੇ ਢੋਲਕੀ ਬਜਾਈ।

1. ਸ਼ਗਨ।

ਮਾਰ ਕੇ ਕੰਬਲ ਦੀਆਂ ਝੁੰਬਾਂ, ਵਾਹਰ ਬਰਾੜਕੀ ਦੀ ਆਈ।
ਢੋ ਕੇ ਰੋਹੀ ਦੀਆਂ ਖਿੱਤੀਆਂ, ਵਾੜ ਚਉਬਾਰੇ ਦੀ ਬਣਵਾਈ।
ਓਦੋਂ ਬੋਲਿਆ ਚੂਹੜ ਸਿੰਘ—'ਸੁਜਾਨਿਆ! ਢੋਲਕੀ ਕੇਹੀ ਬਜਵਾਈ'।
ਕਹਿੰਦਾ, 'ਜੱਟ ਦੀ ਗਵਾਚ ਗਈ ਢਾਂਡੀ,
ਤੂੰ ਪੈ ਕੇ ਸੌਂ ਰਹੁ ਫੂਲ ਕੇ! ਅਕਲ ਕੇ ਦੀਵਿਆ!
ਮਨ ਵਿਚ ਗ਼ਮ ਰੱਖੀਂ ਨ ਕਾਈ।
ਮਚਾ ਕੇ ਪਾਥੀ ਉਸੇ ਵੇਲੇ, ਅੱਗ ਚਉਬਾਰੇ ਨੋ ਲਾਈ'।
ਜਾ ਮਚ ਉਠੀ ਮੁਰਦੇ ਖਾਣੀ, ਬੋਲਿਆ ਚੂਹੜ ਸਿੰਘ।
'ਸੁਜਾਨਿਆ! ਮਸਾਲ ਕਾਹੇ ਨੂੰ ਮਚਾਈ'?
ਤੂੰ ਪੈ ਕੇ ਸੌਂ ਰਹੁ ਚੂਹੜ ਸਿੰਘਾ!
ਮਨ ਵਿਚ ਗ਼ਮ ਰੱਖੀਂ ਨ ਕਾਈ॥੬॥

ਘੋੜਾ ਤੇ ਦੁਸ਼ਾਲਾ ਲੈ ਕੇ ਰੱਜਅਤ ਬਰਾੜਕੀ ਦੀ ਮਿਲਣ ਆਈ।
ਜਾਂ ਮਚ ਉਠੀ ਅੱਗ ਮੁਰਦੇ-ਖਾਣੀ।
ਕੁਝ ਕੁ ਡਿਗ ਪਈਆਂ ਚੁਬਾਰੇ ਦੀਆਂ ਕੜੀਆਂ।
ਅੱਗ ਚੂਹੜ ਸਿੰਘ ਦੇ ਬੰਬੇ ਦਾਹੜੇ ਅਰ ਸੋਹਣੀ ਗੋਗੜ ਨੂੰ ਆਈ।
ਚੂਹੜ ਸਿੰਘ ਬੋਲਿਆ ਦਲ ਸਿੰਘਾ!
ਉਪਰ ਚੜ੍ਹ ਚੁਬਾਰੇ ਦੇ ਕੁਝ ਮਰਦਾਨਗੀ ਦਿਖਾਈਏ।
ਮਰਨਾ ਤਾਂ ਅਬ ਸਿਰ ਪਰ ਆ ਗਿਆ, ਲੱਜ ਕੁਲ ਨੂੰ ਕਾਹਨੂੰ ਲਾਈ।
ਆਪਦੀ ਜਾਨ ਦੀ ਨ ਬਣੀ,
ਭਰ ਕੇ ਰੇਤੇ ਦੀ ਢਾਲ ਦਲ ਸਿੰਘ ਦੇ ਪੈਰਾਂ ਨੂੰ ਡਾਹੀ॥੭॥

ਮਰਦਾ ਹੋਇਆ ਬੋਲਿਆ, ਦਲ ਸਿੰਘਾ!
ਜੰਮੇ ਥੇ ਬਾਰੋ ਬਾਰੀ, ਮੌਤ ਕੱਠਿਆਂ ਨੂੰ ਆਈ।
ਫੂਲ ਮਰਾਜ੍ਹ ਦਾ ਪਿੱਛਾ ਸਾਡਾ, ਹੋਣੀ ਹੱਥ ਜੱਟਾਂ ਦੇ ਆਈ।
ਬੋਲਿਆ ਚੂਹੜ ਸਿੰਘ, ਦਲ ਸਿੰਘਾ!
ਘੜੀ ਕੁ ਦੀ ਦੇਰ ਤੂੰ ਥਾਉਂ ਰੱਖ ਲਈਂ ਸਾਨੂੰ ਦੇਰ ਨ ਕਾਈ।
ਬੋਲਿਆ ਚੂਹੜ ਸਿੰਘ ਨੈਣਾ ਸਿੰਘ ਝਾਂਜਰ ਕੇ ਨੂੰ,
ਇਹ ਵੇਲਾ ਹੈ ਮਰਦਾਨਗੀ ਦਿਖਾਈਏ।
ਬਥੇਰੀਆਂ ਚਲਾਈਆਂ ਨੈਣਾ ਸਿੰਘ ਝਾਂਜਰ ਕੇ ਨੇ,
ਪਰ ਪੇਸ਼ ਚਲੀ ਨਾਹੀ ਕਾਈ॥੮॥

ਤਾਂ ਬੋਲਿਆ ਸੁਜਾਨਾ ਤੂੰ ਫੜਾ ਦੇ ਹਥਿਆਰ,
ਚੂਹੜ ਸਿੰਘਾ! ਤੈਨੂੰ ਮਾਰਦੇ ਨਾਹੀ।
ਆਕੇ ਫੜ ਲੈ ਹਥਿਆਰ, ਸੁਜਾਨਿਆ।
ਨਹੀਂ ਭੇਜਦੇ ਪ੍ਰਧਾਨਾ ਭਾਈ।
ਵਾਜ ਮਾਰ ਦਿਤੀ ਪ੍ਰਧਾਨੇ ਨੂੰ ਸੁਜਾਨੇ ਨੇ,
ਚੂਹੜ ਸਿੰਘ ਦੇ ਚੁਬਾਰੇ ਨੂੰ ਚੜ੍ਹ ਗਿਆ ਪ੍ਰਧਾਨਾ,

ਬਾਗੜ ਕੇ ਤੀਰਾਂ ਦੀ ਕਾਨੀ ਚੂਹੜ ਸਿੰਘ ਨੇ ਪ੍ਰਧਾਨੇ ਦੇ ਮੁਖ ਨੂੰ ਲਾਈ।
ਤੀਵੀਂ ਸੁਜਾਨੇ ਦੀ ਭਰ ਕੇ ਛੰਨਾ, ਦੁੱਧ ਦਾ ਲਿਆਈ।
'ਮੈਂ ਸਦਕੇ ਵੇ ਚੂਹੜ ਸਿੰਘਾ ਤੇ ਦਲ ਸਿੰਘਾ ਮੇਰੇ ਦਿਓਰੋ!
ਜਾਂਦੀ ਵਾਰ ਦਾ ਦੁੱਧ ਦਾ ਛੰਨਾ ਹਥੋਂ ਮੇਰਿਓਂ ਛਕ ਕੇ ਜਾਈਂ।
ਤੁਸੀਂ ਆਦੀ ਬਰਾੜ ਮੁੱਢਾਂ ਦੇ ਧੋਹੀ, ਵਿਸਾਹੁ ਕਰਨਾ ਨਾਹੀਂ' ॥੯॥

ਇਤਨੇ ਮਰ ਗਿਆ ਚੂਹੜ ਸਿੰਘ,
ਮਰੇ ਚੂਹੜ ਸਿੰਘ ਦੀਆਂ ਖ਼ਬਰਾਂ, ਵਿਚ 'ਗੁਰੂ ਕੇ ਕੋਠੇ' ਆਈਆਂ।
ਲਿਖ ਲਈ ਚਿਠੀ ਮਾਈ ਰੱਜੀ ਨੇ, ਵਿਚ ਭਦੌੜ ਦੇ ਪਾਈਆਂ।
ਵਾਚ ਲਈਆਂ ਚਿੱਠੀਆਂ ਮੁਹੱਰਰਾਂ ਮੁਨਸ਼ੀਆਂ,
ਚਿੱਠੀਆਂ ਕੇਹੀਆਂ ਕਹਰ ਦੀਆਂ ਆਈਆਂ।
ਸੱਦ ਕੇ ਲਾਹੌਰੀ ਡੂਮ ਨੂੰ ਚਿੱਠੀਆਂ ਪੱਲੇ ਲਾਹੌਰੀ ਦੇ ਪਾਈਆਂ ॥੧੦॥

ਤੋਰ ਕੇ ਚਿੱਠੀਆਂ ਪਟਿਆਲੇ ਨੂੰ,
ਮਾਈ ਰਾਜ ਕੌਰ ਨੇ ਖੋਹ ਸਿੱਟੀਆਂ ਮੀਢੀਆਂ ਸਜ ਦੀਆਂ ਸਜ ਗੁੰਦਾਈਆਂ।
ਮਰ ਗਏ ਚੂਹੜ ਸਿੰਘ ਤੇ ਦਲ ਸਿੰਘ ਉਹਨਾਂ ਦੀਆਂ ਖ਼ਬਰਾਂ ਆਈਆਂ।
ਥੱਬਿਆਂ ਦੇ ਥੱਬੇ ਗਹਿਣੇ ਲਾਹ, ਵਿਚ ਪਟਾਰੀ ਦੇ ਪਾਈਆਂ।
ਰੋਂਦੀ ਮਾਈ ਰਾਜ ਕੌਰ ਚੂਹੜ ਸਿੰਘ ਨੂੰ ਕਹਿ ਕੇ 'ਸਿਰ ਦਿਆਂ ਸਾਈਆਂ'।
ਤੁਰੀਆਂ ਚਿੱਠੀਆਂ ਵਿਚ ਪਟਿਆਲੇ ਦੇ ਆਈਆਂ ॥੧੧॥

ਵਿਚ ਪਟਿਆਲੇ ਦੇ ਸੈਦੇ ਖ਼ਾਂ ਡੋਗਰ ਅਲਬੇਲ ਸਿੰਘ ਕਾਲੇਕਾ,
ਜਿਨਾਂ ਨੇ ਸਭ ਨੂੰ ਚਿੱਠੀਆਂ ਦਿਖਲਾਈਆਂ।
ਚੜ੍ਹਦੀਆਂ ਫ਼ੌਜਾਂ ਸੁਭਰ ਡੋਗਰ ਨੇ ਹਟਾਈਆਂ।
ਗਰਮੀ ਦਾ ਮਹੀਨਾ ਫ਼ੌਜਾਂ ਮਰਨਗੀਆਂ ਤਿਹਾਈਆਂ।
ਕੱਢ ਕੇ ਕਾਲੀਆਂ ਪੀਲੀਆਂ ਅੱਖਾਂ,
ਗੁੱਸਾ ਖਾਇਕੇ ਅਲਬੇਲ ਸਿੰਘ ਕਾਲੇਕੇ ਨੇ,
ਫ਼ੌਜਾਂ ਘਨਈਏ ਬਾਜੇ ਨੂੰ ਚੜ੍ਹਾਈਆਂ।
ਫ਼ੌਜਾਂ ਘਨਈਏ ਬਾਜੇ ਨੂੰ ਆਈਆਂ ॥੧੨॥

ਪਹਿਲਾ ਡੇਰਾ ਵਿਚ ਕੁਰੜ ਛਾਪੇ, ਦੂਜਾ ਡੇਰਾ ਵਿਚ ਭਾਈ ਕੇ,
ਦਿਆਲਪੁਰੇ, ਜਿਥੇ ਦੇਗਾਂ ਕੂਣਕੇ ਦੀਆਂ ਵਰਤਾਈਆਂ ॥੧੩॥

ਬੋਲਿਆ ਬੀਰ ਸਿੰਘ ਜਲਾਲਕਾ,
'ਮੇਰਾ ਤੇ ਬੈਰੀ ਦਾ ਟਾਕਰਾ ਦੇਵੀਏ! ਤੂੰ ਕਰਾਈਂ'।
ਸੱਤਾਂ ਸਵਾਰਾਂ ਨਾਲ ਖੇਡਦਾ ਸ਼ਿਕਾਰ ਸੁਜਾਨਾ,
ਫੂਲਕਿਆਂ ਦੇ ਧੌਂਸਿਆਂ ਦੀਆਂ ਟਕੋਰਾਂ ਸੁਣਕੇ,
ਉਸ ਘੋੜੇ ਦੀ ਵਾਗ ਪਿਛਾਂਹ ਨੂੰ ਭਵਾਈ।
ਉਹ ਚੂਹੜ ਸਿੰਘ ਦਾ ਗਰੜਾ ਘੋੜਾ,
ਹੱਥ ਦੇ ਉਤੇ ਬਾਜ਼ ਕਰੇ ਹਵਾਈ।
ਦੇਖਕੇ ਫੂਲਕਿਆਂ ਦੀ ਫ਼ੌਜ ਨੂੰ,
ਘੋੜੇ ਤੇ ਬਾਜ਼ ਰੋਂਦੇ, ਥੰਮਦੇ ਨਾਹੀ ॥੧੪॥

ਬੋਲਿਆ ਸੁਜਾਨਾ, 'ਲਾਹ ਲਓ ਪਗੜੀਆਂ ਬੈਰਾੜ ਬੱਚਿਓ!
ਸੁਨਾਮ ਤੇ ਪਟਿਆਲੇ ਦੀਆਂ ਬੋਲੀਆਂ ਗੁੰਗੀਆਂ ਚਿੜੀਆਂ,
ਘਰ ਬੈਠਿਆਂ ਰੱਬ ਨੇ ਫਸਾਈਆਂ'।
ਖਾ ਗਿਆ ਗੁੱਸਾ ਬੀਰ ਸਿੰਘ ਜਲਾਲ ਕੇ ਨੂੰ,
ਦੇਹੁ ਹੁਕਮ ਰਾਜਾ ਸਾਹਿਬ ਸਿੰਘਾ!
ਜੱਟ ਨੂੰ ਜਾਣ ਦਿੰਦਾ ਨਾਹੀਂ।
ਦੇ ਦਿੱਤਾ ਹੁਕਮ ਰਾਜਾ ਸਾਹਿਬ ਸਿੰਘ ਨੇ,
ਘੋੜੀ ਮਗਰ ਜੱਟ ਦੇ ਲਗਾਈ।
ਰੂੜੀ ਚੜ੍ਹਦੇ ਨੂੰ ਮਿਲ ਗਇਆ ਬੀਰ ਸਿੰਘ,
ਬਰਛੀ ਓਸ ਸੁਜਾਨੇ ਦੇ ਲਾਈ।
ਬਾਹੀਂਦੀ ਸਾਂਗ ਵਿਚ ਧਰਤੀ ਦੇ ਰੜਕਾਈ॥੧੫॥

ਕੋਲੋਂ ਟੱਪ ਗਿਆ ਲਾਹੌਰੀ ਛੂਮ, ਵੱਢ ਕੇ ਸਿਰ ਸੁਜਾਨੇ ਦਾ,
ਤੇ ਅੱਗ ਦਾੜ੍ਹੀ ਨੂੰ ਲਾਈ।
ਮਾਰ ਲਿਆ ਮੂਨਕ ਘਣੀਆ, ਸੁਖ ਬਸੂਗਾ ਨਾਹੀਂ।
ਆ ਗਈ ਅਨ੍ਹੇਰੀ ਕਿਸੇ ਕਹਰ ਦੀ, ਜੱਟਾਂ ਦੀ ਜਾਨ ਰੱਬ ਨੇ ਬਚਾਈ।
ਓਦੋਂ ਦਾ ਉਜਾੜਿਆ ਘਣੀਆ ਬਾਜਾ, ਉਥੇ ਮੁੜ ਵਸਿਆ ਨਾਹੀਂ।
ਮੁੜੀ ਫ਼ੌਜ ਪਟਿਆਲੇ ਨੂੰ ਜਾਂਦੀ, ਵਿਚ ਭਦੌੜ ਦੇ ਆਈ॥੧੬॥

ਸਭਨਾਂ ਭਾਈਆਂ ਨੂੰ ਕੱਠਾ ਕਰ ਕੇ,
ਰਾਜਾ ਸਾਹਿਬ ਸਿੰਘ ਨੇ ਮਜਲਸ ਬਿਠਾਈ—
'ਢਹਿ ਗਈ ਅੱਜ ਹੱਦ ਬਰਾੜਕੀ ਦੀ, ਧੋਹੀ ਬਰਾੜ ਟਿਕਣਗੇ ਨਾਹੀਂ।
ਤਕੜੇ ਹੋ ਕੇ ਰਹੋ ਭਰਾਵੋ, ਆਪੋ ਆਪਣੇ ਥਾਈਂ।
ਜੋ ਭਾਣਾ ਵਰਤਾਇਆ ਗੁਰੂ ਨੇ, ਸੋ ਮੁੜਦਾ ਨਾਹੀਂ ਸਾਈ।
ਇਹ ਵੇਲਾ ਕਿਸੇ ਦੇ ਮੋੜਨ ਦਾ ਨਾਹੀਂ, ਵਾਹ ਚਲਦੀ ਨਹੀਂ ਕਾਈ'॥੧੭॥

*('ਲਿਜੈਂਡਜ਼ ਆਫ਼ ਦੀ ਪੰਜਾਬ', ਦੂਜੀ ਜਿਲਦ, ਪੰਨਾ 133-143)*

# (੪੯) ਵਾਰ ਸੰਧਾਵਾਲੀਆਂ ਕੀ

ਸੰਧਾਵਾਲੀਏ ਸਰਦਾਰ ਮਹਾਰਾਜਾ ਰਣਜੀਤ ਸਿੰਘ ਦੇ ਭਾਈਬੰਧ ਸਨ। ਇਸ ਕਰਕੇ ਇਹ ਆਸ ਰੱਖਦੇ ਸਨ ਕਿ ਉਨ੍ਹਾਂ ਨੂੰ ਰਾਜ ਵਿਚ ਵਧੇਰੇ ਹਿੱਸਾ ਮਿਲੇ, ਲੇਕਿਨ ਰਾਜਾ ਧਿਆਨ ਸਿੰਘ ਕਿਸੇ ਦੀ ਪੇਸ਼ ਨਹੀਂ ਸੀ ਜਾਣ ਦਿੰਦਾ। ਜਦੋਂ ਮਹਾਰਾਜਾ ਖੜਕ ਸਿੰਘ ਤੇ ਕੰਵਰ ਨੌਨਿਹਾਲ ਸਿੰਘ ਇਕੋ ਦਿਨ ਸਸਕਾਰੇ ਗਏ ਤਾਂ ਸੰਧਾਵਾਲੀਏ ਚਾਹੁੰਦੇ ਸਨ ਕਿ ਮਹਾਰਾਜਾ ਸ਼ੇਰ ਸਿੰਘ ਤਖ਼ਤ 'ਤੇ ਨਾ ਬੈਠੇ। ਸ਼ੇਰ ਸਿੰਘ ਲਾਹੌਰ 'ਤੇ ਕਾਬਜ਼ ਹੋ ਗਿਆ ਤਾਂ ਉਸ ਨੇ ਸੰਧਾਵਾਲੀਆਂ ਦੀਆਂ ਜਾਗੀਰਾਂ ਜ਼ਬਤ ਕਰ ਲਈਆਂ ਤੇ ਸ: ਲਹਿਣਾ ਸਿੰਘ ਨੂੰ ਕੈਦ ਕਰ ਦਿੱਤਾ। ਇਸ ਘਰਾਣੇ ਦੇ ਬਾਕੀ ਸਰਦਾਰ ਸਤਲੁਜ ਪਾਰ ਥਾਨੇਸਰ ਜਾ ਟਿਕੇ, ਪਰ ਇਹ ਗੱਲ ਕਿੰਨਾ ਕੁ ਚਿਰ ਚੱਲ ਸਕਦੀ ਸੀ। ਬਾਬਾ ਬਿਕ੍ਰਮ ਸਿੰਘ ਦੀ ਪ੍ਰੇਰਨਾ 'ਤੇ ਭਾਈ ਰਾਮ ਸਿੰਘ ਨੇ ਵਿਚ ਪੈ ਕੇ ਸੁਲਹ ਕਰਵਾ ਦਿੱਤੀ ਤੇ ਸੰਧਾਵਾਲੀਆਂ ਨੂੰ ਜ਼ਬਤ ਜਾਗੀਰਾਂ ਵਾਪਸ ਦੇ ਦਿੱਤੀਆਂ ਗਈਆਂ, ਪ੍ਰੰਤੂ ਇਹ ਸੰਧੀ ਰਾਜਾ ਧਿਆਨ ਸਿੰਘ ਨੂੰ ਨਹੀਂ ਸੀ ਸੁਖਾਉਂਦੀ। ਇਸ ਕਰਕੇ ਉਸ ਨੇ ਫੇਰ ਇਹ ਗ਼ਲਤ ਫ਼ਹਿਮੀ ਪਾਉਣ ਦੀ ਪੂਰੀ ਕੋਸ਼ਿਸ਼ ਕੀਤੀ ਕਿ ਮਹਾਰਾਜਾ ਸ਼ੇਰ ਸਿੰਘ ਤੁਹਾਨੂੰ ਮਾਰ ਮੁਕਾਉਣ ਦੀਆਂ ਗੋਂਦਾਂ ਗੁੰਦ ਰਿਹਾ ਹੈ, ਜੇ ਪਹਿਲ ਕਰ ਦਿਓ ਤਾਂ ਤੁਹਾਨੂੰ ਰਾਜ ਭਾਗ ਮਿਲ ਸਕਦਾ ਹੈ। ਸ: ਲਹਿਣਾ ਸਿੰਘ ਤੇ ਇਸ ਦਾ ਭਤੀਜਾ ਅਜੀਤ ਸਿੰਘ ਏਸ ਚੱਕ੍ਰ ਵਿਚ ਆ ਗਏ। ਇਨ੍ਹਾਂ ਸ਼ਾਹ ਬਿਲਾਵਲ ਦੇ ਮਕਬਰੇ ਲਾਗੇ ਠਹਿਰੇ ਮਹਾਰਾਜਾ ਸ਼ੇਰ ਸਿੰਘ ਤੇ ਉਸ ਦੇ ਪੁੱਤਰ ਕੰਵਰ ਪ੍ਰਤਾਪ ਸਿੰਘ ਦੋਹਾਂ ਨੂੰ ਮਾਰ ਦਿੱਤਾ। ਜਦ ਕਿਲ੍ਹੇ ਵਿਚ ਆਏ ਤਾਂ ਤੈਸ਼ ਵਿਚ ਆ ਕੇ ਧਿਆਨ ਸਿੰਘ ਡੋਗਰੇ ਨੂੰ ਵੀ ਤਹਿਤੇਗ ਕਰ ਦਿੱਤਾ। ਇਹ 15 ਸਤੰਬਰ, 1843 ਅੱਸੂ ਦੀ ਸੰਗ੍ਰਾਂਦ ਦਾ ਦਿਨ ਐਸਾ ਮਨਹੂਸ ਸੀ ਕਿ ਪੰਜਾਬ ਦਾ ਬਾਦਸ਼ਾਹ, ਸ਼ਹਿਜ਼ਾਦਾ ਤੇ ਪ੍ਰਧਾਨ ਮੰਤਰੀ ਤਿੰਨੇ ਮੌਤ ਦੇ ਘਾਟ ਉਤਾਰ ਦਿੱਤੇ ਗਏ। ਪਿੱਛੋਂ ਧਿਆਨ ਸਿੰਘ ਦੇ ਪੁੱਤਰ ਹੀਰਾ ਸਿੰਘ ਨੇ ਫ਼ੌਜਾਂ ਨੂੰ ਭੜਕਾਇਆ ਤੇ ਸੰਧਾਵਾਲੀਏ ਵੀ ਬੁਰੀ ਮੌਤੇ ਮਰੇ। ਇਸੇ ਘਟਨਾ ਨੂੰ ਇਸ ਵਾਰ ਵਿਚ ਅੰਕਿਤ ਕੀਤਾ ਗਿਆ ਹੈ। ਇਹ ਵਾਰ ਸ: ਕਰਮ ਸਿੰਘ ਹਿਸਟੋਰੀਅਨ ਨੇ ਪਹਿਲੇ *ਖਾਲਸਾ ਕੁਮਾਰ ਪੱਤਰ* ਦੀ ਜਿਲਦ 3, ਅੰਕ 4 ਵਿਚ (1906) ਤੇ ਫਿਰ ਅਗਸਤ-ਸਤੰਬਰ 1934 ਦੀ *ਫੁਲਵਾੜੀ* ਵਿਚ ਛਾਪੀ ਸੀ। ਇਹ ਅਧੂਰੀ ਵਾਰ ਕੇਵਲ ਘਟਨਾ ਦਾ ਪਿਛੋਕੜ ਦੱਸਦੀ ਹੈ, ਸਿਆਸੀ ਕਤਲਾਂ ਦੀ ਸਿਖਰ 'ਤੇ ਨਹੀਂ ਪਹੁੰਚਦੀ ਕਿਉਂਕਿ ਉਹ ਹਿੱਸਾ ਪ੍ਰਾਪਤ ਨਹੀਂ।

ਧੰਨ ਨਗਾਹੇ ਵਾਲਿਆ, ਸਖੀਆ ਸੁਲਤਾਨਾ।
ਸੰਤਾਂ ਸੇਵਿਆ ਤੁਧ ਨੋ, ਸੇਵੇ ਜਹਾਨਾ।
ਸੇਵੇ ਸਾਰੀ ਪ੍ਰਿਥਵੀ, ਹਿੰਦੂ ਮੁਸਲਮਾਨਾ।
ਹੀਰੇ ਬੈਠਿ ਚਿਤਾਰਿਆ, ਕਰਿ ਅਕਲ ਧਿਆਨਾ।
ਖਾਬੇ ਕੰਕੀ ਬਖਸ਼ੀਆ, ਸਖੀਆ ਸੁਲਤਾਨਾ।
ਸਾਰੇ ਦੋਹੀਆਂ ਤੇਰੀਆਂ, ਦਿੱਲੀ ਮੁਲਤਾਨਾ।
ਕਾਬਲ ਦੇਸ ਕੰਧਾਰ ਵਿਚ, ਸਭ ਮੁਗ਼ਲ ਪਠਾਣਾਂ।
ਆਸ ਪੁਜਾਵੇ ਜੁਮਲ ਦੀ[1], ਸਰਵਰ ਸੁਲਤਾਨਾ॥੧॥

ਮਾਲਕ ਹੋਇਆ ਸ਼ੇਰ ਸਿੰਘ, ਦਿੱਤਾ ਹੁਕਮ ਜਵਾਲਾ[2]।
ਬੰਨ੍ਹਿ ਬੰਨ੍ਹਿ ਲੁੱਟੇ ਸੂਬਿਆਂ, ਕਰਿ ਬੁਰਾ ਹਵਾਲਾ।
ਨੱਠੇ ਸੰਧਾਵਾਲੀਏ, ਲੈ ਦੇਸ ਨਿਕਾਲਾ।
ਦਾਣਾ ਪਾਣੀ ਚੁਕਿਆ, ਕੌਣ ਮੋੜਨ ਵਾਲਾ।
ਉਹ ਤਾਂ ਲੰਘ ਗਏ ਪਾਰ ਨੂੰ, ਲੈ ਜਾਨ ਸੁ ਬਾਲਾ॥੨॥

ਗੱਦੀ ਬਹਿ ਕੇ ਸ਼ੇਰ ਸਿੰਘ, ਮੁਖ ਥੀਂ ਫ਼ੁਰਮਾਇਆ।
ਸੱਦਿਆ ਰਾਜਾ ਧਿਆਨ ਸਿੰਘ, ਸੱਦਿ ਕੋਲ ਬਹਾਇਆ।
ਫ਼ੌਜਾਂ ਗਿਣਤੀ ਤੇਰੀਆਂ ਸਭੇ ਬੇੜੇ ਆਉਂਦੇ, ਨੌਂ ਲੱਖਾ ਆਇਆ।
ਜਵਾਲਾ ਸਿੰਘ ਮਹਰੇ ਨੂੰ ਮੁਸਾਹਬ ਬਣਾਇਆ।
ਰਾਜੇ ਸਾਂਹਸੀ ਜਾਇਕੈ, ਉਨ ਡੇਰਾ ਪਾਇਆ।
ਤੋਪਾਂ ਡਾਹੀਆਂ ਕਿਲ੍ਹੇ ਨੂੰ, ਸਿਰ ਕੋਪ ਉਡਾਇਆ।
ਲਹਣਾ ਸਿੰਘ ਨੂੰ ਬੰਨ੍ਹ ਕੇ, ਚਾ ਕਿਲ੍ਹੇ ਵਿਚ ਪਾਇਆ।
ਸਭ ਕਬੀਲੇ ਕੈਦ ਕਰਿ, ਪਹਿਰਾ ਬਿਠਲਾਇਆ।
ਵਸ ਜੁ ਪੈਂਦਾ ਰਾਜਿਆਂ, ਜਿਨ ਰਾਜ ਕਮਾਇਆ।
ਸਚੀ ਕੁਦਰਤਿ ਤੇਰੀਆ, ਕਿਨੈ ਅੰਤੁ ਨ ਪਾਇਆ॥੩॥

ਰਾਣੀ ਸ਼ੇਰ ਸਿੰਘ ਦੀ ਲਿਖਦੀ ਪਰਵਾਨੇ।
ਏਹ ਜੁ ਰਾਜੇ ਪਹਾੜ ਦੇ, ਕਰਨ ਰਾਜ ਤਮਾਮੇ।
ਓੜਕ ਨੂੰ ਭੱਜ ਜਾਣਗੇ, ਜਦ ਪੈਣ ਹੰਗਾਮੇ।
ਸਾਡੇ ਸੰਧਾਵਾਲੀਏ ਹੈ ਇਕ ਉਲ੍ਹਾਮੇ।
ਬੰਦਾ ਬੰਦੀਆਂ ਛੱਡ ਦੇ, ਹੋ ਕੇ ਮਿਹਰਵਾਨੇ।
ਏਹ ਨੇ ਢਾਲਾਂ ਤੇਰੀਆਂ, ਸੁਖ ਦੇਣ ਅਰਾਮੇ।
ਬੈਠਿ ਕਚਹਿਰੀ ਲਾਇਕੇ, ਤੇਰੇ ਕੋਲ ਤਮਾਮੇ॥੪॥

ਦੇਖਿ ਪਰਵਾਨੇ ਸ਼ੇਰ ਸਿੰਘ, ਕੀਤੀ ਚਤੁਰਾਈ।
ਸਭ ਕਬੀਲੇ ਇਕ ਹੋਣ, ਹੋਰ ਵਿਥ ਨਾ ਕਾਈ।

1. ਸਭ ਦੀ; 2. ਜਵਾਲਾ ਸਿੰਘ।

ਲਹਣਾ ਸਿੰਘ ਨੂੰ ਸੱਦਿਆ, ਬੇੜੀ ਵਢਵਾਈ।
ਦਿੱਤਾ ਮੁਲਖ ਇਨਾਮ ਦਾ, ਸਿਰ ਪੱਗ ਬੰਨ੍ਹਾਈ।
ਲਿਖ ਪਰਵਾਨੇ ਭੇਜਦਾ, ਲੈ ਕਾਗਤ ਸਿਆਹੀ।
ਦਾਣਾ ਪਾਣੀ ਹੀਰਿਆ, ਜ਼ੋਰਾਵਰ ਸਾਹੀ।
ਬਾਬੇ ਬਿਕ੍ਰਮ ਸਿੰਘ ਨੇ, ਸਲਾਹ ਬਣਾਈ।
ਮੇਲੇ ਸੰਧਾਂਵਾਲੀਏ, ਕੀਤੀ ਭਲਿਆਈ॥੫॥

ਡੇਰੇ ਬੈਠਿ ਅਜੀਤ ਸਿੰਘ, ਸਲਾਹ ਬਣਾਵੇ।
ਅਤਰ ਸਿੰਘ ਨੂੰ ਸੱਦਕੇ, ਉਹ ਪਾਸ ਬਿਠਾਵੇ।
ਸੱਦੇ ਹਾਂ ਸਰਕਾਰ ਨੇ, ਨ ਧ੍ਰੋਹ ਕਮਾਵੇ।
ਦੋਵੇਂ ਕਰਦੇ ਗਿਣਤੀਆਂ, ਜੋ ਦਿਲ ਤੇ ਆਵੇ।
ਅਤਰ ਸਿੰਘ ਜੁ ਬੋਲਿਆ, ਉਹ ਆਖਿ ਸੁਣਾਵੇ॥੬॥

ਅਤਰ ਸਿੰਘ ਇਉਂ ਬੋਲਿਆ, ਪਾਤਸ਼ਾਹੀ ਮਾਦਾ।
ਮਾਲਕ ਹੋਯਾ ਕਿਲ੍ਹੇ ਦਾ, ਸ਼ੇਰ ਸਿੰਘ ਸ਼ਹਿਜ਼ਾਦਾ।
ਰਾਜ ਲਗਾ ਹੱਥ ਓਸ ਨੂੰ, ਕਦ ਜਰ ਕੇ ਖਾਧਾ।
ਚਿੜੀਆਂ ਬਾਜ਼ ਉਡਾਂਵਦਾ, ਨਿਤ ਰਹੇ ਦੁਰਾਡਾ।
ਮਿਲਨੇ ਹੀ ਸਰਕਾਰ ਨੂੰ, ਗ਼ਮ ਕਰਦਾ ਸਾਡਾ।
ਮਨ ਦੀ ਮਨ ਵਿਚ ਰਖਣੀ, ਦਿਲ ਕਰੀਂ ਕੁਸ਼ਾਦਾ।
ਮੈਨੂੰ ਲਿਖ ਕੇ ਭੇਜਣੀ, ਸਭੋ ਗੱਲ ਜ਼ਿਆਦਾ।
ਓੜਕ ਜਾਣਾ ਹੀਰਿਆ, ਥੋੜੀ ਮੁਣੀਆਦਾ॥੭॥

ਕਰੇ ਬਾਹੁੜੀ ਅਤਰ ਸਿੰਘ, ਅਰਜ਼ੀ ਲਿਖਵਾਈ।
ਲਹਿਣਾ ਸਿੰਘ ਸਾਹਮਣੇ, ਲਿਖ ਫ਼ਤਹਿ ਬੁਲਾਈ।
ਬਹੁਤ ਵਿਛੋੜਾ ਝੱਲਿਆ, ਸੁਝ ਰਹੀ ਨ ਕਾਈ।
ਲਿਖੀ ਡਾਢੇ ਰੱਬ ਦੀ, ਮੇਟੀ ਨਹਿ ਜਾਈ॥੮॥

ਰੁਖਸਦ ਲਈ ਅਜੀਤ ਸਿੰਘ, ਡੇਰਾ ਕੂਚ ਕਰਾਵੇ।
ਆਨਿ ਖੜਾ ਹੱਥ ਬੰਨ੍ਹ ਕੇ, ਇਕ ਅਰਜ਼ ਸੁਣਾਵੇ।
ਤੁਸਾਂ ਸ਼ਤਾਬੀ ਪਹੁੰਚਣਾ, ਜਾਂ ਲਿਖਿਆ ਆਵੇ।
ਚੜ੍ਹਿਆ ਸ਼ੇਰ ਲਾਹੌਰ ਨੂੰ ਗੁਰ ਪੀਰ ਧਿਆਵੇ।
ਰਿਜ਼ਕ ਮੁਹਾਰਾਂ ਮੋੜੀਆਂ, ਫਿਰ ਪਲ ਨ ਲਾਵੇ।
ਮਜਲੋ ਮਜਲੀ ਆਂਵਦਾ, ਪਾਤਸ਼ਾਹੀ ਦਾਹਵੇ।
ਡੇਰਾ ਘੱਤਿਆ ਆਣ ਕੇ, ਬੁੱਧੂ ਦੇ ਆਵੇ॥੯॥

ਸੰਮਨ ਸ਼ੇਰ ਸਿੰਘ ਥੀਂ ਫੇਰ ਖ਼ਬਰੀਂ ਗਈਆਂ।
ਆਏ ਸੰਧਾਵਾਲੀਏ, ਜਗ ਧੁੰਮਾਂ ਪਈਆਂ।
ਉਹ ਸਨ ਮਾਲਕ ਰਾਜ ਦੇ, ਚੁਕ ਸੁੱਟੇ ਵਹੀਆਂ।
ਮਿਲ ਕੇ ਸਭਨਾਂ ਸੂਬਿਆਂ, ਮਨ ਸੋਚਾਂ ਪਈਆਂ।
ਆਪ ਸੱਦੇ ਸਰਕਾਰ ਨੇ, ਲਿਖ ਰਬਟਾਂ ਗਈਆਂ।
ਦੋਵੇਂ ਮਿਲਦੇ ਆਇਕੇ ਬਹਿ ਖ਼ੁਸ਼ੀਆਂ ਲਈਆਂ॥੧੦॥

ਮਰਦਾਂ ਸੇਤੀ ਕੀਤੀਆਂ ਗੱਲਾਂ ਫਿਰ ਆਈਆਂ।
ਮਰਦਾਂ ਬੈਠਿ ਵਿਚਾਰੀਆਂ, ਹੋਰ ਸਭ ਗਵਾਈਆਂ।
ਲਿਖ ਪਰਵਾਨੇ ਭੇਜਦੇ, ਸ਼ਹਿਰੀਂ ਅਵਾਈਆਂ।
ਲਗੀ ਮਜਲਸ ਹੋਵਣੀ, ਆ ਮਿਲਣ ਵਧਾਈਆਂ।
ਮੁਬਾਰਕ ਦਿੱਤੀ ਆ ਕੇ, ਡੂੰਮਾਂ ਤੇ ਨਾਈਆਂ।
ਸੀਸ ਗੁੰਦਾਏ ਰਾਣੀਆਂ, ਹੋ ਬਹਿਣ ਸਵਾਈਆਂ।
ਮੀਂਹ ਜੁ ਵਰ੍ਹਿਆ ਔੜ ਵਾ, ਵਤ ਸਾਖਾਂ ਆਈਆਂ॥੧੧॥

ਅਕਲੀ ਰਾਜਾ ਧਿਆਨ ਸਿੰਘ, ਸਚੀ ਕੁਦਰਤਿ ਸਾਜਾ।
ਕਰਿ ਸਵਾਰੀ ਫੀਲ ਦੀ, ਚੜ੍ਹਿ ਆਇਆ ਰਾਜਾ।
ਅਗੋਂ ਅੜਦਲ ਆਉਂਦੀ, ਨਾਲ ਵਜਦਾ ਵਾਜਾ।
ਕਰਾਬੀਨ ਜੰਬੂਰਿਆਂ, ਨਾਲ ਤੁਰਮ ਤੁਰਾਜਾ।
ਮਿਲਿਆ ਆਣ ਅਜੀਤ ਸਿੰਘ, ਬਹਿ ਕਰੋ ਤੁਵਾਜ਼ਾ।
ਸੱਚੀ ਕੁਦਰਤੀ ਸਾਹਿਬਾ, ਗ਼ਰੀਬ ਨਿਵਾਜ਼ਾ॥੧੨॥

ਮੁਖ ਥੀਂ ਬੋਲ ਅਜੀਤ ਸਿੰਘ, ਕਰਿ ਬਚਨ ਸੁਣਾਇਆ।
ਦਾਣਾ ਪਾਣੀ ਛੱਡ ਗਏ, ਫਿਰ ਮੋੜ ਲਿਆਇਆ।
ਵਸ ਨਹੀਂ ਸੀ ਰਾਜਿਆਂ, ਜੋ ਲਿਖਿਆ ਪਾਇਆ।
ਚੰਗਾ ਮਰਨਾ ਦੇਸ ਦਾ, ਪਰਦੇਸ ਪਰਾਇਆ।
ਵਸ ਤੁਸਾਡੇ ਰਾਜਿਆ! ਰੱਬ ਮੁੜ ਕੇ ਪਾਇਆ।
ਜੋ ਭਾਵੈ ਕਰਤਾਰ ਨੂੰ, ਹੁਣ ਵੇਲਾ ਆਇਆ॥੧੩॥

ਰਾਜਾ ਮੁਖ ਥੀਂ ਬੋਲਿਆ, ਕਰ ਬਚਨ ਸੁਣਾਵੇ।
ਜਿਹੜੀ ਸਾਡੀ ਗੋਚਰੀ, ਸੋ ਸਾਹਿਬ ਪੁਜਾਵੇ।
ਤੇਰਾ ਸ਼ੇਰ ਸਿੰਘ ਦਾ, ਕੌਣ ਨਿਆਉਂ ਕਰਾਵੇ।
ਮਿੰਨਤ ਕੀਆਂ ਅਜੀਤ ਸਿੰਘ, ਰਾਜ ਹਥਿ ਨ ਆਵੇ।
ਰਾਜ ਪਿਆਰੇ ਰਾਜਿਆਂ, ਫੜ ਵੀਰ ਕੁਹਾਵੇ।
ਆਖ ਸੁਣਾਵੇ ਹੀਰਿਆ, ਜੋ ਦਿਲ ਤੇ ਆਵੇ॥੧੪॥

ਰੁਖਸਦ ਕਰੇ ਅਜੀਤ ਸਿੰਘ, ਰਾਜਾ ਚੜ੍ਹ ਆਇਆ।
ਬੱਦਲ ਜਿਉਂ ਬਰਸਾਤ ਦਾ, ਚੜ੍ਹ ਵਰੇ ਸਵਾਇਆ।
ਅਗੇ ਹੋਣ ਸਲਾਮੀਆਂ, ਹਵੇਲੀ ਆਇਆ।
ਆਸ਼ਕ ਸਮੁੰਦ ਦਾ ਹੀਰਿਆ, ਅੰਤ ਕਿਨੈ ਨ ਪਾਇਆ।
ਜਿੰਨੇ ਆਸ਼ਕ ਜਗ ਤੇ, ਸਭ ਆਖਿ ਸੁਣਾਇਆ।
ਸੋਹਣੀ ਡੁੱਬੀ ਨੈਂ ਵਿਚਿ, ਮਹੀਂਵਾਲ ਗਵਾਇਆ।
ਰਾਂਝੇ ਮੱਝੀਂ ਚਾਰੀਆਂ, ਜਗ ਚਾਕ ਸਦਾਇਆ।
ਮਿਰਜ਼ਾ ਕਾਰਨ ਇਸ਼ਕ ਦੇ, ਰੰਨ ਆਪਿ ਕੁਹਾਇਆ।
ਲੈਲਾ ਮਜਨੂ ਤਾਰਿਆ, ਖੜ ਦੱਭ ਸੁਕਾਇਆ।
ਉੱਗੀ ਦੱਭ ਸਰੀਰ ਵਿਚ, ਨ ਸਿਰੜ ਗਵਾਇਆ।

ਸੱਸੀ ਥਲ ਵਿਚ ਮਾਰੀਆ, ਪੁੰਨੂ ਵੀ ਆਇਆ।
ਰੋਡਾ ਕਾਰਨ ਇਸ਼ਕ ਦੇ, ਵੱਢ ਨਦੀ ਰੁੜ੍ਹਾਇਆ।
ਸ਼ੀਰੀਂ ਨੇ ਫਰਯਾਦ ਤੋਂ, ਪਹਾੜ ਚਿਰਾਇਆ।
ਨਾਲ ਸਿਦਕ ਦੇ ਤੁਰ ਪਿਆ, ਜਾਂ ਨਹਿਰ ਲਿਆਇਆ।
ਇਸ਼ਕ ਨੇ ਮਾਰੇ ਸੂਰਮੇ, ਸਰੀਰ ਵਿਕਾਇਆ॥੧੫॥

ਬਾਬਾ ਬਿਕ੍ਰਮ ਸਿੰਘ ਜੀ, ਝੱਬ ਕਰੇ ਤਿਆਰੇ।
ਮਿਲਿਆ ਆ ਕੇ ਸ਼ੇਰ ਸਿੰਘ, ਬਹਿ ਅਰਜ਼ ਗੁਜ਼ਾਰੇ।
ਆਏ ਸੰਧਾਵਾਲੀਏ, ਤੇਰੇ ਖ਼ਾਸ ਪਿਆਰੇ।
ਤੂੰ ਬਹੀਂ ਉਹ ਚੰਦ ਜਿਉਂ, ਉਹ ਲਾਂਭੀਂ ਤਾਰੇ।
ਕਹਿਆ ਸਾਡਾ ਮੰਨ ਕੇ, ਕਰ ਕੌਲ ਕਰਾਰੇ।
ਮਨ ਵਿਚ ਪੜ੍ਹਿਆ ਸ਼ੇਰ ਸਿੰਘ, ਬਹਿ ਅਕਲ ਵਿਚਾਰੇ॥੧੬॥

ਸੱਯਦ ਸੋਢੀ ਪਾਤਸ਼ਾਹ, ਸੋ ਸਾਹਿਬ ਨਿਆਈਂ।
ਜਿਹੜੀ ਆਖਣ ਮੁਖ ਥੀਂ, ਸੋ ਭਉਂਦੀ ਨਾਹੀਂ।
ਕਰ ਅਸਵਾਰੀ ਸ਼ੇਰ ਸਿੰਘ, ਚੁਕ ਪਾਇਆ ਰਾਹੀਂ।
ਅਗੇ ਅੜਦਲ ਆਉਂਦੀ, ਜਿਉਂ ਪੂਰੇ ਹਵਾਈਂ।
ਦਿਲ ਨੂੰ ਆਇਆ ਸਾਫ਼ ਹੁਇ, ਮਨ ਵਿਚ ਕੁਝ ਨਾਹੀਂ।
ਬਾਬੇ ਬਿਕ੍ਰਮ ਸਿੰਘ ਨੇ, ਫੜਾਈਆਂ ਬਾਹੀਂ।
ਧੁਰ ਦੀ ਲਿਖੀ ਹੀਰਿਆ, ਫਿਰ ਮੁੜਦੀ ਨਾਹੀਂ॥੧੭॥

ਲਹਿਣਾ ਸਿੰਘ ਅਜੀਤ ਸਿੰਘ, ਦੋਵੇਂ ਰਲਿ ਆਏ।
ਬਾਬੇ ਬਿਕ੍ਰਮ ਸਿੰਘ ਨੇ, ਫਿਰ ਆਣਿ ਮਿਲਾਏ।
ਬਹਿ ਲਈਆਂ ਚਰਨਾਮਤਾਂ, ਦਿਲ ਖੋਟ ਗਵਾਏ।
ਸੂਬੇ ਸਭੇ ਆਉਂਦੇ, ਸਰਕਾਰ ਬੁਲਾਏ।
ਦੋ ਵਰ੍ਹਿਆਂ ਦਾ ਮਾਮਲਾ, ਸਭ ਪੇਟੇ ਪਾਏ।
ਮਿਹਰਵਾਨ ਹੋ ਸ਼ੇਰ ਸਿੰਘ, ਕਰ ਬਚਨ ਸੁਣਾਏ।
ਦੋ ਰਸਾਲੇ ਸੱਦ ਕੇ ਮੁਖ ਥੀਂ ਫ਼ੁਰਮਾਏ।
ਆਏ ਅਜੀਤ ਸਿੰਘ ਦੇ, ਚਾ ਮਗਰ ਲੁਆਏ।
ਰੋਜ਼ ਕਚਹਿਰੀ ਆਉਣ, ਮੁਖ ਥੀਂ ਫ਼ੁਰਮਾਏ।
ਸਿਰ ਦੇ ਸਭਨਾਂ ਸੂਬਿਆਂ, ਚਾ ਛਤ੍ਰ ਟਿਕਾਏ।
ਸਭੇ ਕਰੋ ਮੁਲਾਹਜ਼ਾ, ਜਿਸ ਵੇਲੇ ਜਾਏ॥੧੮॥

ਸਰਸੋ[1] ਸੰਧਾਵਾਲੀਏ, ਰੱਬ ਕਾਦਰ ਜਾਣੇ।
ਮੁੜਕੇ ਆਏ ਮੁਲਕ ਵਿਚ, ਦੇਸਾਂ ਦੇ ਰਾਣੇ।
ਨਵੇਂ ਬਣਾਏ ਕਾਰਦਾਰ, ਸਭ ਮੁਲਖੀਂ ਠਾਣੇ।
ਜੋ ਰੱਬ ਰੱਖੇ ਹੀਰਿਆ, ਕਰ ਮਨ ਦੇ ਭਾਣੇ।
ਮਾਰਨ ਵਾਲਾ ਕੌਣ ਹੈ, ਕਰ ਜ਼ੋਰ ਧਿਙਾਣੇ॥੧੯॥

1. ਖ਼ੁਸ਼ ਹੋਏ।

ਵਸਿਆ ਰਾਜਾ ਸਾਹਸੀ, ਫਿਰ ਹੋਇ ਸਵਾਇਆ।
ਮਿਲਕੇ ਆਏ ਮੁਲਖ ਵਿਚ, ਰੱਬ ਫਿਰਕਾ ਪਾਇਆ।
ਮਹਲੀਂ ਬੈਠੀਆਂ ਰਾਣੀਆਂ, ਕਰ ਰੂਪ ਸਵਾਇਆ।
ਖਿਜਮਤ ਕਰਦੀਆਂ ਗੋਲੀਆਂ, ਰੱਬ ਰਾਜ ਦਿਵਾਇਆ॥੨੦॥

ਹੀਲੇ ਰਿਜ਼ਕ ਪਹੁੰਚਾਉਂਦਾ, ਕਰ ਮੌਤ ਬਹਾਨੇ।
ਮੁਲਖੋਂ ਸੰਧਾਵਾਲੀਏ, ਲੈਂਦੇ ਨਜ਼ਰਾਨੇ।
ਮਿਹਰਬਾਨ ਹੋ ਸ਼ੇਰ ਸਿੰਘ, ਲਿਖ ਦਏ ਪਰਵਾਨੇ।
ਘੋੜੇ ਕੋਤਲ ਬਖ਼ਸ਼ਦਾ, ਸਭੇ ਕਾਰਖਾਨੇ।
ਮੁੱਢ ਬਹਿਣ ਸਰਕਾਰ ਦੇ, ਕੋਈ ਲਾ ਦਿਵਾਨੇ।
ਲਹਿਣਾ ਸਿੰਘ ਜੋ ਆਉਂਦਾ, ਕਰ ਤੇਗ਼ ਮਿਆਨੇ।
ਅਜੀਤ ਸਿੰਘ ਦਿਲ ਵੇਖ ਕੇ ਕਰਦਾ ਅਭਿਮਾਨੇ।
ਹੋਣੀ ਚੜ੍ਹੀ ਆ ਹੀਰਿਆ, ਕੋਈ ਆ ਜ਼ੁਬਾਨੇ॥੨੧॥

# (੫੦) ਵਾਰ ਹਰੀ ਸਿੰਘ ਨਲੂਏ ਕੀ

ਮਹਾਰਾਜਾ ਰਣਜੀਤ ਸਿੰਘ ਦੀ ਕਮਾਨ ਹੇਠ ਪੰਜਾਬੀਆਂ ਅਨੇਕਾਂ ਜੰਗਾਂ ਜਿੱਤੀਆਂ ਤੇ ਅਨੇਕਾਂ ਵਾਰਾਂ ਗਾਈਆਂ ਗਈਆਂ, ਪਰ ਇਹ ਪ੍ਰਾਪਤ ਨਹੀਂ। ਸ: ਹਰੀ ਸਿੰਘ ਨਲੂਏ (1791—1837 ਈ:) ਬਾਰੇ ਇਕ ਵਾਰ ਸ: ਕਰਮ ਸਿੰਘ ਹਿਸਟੋਰੀਅਨ ਨੂੰ ਮਿਲੀ ਸੀ, ਲੇਕਿਨ ਉਹ ਸਾਨੂੰ ਮਿਲ ਨਹੀਂ ਸਕੀ। ਇਕ ਹੋਰ ਵਾਰ ਦੀਆਂ ਕੁਝ ਬਚਦੀਆਂ ਸਤਰਾਂ ਹਾਜ਼ਰ ਹਨ:

ਸੋਹਣਾ ਬਣਿਆ ਅੰਬਰਸਰ, ਸੋਹਣਾ ਬਣਿਆ ਦਰਬਾਰ।
ਸੰਗਮਰਮਰ ਪੱਥਰ ਲਗਿਆ, ਚਾਂਦੀ ਜੜੇ ਕਿਵਾੜ।
ਕਈ ਲੱਖ ਉਹਨੂੰ ਸੋਨਾ ਲਗਿਆ, ਮੋਤੀ ਲੱਖ ਹਜ਼ਾਰ।
ਕੋਈ ਕੋਈ ਹਟਵਾਣੀਆ ਵਸਦਾ, ਵਸਦੇ ਸ਼ਾਹੂਕਾਰ।
ਮਹਾਂ ਸਿੰਘ ਘਰਿ ਰਣਜੀਤ ਸਿੰਘ, ਜੰਮਿਆ ਬੜਾ ਅਵਤਾਰ।
ਕਈ ਹਜ਼ਾਰ ਉਹਨੇ ਘੋੜੇ ਰੱਖ ਲਏ, ਫ਼ੌਜਾਂ ਲੱਖ ਹਜ਼ਾਰ।
ਵਿਚ ਖ਼ੈਬਰ ਦੇ ਲਗੀ ਲੜਾਈ, ਲਿਸ਼ਕੀ ਹੈ ਤਲਵਾਰ।
ਉਥੇ ਘੱਲ ਦਿਓ ਹਰੀ ਸਿੰਘ ਨੂੰ, ਫ਼ੌਜਾਂ ਦਾ ਸਰਦਾਰ।
ਤੇਜਾ ਸਿੰਘ ਦੀ ਫ਼ੌਜ ਦਾ ਸਿੰਘੋ, ਮੈਨੂੰ ਨਹੀਂ ਇਤਬਾਰ॥੧॥

ਪਹਿਲਾ ਡੇਰਾ ਰਾਵੀ ਦੇ ਕੰਢੇ, ਦੂਜਾ ਰਾਵੀ ਦੇ ਪਾਰ।
ਤੀਜਾ ਡੇਰਾ ਗੁਜਰਾਂਵਾਲੇ, ਚੌਥਾ ਵਜ਼ੀਰਾਬਾਦ।
ਘੋੜੇ ਨੂੰ ਦੇਵੇ ਥਾਪਨਾ, ਤੂੰ ਰੱਖ ਧੌਲਿਆਂ ਦੀ ਲਾਜ।
ਨਿੱਕੀ ਜੇਹੀ ਉਠੀ ਬੱਦਲੀ, ਮੀਂਹ ਵਸਿਆ ਮੋਹਲੇਧਾਰ।
ਛੱਪੜੀਆਂ ਦਾ ਪਾਣੀ ਪੀ ਕੇ, ਸਿੰਘ ਹੋ ਗਏ ਖ਼ਬਰਦਾਰ।
ਚਲੋ ਭਰਾਓ ਮੇਰਿਓ, ਮੈਂ ਰਲਿਆ ਤੁਹਾਡੇ ਨਾਲ।
ਉਥੇ ਮਰ ਗਇਆ ਹਰੀ ਸਿੰਘ ਸੂਰਮਾ, ਬੀਰਾਂ ਦਾ ਸਰਦਾਰ॥੨॥

# (੫੧) ਵਾਰ ਲਾਹੌਰ ਦਰਬਾਰ ਕੀ

ਜਦ ਡੋਗਰਾ ਗਰਦੀ ਤੇ ਫ਼ਿਰੰਗੀ ਗਰਦੀ ਕਾਰਨ ਪੰਜਾਬੀ ਰਾਜ ਤਬਾਹ ਹੋ ਗਿਆ ਤਾਂ ਕੁਝ ਜੰਗਨਾਮੇ ਲਿਖੇ ਗਏ ਜੋ ਕਿ ਇਕ ਤਰ੍ਹਾਂ ਸਿੱਖ ਰਾਜ ਦੇ ਮਰਸੀਏ ਹਨ। ਵਾਰ ਸ਼ਾਇਦ ਲਿਖੇ ਜਾਣ ਦਾ ਮੌਕਾ ਨਹੀਂ ਸੀ, ਕਿਉਂਕਿ ਆਗੂਆਂ ਦੀ ਗ਼ੱਦਾਰੀ ਕਾਰਨ ਫ਼ੌਜਾਂ ਜਿੱਤ-ਜਿੱਤ ਕੇ ਆਖ਼ਰ ਹਾਰ ਗਈਆਂ ਸਨ ਤੇ ਹਾਰਾਂ ਦੀਆਂ ਵਾਰਾਂ ਕੌਣ ਲਿਖਦਾ ਹੈ। ਬਾਬਾ ਬੀਰ ਸਿੰਘ ਨੌਰੰਗਾਬਾਦੀ ਦੀ ਵਾਰ ਬਣੀ ਸੀ, ਨਮੂਨਾ ਇਹ ਸੀ:

ਦੋ ਪ੍ਰਸ਼ਾਦੇ ਦਾਲ ਦਾ ਕੜਛਾ, ਲੰਗਰ ਬਾਬੇ ਲਾਇਆ।
ਸ਼ੁਹਦੇ ਦੇਣ ਦੁਆਈਂ, ਗੁਰੂ ਜੀ ਤੇਰਾ ਲੰਗਰ ਚੜ੍ਹੇ ਸਵਾਇਆ।
ਉਨ੍ਹਾਂ ਲੁਟਿਆ ਛਾਂਗਾ ਮਾਂਗਾ, ਜ਼ੁੰਮੇ ਬੀਰ ਸਿੰਘ ਦੇ ਲਾਇਆ।

ਲਾਹੌਰ ਦਰਬਾਰ ਦੀ ਜੋ ਦੁਰਦਸ਼ਾ ਹੋਈ, ਉਨ੍ਹਾਂ ਘਟਨਾਵਾਂ ਨੂੰ ਕਿਸੇ ਗਵੰਤ੍ਰੀ ਨੇ ਇਸ ਗਾਉਣ ਵਿਚ ਗੁੰਦਿਆ ਹੈ। ਇਹ ਬਿਆਨ ਭਾਵੇਂ ਸਿੱਧਾ ਸਾਦਾ ਹੈ, ਪਰ ਦਰਦ ਭਰਿਆ ਹੋਣ ਕਰਕੇ ਸ੍ਰੋਤਿਆਂ ਦਾ ਧਿਆਨ ਖਿੱਚਦਾ ਹੈ। ਇਸਦਾ ਉਤਾਰਾ ਸਾਨੂੰ ਸ਼ਮਸ਼ੇਰ ਸਿੰਘ ਅਸ਼ੋਕ ਜੀ ਤੋਂ ਮਿਲਿਆ ਹੈ।

## ਵਾਰ ਲਾਹੌਰ ਦਰਬਾਰ ਕੀ

ਆਦਿ ਸ਼ਕਤਿ ਮਾਈ ਮਨਾ ਲਈਏ, ਪਰਮੇਸਰ ਦਾ ਨਾਇ।
ਸ਼ਿਵਾਂ ਝਗੜਾ ਉਲਾਰਿਆ, ਇਕੋਤ੍ਰ ਸੌ ਮੁੰਡੀ ਲਈ ਉਤਰਾਇ।
ਜਿਉਂ ਜਿਉਂ ਮੁੰਡੀਆਂ ਹਾਰ ਪਰੋਨਾ, ਗਲ ਮਾਲਾ ਲਈ ਲਟਕਾਇ।
ਉਚੀ ਪਿੰਡੀ ਕਾਂਗੜਾ, ਗੜ੍ਹ ਅੰਦਰ ਜੋਤਿ ਜਗਾਇ।
ਆਪੇ ਮਤਾਂ ਦੇਨੀਐ, ਤਖ਼ਤ ਲਾਹੌਰੀਂ ਜਾਇ।
ਜਿਤਨੇ ਸਿਰ ਕੱਟੀ ਸਰਦਾਰਾਂ ਮੁਸਾਹਬਾਂ, ਉਤਨੀ ਬੜੀ ਸਨਾਹ।
ਬਨਖੰਡੀ ਨੇ ਖੰਡਾ ਫੜਿਆ, ਮਾਰੂ ਡਉਰੂ ਵਾਇ।
ਭੁਖੀ ਕਿਲਕਾਂ ਮਾਰੀਆਂ, ਤਖ਼ਤ ਲਾਹੌਰ ਗਹਯੋ ਦਮ ਪਾਇ।
ਗੋਧੂਮ[1] ਪਿਆ ਅੰਦਰ ਲਾਹੌਰ ਦੇ, ਸੁਖ ਸੁਚੇਤ ਸਿੰਘ ਮੰਤ੍ਰ ਵਾਇ।
ਗੱਦੀ ਬੈਠਾ ਖੜਕ ਸਿੰਘ, ਚੇਤ ਸਿੰਘ ਭੀ ਬਾਜਵਾ ਡਹਿਕ ਪਏ ਬਰਾਬਰ ਜੋੜੇ।
ਡਾਢਿਆਂ ਸ਼ੇਰਾਂ ਨੂੰ ਪਾ ਜ਼ੰਜੀਰਾਂ, ਚੇਤ ਸਿੰਘ ਰਾਜਿਆਂ ਦੀ ਵਲ ਕਲ ਮੋੜੇ।
ਸੱਤਰ ਤੇ ਬਹੱਤਰ ਤੱਲਕਾ ਮੰਗਦਾ, ਚੇਤ ਸਿੰਘ ਮੰਗਦਾ ਨਵੇਂ ਤੋੜੇ।

---
1. ਰੌਲਾ।

ਗੁੱਸੇ ਆਇਆ ਰਾਜਾ ਧਿਆਨ ਸਿੰਘ, ਗਿਆ ਕੌਰ ਸ਼ਹਿਜ਼ਾਦਾ ਤੋੜੇ।
ਸਰਕਾਰ ਨੇ ਅਸੀਂ ਪਾਲੇ ਕੌਰ ਜੀ, ਕਰਾਂਗੇ ਨੌਕਰੀ ਤੇਰੀ।
ਪਹਿਲਾ ਖ਼ੂਨ ਪਰਤੰਗੀ ਆਇਆ, ਧਾੜ ਚੜ੍ਹਾ ਅਵਲਿ ਆਣਿ ਬਣਾਇਆ।
ਬਾਲ ਮਸਾਲਾਂ ਰਾਹ ਲਸ਼ਕਰ ਆਇਆ,
ਡਹਿਕ ਪਏ ਚੇਤ ਸਿੰਘ ਬਾਜਵਾ ਫੋੜੇ।
ਧੋ ਲਈਆਂ ਸ਼ਮਸ਼ੇਰਾਂ ਮਰਦਾਂ, ਨਾਂ ਸਤ ਖੰਡੀ ਪਾਇਆ।
ਚੇਤ ਸਿੰਘ ਪਰ ਕੜਕੀ ਰਾਜਿਆਂ, ਪਹਿਲਾ ਦਸਤ ਉਹ ਬਤਾਇਆ।
ਆਪੇ ਦਸਤ ਓ ਬਤਾਉਂਦੇ, ਖ਼ੂਨ ਵੜਿਆ ਵਿਚ ਦਰਬਾਰ।
ਤਖ਼ਤੋਂ ਸੁੱਟਾ ਖੜਗ ਸਿੰਘ, ਗੱਦੀ ਮੱਲ ਬੈਠਾ ਕੌਰ ਸਾਹਿਬ।
ਬਾਪ ਤੋਂ ਬੇਟਾ ਵਧ ਗਿਆ, ਇਹ ਗੱਲ ਭਾਵੇ ਨਹੀਂ ਕਰਤਾਰ।
ਉਹ ਮਨ ਦੀ ਘੁੰਡੀ ਨਹੀਂ ਖੋਲ੍ਹਦਾ, ਖੜਗ ਸਿੰਘ ਐਸਾ ਜੈਸਾ ਪੂਰਾ ਸਾਧ।
ਉਹਦੇ ਧਉਲੇ ਨਾਲੇ ਕਾਲੇ, ਉਹਦੀ ਸੁਣੀ ਗਈ ਅਰਦਾਸ।
ਲਖ ਲੋਕੀਂ ਪੱਗਾਂ ਚਾੜ੍ਹੀਆਂ, ਇਹਦੀ ਮਜਲਸ ਕਰੋ ਤਿਆਰ।
ਕਲਹ ਕਿਸੇ ਦਾ ਪਿਛਾ ਲੈ ਜਾਇ, ਜੋੜੀ ਸ਼ੇਰਾਂ ਦੀ ਝਬ।
ਖੜਗ ਸਿੰਘ ਤੇ ਊਧਮ ਸਿੰਘ, ਤੀਸਰਾ ਕਰੋ ਅੰਜਾਣਾ।
ਨ ਕਿਸੇ ਤੇਗ਼ਾਂ ਵਰਤੀਆਂ, ਪਗ ਬਿਨ ਸਿਰ ਉਡਾਣਾ।
ਤਿੰਨੇ ਸੁਰਗ ਆਉਂਦੇ ਜਾਂਦੇ, ਪਹਿਲਾਂ ਝਬ ਗਏ ਸਰਕਾਰ।
ਜਾਨ ਸੁ ਗਵਾਂਦੇ ਬਾਣੀਆਂ, ਬਿਨ ਤੇਗ਼ੀਂ ਨਹੀਂ ਰਾਜ।
ਰਨਾ ਕੱਚਾ ਮੁਤਸਵਰ ਨੂ ਦੀਆ, ਗੱਦੀ ਬਹਾਈ ਚੰਦ ਕੌਰ।
ਨਾਰਿ ਬੜੀ ਆਕਿਲ ਵਜ਼ੀਰ ਗੜ੍ਹ ਜੰਮੂ ਦੇ ਰਾਜੇ ਮਨ ਵਿਚ ਕਰਨ ਵਿਚਾਰ।
ਚੂੰਡੇ ਨੂੰ ਅਸਾਂ ਨਹੀਂ ਮੰਨਣਾ, ਕਿਸੇ ਪਗ ਧਾਰੀ ਨੂੰ ਕਰੋ ਸਲਾਮ।
ਲਿਖਿਆ ਦਫ਼ਤਰ ਰਾਜੇ ਧਿਆਨ ਸਿੰਘ, ਭੇਜੇ ਸ਼ੇਰ ਸਿੰਘ ਦੇ ਪਾਸ।
ਭਾਈ ਸਜੇ ਸਭ ਸੁਰਗ ਇਹ ਜੋ ਵੇਲਾ ਖੜਾ ਲਾਹੌਰ ਸੰਭਾਲ।
ਚੰਦ ਕੌਰਾਂ ਪਾ ਲਈ ਪਿੰਜਰੇ, ਸੰਧਾਵਾਲੀਏ ਛੱਡ ਗਏ ਪੰਜਾਬ।
ਪੰਜਵੀਂ ਗੱਦੀ ਬੈਠਾ ਸ਼ੇਰ ਸਿੰਘ, ਜਿਤ ਵੱਲ ਕਰੇ ਧਿਆਨ।
ਇਹ ਗੱਲੋਂ ਥੇ ਚੰਦ ਕੌਰ, ਪਰ ਸ਼ੇਰ ਸਿੰਘ ਲਗਾ ਹੱਥ ਉਠਾਣ।
ਬੇਦੋਸ਼ੀ ਚੰਦ ਕੌਰ ਮਾਰ ਗਵਾਈ, ਕਰਕੇ ਜ਼ੋਰ ਧਿਙਾਣ।
ਇਹ ਕੀ ਕਰਨੈ ਸ਼ੇਰ ਸਿੰਘ ਬੈਠਾ, ਤੇਰੀ ਥੋੜੇ ਦਿਨ ਬਾਦਸ਼ਾਹੀ।
ਜੂਹ ਜੰਗਲ ਤੇ ਬੈਲ ਰੁਕਣ, ਨ ਮਗ ਮੱਛੀ ਮੁਰਗਾਈ।
ਇਕ ਦਿਨ ਫ਼ਿਰਕਾ ਫੜਿਆ ਤੇਰੀ, ਆਣ ਜ਼ਬਾਨ ਮਿਲਾਈ।
ਚੋਗਾ ਪਾਣੀ ਨਿਖੁੱਟ ਗਿਆ, ਬੈਠਾ ਸ਼ਾਹ ਬਿਲਾਉਰ ਵਿਚ ਜਾਈ।
ਮਲਕ ਸਮਾਂ ਆਇਆ, ਸੱਦ ਲਏ ਸੰਧਾਵਾਲੀਏ ਪਨਾਹੀ।
ਗੁਰਦੁਆਰੇ ਵਿਚ ਬੈਠਕੇ, ਸੰਧਾਵਾਲੀਆਂ ਲਿਖ ਲਿਖ ਸੌਂਹ ਕਰਾਈ।
ਸ਼ਸਤ੍ਰ ਬੱਧੇ ਰਾਜਿਆਂ, ਅੱਸੂ ਦੀ ਸੰਗ੍ਰਾਂਦ ਨੇੜੇ ਆਈ।
ਉੱਨੀ ਸੌ ਸੰਮਤ ਪੂਰਾ ਲਗਾ, ਬੰਦੂਕ ਗਿਣ ਕੇ ਬੰਦੀ ਲਾਈ।
ਵੈਰੀ ਕਿਸਦੇ ਚਾਚੇ, ਭੁਲਾ ਦਿੰਦੇ ਸਕੇ ਭਾਈ।

ਆਣਿ ਸਰੀਕੇ ਕੀਆ ਕੜਾਕਾ, ਸ਼ਾਹ ਬਿਲਾਉਰ ਟਿਕਾਣਾ।
ਇਕ ਸਿਉਂ ਗਿਰੇ ਸ਼ੇਰ ਸਿੰਘ, ਤੇ ਦੂਜੇ ਕੌਰ ਅੰਞਾਣਾ।
ਕਿਸੇ ਆਂਚ ਨ ਝੱਲੀ ਤੇਗ਼ ਦੀ, ਬੁਧ ਸਿੰਘ ਸੂਰੇ ਜੀਂਦੇ ਜ਼ੋਰ।
ਉਸਦਾ ਸਿਰ ਤੀਰੀਂ ਝਾੜਿਆ, ਮਗਰੋਂ ਜਾ ਫੜਿਆ ਨਿੱਕਾ ਕੌਰ।
ਲੱਖ ਹਜ਼ਾਰਾਂ ਹੁੰਦਿਆਂ ਮਿਤ੍ਰਾਂ, ਸ਼ੇਰ ਸਿੰਘ! ਤੇਰਾ ਮੁੱਕਿਆ ਜ਼ੋਰ।
ਪਲ ਪਲਕਾਰੇ ਭੇਸ ਉਤਾਰੇ, ਜਿਉਂ ਪਾਇਲਾਂ ਪਾਵਣ ਮੋਰ।
ਸਿਰੀਆਂ ਕੱਟ ਕੇ ਲੈ ਨੰਗੀਆਂ, ਆਣ ਖਲੋਤੇ ਬੱਘੀਆਂ ਕੋਲ।
ਜੇਹੀ ਕੀਤੀ ਜੀਤ ਸਿੰਘ ਸੰਧਾਵਾਲੀਏ,
ਤੇਹੀ ਕੀਤੀ ਹਸਨ ਹੁਸੈਨ ਸਿਆਲਕੋਟ।
ਕਰਕੇ ਘੂਰੀਆਂ ਵਗੀਆਂ ਧੂਰਾਂ, ਤਖ਼ਤ ਲਾਹੌਰੇ ਜਾਣਾ।
ਬਾਦਸ਼ਾਹੀ ਸਭ ਮੁੱਢੋਂ ਸੁਕਾਹੀ, ਜੈਮਲ ਦਿੱਤਾ ਬਿਆਨਾ।
ਕਰਕੇ ਘੂਰੀਆਂ ਵਗੀਆਂ ਧੂਰਾਂ, ਆ ਵੜਦੇ ਤਖ਼ਤ ਲਾਹੌਰ।
ਦੋ ਦਰਵਾਜ਼ੇ ਕਿਲ੍ਹੇ ਦੇ ਲੰਘਦੇ, ਤੀਆ ਲੰਘਦੇ ਹਜ਼ੂਰੀ ਕੋਟ।
ਅਗੋਂ ਮਿਲਿਆ ਗੜ੍ਹ ਜੰਮੂ ਦਾ ਰਾਜਾ, ਸਿਰ ਆਈ ਤੁਮਾਰੇ ਖੋਟ।
ਮੰਦਾ ਕੀਤਾ ਸਰਦਾਰ ਜੀ, ਰਾਜੇ ਸੱਚ ਗੱਲ ਦਿੱਤੀ ਬੋਲ।
ਜੀਤ ਸਿੰਘ ਸੰਧਾਵਾਲੀਆ ਬੋਲਿਆ, 'ਕਿਉਂਕਰ ਮਾਰੀ ਰਾਣੀ ਚੰਦ ਕੌਰ'।
ਪਕੜਿ ਮੁਸ਼ਕਾਂ ਦਬਾਇ ਲਗਾ ਦੁਗਾੜਾ, ਜਾਨੋਂ ਗਿਰ ਗਿਆ ਸੀ ਤੋੜ।
ਗੜ੍ਹ ਜੰਮੂ ਦਾ ਰਾਜਾ ਢਾਹਿਆ, ਜਿਵੇਂ ਸੜਕੇ ਪਇਆ ਘਮਘੋਰ।
ਥਰਹਰ ਦੁਨੀਆ ਲਸ਼ਕਰ ਕੰਬਿਆ, ਕੰਬਿਆ ਤਖ਼ਤ ਲਾਹੌਰ।
ਗੜ੍ਹ ਜੰਮੂ ਦਾ ਰਾਜਾ ਢਾਹਿਆ, ਸੰਮਣ ਕਰੇ ਟਿਕਾਣਾ।
ਤਖ਼ਤ ਰੰਗੀਲੇ ਪਰ ਬੈਠਕੇ, ਝੂਢਾ ਪ੍ਰਣ ਪਲੇ ਬਾਦਸ਼ਾਹਾਨਾ।
ਹਵੇਲੀਓਂ ਇਕ ਬਾਲਕ ਆਂਦਾ, ਕੱਢ ਕੇ ਸੰਧਾਵਾਲੀਆਂ ਆਪ ਪੁਸ਼ਾਕਾਂ ਨਾਲ।
ਬੇਲੀ ਰਾਮ ਨੇ ਕੇਸਰ ਆਂਦਾ, ਭਾਈ ਗੁਰਮੁਖ ਸਿੰਘ ਦਿੱਤੀਆਂ ਦੋ ਮਾਲ।
ਪਹਿਲੇ ਕਾਗ਼ਜ਼ ਸੱਦਿਆ ਹੀਰਾ ਸਿੰਘ, ਰਾਜੇ ਦੀਆਂ ਸੈਨਾ ਵਿਚ ਪਹਿਲਵਾਨ।
ਪਲ ਪਲ ਘੜੀ ਓੜਕ ਕੀ ਰਾਜੇ, ਦਿੱਤਾ ਮਾਨ ਹੈਰਾਨ ਅਮਾਨ।
ਅਕਸਰ ਦੋਹਾਂ ਧੋਖਾ ਰਹਿਆ, ਰਾਜੇ ਦੀਆਂ ਲੋਥਾਂ ਅੰਦਰ ਪਈਆਂ।
ਵਾਰੇ ਬੇਟੇ ਦੋਸਤ ਮੁਹੰਮਦ ਖ਼ਾਨ ਦੇ ਕਾਬਲ ਵਿਚ ਗਿਨ ਗਿਨ ਤੇਗ਼ਾਂ ਵਾਹੀਆਂ।
ਬਨ ਬਿਬਾਨ ਵਿਚੋਂ ਇਕ ਸਪੁੱਤਰ ਜੰਮਿਆ ਅਲੀ ਅਕਬਰ।
ਜਿਨ ਬਾਪ ਦੀਆਂ ਬੰਦਾਂ ਕਲਕੱਤਿਓਂ ਛੁਡਾਈਆਂ।
ਰਾਜੇ ਧਿਆਨ ਸਿੰਘ ਦੇ ਘਰ ਜੰਮਿਆ ਹੀਰਾ ਸਿੰਘ।
ਧੰਨ ਰਾਜਿਆ! ਤੇਰੀਆਂ ਵਡਿਆਈਆਂ।
ਐਸੇ ਪੁੱਤ੍ਰ ਜੰਮੀ ਕਰ ਰਾਜੇ, ਹੀਰਾ ਸਿੰਘ ਸਿਆਣਾ।
ਬਾਪ ਦਾ ਬਦਲਾ ਹੱਥ ਬੰਨ੍ਹਿ ਲਇਆ, ਤਾਂਹੀ ਭੋਜਨ ਪਾਣਾ।
ਹਥੋਂ ਹੱਥ ਬਦਲਾ ਮੋੜਕੇ, ਹੀਰਾ ਸਿੰਘ ਪਰਸੇ ਗੁਰਦੁਆਰਾ।
ਜੰਮੂ ਆਸਣ ਫਿਰ ਤਿਸੈ ਦਾ, ਹੋਇ ਕਾਲਿਕਾ ਸਚ ਦਰਬਾਰਾ।
ਉਪੱਦਰ ਵਧੀ ਜਿੰਦੜੀ, ਜੁ ਦੰਗਾ ਲਾਹੌਰ ਦੁਆਲੇ।

ਹੀਰਾ ਸਿੰਘ ਮਨ ਮੌਜ ਛੋੜ ਤੁਰਦਾ, ਰਾਹੇ ਕਿਲ੍ਹਾ ਹਟਾਵਾਂ ਨਾਲੇ।
ਕੇਸਰੀ ਸਿੰਘ ਭੀ ਕਹਿੰਦਾ—ਮਤ ਓਦਰੀਂ ਭਲੀ ਚੰਗਾ ਖੁਲ੍ਹਾ ਕਰਮ ਤੁਮ੍ਹਾਰਾ।
ਕਦਮ ਉਠਾਇਆ ਤੇ ਮੱਦਦ ਦਿੱਤੀ,
ਆਦਮੀ ਆਇਆ ਇਕੋ ਖਾਲਸਾ ਲੱਥਾ ਉਦਾਲੇ।
ਕਰ ਹੱਥ ਵਲ ਹਵੇਲੀ ਅਰਜ਼ਾਂ ਕਰਦਾ, ਖ਼ਾਲਸਾ ਜੀ! ਸੁਣੋ ਬਚਨ ਹਮਾਰਾ।
ਤਲਬਾਂ ਲਓ ਤੇ ਬਦਲੇ ਮੋੜੋ, ਚਲੋ ਆਏ ਕਾਗਦ ਫ਼ਿਰੰਗੀਆਂ ਵਾਲੇ।
ਭਰ ਭਰ ਦੁਛਾਲੇ ਮਾਇਆ ਦੇਂਦੇ, ਸਭੋ ਖਾਲਸਾ ਆਇਆ।
ਅੱਛਾ ਮਾਰੇ ਤੁਰਬ ਤੋਪਾਂ, ਸੰਮਣ ਬਸੇਰਾ ਪਾਇਆ।
ਸੰਮਣ ਖੜਾ ਪਾਲਕੀ ਹੀਰਾ ਸਿੰਘ ਤੇ ਤੋਪਾਂ ਤਰੀਆਂ ਢਾਹੀਆਂ।
ਮੋਤੀ ਮੰਦਰ ਤੋਸ਼ਾਖ਼ਾਨਾ ਲੁਟ ਲਇਓ, ਦਲੇਰੀ ਦੇਂਦਾ ਸਭ ਸਿਪਾਹੀਆਂ।
ਮਾਝੇ ਪੱਟੀ ਦੇ ਸਿੰਘ ਸੁਣੀਂਦੇ, ਰਾਜਾ ਜੀ ਤੋਪਾਂ ਵਿਜੈ ਕਰਾਈਆਂ।
ਮੀਆਂ ਮੀਰ ਅਨਾਰਕਲੀਓਂ ਚੜ੍ਹਾਈ, ਧਮਕਾਂ ਸਾਹੀਵਾਲੋਂ ਜਿਉਂ ਆਈਆਂ।
ਜਾਂ ਧਮਕੀ ਤੇ ਪਉਂਦੀ ਧਮਕੀ, ਤਾਂ ਹੱਥ ਪਾ ਲੇ ਸਿੰਘਾਂ ਨਾਈਆਂ।
ਇਕਨਾਂ ਜਾਨ ਪਿਆਰੀ ਕੀਤੀ, ਇਕਨਾਂ ਲੱਜਾਂ ਲਾਸਾਂ ਆਣ ਭੁਲਾਈਆਂ।
ਕੁਥਾਂਇ ਅੰਦਰ ਘੇਰ ਲਏ ਸੰਧਾਵਾਲੀਏ, ਜਿਕੂੰ ਸਾਨਾਂ ਨਾਲ ਸਿਧਾਈਆਂ।
ਹਠੀਆਂ ਨਾਲ ਬਰਾਬਰੀ ਕਾਹਨੂੰ,
ਕਿਥੇ ਸੰਧਾਵਾਲੀਏ ਸਮੁੰਦਰੋਂ ਛੱਲਾਂ ਉਛਲ ਆਈਆਂ।
ਜੋ ਸੀ ਥੋੜਿਆਂ ਨੂੰ ਹੁਣ ਤਰਸੇਂਦੀ, ਇਸ ਤਰ੍ਹਾਂ ਦਾ ਥਾਣਾ।
ਤੇਗ਼ ਬਹਾਦਰ ਨਹੀਂ ਮਾਰੇ, ਤੇ ਮਾਰ ਕੇ ਭੇਜੇ ਤਾਨਾ।
ਤੇਗ਼ ਬਹਾਦਰ ਕੇ ਤੀਰੇ, ਸਿੱਖਾਂ ਪਿਛੋਂ ਢਾਹੇ।
ਲੋਥਾਂ ਲਓ ਸੰਭਾਲ ਕੇ, ਮੁਰਦੇ ਸਭ ਮੰਗਵਾਏ।
ਜੰਮੂ ਸ਼ਾਹੀ ਤਖ਼ਤ ਲਾਹੌਰੀ, ਕੌਣ ਗਿਣ ਦੱਸੇ ਸੁਰਗ ਲਾਹੌਰੇ ਜਾਣਾ।
ਸੁਣਿਆ ਓੜਕ ਸੁਣਿਆ ਜਾਣਾ,
ਉਡਦਾ ਹੀ ਹੋਰਾਂ ਵਿਚ ਰਲਿਆ ਆਬ ਖ਼ਾਕ ਬੇਗਾਨਾ।

# (੫੨) ਵਾਰ ਸਿੰਘਾਂ ਤੇ ਫ਼ਿਰੰਗੀਆਂ ਕੀ

1875 ਵਿਚ ਇਹ ਪਉੜੀਆਂ ਮਿ. ਲੈਂਗਵਰਥ ਜੇਮਜ਼ ਨੇ ਕਿਸੇ ਗਵੰਤ੍ਰੀ ਤੋਂ ਸੁਣ ਕੇ ਲਿਖੀਆਂ ਸਨ। ਭਾਵੇਂ ਇਹ ਵੀ ਟੁੱਟ-ਫੁੱਟ ਹੈ, ਪਰ ਪੰਜਾਬ ਦੀ ਦਰਦਨਾਕ ਦਸ਼ਾ ਦਾ ਚਿੱਤਰ ਪੇਸ਼ ਕਰਦਾ ਹੈ।

ਚੜ੍ਹਾਈ ਕਰੀ ਖਾਲਸਾ, ਚਾ ਹਸਤਿ ਸੰਧੂਰੇ।
ਕੰਢੀਂ ਧਾੜਾਂ ਮਾਰੀਆਂ, ਵਾਂਙ ਗੁੰਬਜ ਪੂਰੇ।
ਹੱਥ ਗਾਨੇ ਬੱਧੇ ਸ਼ਾਮ ਸਿੰਘ, ਸਿੱਖ ਫਿਰਨ ਅਮੂਰੇ।
ਮੁਰਦੇ ਵਿਚ ਦਰਿਆ ਦੇ, ਧਰ ਭੰਨੇ ਪੂਰੇ।
ਸਿੰਘ ਆਖਣ ਦਿਨ ਮੌਤ ਦੇ, ਬਹਿ ਕੀਤੇ ਪੂਰੇ॥੧॥

ਕਰੀ ਤਿਆਰੀ ਲੰਦਨੋਂ, ਸਾਹਬ ਸੜਕ ਕਟਾਈ।
ਗੋਰੇ ਕਾਲੇ ਰਾਜਪੂਤ, ਕਰ ਆਏ ਧਾਈ।
ਅਸਾਂ ਲੈਣਾ ਤਖ਼ਤ ਲਾਹੌਰ ਦਾ, ਉਥੇ ਸਿੱਖ ਸਿਪਾਹੀ।
ਲਈ ਛਿਆਨੀ ਗੋਰਿਆਂ, ਸਭ ਈਨ ਮਨਾਈ।
ਛਾਉਣੀ ਵਿਚ ਫ਼ਿਰੋਜ਼ਪੁਰ, ਉਨ੍ਹਾਂ ਨੇ ਪਾਈ॥੨॥

ਸਰਦਾਰੀ ਮਹਾਂ ਸਿੰਘ ਦੇ, ਲੱਖ ਫਿਰਨ ਸਿਪਾਹੀ।
ਜਿਹੜੇ ਨੌਕਰ ਆਹੇ ਬਾਦਸ਼ਾਹ, ਉਨ੍ਹਾਂ ਕੀਤੀ ਬੁਰਿਆਈ।
ਸੰਧਾਵਾਲੀਆਂ ਮਾਰਿਆ ਸ਼ੇਰ ਸਿੰਘ, ਅਤ ਵੇਖੋ ਚਾਈ।
ਲਿਖ ਬੀਬੀ ਤੇ ਲਾਲ ਸਿੰਘ, ਅਰਜ਼ੀ ਪਹੁੰਚਾਈ।
ਅਸਾਂ ਤਖ਼ਤ ਲਾਹੌਰ ਦੀ ਹੈ, ਹਿੜਕੀ ਲਾਹੀ॥੩॥

ਡੇਰੇ ਵਿਚ ਲਾਹੌਰ ਦੇ, ਸਾਹਿਬ ਸ਼ਾਲਾ ਬਾਗ਼।
ਮਿਲਿਆ ਆ ਅੰਗਰੇਜ਼ ਨੂੰ, ਰਾਜਾ ਸਿੰਘ ਗੁਲਾਬ।
ਸਰਦਾਰੀ ਮਹਾਂ ਸਿੰਘ ਦੀ, ਚਾ ਕਰੀ ਖ਼ਰਾਬ।
ਇਨ੍ਹਾਂ ਮਾਰੇ ਰਾਜਾ ਤੇ ਸ਼ੇਰ ਸਿੰਘ, ਕੀਤੀ ਫ਼ਰਿਆਦ।
ਚੜ੍ਹੇ ਅਗਨੂ ਸਾਹਿਬ ਨੂੰ, ਚਾ ਆਖੇ ਲਾਗ।
ਪੈਂਡਾ ਕਰਨ ਇਹ ਰਾਤ ਦਿਨ, ਪਹੁੰਚਾ ਪੰਜਾਬ।
ਵੜਿਆ ਵਿਚ ਮੁਲਤਾਨ ਦੇ, ਪੀ ਕੈਫ਼ ਸ਼ਰਾਬ।
ਕਿਲ੍ਹਾ ਕਚਹਿਰੀ ਬੈਠਕਾਂ, ਤੂੰ ਵੇਖੀਂ ਰਾਜ॥੪॥

ਮੁਹੰਮਦ ਬਖ਼ਸ਼ ਸਿਪਾਹੀ ਵਿਚ, ਕਿਰਲੇ ਮੂੰਹ ਦਾੜ੍ਹੀ ਪੱਗ।
ਓਸ ਕੱਢੀ ਧਰੂਹ ਮਿਆਨ ਚੋਂ, ਅਲੰਬਾ ਅੱਗ।
ਵੱਢ ਕੀਤੋ ਨੇ ਟੁਕੜੇ, ਚਾ ਤੋੜੇ ਹੱਡ।
ਘੱਤਿਆ ਵਿਚ ਮੁਲਤਾਨ ਦੇ, ਡਾਢਾ ਅਚਰੱਜ।
ਕਿਲ੍ਹਾ ਦਿਵਾ ਹਥੀਂ ਆਪਣੇ, ਹੁਣ ਲਗਦੀ ਲੱਜ।
ਮੌਤ ਮਨਾਈਆਂ ਸਿਰੇ ਤੇ, ਲੜ ਕਰੀਏ ਪੱਜ॥੫॥

ਤ੍ਰਾਹ ਪਿਆ ਮੁਲਤਾਨ ਵਿਚ, ਦੋ ਮਾਰੇ ਲਾਟ।
ਇਟ ਬਿਟ ਖ਼ਬਰਾਂ ਪਹੁੰਚੀਆਂ, ਵਿਚ ਬੰਨੂ ਟਾਂਕ।
ਡੇਰੇ ਵਿਚ ਮੁਲਤਾਨ ਦੇ, ਆਹ ਹੋਇਆ ਨਾਚ॥੬॥

ਚਿੱਠੀ ਲਿਖੀ ਸ਼ੇਰ ਸਿੰਘ, ਝਟ ਅੰਦਰ ਘੱਲੇ।
ਅਸੀਂ ਵੜਨੈ ਕਿਲ੍ਹੇ ਵਿਚ, ਦੀਵਾਨ ਅਸਾਂ ਨੂੰ ਝੱਲੇ।
ਤੁਸਾਂ ਮਾਰਿਆ ਰਾਜਾ ਤੇ ਸ਼ੇਰ ਸਿੰਘ, ਦੱਸ ਕਿਹੜੀ ਗੱਲੇ।
ਜਾਂਦੀ ਡਿਠੇ ਮਾਂਦੀਆਂ, ਕਰ ਮਿਲਣੀ ਪਹਲੇ।
ਉਸ ਦਿਨ ਮਰਦਾਂ ਵਿਚ ਮੁਲਤਾਨ ਦੇ, ਲਖ ਪਾਏ ਪੱਲੇ॥੭॥

ਦੋਹੀਂ ਦਲੀਂ ਮੁਕਾਬਲਾ, ਕਲ ਫਿਰੇ ਚੁਪਾਤੀ।
ਅੰਗਰੇਜ਼ਾਂ ਮਾਰਿਆ ਕਿਲ੍ਹਾ ਮੁਲਤਾਨ ਦਾ, ਜੁ ਆਹਾ ਆਕੀ।
ਸਿੰਘ ਪੰਜਾਬੋਂ ਨਿਕਲੇ, ਹੋ ਤੁਰੇ ਉਡਾਕੀ।
ਹੁਕਮ ਹੋਇਆ ਅੰਗਰੇਜ਼ ਦਾ, ਲਿਖ ਤੋਰੇ ਖਾਤੀ।
ਡਾਕਾਂ ਖ਼ਬਰਾਂ ਕੀਤੀਆਂ, ਚੜ੍ਹਿ ਰਾਤੋ ਰਾਤੀ॥੮॥

ਦੂਰੋਂ ਨੰਦਣੋਂ ਚਲਿਆ ਫ਼ਿਰੰਗੀ, ਕਰਕੇ ਮੰਦ ਬਹਾਨਾ।
ਮੰਜਲੋਂ ਮੰਜਲੀਂ ਆਣਕੇ ਉਹਨੇ, ਮੱਲਿਆ ਲੁਧਿਆਣਾ।
ਦਰ ਦਰ ਉਸਦੀ ਚੌਂਕੀ ਬਹਿ ਗਈ, ਸ਼ਹਿਰੀਂ ਬਹਿ ਗਿਆ ਠਾਣਾ।
ਸਿੱਖਾਂ ਨੂੰ ਅੰਗਰੇਜ਼ਾਂ ਮਾਰ ਲਇਆ, ਹੋ ਗਯਾ ਰੱਬ ਦਾ ਭਾਣਾ।
ਦੂਰੋਂ ਨੰਦਣੋਂ ਆਯਾ ਫ਼ਿਰੰਗੀ, ਸਿਰ ਧਰਿ ਰੱਖ ਕੇ ਟੋਪੀ।
ਬੜੇ ਰਾਜਿਆਂ ਤੋਂ ਸੜਕ ਪੁਟਾਈ, ਹੱਥ ਵਿਚ ਫੜ ਕੇ ਸੋਟੀ।
ਸੜਕ ਤੇਰੀ ਓਇ ਸੋਈ ਪੁੱਟਣਗੇ, ਕਿਸਮਤ ਜਿਨ੍ਹਾਂ ਦੀ ਖੋਟੀ।
ਭਾਣਾ ਸਿੱਖਾਂ ਉੱਤੇ ਵਰਤ ਗਿਆ, ਕਿਸੇ ਨ ਹਾਮੀ ਓਟੀ।

# (੫੩) ਵਾਰ ਦਿੱਲੀ ਕੇ ਗ਼ਦਰ ਕੀ

1857 ਦਾ ਗ਼ਦਰ ਹਿੰਦੁਸਤਾਨੀ ਇਤਿਹਾਸ ਦਾ ਭਿਆਨਕ ਸਾਕਾ ਹੈ, ਕਿ ਗੋਰਿਆਂ ਤੇ ਕਾਲਿਆਂ ਦੋਹਾਂ ਨੂੰ ਮਹੀਨਿਆਂ-ਬੱਧੀ ਮੁਸੀਬਤਾਂ ਦਾ ਸਾਮ੍ਹਣਾ ਕਰਨਾ ਪਿਆ। ਖੁੱਸੇ ਇਲਾਕਿਆਂ ਵਾਲੇ ਨਵਾਬ ਸਨ ਤੇ ਬਗ਼ਾਵਤ ਵਧੇਰੇ ਕਰਨ ਵਾਲੇ ਪੂਰਬੀਏ ਫ਼ੌਜੀ ਸਨ। ਪੰਜਾਬ ਦੇ ਸਿੱਖਾਂ ਲਈ ਇਹ ਦੋਵੇਂ ਸੁਖਦਾਈ ਨਹੀਂ ਸਨ ਕਿਉਂਕਿ ਮੁਗ਼ਲ ਰਾਜ ਸਮੇਂ ਜਿੰਨੇ ਤਸੀਹੇ ਸਿੱਖਾਂ ਨੇ ਸਹਾਰੇ, ਉਹ ਉਹੋ ਹੀ ਜਾਣਦੇ ਸਨ ਅਤੇ ਸਿੱਖ ਰਾਜ ਦੀ ਤਬਾਹੀ ਸਮੇਂ ਪੂਰਬੀਆਂ ਨੇ ਜੋ ਅਤਿਆਚਾਰ ਕੀਤੇ, ਉਹ ਵੀ ਸਿੱਖਾਂ ਨੂੰ ਭੁੱਲੇ ਨਹੀਂ ਸਨ, ਇਸ ਕਰਕੇ ਪੰਜਾਬੀ ਸਿਪਾਹੀ, ਗ਼ਦਰੀਆਂ ਦੇ ਹਿਮਾਇਤੀ ਨਾ ਬਣੇ, ਸਗੋਂ ਜਨਰਲ ਨਿਕਲਸਨ ਦੀ ਕਮਾਨ ਹੇਠ ਦਿੱਲੀ ਜਾ ਕੇ ਉਨ੍ਹਾਂ ਗੋਰਿਆਂ ਦੀ ਭਾਰੀ ਮੱਦਦ ਕੀਤੀ। ਪੰਜਾਬ ਵਿਚ ਜੋ ਮਾੜੀ ਮੋਟੀ ਹਿਲਜੁਲ ਹੋਈ ਸੀ, ਉਹ ਦਬਾ ਦਿੱਤੀ ਗਈ। ਗੜਬੜ ਦਾ ਮੁਖ ਕੇਂਦਰ ਦਿੱਲੀ ਸੀ, ਜਿਸਨੂੰ ਪੰਜਾਬੀ ਫ਼ੌਜਾਂ ਨੇ ਹੀ ਕਾਬੂ ਕੀਤਾ। ਲੋਕ-ਕਵੀ ਨੇ ਗੜਬੜ ਦੀ ਸੰਖੇਪ ਝਾਕੀ ਇਉਂ ਦਰਸਾਈ ਹੈ:

ਆਦਿ ਕੰਵਾਰੀ ਦੁਰਗਾ ਸਿਮਰਾਂ, ਕੋਟ ਕਾਂਗੜ ਮਾਇ।
ਗੜ੍ਹ ਕਲਕੱਤੇ ਦੀ ਕਾਲਿਕਾ ਦੇਵੀ, ਸਿੰਘ ਚੜ੍ਹੀ ਹੁਲਸਾਇ।
ਗੜ੍ਹ ਕਲਕੱਤੇ ਕਾਲਿਕਾ, ਗਣ ਸੁੱਤੇ ਆਨਿ ਜਗਾਇ।
ਜਾਗੀ ਦੇਵੀ ਕਾਲਕਾ, ਇਕ ਸੈ ਸੱਠ ਜੋਗਨਿ ਨਾਲ ਸਿਪਾਹ।
ਬਿਜਲੀ ਵਾਂਗਰ ਗਰਜੀਐ, ਕੋਈ ਰਗਤੂ[1] ਮੰਗਦੀ ਆਹਿ।
ਨਵਾਂ ਫ਼ਿਰੰਗੀ ਆਇਆ ਵਲੈਤੋਂ, ਜਿਨ ਆਣ ਮਸਾਲ ਜਗਾਹਿੰ।
ਸ਼ੰਕਰ ਵਰਣ ਹੋਏ ਜਗ ਸਾਰਾ, ਤਾਂ ਹਮ ਰਾਜ ਕਮਾਹਿੰ।
ਹਿੰਦੂ ਮੁਸਲਮਾਨ ਫ਼ਿਰੰਗੀ, ਇਕੋ ਹੋਣ ਸਮਾਇ।
ਘਰ ਘਰ ਹੋਸਨ ਬਿਜਲੀਆਂ, ਮੰਤ੍ਰ ਕਰਸੀ ਕਾਇ।
ਲੜੀਏ ਨਾਲ ਯਕੀਨ ਦੇ, ਦਿੱਲੀ ਕੋਟ ਬਣਾਇ।
ਧਰਮ ਪਿਛੇ ਦੇ ਸੀਸ ਦੇਣਾ, ਛੱਡੀਏ ਗੱਲ ਮਨਾਇ।
ਚਲ ਆਏ ਰੰਗ ਦੁਆਰੇ, ਸ਼ਾਨ ਰਈਸਾਂ ਵਾਂਙ ਬਣਾਇ।
ਤਖ਼ਤ ਲਾਹੌਰ ਬਹਾਦਰੀ ਵਾਲਾ, ਜਿਤੀ ਫਿਰਨ ਫ਼ਿਰੰਗੀ।
ਮੀਆਂ ਮੀਰ ਇਕ ਆਇਆ ਰਸਾਲਾ, ਪਲਟਨ ਉਤਰੀ ਜੰਗੀ।
ਜੰਗ ਕਮਾਈ ਕਾਲਿਆਂ, ਜਿਹਲਮ ਅਟਕ ਸਿਪਾਹ।
ਸਦਰ ਬਜ਼ਾਰ ਤੇ ਛਾਉਣੀ ਲੁੱਟ ਕੇ, ਸਿਆਲਕੋਟ ਨੂੰ ਜਾਇ।

---

1. ਲਹੂ।

ਥਰਹਰ ਕੰਬੀ ਸਿਆਲਕੋਟ, ਗੁਰਦਾਸਪੁਰੇ ਵੱਲ ਆਇ।
ਲਿਖ ਪਰਵਾਨਾ ਸਮਿਥ ਸਾਹਬ ਭੇਜਿਆ, ਤਖ਼ਤ ਲਾਹੌਰੇ ਫਟ ਪਹੁੰਚਾਇ।
ਸੁਣ ਪਰਵਾਨਾ ਨਿਕਲ ਸਾਹਿਬ, ਲਾਹੌਰੋਂ ਲਏ ਚੜ੍ਹਾਇ।
ਨਿਕਲ ਸਾਹਿਬ ਚੜ੍ਹ ਆਇਆ ਲਾਹੌਰੋਂ, ਕਰਦਾ ਆਣ ਠਹਰਾ।
ਤੋਪਾਂ ਨਾਲ ਉਡਾਏ ਕਾਲੇ, ਵਰਤੀ ਤਲਬ ਸਿਪਾਹ।
ਵਰਤੀ ਤਲਬ ਸਿਪਾਹੀਆਂ, ਧੜੀ ਮੋੜੀ ਖ਼ਾਲੀ ਪਾਇ।
ਅੰਮ੍ਰਿਤਸਰ ਜੀ ਵਿਲਸਨ ਫੇਰੀ ਤੇ, ਦਿੱਲੀ ਨੂੰ ਉਠ ਧਾਇ।
ਮਨਰੋ ਮੀਆਂ ਮੀਰ ਥੀਂ ਚਲਿਆ, ਜਾਣ ਝੰਡੇ ਵਿਚ ਫਿਲੌਰੇ ਪਾਇ।
ਕਰਨ ਕਵੈਦ ਲਗੇ ਜਦ ਕਾਲੇ, ਤਾਂ ਹਥਿਆਰ ਖਹਾਇ।
ਅੱਗਯੋਂ ਤੋਪਾਂ ਬੀੜੀਆਂ, ਦਏ ਗੋਰਿਆਂ ਆਣ ਡਰਾਇ।
ਬੇਹਥਿਆਰ ਚਲੇ ਜਦ ਲਸ਼ਕਰ, ਦਿੱਲੀ ਪਰ ਭਾਵੀ ਕੜਕੜਾਇ।
ਪਕੜਿ ਬੰਦੂਕਾਂ ਤੇ ਤੇਗ਼ ਮਿਆਨੀਂ, ਸਿੰਘ ਦਿਲ ਥੀਂ ਨਹੀਂ ਡਰਾਇ।
ਜਾ ਕਰ ਪਹੁੰਚੇ ਦਿੱਲੀ ਅੰਦਰਿ, ਓਥੇ ਕਾਲੀ ਕੋਈ ਦਿਨ ਅਰੜਾਇ।
ਝਪਟਾਂ ਹੋਈਆਂ ਭੰਨ ਖੜੋਈਆਂ, ਦੋ ਦਲ ਜਿੱਤ ਗਏ ਭਾਰ।
ਤੋਪਾਂ ਧੁੰਦੂਕਾਰ ਮਚਾਇਆ, ਕੰਬ ਗਏ ਕੋਟ ਮੁਕਾਰ।
ਕੱਟ ਪਹਾੜੀ ਬੁਲੰਦੀ ਆਗੇ, ਕਾਲਿਆਂ ਸੁਰੰਗ ਬਣਾਈ।
ਖ਼ਬਰ ਹੋਈ ਅੰਗਰੇਜ਼ ਬਹਾਦਰ ਨੂੰ, ਉਨ੍ਹਾਂ ਉਲਟੀ ਠੋਕ ਚਲਾਈ।
ਨਿਕਲ ਸਾਹਿਬ ਇਉਂ ਗਏ ਸਵਰਗੇ, ਓਥੇ ਵਸ ਨ ਚੱਲਦਾ ਕਾਈ।
ਤਿੜ ਤਿੜ ਧਾਨ ਜਿਉਂ ਭੁੱਜੇ ਸਿੰਘਾਂ, ਉਥੇ ਜਿਤੀ ਖ਼ੂਬ ਲੜਾਈ।
ਘੇਰ ਲਯੋ ਨੇ ਬਹਾਦਰ ਸ਼ਾਹ ਨੂੰ, ਫੜ ਕੇ ਪਾਇਆ ਬੰਦੀ[1]।
ਹੀਰੇ ਮੋਤੀ ਲਾਲ ਜਵਾਹਰ, ਸਭ ਲੁੱਟੇ ਭਾਵੰਦੇ।

---

1. ਕੈਦ ਵਿਚ।

# (੫੪) ਵਾਰ ਚਾਂਦ ਬੀਬੀ

ਲੋਹਿਆ ਮੁਸਲਿਮ ਔਰਤਾਂ ਦਾ ਦੁਨੀਆ ਮੰਨੇ।
ਪੀਤੇ ਇਨ੍ਹਾਂ ਬਹਾਦਰੀ ਦੇ ਭਰ ਭਰ ਛੰਨੇ।
ਗੁੱਤਾਂ ਨਾਲ ਦਲੇਰੀਆਂ ਦੇ ਖੰਜਰ ਬੰਨ੍ਹੇ।
ਮਾਰ ਚਪੇੜਾਂ ਦੰਦ ਨੇ ਸ਼ੇਰਾਂ ਦੇ ਭੰਨੇ।
ਢਾਲਾਂ ਝੂਲੇ ਝੂਲਕੇ, ਤੇਗ਼ਾਂ ਵਿਚ ਪਲੀਆਂ।
ਮਹਿਕ ਖਿਲਾਰੀ ਅਣਖ ਦੀ, ਇਸਲਾਮੀ ਕਲੀਆਂ॥੧॥

ਚਾਂਦ ਬੀਬੀ ਹੈ ਉਨ੍ਹਾਂ 'ਚੋਂ, ਇਕ ਹੋਈ ਸੁਆਣੀ।
ਅਲੀ ਅਦਲ ਸ਼ਾਹ ਮਰ ਗਿਆ, ਰਹੀ ਬੇਵਾ ਰਾਣੀ।
ਬੀਜਾਪੁਰ ਦੇ ਰਾਜ ਦੀ, ਤੋੜਨ ਲਈ ਤਾਣੀ।
ਭਰ ਭਰ ਆਇਆ ਦੂਤੀਆਂ ਦੇ ਮੂੰਹ ਵਿਚ ਪਾਣੀ।
ਚਾਂਦ ਬੀਬੀ ਨੇ ਤੇਗ਼ ਦੇ, ਉਹ ਚੰਦ ਚੜ੍ਹਾਏ।
ਵਾਂਗ ਹਨੇਰੇ ਵੈਰੀਆਂ ਦੇ ਨਾਮ ਮਿਟਾਏ॥੨॥

ਪੇਕੇ ਘਰ ਦੀ ਅੱਗ ਨੇ ਪਰ ਭਾਂਬੜ ਲਾਇਆ।
ਕਾਸਦ ਅਹਿਮਦ ਨਗਰ ਦਾ, ਪੈਗ਼ਾਮ ਲਿਆਇਆ।
'ਦਲ ਅਕਬਰ ਦਾ ਦਿੱਲੀਓਂ, ਹੈ ਚੜ੍ਹ ਕੇ ਆਇਆ।
ਸ਼ਾਹਜ਼ਾਦੇ ਮੁਰਾਦ ਨੇ, ਹੈ ਖੌਰੂ ਪਾਇਆ।
ਆਏ ਲਸ਼ਕਰ ਚੋਣਵੇਂ ਤੋਪਾਂ ਤਲਵਾਰਾਂ।
ਖ਼ਾਨਿ ਖ਼ਾਨਾ ਹੈ ਮਾਰਦਾ, ਜੰਗੀ ਲਲਕਾਰਾਂ'॥੩॥

ਸੁਣਕੇ ਬਾਬਲ ਦੀ ਸਰਹੱਦੀ ਘੇਰੀ।
ਰੋਹ ਵਿਚ ਉਠੀ ਸ਼ੇਰਨੀ, ਨ ਲਾਈ ਦੇਰੀ।
ਬੇਰੀ ਵਾਂਙ ਹਲੂਣ ਗਏ, ਆ ਜੋਸ਼ ਦਲੇਰੀ।
ਝੱਖੜ ਲੈ ਕੇ ਫ਼ੌਜ ਦਾ, ਬਣ ਚੜ੍ਹੀ ਹਨੇਰੀ।
ਆ ਕੇ ਅਹਿਮਦ ਨਗਰ ਦੇ, ਸੱਦ ਕੇ ਦਰਬਾਰੀ।
ਘੜੀਆਂ ਅੰਦਰ ਜੰਗ ਦੀ, ਕਰ ਲਈ ਤਿਆਰੀ॥੪॥

ਓਧਰ ਹੈਸਨ ਦੱਖਣੀ, ਏਧਰ ਮੁਗ਼ਲੇਟੇ।
ਰਣ ਵਿਚ ਦੋਵੇਂ ਬਣ ਗਏ, ਤਾਣੇ ਤੇ ਪੇਟੇ।
ਦੋਹਾਂ ਅੰਦਰ ਹੀ ਪਈ, ਮਾਰੇ ਪਲਸੇਟੇ।

ਇਹ ਪਾਣੀ ਦੇ ਬੁਲਬੁਲੇ, ਉਹ ਫੜ ਫੜ ਮੇਟੇ।
ਲਗਾ ਤੇਗ਼ਾਂ ਬਰਛੀਆਂ ਦਾ, ਇਦਾਂ ਮੇਲਾ।
ਹੋਵੇ ਜਿਦਾਂ ਕਾਨਿਆਂ ਦਾ ਜੰਗਲ ਬੇਲਾ ॥੫॥

ਤੋਪਾਂ ਦੀ ਗੜਗੱਜ ਨੇ ਮੈਦਾਨ ਕੰਬਾਏ।
ਲਸ਼ਕਰ ਬਣ ਕੇ ਅੱਗ ਦੇ ਲੋਹੇ ਦੇ ਆਏ।
ਮੀਂਹ ਜਿਨ੍ਹਾਂ ਨੇ ਅੱਗ ਦੇ ਪਿੜ ਵਿਚ ਵਸਾਏ।
ਦਿਨ ਨੇ ਬਾਣੇ ਮਾਤਮੀ, ਤਨ ਉਤੇ ਪਾਏ।
ਧੂੰਏਂ ਦੇ ਵਿਚ ਇਸ ਤਰ੍ਹਾਂ ਪੈਂਦੇ ਚਮਕਾਰੇ।
ਅੰਬਰ ਉਤੇ ਚਮਕਦੇ ਜਿਉਂ ਰਾਤੀਂ ਤਾਰੇ ॥੬॥

ਚਾਂਦ ਬੀਬੀ ਨੇ ਓਸ ਥਾਂ, ਇਉਂ ਵਾਹੇ ਸਾਂਗੇ।
ਫੜ ਫੜ ਜਿਦਾਂ ਆਜੜੀ, ਕੁਈ ਪਿਪਲ ਛਾਂਗੇ।
ਵਧ ਵਧ ਲੈਂਦੀ ਵੈਰੀਆਂ ਤੋਂ, ਇਦਾਂ ਭਾਂਗੇ।
ਤੁਕਲੇ ਜਿਦਾਂ ਝਾੜਦੇ, ਕੋਈ ਫੜ ਕੇ ਢਾਂਗੇ।
ਅਣਖ ਅਜ਼ਾਦੀ ਜੋਸ਼ ਦਾ, ਉਹ ਪਿਆਲਾ ਪੀਤਾ।
ਜੂਲਾ ਪਕੜਿ ਗ਼ੁਲਾਮੀਆਂ ਦਾ ਟੋਟੇ ਕੀਤਾ ॥੭॥

ਰਾਣੀ ਦੀ ਤਲਵਾਰ ਪਈ ਇਉਂ ਫੇਰੇ ਹੂੰਝੇ।
ਰਣ ਵਿਚ ਲਾਵੇ ਟੁੱਭੀਆਂ ਜਾ ਨਿਕਲੇ ਖੂੰਜੇ।
ਇਧਰ ਕੜਕੇ ਮਾਰਦੀ, ਜਾ ਓਧਰ ਗੂੰਜੇ।
ਟੋਟੇ ਕਰਦੀ ਸਿਰਾਂ ਦੇ, ਧੜ ਕਰਦੀ ਲੂੰਜੇ।
ਕਿਧਰੇ ਮੋਛੇ ਪਾਂਵਦੀ, ਕਿਤੇ ਫੇਰੇ ਰੰਦੇ।
ਧੰਦੇ ਕਿਤੇ ਮੁਕਾਂਵਦੀ, ਕਿਤੇ ਤੋੜੇ ਫੰਧੇ ॥੮॥

ਅਲੀ ਅਲੀ ਕਰ ਪਾਂਵਦੀ, ਪਈ ਕਿਤੇ ਧਮਾਲਾਂ।
ਬਾਜ਼ਾਂ ਵਾਂਙੂ ਝਰੁਟ ਤੇ, ਸ਼ੀਂਹਣੀ ਦੀਆਂ ਛਾਲਾਂ।
ਕਿਧਰੇ ਤੇਗਾਂ ਤੋੜਦੀ, ਕਿਤੇ ਭੰਨੇ ਢਾਲਾਂ।
ਬੰਦ ਕਿਲ੍ਹੇ ਵਿਚ ਬੈਠ ਕੇ, ਕਈ ਚੱਲੇ ਚਾਲਾਂ।
ਰਾਤੀਂ ਉਠ ਉਠ ਮਾਰਦੀ, ਉਹ ਕਿਧਰੇ ਛਾਪੇ।
ਘਰ ਘਰ ਜਾ ਮੁਗ਼ਲਾਣੀਆਂ ਦੇ ਪਏ ਸਿਆਪੇ ॥੯॥

ਜਿਹੜੀ ਗੁੱਠੇ ਓਸ ਦਾ, ਜਾ ਘੋੜਾ ਧਮਕੇ।
ਟੁੱਟੇ ਮਣਕਾ ਧੌਣ ਦਾ, ਸਿਰ ਆਪੇ ਲਮਕੇ।
ਬੁਰਕੇ ਵਿਚੋਂ ਚਾਂਦ ਦਾ, ਇਉਂ ਚਿਹਰਾ ਚਮਕੇ।
ਕਾਲੀ ਘਟ ਵਿਚ ਜਿਸ ਤਰ੍ਹਾਂ, ਪਈ ਬਿਜਲੀ ਦਮਕੇ।
ਜ਼ਿਰ੍ਹਾ ਬਕਤਰ ਲਿਸ਼ਕਦਾ, ਸਿਰ ਖੋਦ ਸੁਹਾਵੇ।
ਮੱਛੀ ਬਣ ਬਣ ਤਾਰੀਆਂ, ਪਈ ਰਣ ਵਿਚ ਲਾਵੇ ॥੧੦॥

ਦਲ ਮੁਗ਼ਲਾਂ ਦਾ ਕੰਬਿਆ, ਉਡੀਆਂ ਫਖ਼ਤਾਈਆਂ।
ਖ਼ਾਨਖ਼ਾਨਾਂ ਨੇ ਕੀਤੀਆਂ ਪਰ ਇਹ ਸਫ਼ਾਈਆਂ।
ਧਰਤੀ ਅੰਦਰ ਕਿਲ੍ਹੇ ਤਕ ਸੁਰੰਗਾਂ ਕਢਵਾਈਆਂ।
ਗੱਡੇ ਘੱਲ ਬਾਰੂਦ ਦੇ, ਉਹ ਸਭ ਭਰਾਈਆਂ।
ਇਧਰ ਆਣ ਜਸੂਸ ਨੇ, ਕੁਲ ਖ਼ਬਰ ਪੁਚਾਈ।
ਚਾਂਦ ਬੀਬੀ ਨੇ ਉਠ ਕੇ ਇਹ ਅਕਲ ਲੜਾਈ॥੧੧॥

ਇਕ ਸੁਰੰਗ ਤੇ ਲੱਭ ਕੇ, ਪਾਣੀ ਭਰਵਾਇਆ।
ਐਪਰ ਦੂਜੀ ਸੁਰੰਗ ਦਾ, ਕੁਝ ਪਤਾ ਨ ਆਇਆ।
ਉਧਰ ਜਾ ਮੁਰਾਦ ਨੂੰ, ਇਹ ਕਿਸੇ ਸੁਣਾਇਆ।
ਗਿਆ ਤੁਹਾਡੀ ਚਾਲ ਦੇ, ਸਿਰ ਪਾਣੀ ਪਾਇਆ।
ਗੁੱਸੇ ਵਿਚ ਮੁਰਾਦ ਨੇ, ਇਹ ਕਾਰਾ ਕੀਤਾ।
ਲਾਇਆ ਜਾ ਬਰੂਦ ਨੂੰ, ਫੜ ਅੱਗ ਪਲੀਤਾ॥੧੨॥

ਇਕ ਸੁਰੰਗ ਤੇ ਬਚ ਗਈ, ਪਰ ਦੂਜੀ ਉਡੀ।
ਇਟਾਂ ਏਦਾਂ ਉਡੀਆਂ ਜਿਉਂ ਉਡੇ ਗੁੱਡੀ।
ਵੇਖ ਵੇਖ ਕੇ ਦੁਸ਼ਮਣਾਂ ਨੇ ਪਾਈ ਲੁੱਡੀ।
ਹਾਰੇ ਮੂਲ ਨ ਹੌਂਸਲੇ, ਪਰ ਬੇੜਾ ਬੁਡੀ।
ਰਾਤੋ ਰਾਤ ਕਿਲ੍ਹੇ ਦਾ ਕੁਲ ਕੋਟ ਬਣਾਇਆ।
ਫ਼ਜਰ ਉਠ ਮੁਰਾਦ ਨਾਲ ਫਿਰ ਮੱਥਾ ਲਾਇਆ॥੧੩॥

ਗ਼ੈਰਤ ਅੰਦਰ ਸ਼ੇਰਨੀ ਇਉਂ ਕੀਤੇ ਹੱਲੇ।
ਰਣ ਦੇ ਅੰਦਰ ਰੱਤ ਦੇ ਪਰਨਾਲੇ ਚੱਲੇ।
ਸੀਸ ਜੜ੍ਹਾਂ ਤੋਂ ਲਾਹ ਲਾਹ ਰੂਹ ਏਨੇ ਘੱਲੇ।
ਆਖੇ ਮਲਕੁਲ-ਮੌਤ ਵੀ, ਪਿਆ ਬੱਲੇ ਬੱਲੇ।
ਧਾਈਆਂ ਕਰ ਕਰ ਜੋਸ਼ ਵਿਚ ਇਉਂ ਸਫਾਂ ਉਡਾਈਆਂ।
ਜਿਦਾਂ ਫੜ ਫੜ ਲਾਪਰੇ, ਕੋਈ ਉਤੋਂ ਧਾਈਆਂ॥੧੪॥

ਖ਼ਤਰੇ ਵਿਚ ਮੁਰਾਦ ਨੇ ਜਾਂ ਇੱਜ਼ਤ ਡਿੱਠੀ।
ਦਾਨਸ਼ਮੰਦੀ ਨਾਲ ਇਹ ਗੱਲ ਇਉਂ ਨਜਿੱਠੀ।
ਹਰਫਾਂ ਵਿਚ ਮਿਠਾਸ ਦੀ, ਰਸ ਭਰ ਕੇ ਮਿੱਠੀ।
ਚਾਂਦ ਬੀਬੀ ਵੱਲ ਮਾਣ ਦੀ, ਇਹ ਲਿਖੀ ਚਿੱਠੀ—
'ਤੂੰ ਬਰਾਬਰ ਸ਼ੇਰਨੀ, ਹੈਂ ਮੁਸਲਿਮ ਬੱਚੀ।
ਅਗਨਿ ਲਗਨ ਹੈ ਵਤਨ ਦੀ ਤੇਰੇ ਵਿਚ ਸੱਚੀ॥੧੫॥

ਧੰਨ ਤੇਰੀ ਉਹ ਮਾਂ ਹੈ ਜਿਸ ਤੈਨੂੰ ਜਾਇਆ।
ਧੰਨ ਤੇਰਾ ਇਹ ਜੋਸ਼ ਹੈ, ਜਿਸ ਵਤਨ ਬਚਾਇਆ।
ਸਾਥੋਂ ਤੇਰੀ ਤੇਗ਼ ਨੇ, ਇਹ ਮੁੱਲ ਪਵਾਇਆ।
ਵਤਨ ਤੇਰੇ ਤੋਂ ਫ਼ੌਜ ਨੂੰ, ਅਸਾਂ ਪਿਛਾਂਹ ਹਟਾਇਆ।

ਚਾਂਦ ਬੀਬੀ[1] ਨ ਕਹੇਗਾ, ਹੁਣ ਤੈਨੂੰ ਕੋਈ।
ਤੂੰ 'ਚਾਂਦ ਸੁਲਤਾਨ' ਹੈਂ, ਹੁਣ ਅੱਜ ਤੋਂ ਹੋਈ॥੧੬॥

ਮੁਗ਼ਲ ਮਾਣ ਮੱਤਿਆਂ ਦੇ, ਟੁੱਟੇ ਪਿਆਲੇ।
ਉਡੇ ਬੱਦਲ ਦੱਖਣੋਂ, ਫ਼ੌਜਾਂ ਦੇ ਕਾਲੇ।
ਏਧਰ ਅਹਿਮਦ ਨਗਰ ਵਿਚ, ਲੈ ਖ਼ੁਸ਼ੀ ਉਛਾਲੇ।
ਘਰ ਘਰ ਦੀਵੇ ਘਿਉ ਦੇ, ਪਰਜਾ ਨੇ ਬਾਲੇ।
ਚਾਂਦ ਬੀਬੀ ਦਾ ਅੱਜ ਵੀ, ਕੋਈ ਨਾਂ ਜੇ ਲੈਂਦਾ।
'ਸ਼ਰਫ਼' ਅਦਬ ਦੇ ਨਾਲ ਹੈ, ਸਿਰ ਨੀਵਾਂ ਪੈਂਦਾ'॥੧੭॥

1. ਸੋਲ੍ਹਵੀਂ ਸਦੀ ਦੇ ਅੰਤ ਚਾਂਦ ਬੀਬੀ ਨੇ ਅਹਿਮਦ ਨਗਰ (ਦੱਖਣ) ਉੱਤੇ ਹੋਏ ਅਕਬਰ ਦੇ ਹਮਲੇ ਨੂੰ ਪਛਾੜ ਕੇ ਇਸ ਨੂੰ ਬਚਾਇਆ ਸੀ।

ਪ੍ਰੋ. ਮੋਹਨ ਸਿੰਘ—

# (੫੫) ਵਾਰ ਬੀਬੀ ਸਾਹਿਬ ਕੌਰ

ਬੀਬੀ ਸਾਹਿਬ ਕੌਰ ਮਹਾਰਾਜਾ ਸਾਹਿਬ ਸਿੰਘ ਵਾਲੀਏ ਪਟਿਆਲਾ ਦੀ ਭੈਣ ਸੀ, ਜਿਸ ਨੇ 1793 ਈ: ਵਿਚ ਹੋਏ ਮਰਾਠਿਆਂ ਦੇ ਹੱਲੇ ਤੋਂ ਰਿਆਸਤ ਨੂੰ ਬਚਾਇਆ ਸੀ, ਕਿਉਂਕਿ ਦੀਵਾਨ ਨਾਨੂੰ ਮੱਲ ਸ਼ੈਤਾਨ ਸੀ ਜੋ ਹਮਲਾਵਰਾਂ ਨਾਲ ਰਲ ਗਿਆ ਸੀ ਤੇ ਉਂਜ ਵੀ ਹਰ ਸਮੇਂ ਮਨ-ਆਈਆਂ ਕਰਦਾ ਸੀ। ਉਸ ਸਮੇਂ ਦੀ ਅਖੌਤ ਮਸ਼ਹੂਰ ਹੈ:

ਨਾਨੂੰ ਮੱਲ ਦੀਵਾਨ ਦੀਵਾਨੀ ਕਹਰ ਦੀ।
ਸਾਹਿਬ ਸਿੰਘ ਨਦਾਨ, ਗੱਲ ਨ ਠਹਿਰਦੀ।

ਇਸ ਅੰਦਰੂਨੀ ਤੇ ਬਹਿਰੂਨੀ ਗੜਬੜ ਤੋਂ ਰਾਜ ਨੂੰ ਬਚਾਉਣਾ ਬੀਬੀ ਸਾਹਿਬ ਕੌਰ ਦੀ ਦਾਨਾਈ ਤੇ ਦਲੇਰੀ ਦਾ ਹੀ ਕੰਮ ਸੀ:

ਸਤਾਰਾਂ ਸੌ ਤਰਿਆਨਵੇਂ ਦੇ ਸਮੇਂ ਨਿਰਾਲੇ।
ਮੱਲੀ ਸਾਹਿਬ ਸਿੰਘ ਨੇ, ਗੱਦੀ ਪਟਿਆਲੇ।
ਨੱਢਾ ਸੀ ਉਹ ਕਚਕਰਾ, ਮਸ ਫੁਟੀ ਨ ਹਾਲੇ।
ਗੋਹਲਾ ਕਰ ਲਿਆ ਓਸ ਨੂੰ, ਨਾਨੂੰ ਮਲ ਲਾਲੇ।
ਟੇਟੇ ਚੜ੍ਹ ਦਰਬਾਰੀਆਂ, ਹੋ ਐਸ਼ ਹਵਾਲੇ।
ਭੁੱਲ ਬੈਠਾ ਉਹ ਗੱਭਰੂ, ਸਿੰਘਾਂ ਦੇ ਚਾਲੇ।
ਥਾਂ ਸੰਜੋਆਂ ਫਸ ਗਿਆ, ਸ਼ੀਂਹ ਜ਼ੁਲਫ਼-ਜੰਜਾਲੇ।
ਜ਼ੰਗ ਲੱਗਾ ਤਲਵਾਰ ਨੂੰ, ਉਲਿਆਏ ਭਾਲੇ।
ਚੱਲ ਪਏ ਦੌਰ ਸ਼ਰਾਬ ਦੇ, ਮਤ ਮਾਰਨ ਵਾਲੇ।
ਤਾਰੂ ਪੰਜ-ਦਰਿਆ ਦਾ, ਡੁਬ ਗਿਆ ਪਿਆਲੇ॥੧॥

ਰਲ ਐਸ਼ੀ ਦਰਬਾਰੀਆਂ, ਉਹ ਭੜਥੂ ਪਾਇਆ।
ਪਟਿਆਲੇ ਦੇ ਤਣੇ ਨੂੰ, ਫੜ ਜੜ੍ਹੋਂ ਹਲਾਇਆ।
ਕੀਤੀਆਂ ਉਹ ਅਨ-ਹੋਣੀਆਂ, ਉਹ ਕਹਿਰ ਕਮਾਇਆ।
ਬੁਤ ਪਟਿਆਲਾ ਰਹਿ ਗਿਆ, ਰੂਹ ਨਿਕਲ ਸਿਧਾਇਆ।
ਉਧਰੋਂ ਹੜ੍ਹ ਮਰਹੱਟਿਆਂ, ਚੜ੍ਹ ਸਿਰ 'ਤੇ ਆਇਆ।
ਤੱਕ ਤੱਕ ਰਾਜਾ ਡੋਲਿਆ, ਡਰਿਆ ਘਬਰਾਇਆ।
ਜਿਵੇਂ ਕਬੂਤਰ ਹੋਂਵਦਾ, ਬਾਜ਼ਾਂ ਮੂੰਹ ਆਇਆ॥੨॥

ਤਕ ਮੂੰਹ-ਜ਼ੋਰ ਮੁਸਾਹਿਬਾਂ ਦੀ ਨੀਯਤ ਕਾਣੀ।
ਸਿਰ ਸਿਰ ਚੜ੍ਹਿਆ ਵੇਖ ਕੇ, ਫ਼ਿਕਰਾਂ ਦਾ ਪਾਣੀ।

ਰਾਜੇ ਸਾਹਿਬ ਸਿੰਘ ਦੀ, ਨਾ ਰਹੀ ਹੈਰਾਨੀ।
ਸੱਦ ਲਈ ਸਾਹਿਬ ਕੌਰ ਉਸ, ਉਹ ਸੁਘੜ ਸਵਾਣੀ।
ਅਪਣੀ ਵੱਡੀ ਭੈਣ, ਸਿੰਘ ਜੈਮਲ ਦੀ ਰਾਣੀ॥੩॥

ਤਕ ਵੀਰੇ ਨੂੰ ਫਸਿਆ, ਦੁਸ਼ਟਾਂ ਦੇ ਜਾਲੇ।
ਸ਼ੀਂਹਣੀ ਵਾਂਗ ਉਹ ਬਿੱਫਰੀ, ਪਹੁੰਚੀ ਪਟਿਆਲੇ।
ਦੜ ਵੱਟੇ ਦਰਬਾਰੀਆਂ, ਮੂੰਹ ਲੱਗੇ ਤਾਲੇ।
ਮੁੱਕੀਆਂ ਐਸ਼ੀ ਮਹਿਫ਼ਲਾਂ, ਭੱਜ ਗਏ ਪਿਆਲੇ।
ਕਰ ਕਰ ਕੱਠੇ ਸੂਰਮੇ, ਯੋਧੇ ਕਣ ਵਾਲੇ।
ਮੁਰਦੇ ਲਸ਼ਕਰ ਵੀਰ ਦੇ, ਉਸ ਫੇਰ ਜਿਵਾਲੇ।
ਜ਼ੰਗ ਲੱਥਾ ਤਲਵਾਰ ਦਾ, ਮੁੜ ਲਿਸ਼ਕੇ ਭਾਲੇ॥੪॥

ਸੁਣ ਸੁਣ ਸਾਹਿਬ ਸਿੰਘ ਦੀ, ਵਧਦੀ ਕਮਜ਼ੋਰੀ।
ਸਾਹਿਬ ਕੌਰ ਨੂੰ ਸਮਝ ਕੇ, ਇਕ ਨਾਜ਼ਕ ਛੋਹਰੀ।
ਲਛਮੀ ਰਾਉ ਮਰਹੱਟੇ ਦੀ, ਚੜ੍ਹ ਮਚ ਗਈ ਦੋਹਰੀ।
ਅੰਟਾ ਰਾਉ ਵੀ ਰਲ ਪਿਆ, ਇਕ ਛਟਿਆ ਧੋਰੀ।
ਉਹ ਲੰਘ ਜਮਨਾ ਨੂੰ ਆ ਗਏ, ਢਿਲ ਲਾਈ ਨਾ ਭੋਰੀ।
ਉਹ ਵਧੇ ਹੜ੍ਹ ਦੇ ਵਾਂਗਰਾਂ, ਕਰ ਧਿੰਙਾਜ਼ੋਰੀ।
ਲਵੇ ਬਰੂਟ ਪੰਜਾਬ ਦੇ, ਸਭ ਜਾਵਣ ਰੋਹੜੀ॥੫॥

ਲਿਖਿਆ ਸਾਹਿਬ ਕੌਰ ਨੂੰ, ਅੰਟਾ ਰਾਉ ਛਲੀਏ।
ਮੰਨ ਜਾ ਸਾਡੀ ਈਨ ਨੀਂ, ਨਹੀਂ ਅਸੀਂ ਨਾ ਟਲੀਏ।
ਅਸੀਂ ਚੜ੍ਹੀਏ ਨ੍ਹੇਰੀ ਵਾਂਗਰਾਂ, ਹੜ੍ਹ ਵਾਂਗਰ ਚਲੀਏ।
ਅਸੀਂ ਡਿਗੀਏ ਬਿਜਲੀ ਵਾਂਗਰਾਂ, ਥੰਮ੍ਹ ਵਾਂਗਰ ਖਲ੍ਹੀਏ।
ਅਸਾਂ ਦੂਜੇ ਆਲਮਗੀਰ ਦੇ, ਫੜ ਕੀਤੇ ਦਲੀਏ।
ਸਾਥੋਂ ਡਰਨ ਫ਼ਿਰੰਗੀ ਸੂਰਮੇਂ, ਭਾਵੇਂ ਵਲ-ਛਲੀਏ।
ਅਸਾਂ ਕੰਡਿਆਂ ਨਾਲ ਨਾ ਖਹਿਬੜੀਂ, ਅਨੀ ਕੋਮਲ-ਕਲੀਏ॥੬॥

ਲਿਖਿਆ ਸਾਹਿਬ ਕੌਰ ਨੇ, ਅੰਟਾ ਰਾਉ ਤਾਣੀ।
'ਮੈਂ ਨਾਗਣਿ, ਡੰਗਾਂ ਜਿਸ ਨੂੰ, ਨਹੀਂ ਮੰਗਦਾ ਪਾਣੀ।
ਮੈਂ ਚੰਡੀ ਗੋਬਿੰਦ ਸਿੰਘ ਦੀ, ਵੈਰੀ ਦਲ-ਖਾਣੀ।
ਮੈਂ ਕਰ ਕਰ ਸੁੱਟਾਂ ਡੱਕਰੇ, ਸਭ ਤੇਰੀ ਢਾਣੀ।
ਮੈਂ ਚੁੰਘ ਚੁੰਘ ਡੋਕੇ ਬੂਰੀਆਂ ਦੇ ਚੜ੍ਹੀ ਜਵਾਨੀ।
ਮੈਂ ਲੜ ਲੜ ਨਾਲ ਬਹਾਦਰਾਂ ਦੇ ਹੋਈ ਸਿਆਣੀ।
ਮੈਂ ਸ਼ੀਂਹਣੀ ਪੰਜ ਦਰਿਆਂ ਦੀ, ਮੈਨੂੰ ਕੱਲੀ ਨਾ ਜਾਣੀਂ'॥੭॥

ਤੱਕ ਰਾਣੀ ਦਾ ਹੌਂਸਲਾ ਤੇ ਹੱਲਾ-ਸ਼ੇਰੀ।
ਹੋਰ ਕਈ ਸਰਦਾਰਾਂ ਦੀ, ਵੱਧ ਗਈ ਦਲੇਰੀ।
ਉਹ ਘੱਤ ਵਹੀਰਾਂ ਆ ਗਏ, ਜਿਉਂ ਚੜ੍ਹੇ ਹਨੇਰੀ।
ਉਹ ਵਧੇ ਵੱਲ ਮਰਹੱਟਿਆਂ, ਝਬ ਲਾਈ ਨਾ ਦੇਰੀ।
ਤੇ ਮਰਦਨ ਪੁਰ 'ਤੇ ਹੋਈਆਂ, ਦੋ ਫ਼ੌਜਾਂ ਢੇਰੀ॥੮॥

ਥੋਹੜੇ ਸਨ ਪਟਿਆਲੀਏ, ਮਰਹੱਟੇ ਹਜ਼ਾਰਾਂ।
ਇਕ ਇਕ ਉੱਤੇ ਟੁੱਟ ਪਏ, ਉਹ ਬਾਰਾਂ ਬਾਰਾਂ।
ਕੁਝ ਚਿਰ ਰਖਿਆ ਹੌਂਸਲਾ, ਸਿੰਘਾਂ ਸਰਦਾਰਾਂ।
ਪੇਸ਼ ਨਦੀ ਦੀ ਜਾਏ ਕੀ, ਪਰ ਨਾਲ ਪਹਾੜਾਂ।
ਉਹ ਪਿਛੇ ਹੱਟਣ ਲੱਗ ਪਏ, ਵਾਂਹਦੇ ਤਲਵਾਰਾਂ॥੯॥

ਤੱਕ ਸਿੰਘਾਂ ਨੂੰ ਨਿਘਰਦਾ, ਉਹ ਸਿਦਕੀ ਰਾਣੀ।
ਉਤਰੀ ਹਾਥੀ ਉਪਰੋਂ, ਜਿਉਂ ਪ੍ਰਾੜੋਂ ਪਾਣੀ।
ਉਹ ਬੁੱਕੀ ਸ਼ੀਂਹਣੀ ਵਾਂਗਰਾਂ, ਧੂਹ ਤੇਗ਼ ਅਲਾਣੀ।
'ਤੁਸੀਂ ਸਿੰਘ ਗੁਰੂ ਦਸਮੇਸ਼ ਦੇ, ਨਾ ਗੱਲ ਗਵਾਣੀ।
ਤੁਸੀਂ ਬਾਜ਼ ਉਡਾਰੂ ਗ਼ਜ਼ਬ ਦੇ, ਉਹ ਚਿੜੀਆਂ ਢਾਣੀ।
ਤੁਸੀਂ ਇਕ ਇਕ ਭਾਰੂ ਲੱਖਾਂ 'ਤੇ, ਕੁਝ ਗ਼ੈਰਤ ਖਾਣੀ।
ਤੁਸਾਂ ਰਜ ਰਜ ਪੀਤਾ ਸੋਹਣਿਓਂ, ਪੰਜਾਬ ਦਾ ਪਾਣੀ।
ਅੱਜ ਅੰਟਾ ਰਾਓ ਮਰਹੱਟੇ ਤੋਂ, ਨਾ ਕੰਡ ਲਵਾਣੀ।
ਤੁਸੀਂ ਆਏ ਬਚਾਂਦੇ ਵੀਰਨੋਂ, ਲੱਖ ਭੈਣ ਬਿਗਾਣੀ।
ਅੱਜ ਕੱਲਿਆਂ ਛੱਡ ਕੇ ਭੈਣ ਨੂੰ, ਨਾ ਲੀਕ ਲਵਾਣੀ'॥੧੦॥

ਕਾਲੀਆਂ ਲਹਿਰਾਂ ਵਾਂਗਰਾਂ, ਵੈਰੀ ਘਿਰ ਆਏ।
ਫਸ ਗਈ ਸ਼ੀਂਹਣੀ ਕੱਪਰੀਂ, ਕੁਝ ਪੇਸ਼ ਨਾ ਜਾਏ।
ਤੱਕ ਰਾਣੀ ਨੂੰ ਕੱਲਿਆਂ, ਗੋਬਿੰਦ ਸਿੰਘ ਦੇ ਜਾਏ।
ਖਾ ਕੇ ਗ਼ੈਰਤ ਗੱਜਦੇ, ਬੱਦਲਾਂ ਜਿਉਂ ਆਏ।
ਉਹ ਟੁੱਟੇ ਬਿਜਲੀ ਵਾਂਗਰਾਂ, ਹੜ੍ਹ ਖ਼ੂਨ ਵਗਾਏ।
ਉਨ੍ਹਾਂ ਵੱਢ ਵੱਢ ਕੀਤੇ ਡੱਕਰੇ, ਲੱਖ ਆਹੂ ਲਾਹੇ।
ਉਨ੍ਹਾਂ ਚੁਣ ਚੁਣ ਡੰਗੇ ਸੂਰਮੇ, ਜਿਉਂ ਨਾਗ ਤਿਹਾਏ।
ਉਨ੍ਹਾਂ ਲੜ ਲੜ ਸ਼ਾਮਾਂ ਕੀਤੀਆਂ, ਨ੍ਹੇਰੇ ਘਿਰ ਆਏ॥੧੧॥

ਦੋਵੇਂ ਫ਼ੌਜਾਂ ਹਟੀਆਂ, ਤਕ ਰਾਤ-ਹਨੇਰਾ।
ਸਿੰਘਾਂ ਦਾ ਪਰ ਹੋ ਗਿਆ, ਸੀ ਜਾਨ ਘਣੇਰਾ।
ਉਨ੍ਹਾਂ ਰਲ ਰਾਣੀ ਨੂੰ ਆਖਿਆ, 'ਚਲ ਚੁਕੀਏ ਡੇਰਾ।
ਸਾਥੋਂ ਹੋਰ ਨਾ ਲੜਿਆ ਜਾਂਵਦਾ, ਅਗੇ ਮਰੇ ਬਥੇਰਾ।
ਅਸਾਂ ਪਟਿਆਲੇ ਜਾ ਪਹੁੰਚਸਾਂ, ਅਜੇ ਹੋਏ ਮੁਨ੍ਹੇਰਾ'॥੧੨॥

ਦਿੱਤੀ ਸਾਹਿਬ ਕੌਰ ਨੇ, ਮੁੜ ਹੱਲਾ-ਸ਼ੇਰੀ।
'ਅੱਧਾ ਮਾਰ ਸ਼ਿਕਾਰ ਨੂੰ, ਕਿਉਂ ਢਾਵੋ ਢੇਰੀ।
ਜੇ ਪਾਣੀ ਪੀਵੋ ਘੁੱਟ ਵੀ, ਪੀਵੋ ਰੱਤ ਮੇਰੀ।
ਜੇ ਸ਼ਸਤਰ ਲਾਹੋਂ ਪਿੰਡਿਓਂ, ਲਾਹੋ ਪਤ ਮੇਰੀ।
ਉਹ ਨਾਲ ਥਕੇਵੇਂ ਟੁੱਟ ਕੇ, ਹੋਏ ਨੇ ਢੇਰੀ।
ਉਠ ਚਲੋ ਉਨ੍ਹਾਂ 'ਤੇ ਟੁੱਟੀਏ, ਚੜ੍ਹ ਵਾਂਗ ਹਨੇਰੀ।
ਓਹ ਨੀਂਦ-ਵਿਗੁੱਤੇ ਸੋਹਣਿਓਂ! ਹੁਣ ਕਰੋ ਨਾ ਦੇਰੀ।
ਮੁੜ ਮੁੜ ਹੱਥ ਨਹੀਂ ਆਉਣੀ, ਇਹ ਰਾਤ ਹਨੇਰੀ'॥੧੩॥

ਸੱਪਾਂ ਵਾਂਗੂੰ ਸਿਰਕਦੇ, ਸਿੰਘ ਸੂਰੇ ਧਾਏ।
ਮਾਰ ਫੁੰਕਾਰੇ ਗ਼ਜ਼ਬ ਦੇ, ਕਈ ਦੀਏ ਬੁਝਾਏ।
ਕੁਝ ਫੱਟੇ, ਕੁੱਝ ਵੱਢ ਦਿੱਤੇ, ਕੁਝ ਬੰਨ੍ਹ ਬੰਨ੍ਹਾਏ।
ਜਾਗੋ-ਮੀਟਿਆਂ ਵਿਚ ਹੀ, ਕਈ ਪਾਰ ਬੁਲਾਏ।
ਬਿੱਜ ਪਈ ਮਰਹੱਟਿਆਂ, ਕੁਝ ਪੇਸ਼ ਨਾ ਜਾਏ।
ਭੱਜ ਉਠੇ ਉਹ ਜਿਧਰ ਨੂੰ ਵੀ ਸਿੰਙ ਸਮਾਏ।
ਏਦਾਂ ਮਾਣ ਪੰਜਾਬ ਦੇ, ਵੈਰੀ ਹੱਥ ਆਏ।
ਬੱਚੀ ਪੰਜ-ਦਰਿਆਂ ਦੀ, ਨੇ ਰੱਖ ਵਿਖਾਏ॥੧੪॥

# (੫੬) ਵਾਰ ਅਕਾਲੀ ਫੂਲਾ ਸਿੰਘ[1]

ਕਦੀ ਬੇਲਿਆਂ ਵਿਚ ਸ਼ੀਂਹ ਬੁੱਕਣੋਂ, ਨਹੀਂ ਰਹਿੰਦੇ ਹੋੜੇ।
ਕਦੀ ਕੁੱਦਣੋਂ ਰੋਕ ਨ ਰੱਖ ਲਏ, ਅਸਵਾਰਾਂ ਘੋੜੇ।
ਕਦੇ ਵਹਿਣ ਪਿਛ੍ਹਾਂ ਦਰਿਆ ਦੇ, ਨਹੀਂ ਜਾਂਦੇ ਮੋੜੇ।
ਜੇ ਬੰਨ੍ਹ ਕਿਸੇ ਨੇ ਮਾਰ ਲਏ, ਉਨ੍ਹਾਂ ਬੰਨੇ ਤੋੜੇ।
ਜਿਨ੍ਹਾਂ ਫੱਕੀ ਵਾ ਅਕਾਸ਼ ਦੀ, ਬਾਜ਼ਾਂ ਦੇ ਜੋੜੇ।
ਉਹ ਪਾਏ ਕਿਸੇ ਨੇ ਪਿੰਜਰੇ, ਉਨ੍ਹਾਂ ਮਾਰੇ ਲੋੜ੍ਹੇ।
ਜੇ ਸੀਖਾਂ ਟੁੱਟ ਨਾ ਸਕੀਆਂ, ਉਨ੍ਹਾਂ ਖੰਭ ਤਰੋੜੇ।
ਹੋ ਜਾਣ ਗ਼ੁਲਾਮ ਜੇ ਸੂਰਮੇ, ਦਿਨ ਰਹਿੰਦੇ ਥੋੜੇ।
ਤਿਵੇਂ ਅੱਜ ਪਠਾਣੀ ਕੌਮ ਦੇ, ਗਏ ਸੀਨੇ ਪੋੜੇ।
ਜਦੋਂ ਸਿੰਘਾਂ ਕਾਬੂ ਕਰ ਲਏ, ਕਾਬਲ ਦੇ ਘੋੜੇ।
ਜਿਨ੍ਹਾਂ ਖਾਧਾ ਤੇਗ਼ੀਂ ਲੁੱਟ ਕੇ, ਫੜ ਮੁਲਕ ਝੰਜੋੜੇ।
ਕਿਵੇਂ ਬਹਿ ਬਹਿ ਖਾਣ ਉਹ ਲੰਗਰੀ, ਬਣ ਬਣ ਕੇ ਕੋਹੜੇ।
ਬਹਿ ਦੋਸਤ ਮੁਹੰਮਦ ਝੂਰਦਾ, ਫੜ ਹੱਥ ਮਰੋੜੇ।
ਉਹਨੂੰ ਗ਼ੈਰਤ ਪਾ ਪਾ ਲ੍ਹਾਨਤਾਂ, ਨਿਤ ਦੇਂਦੀ ਤੋੜੇ।
ਹੁਣ ਕਿਲ੍ਹੇ ਸਿੰਘਾਂ ਦੇ ਜਾਪਦੇ, ਉਹਨੂੰ ਹਿਕ ਦੇ ਫੋੜੇ।
ਉਹ ਗ਼ਲਬਾ ਸਿੰਘਾਂ ਸੂਰਿਆਂ ਦਾ, ਲਾਹੁਣਾ ਲੋੜੇ॥੧॥

ਇਕ ਦਿਨ ਕੁਝ ਖ਼ਾਨ ਬੁਲਾ ਕੇ, ਉਸ ਜਾਚੇ ਤੱਕੇ।
ਉਹ ਜੋਹ ਜੋਹ ਕੇ ਅੱਡ ਕਰ ਲਏ, ਜੋ ਜਾਪੇ ਪੱਕੇ।
ਉਸ ਦਿਲ ਦੀਆਂ ਖੁਲ੍ਹ ਕੇ ਆਖੀਆਂ, ਕੁਲ ਪਰਦੇ ਚੱਕੇ।
ਅਸੀਂ ਹਾਂ ਉੱਮਤ ਨਬੀ ਦੀ, ਤੇ ਭਾਈ ਸੱਕੇ।
ਪਰ ਕਲ ਜਿਹੜੀ ਪੰਜਾਬ ਨੂੰ, ਅਸੀਂ ਲੁੱਟ ਨ ਥੱਕੇ।
ਜਿਦ੍ਹੇ ਵੀਹ ਵੀਹ ਮੰਦਰ ਢਾਹ ਗਏ, ਵਿਚ ਅੱਖ-ਝਮੱਕੇ।
(ਓਥੋਂ) ਆ ਕੇ ਢਾਈ ਟੋਟਰੂ, ਸਾਨੂੰ ਮਾਰਨ ਧੱਕੇ।
ਅਜ ਤੀਕ ਹਕੂਮਤ ਕਿਸੇ ਦੀ, ਅਸੀਂ ਸਹਿ ਨ ਸੱਕੇ।
(ਪਰ) ਇਨਾਂ ਨੇਜ਼ੀਂ ਵਿੰਨ੍ਹ ਵਿੰਨ੍ਹ ਪਾ ਲਈਆਂ, ਨੱਥਾਂ ਵਿਚ ਨੱਕੇ।
ਅੱਗ ਵਾਂਗੂੰ ਖ਼ਬਰਾਂ ਖਿਲਰੀਆਂ, ਜਾ ਪਹੁੰਚੀਆਂ ਮੱਕੇ।
ਸਾਨੂੰ ਮਿਹਣੇ ਦੇਣ ਤ੍ਰੀਮਤਾਂ, ਅਸੀਂ ਸੁਣ ਸੁਣ ਅੱਕੇ।

1. 14 ਮਾਰਚ, 1823 ਈ: ਨੂੰ ਨੌਸ਼ਹਿਰੇ ਦੀ ਜੰਗ ਵਿਚ ਸ਼ਹੀਦੀ।

ਕੋਈ ਛੇਤੀ ਕਰ ਲਓ ਫ਼ੈਸਲਾ, ਪਾ ਛੱਡੋ ਡੱਕੇ।
ਨਹੀਂ ਵੇਲਾ ਵਕਤ ਗਵੌਣ ਦਾ, ਵਿਚ ਜੱਕੋ ਤੱਕੇ।
ਤੁਸੀਂ ਫੜ ਕੇ ਝੰਡਾ ਹੈਦਰੀ, ਲਓ ਢੋਲ ਢਮੱਕੇ।
ਤੁਸੀਂ ਪਿੰਡ ਪਿੰਡ ਫਿਰ ਨਿਕਲੋ, ਬਣ ਮੋਮਨ ਪੱਕੇ।
ਤੁਸੀਂ ਜਾਬਰ ਪੁੱਤ ਪਠਾਣ ਦੇ, ਨਹੀਂ ਚੋਰ ਉਚੱਕੇ।
ਪਰ ਅੱਜ ਪੰਜਾਬੀ ਲੈਣ ਜੋ, ਪਏ ਇੱਟ ਖੜੱਕੇ।
ਰਲ ਆਏ ਜੁਲਾਹੇ ਤਖਾਣ ਨੇ, ਕੁਝ ਨਾਈ ਸੱਕੇ।
ਸਾਨੂੰ ਵੇਖਦਿਆਂ ਹੋ ਜਾਣਗੇ, ਇਹ ਹੱਕੇ ਬੱਕੇ।
ਅਸੀਂ ਤਲੀਏਂ ਰੱਖ ਰੱਖ ਮਾਰਨੇ, ਸਿੰਘਾਂ ਦੇ ਫੱਕੇ॥੨॥

ਇਓਂ ਬਹਿ ਕੇ ਖ਼ਾਨਾਂ ਯੋਧਿਆਂ, ਕੁਲ ਬਣਤ ਬਣਾਈ।
ਉਨ੍ਹਾਂ ਸਾਰੀ ਖਿੱਲਰੀ ਖੱਪਰੀ, ਝਟ ਫ਼ੌਜ ਬੁਲਾਈ।
ਜੋ ਖੱਲੀਂ ਖੂੰਜੀਂ ਪਈ ਸੀ, ਬੰਦੂਕ ਮੰਗਾਈ।
ਗਜ਼ ਫਿਰੇ ਜ਼ੰਗਾਲੀਂ ਨਾਲੀਏਂ ਹੋ ਗਈ ਸਫ਼ਾਈ।
ਫਿਰ ਪਾਈ ਦੀਨ ਦੇ ਨਾਂ ਤੇ, ਹਰ ਪਿੰਡ ਦੁਹਾਈ—
'ਓਇ ਗਾਜ਼ੀਓ! ਅੱਜ ਇਸਲਾਮ ਤੇ, ਕੋਈ ਆਫ਼ਤ ਆਈ।
ਤੁਸੀਂ ਤਾਲਬ ਹਜ਼ਰਤ ਅਲੀ ਦੇ, ਨਹੀਂ ਸ਼ੋਹਦੇ ਕਾਈ।
ਪਰ ਅੱਜ ਸ਼ਹਾਦਤ ਜਿਨ੍ਹੇ ਵੀ, ਮੈਦਾਨੇ ਪਾਈ।
ਉਹਨੂੰ ਕੁਰਬ-ਹਜ਼ੂਰੀ ਮਿਲੇਗਾ, ਜੰਨਤ ਵਡਿਆਈ।
ਮਿਲੂ ਹਰ ਸ਼ੈ ਮਾਲ ਗ਼ਨੀਮਤੋਂ, ਜੋ ਹਿੱਸੇ ਆਈ'।
ਉਥੇ ਉਲਰੀ ਮਜ਼ਬੀ ਜੋਸ਼ ਦੀ, ਦਏ ਕਾਂਗ ਵਿਖਾਈ।
ਰਣ ਆ ਮੁਲਖੱਈਆ ਨਿਤਰਿਆ, ਉਸ ਧੂਮ ਮਚਾਈ।
ਉਥੇ ਕੱਠੇ ਹੋਏ 'ਕਲਾਤੀਏ' ਆ ਗਏ 'ਗਿਲਜ਼ਾਈ'।
ਕੁਝ 'ਯੂਸਫ਼ ਜ਼ਈਏ', 'ਜ਼ਕਰੀਏ' ਪਹੁੰਚੇ 'ਖਿਸ਼ਗਾਈ'।
ਕੁਝ ਯਾਕੀ ਅਤੇ ਵਜ਼ੀਰੀਏ, ਕੁਝ 'ਬਾਰਕਜ਼ਾਈ'।
ਦਏ ਕਲਮਾਂ ਪਾਕ ਮੁਹੰਮਦੀ, ਥਾਂ ਥਾਂ ਸੁਣਾਈ।
ਓਥੇ ਇਕ ਇਕ ਪੱਗ-ਬੰਨ੍ਹ ਆ ਗਿਆ, ਘਰ ਰਿਹਾ ਨਾ ਕਾਈ॥੩॥

ਉਨ੍ਹਾਂ ਚੁਕੇ ਛੁਰੇ ਫ਼ੌਲਾਦ ਦੇ, ਖ਼ੰਜਰ ਲਮਕਾਈ।
ਉਨ੍ਹਾਂ ਨੇਜ਼ੇ ਪਕੜ ਉਠਾ ਲਏ, ਗਜ ਢਾਈ ਢਾਈ।
ਉਹ ਅੰਦਰੋਂ ਲੈ ਕੇ ਨਿਕਲੇ, ਹੱਥ ਜੋ ਸ਼ੈ ਆਈ।
ਉਨ੍ਹਾਂ ਚੁਲ੍ਹਿਓਂ ਤਵੇ ਉਤਾਰ ਕੇ, ਝੱਟ ਢਾਲ ਬਣਾਈ।
(ਪਰ) ਨਾ ਕੀਤੇ ਗਿਲੇ ਪਠਾਣੀਆਂ, ਨ ਗੁੱਲੀ ਲ੍ਹਾਈ।
ਜਾਂ ਘੋੜੇ ਰਹੇ ਨਾ ਚੜ੍ਹਨ ਨੂੰ, ਇਹ ਝੂਠ ਨਾ ਕਾਈ।
ਉਨ੍ਹਾਂ ਲੰਡੀ ਲੁੰਝੀ ਟੈਰ ਤੇ, ਚੁੱਕ ਜੁਲੀ ਪਾਈ।
ਮੁੜ ਜਾਂ ਲੁੰਡੇ ਦਰਿਆ ਨੂੰ, ਉਨ੍ਹਾਂ ਕੂਚ ਬੁਲਾਈ।
ਰਲੇ ਕਾਮੇ ਫੜ ਫੜ ਬੇਲਚੇ, ਵਿਚ ਧਸੋ ਧਸਾਈ।
ਕਈ ਗੰਢਾਂ ਸੁੱਟ ਕੇ ਰਲ ਗਏ, ਰਾਹ ਜਾਂਦੇ ਰਾਹੀ।

ਛੱਡ ਭੇਡਾਂ ਰਲ ਗਏ ਆਜੜੀ, 'ਛੜ' ਮੋਢੇ ਚਾਈ।
ਉਨ੍ਹਾਂ ਮਾਰੇ ਨਾਅਰੇ ਅਲੀ ਦੇ, ਕੁਲ ਹਵਾ ਕੰਬਾਈ।
ਜਿਹੜੀ ਰਹਿਣੀ ਯਾਦ ਜਹਾਨ ਨੂੰ, ਅੱਜ ਛਿੜੂ ਲੜਾਈ।
ਹਨ ਸਿੰਘ ਵੀ ਦਾਣੇ ਲੋਹੇ ਦੇ, ਕੋਈ ਨਹੀਂ ਮਿਠਿਆਈ॥੪॥

ਇਹ ਸਭ ਕੁਝ ਸੂਹੀਏ ਵੇਖਿਆ, ਛਹਿ ਧੀਰੇ ਧੀਰੇ।
ਉਸ ਆਖਿਆ ਭੂਲਾ ਸਿੰਘ ਨੂੰ, ਸੁਣ ਗੁਣੀ ਗਹੀਰੇ।
ਆ ਗਏ ਪਠਾਣ ਨੇ ਕਾਬਲੋਂ, ਕਰ ਪੰਧ ਲਮੀਰੇ।
ਉਨ੍ਹਾਂ ਝਾਗੀਆਂ ਰਾਤਾਂ ਕਾਲੀਆਂ, ਆਇ ਲੰਘ ਜ਼ਖ਼ੀਰੇ।
ਉਨ੍ਹਾਂ ਹੇਠਾਂ ਘੋੜੇ ਕਾਬਲੀ, ਜਿਨ੍ਹਾਂ ਪਰਬਤ ਚੀਰੇ।
ਉਨ੍ਹਾਂ ਸਾਫ਼ ਕਨੌਤੀਆਂ ਪੈਰ ਚੁਸਤ, ਨਾ ਮੂਲ ਮਠੀਰੇ।
ਲਏ ਇਕੋ ਸਾਹ ਪੜਾ ਕੱਢ, ਉਨ੍ਹਾਂ ਤੀਰ੍ਹੋ ਤੀਰ੍ਹੇ।
ਉਨ੍ਹਾਂ ਦੁੰਬੇ ਭੁੰਨੇ ਭਾਂਬੜੀਂ, ਕੁਝ ਕੱਚ ਕਚੀੜੇ।
ਉਨ੍ਹਾਂ ਮਾਸ ਗੁਲੱਚੀਂ ਖਾ ਲਏ, ਨਹੀਂ ਛੁਰੀਏਂ ਚੀਰੇ।
ਉਨ੍ਹਾਂ ਛੇ ਛੇ ਖਾ ਢਿਡ ਭਰ ਲਏ, ਵਾਂਗਰ ਢਮਕੀਰੇ।
ਉਨ੍ਹਾਂ ਲੱਤਾਂ ਲੱਠ ਜਿਉਂ ਕੋਹਲੂਆਂ, ਤੇ ਪੈਰ ਪਥੀੜੇ।
ਉਨ੍ਹਾਂ ਰਾਹ ਦੇ ਪੱਥਰ ਤਿਲਾਂ ਵਾਂਗ, ਬਿਨ ਘਾਣੀਓਂ ਪੀੜੇ।
ਹਨ ਸੱਤ ਸੱਤ ਫ਼ੁਟ ਦੇ ਉਹ ਵੀ, ਜੋ ਨੇ ਮਧਰੀੜੇ।
ਉਨ੍ਹਾਂ ਜਮਦੂਤਾਂ ਦੇ ਝੁੰਡ ਦੇ, ਕੋਈ ਅਜਬ ਨੇ ਲੀੜੇ।
ਉਨ੍ਹਾਂ ਕੁੜਤੇ ਵੀਹ ਵੀਹ ਗਜ਼ ਦੇ, ਹਾਲੇ ਵੀ ਭੀੜੇ।
ਉਨ੍ਹਾਂ ਟਾਂਕੇ ਮਾਰੇ ਜਾਕਟੀਂ, ਨਹੀਂ ਲਾਏ ਬੀੜੇ।
ਇਉਂ ਉਨ੍ਹਾਂ ਦੇ ਲੱਕ ਸੁਥਣਾਂ, ਜਿਵੇਂ ਤੰਬੂ ਸੀੜ੍ਹੇ।
ਉਹ ਤਲੀਏ ਪੱਥਰ ਭੋਰਦੇ, ਜਿਉਂ ਗੂੰਦ ਕਤੀਰੇ।
ਉਸ ਇਕ ਇਕ ਅਜਰਾਈਲ ਨੇ, ਏਹ ਚੁੱਕੇ ਬੀੜੇ—
'ਇਹੋ ਆਏ ਨੇ ਸਾਡੇ ਸਾਹਮਣੇ, ਜੋ ਸਿੰਘ ਮਰੀੜੇ।
ਅਸੀਂ ਕਾਬਲ ਬੰਨ੍ਹ ਲੈ ਜਾਵਣੇ, ਪਾ ਨੱਕ ਨਕੀੜੇ'।
ਉਥੇ ਗਿਣਤੀ ਮੂਲ ਨ ਦਲਾਂ ਦੀ, ਨਹੀਂ ਚਿਠੇ ਚੀਰੇ।
ਘਰ ਰਹੀਆਂ ਬਸ ਜ਼ਨਾਨੀਆਂ, ਜਾਂ ਬੁੱਢੇ ਠੀਰੇ।
ਉਥੇ ਕਾਣੇ ਗੰਜੇ ਆ ਗਏ, ਕੁੱਲ ਬਾਖੇ ਟੀਰੇ।
ਉਥੇ ਨਿਤ ਨਵੇਂ ਤੋਂ ਨਵੇਂ ਦਲ, ਆ ਰਲੇ ਵਹੀਰੇ।
ਜਿਵੇਂ ਰੂੜੀਂ ਪਾਨੀ ਪੈ ਗਿਆ, ਆ ਨਿਕਲੇ ਕੀੜੇ॥੫॥

ਇਉਂ ਸੂਹੀਏ ਦੀ ਹਰ ਗੱਲ ਨੇ, ਜਦ ਰੋਹ ਚੜ੍ਹਾਇਆ।
ਤਦ 'ਸੰਤ ਸਿਪਾਹੀ' ਆਪਣੀ, ਆਈ ਤੇ ਆਇਆ।
ਘਰ ਕਿੱਦਾਂ ਜਾਊ ਪਰਤ ਕੇ, ਉਹ ਮਾਂ ਦਾ ਜਾਇਆ।
ਜਿਨ੍ਹੇ ਝੱਲੀਂ ਸੁੱਤੇ ਸ਼ੇਰ ਨੂੰ, ਆ ਟੁੰਬ ਜਗਾਇਆ।
ਉਹਨੂੰ ਗ਼ੁੱਸਾ ਚੜ੍ਹ ਗਿਆ ਕਹਿਰ ਦਾ, ਨ ਹਟੇ ਹਟਾਇਆ।

ਪਰ ਰਤਾ ਕੁ ਆਪਣੇ ਆਪ ਤੇ, ਉਸ ਕਾਬੂ ਪਾਇਆ।
ਉਹਤੋਂ ਗੱਲ ਨਾ ਨਿਕਲੇ ਸਾਬਤੀ, ਕਈ ਵਾਰ ਥਥਾਇਆ।
(ਪਰ) ਉਹਨੇ ਗੱਲਾਂ ਕੀਤੀਆਂ ਥੋੜੀਆਂ, ਮਤਲਬ ਸਮਝਾਇਆ।
ਫਿਰ ਆਖਿਆ ਮੂੰਹੋਂ 'ਸਤਨਾਮ', ਸਭ ਨੂੰ ਬਿਠਲਾਇਆ।
ਉਸ ਸਿਮਰ 'ਭਗੌਤੀ ਪ੍ਰਿਥਮੈ' ਗੁਰੂ ਨਾਨਕ ਧਿਆਇਆ।
ਫਿਰ ਸੱਭੇ ਸਿਮਰੇ 'ਪਾਤਸ਼ਾਹ', ਦਸਮੇਸ਼ ਮਨਾਇਆ।
ਉਹਨੇ ਰੱਜ ਰੱਜ ਸਭ ਕੁਝ ਕਹਿ ਲਿਆ, ਜੋ ਕਹਿਣਾ ਚਾਹਿਆ—
'ਮੇਰੇ ਕਲਗੀਆਂ ਵਾਲੇ ਪਾਤਸ਼ਾਹ, ਸਿੰਘ ਸ਼ਰਨੀ ਆਇਆ।
ਅਸੀਂ ਲੜਨ ਮਰਨ ਤੋਂ ਕਦੀਂ ਵੀ, ਨਹੀਂ ਚਿਤ ਚੁਰਾਇਆ।
ਉਸ ਪਾਸੇ ਦਾਤਾ! ਸੁਣੀਂਦਾ, ਮੁਲਖੱਈਆ ਧਾਇਆ।
ਪਰ ਹੇਠ ਕਮਾਨ ਅਸਾਡੜੀ, ਅੱਜ ਸਿੰਘ ਸਵਾਇਆ।
ਮੈਂ ਜੀਣਾ ਹੋਰ ਨ ਲੋੜਦਾ, ਮੈਨੂੰ ਕਾਲ ਸੁਖਾਇਆ।
(ਪਰ) ਅੱਜ ਤਕ ਹਿੱਸੇ ਹਾਰਨਾ, ਨਹੀਂ ਸਾਡੇ ਆਇਆ।
ਅਸੀਂ ਖਿਨ ਖਿਨ ਭੁਲੇ ਦਾਤਿਆ! ਤੂੰ ਬਖ਼ਸ਼ ਮਿਲਾਇਆ।
ਸਦਾ ਔਖੀ ਵੇਲੇ ਸਿੰਘ ਦੀ, ਤੂੰ ਰਖਦਾ ਆਇਆ।
ਰੱਖੀਂ ਬਿਰਦ-ਬਾਣੇ ਦੀ ਲੱਜਿਆ, ਹੋ ਸੰਗ ਸਹਾਇਆ'॥੬॥

ਫਿਰ ਟੇਕ ਮੱਥਾ ਸਰਬੱਤ ਦਾ ਉਸ ਭਲਾ ਮੰਗਾਇਆ।
ਜੈਕਾਰਾ ਉਠ ਡੰਡੌਤ 'ਚੋਂ, ਜਾਂ ਓਸ ਗਜਾਇਆ।
ਤਦ ਕਾਂਬਾ ਖਾਧਾ ਪਰਬਤਾਂ, ਅੰਬਰ ਲਰਜ਼ਾਇਆ।
ਸੌ ਬਿਜਲੀਆਂ ਜਿਉਂ ਰਲ ਟੁੱਟੀਆਂ, ਆਕਾਸ ਥਰਾਇਆ।
(ਪਰ) ਕਿਸੇ ਲੇਖ-ਸੜੇ ਦਾ ਆਲ੍ਹਣਾ, ਇਦ੍ਹੀ ਮਾਰ 'ਚ ਆਇਆ।
ਹੁਣ ਕੂਚ ਬੁਲਾਵਣ ਲਈ ਜਾਂ, ਉਸ ਕਹਿਣਾ ਚਾਹਿਆ।
ਇਸ ਵੇਲੇ ਆ ਕੇ ਰੱਬ ਨੇ, ਇਹ ਢੋਅ ਢੁਕਾਇਆ।
ਝੱਟ ਮਹਾਰਾਜੇ ਰਣਜੀਤ ਸਿੰਘ, ਫੜ ਬਾਂਹੋਂ ਹਿਲਾਇਆ।
'ਘੜੀ ਠਹਿਰੋ ਸਿੰਘ ਨਿਹੰਗ ਜੀ', ਉਸ ਨੇ ਫ਼ੁਰਮਾਇਆ।
ਇਸ ਧਰਤਿ ਵੀ ਵੈਰੀ ਦਲਾਂ ਦਾ, ਨਹੀਂ ਬੋਝ ਉਠਾਇਆ।
ਉਥੇ ਗਲੀਆਂ ਦਾ ਹਰ ਕੱਖ ਵੀ, ਫੜ ਸ਼ਸਤਰ ਆਇਆ।
ਤੂੰ ਕਿਉਂ ਗ਼ੁੱਸੇ ਵਿਚ ਆਣ ਕੇ, ਹੈ ਹੋਸ਼ ਭੁਲਾਇਆ।
ਮੇਰੇ ਲਸ਼ਕਰ ਲਾਗੇ ਆ ਗਏ, (ਮੈਂ) ਤੋਪ ਲਿਆਇਆ।
ਜ਼ਰਾ ਸ਼ਾਹੀ ਫ਼ੌਜਾਂ ਆਣ ਦੇ, ਕਰ ਦਊਂ ਸਫ਼ਾਇਆ।
ਆਈ ਠੰਢੀ ਕਰਨ ਤ੍ਰੇਲ ਜਿਉਂ, ਸੂਰਜ ਗਰਮਾਇਆ।
ਗੱਲ ਪੋਹੀ ਇਕ ਨਾ ਸਿੰਘ ਨੂੰ, ਨਾ ਦਿਲ ਤੇ ਲਿਆਇਆ।
ਉਦ੍ਹਾ ਮੱਥਾ ਭਖਿਆ ਭੱਠ ਜਿਉਂ, ਲੂੰ ਲੂੰ ਕੰਡਿਆਇਆ।
ਉਦ੍ਹੇ ਨੈਣਾਂ ਲਾਟਾਂ ਛੱਡੀਆਂ, ਆਇ ਸੇਕ ਸਵਾਇਆ।
ਉਦ੍ਹੇ ਫੜਕ ਫੜਕ ਕੇ ਡੌਲਿਆਂ, ਇੰਞ ਸ਼ੌਂਕ ਖਿੰਡਾਇਆ।
ਏਹਨੇ ਸਾੜ ਸਵਾਹ ਕਰ ਸੁੱਟਣਾ, ਜੋ ਸਾਹਵੇਂ ਆਇਆ।
ਉਸ ਮਹਾਰਾਜੇ ਰਣਜੀਤ ਨੂੰ, ਏਹ ਬਚਨ ਸੁਣਾਇਆ॥੭॥

'ਤੂੰ ਆਪ ਸੁਣੀ ਅਰਦਾਸ ਜਾਂ ਸੁਣ ਲਿਆ ਜੈਕਾਰਾ।
ਓਇ ਫਿਰ ਕਿਉਂ ਮੈਨੂੰ ਜਾਂਦਿਆਂ, ਪਾਇਆ ਅਟਕਾਰਾ।
ਮੈਂ ਅੰਮ੍ਰਿਤ ਛਕਿਆ ਬਾਟਿਓਂ, ਲੈ ਖੰਡੇ ਧਾਰਾ।
ਮੈਂ ਸਿੰਘ ਗੁਰੂ ਦਸਮੇਸ਼ ਦਾ, ਕੋਈ ਨਹੀਂ ਵਣਜਾਰਾ।
ਮੇਰੀ ਬਾਂਹੀਂ ਨ ਛਣਕਣ ਚੂੜੀਆਂ, ਇਹ ਕੜਾ ਕਰਾਰਾ।
ਏਥੇ ਜੋ ਘੜਿਆ ਸੋ ਭੱਜਸੀ, ਸਭ ਟੁੱਟਣਹਾਰਾ।
ਸੋ ਤੋਪ ਨਹੀਂ ਤੇਰੀ ਚਾਹੀਦੀ, ਨ ਲਸ਼ਕਰ ਭਾਰਾ।
ਉਤੇ ਪੀਰ-ਸੁਭਾਗੇ ਦੇ ਰਿਹਾ, ਮੇਰਾ ਗੁਰੂ ਦੀਦਾਰਾ।
ਕੀ ਹੋਇਆ ਸਾਹਵੇਂ ਤੁਰਕੜਾ, ਜੇ ਬੇ-ਸ਼ੁਮਾਰਾ।
ਮੈਂ ਦਾਨਿਆਂ ਵਾਂਗੂੰ ਪੀਹ ਦਊਂ, ਵਿਚ ਅੱਖ ਪਲਕਾਰਾ।
ਪਰ ਢੈਂਦੀਆਂ ਕਲਾ ਦਾ ਬਚਨ ਤੂੰ, ਅੱਜ ਕੀਤਾ ਸਾਰਾ।
ਤੇਰੇ ਅੰਮ੍ਰਿਤ ਛਕਣ 'ਚ ਜਾਪਦਾ, ਕੋਈ ਵਿਘਨ ਏ ਭਾਰਾ।
ਅਰਦਾਸ ਪਿਛੋਂ ਸਿੰਘ ਰੋਕਣਾ, ਇਹ ਕਿਹਾ ਵਿਹਾਰਾ।
ਹੁਣ ਹਟ ਜਾ ਮੇਰੇ ਸਾਂਹਵਿਓਂ, ਕੋਈ ਹੋ ਜਾਊ ਕਾਰਾ।
ਫਿਰ ਜਾਏ ਨ ਤੇਰੇ ਵਿਚ ਦੀ, ਖੰਡਾ ਦੋ-ਧਾਰਾ।
ਪਰ ਬਖ਼ਸ਼ਾਂ ਪੰਥ ਦੇ ਨਾਂ 'ਤੇ, ਤੈਨੂੰ ਇਕ ਵਾਰਾ।
ਮਤੇ ਲੋੜ ਹੋਵੇ ਸਿੱਖ-ਰਾਜ ਨੂੰ, ਤੇਰੀ ਸਰਦਾਰਾ'॥੮॥

ਤਾਂ ਇਕ ਵਾਰੀ ਫਿਰ ਮਹਾਰਾਜ ਨੇ, ਕਰ ਜੀਅ ਕਰਾਰਾ।
ਕਿਹਾ, 'ਮੇਰੇ ਅਕਾਲੀ ਯੋਧਿਆ, ਸੁਣ ਸ਼ਾਹ-ਸਵਾਰਾ।
ਮੇਰਾ ਵੱਧ ਘੱਟ ਆਖਿਆ ਬਖ਼ਸ਼ ਲਈਂ, ਸੁਣ ਜਥੇਦਾਰਾ।
ਪਰ ਕੱਲਾ ਕੋਈ ਨ ਜੰਮਿਆ, ਜਗ ਜਿੱਤਣਹਾਰਾ।
ਏਥੇ ਭਾਈ ਭਾਈਆਂ ਦੀ ਬਾਂਹ ਨੇ, ਭਾਈ ਸ਼ਸਤਰ ਭਾਰਾ।
ਦਰਿਆਈਂ ਰੁੜ੍ਹਦੇ ਜਾਂਦਿਆਂ, ਹਰ ਕੱਖ ਸਹਾਰਾ।
ਏਥੇ ਕੱਲੇ ਟੁਰਨਾ, ਡਿੱਗਣ ਨੂੰ ਪੁੱਟਣ ਖੂਹ ਖਾਰਾ।
ਅੱਗੇ ਉਠਾਂ ਦਾ ਦਲ ਮਸਤਿਆ, ਉਹ ਬੇ-ਮੁਹਾਰਾ।
ਘੜੀ ਬਹਿ ਕੇ ਥੱਲੇ ਰੁੱਖ ਦੇ, ਲਾ ਲੈ ਠੁਮਕਾਰਾ।
ਮੇਰੇ ਲਸ਼ਕਰ ਪਹੁੰਚੇ ਜਾਣ ਤੂੰ, ਵਿਚ ਅੱਖ ਪਲਕਾਰਾ'।
ਬੁਲ੍ਹ ਟੁਕੇ ਫੂਲਾ ਸਿੰਘ ਨੇ, ਉਦ੍ਹਾ ਚੜ੍ਹ ਗਿਆ ਪਾਰਾ।
ਉਨ੍ਹੇ ਮਾਰ ਕੇ ਏਦਾਂ ਆਖਿਆ, ਸਿੰਘ ਨੂੰ ਲਲਕਾਰਾ॥੯॥

'ਏਥੇ ਤੇਰੀ ਕੱਚਿਆਂ ਪਿੱਲਿਆਂ, ਕੁਝ ਵੱਟਕ ਨ ਵੱਟੇ।
ਕਿਹਾ ਗਿੱਲਾ ਪੀਹਣ ਖਿਲਾਰਕੇ ਪਾਏ ਨੀ ਰੱਟੇ?
ਜੇ ਸਾਗਰ ਸਾਰਾ ਸੁੱਕ ਜਾਏ, ਨੈਂ ਵਹਿਣ ਪਲੱਟੇ।
ਜੇ ਤਾਰੇ ਡਿਗਣ ਜ਼ਮੀਨ ਤੇ, ਬਣ ਬਣ ਕੇ ਵੱਟੇ।
ਆਕਾਸ਼ ਜੇ ਥੱਲੇ ਆ ਰਵੈ, ਤੇ ਭੋਂ ਉਲੱਟੈ।
ਬਣ ਜਾਵਣ ਬਰਫ਼ਾਂ ਬਿਜਲੀਆਂ, ਚੰਦ ਅਗਨੀ ਸੱਟੇ।
ਜੇ ਪਰਬਤ ਉਡਣ ਹਵਾ ਵਿਚ, ਬਣ ਜਾਣ ਭੰਬੱਟੇ।

ਕਦੇ ਕਰ ਅਰਦਾਸਾ ਖਾਲਸੇ, ਮੁੜ ਪਿਛਾਂਹ ਨਹੀਂ ਹੱਟੇ।
ਇਥੇ ਮੁੜਨਾ ਮੌਤ ਕਬੂਲਣੀ, ਤੇ ਜਾਣਾ ਪੱਟੇ।
ਇਕ ਵਾਰ ਜੇ ਥੁੱਕੇ ਸੂਰਮਾ, ਮੁੜ ਫੇਰ ਨ ਚੱਟੇ॥੧੦॥

ਅਰਦਾਸਾ ਕਰ ਬਾਈ-ਧਾਰ ਦੇ, ਅਸੀਂ ਪਰਬਤ ਪੱਟੇ।
ਅਰਦਾਸਾ ਕਰ ਚਮਕੌਰ ਵਿਚ, ਦੰਦ ਕੀਤੇ ਖੱਟੇ।
ਲੱਖ ਦੁਸ਼ਮਣ, ਸਿੰਘਾਂ ਚਾਲ੍ਹੀਆਂ, ਪਾ ਛੱਜੀਂ ਛੱਟੇ।
ਅਰਦਾਸੇ ਇਉਂ ਦਿਲ ਕਰ ਦਿੱਤਾ, ਹੁਣ ਪੈਂਦੀ ਸੱਟੇ।
'ਏਧਰ' ਸ਼ੀਂਹ ਬੁੱਕਣ ਦਸਮੇਸ਼ ਦੇ, ਉਹ ਡ੍ਰਿੰਗਣ ਕੱਟੇ।
ਅਸੀਂ ਸਵਾ ਸਵਾ ਲੱਖ ਮਾਰਨੇ, ਗਿਣ ਅੱਟੇ ਸੱਟੇ।
ਇਥੇ ਪੱਕੇ ਪਰਬਤ ਉਡਣਗੇ, ਬਣ ਬਣ ਕੇ ਘੱਟੇ।
ਦਿਨ ਦੀਵੀਂ ਜੱਗ ਨੇ ਵੇਖਣੇ, ਸਿੰਘਾਂ ਦੇ ਝੱਟੇ।
ਨਿਤ ਨਫ਼ੇ ਵਿਹਾਜਣ ਬਾਦਸ਼ਾਹ, ਰੱਖਦੇ ਗਿਣ-ਗੱਟੇ।
ਏ ਰਾਜਨੀਤੀ ਦੇ ਸੌਦੜੇ, ਕਿਸੇ ਹੋਰਸ ਹੱਟੇ।
ਮੇਰਾ ਨੇਜ਼ਾ ਹਲਕਾ ਹੋ ਗਿਆ, ਪਿਆ ਝੱਗਾਂ ਸੱਟੇ।
ਵੱਜ ਜਾਣ ਨ ਤੈਨੂੰ ਹਰਖ ਵਿਚ, ਅੱਜ ਫੱਟ ਕੁਫੱਟੇ।
ਤੁਸੀਂ ਲਾਹ ਦਸਤਾਰਾਂ ਮੁੜ ਪਵੋ, ਲਓ ਓੜ੍ਹ ਦੁਪੱਟੇ।
ਸਿੰਘ ਲੜਨ ਮਰਨ ਨੂੰ ਜਾਣਗੇ, ਤੁਸੀਂ ਖਾਓ ਖੱਟੇ'।
ਇਉਂ ਆਖ ਨਬੇੜੇ ਸਿੰਘ ਨੇ, ਸਾਰੇ ਹੀ ਰੱਟੇ।
ਉਨ੍ਹਾਂ ਪਾਰ ਇਰਾਕੇ ਲੁੰਡਿਓਂ, ਵਿਚ ਪਲ ਦੇ ਸੱਟੇ॥੧੧॥

ਹੁਣ ਪੀਰ ਸੁਭਾਗ ਪਹਾੜ ਨੂੰ, ਸਿੰਘ ਹੋਏ ਰਵਾਨਾ।
ਤੇ ਜਿਥੋਂ ਇਰਾਕੇ ਲੰਘ ਗਏ, ਗਈ ਧੂੜ ਅਸਮਾਨਾਂ।
ਕੰਢ ਪਾ ਪਾ ਫੂਕਾਂ ਮਾਰਦੇ, ਗਏ ਚੀਰ ਚਟਾਨਾਂ।
ਉਨ੍ਹਾਂ ਤਿੱਲੇ ਮੜ੍ਹੀਆਂ ਕਾਠੀਆਂ, ਤੇ ਸਬਜ਼ ਪਲਾਨਾਂ।
ਬਹਿ ਪਿੱਠਾਂ ਅਕਾਲੀ ਫੱਬਦੇ, ਪਾ ਨੀਲਾ ਬਾਣਾ।
ਉਨ੍ਹਾਂ ਕਮਰਕੱਸੇ ਵਿਚ ਜਮਧਰਾਂ, ਦਸਤਾਰ ਨਿਸ਼ਾਨਾਂ।
ਉਨ੍ਹਾਂ ਬਿਛੂਏ ਟੰਗੇ ਪੇਟੀਏਂ, ਲਮਕਣ ਕ੍ਰਿਪਾਨਾਂ।
ਸਿਰ ਚੱਕਰ, ਪੰਜੇ ਸ਼ੇਰ ਦੇ, ਹੋਏ ਲਹੂ ਲੁਹਾਨਾ।
ਉਨ੍ਹਾਂ ਫਰਲੇ ਉਡਣ ਸਿਰਾਂ ਤੋਂ, ਜਿਉਂ ਬਾਜ਼ ਉਡਾਨਾਂ।
ਉਥੇ ਸਤਿ ਸ੍ਰੀ ਅਕਾਲ ਗਜਾ, ਰੋਹ ਚੜ੍ਹੇ ਜਵਾਨਾਂ।
ਓਥੇ ਸ਼ਸਤਰ ਕਾਹਲੇ ਪੈ ਗਏ, ਜੰਗ ਦਾ ਸਮਿਆਨਾ।
ਓਥੇ ਤੀਰਾਂ ਜੀਭਾਂ ਕੱਢੀਆਂ, ਵੱਟ ਖਾਣ ਕਮਾਨਾਂ।
ਓਥੇ ਖੰਡੇ ਨਿਕਲੇ ਭੜਕ ਕੇ, ਭੰਨ ਤੋੜ ਮਿਆਨਾਂ।
ਉਤੇ ਪੀਰ ਸੁਭਾਗੇ ਬੈਠਿਆਂ, ਸੁਣ ਲਿਆ ਪਠਾਣਾਂ।
ਲੱਖ ਮਾਰੇ ਨਾਅਰੇ ਅਲੀ ਦੇ, ਗਿਣ ਗਿਣ ਕੇ ਖ਼ਾਨਾਂ।
ਦਲ ਦੋਵੇਂ ਏਦਾਂ ਆ ਜੁੜੇ, ਜਿਉਂ ਖੇਤਰ ਧਾਨਾਂ।
ਪਈ ਫ਼ਸਲ ਵਢਾਵਣ ਵਾਸਤੇ, ਜਿਉਂ ਮੰਗ ਕਿਸਾਨਾਂ॥੧੨॥

ਤਾਂ ਫ਼ੌਜੀ ਹੁਕਮ ਚੜ੍ਹਾ ਦਿੱਤੇ, ਦੋਹਾਂ ਸਰਦਾਰਾਂ।
ਅੱਜ ਸ਼ੇਰਾਂ ਸਾਹਵੇਂ ਹੋ ਗਈਆਂ, ਸ਼ੇਰਾਂ ਦੀਆਂ ਮਾਰਾਂ।
ਆ ਇਕ ਦੂਜੇ ਨੂੰ ਚੁੰਮਿਆ, ਪਰੀਆਂ ਤਲਵਾਰਾਂ।
ਉਹ ਇਕੋ ਹੱਥੇ ਲਾਹ ਗਈਆਂ, ਸਿਰ ਠਾਰਾਂ ਠਾਰਾਂ।
ਕਿਤੇ ਵੈਰੀ ਦੇ ਲਹੂ ਨ੍ਹਾਤੀਆਂ, ਨੇ ਇੰਜ ਕਟਾਰਾਂ।
ਜਿਉਂ ਫਾਲੇ ਕੱਢੇ ਆਹਰਣੋਂ, ਤਾ ਤਾ ਲੁਹਾਰਾਂ।
ਉਥੇ ਬਿਜਲੀ ਨਾਲ ਵਟਾ ਲਈਆਂ, ਖੰਡਿਆਂ ਨੇ ਧਾਰਾਂ।
ਲੰਘ ਕਾਠੀਆਂ ਘੋੜੇ ਵੱਢ ਗਏ, ਉਹ ਸਣੇ ਸਵਾਰਾਂ।
ਲੱਖ ਤੀਰ ਸ਼ੂਕਦੇ ਵਿੰਨ੍ਹਦੇ, ਹੋਇ ਗਏ ਕਤਾਰਾਂ।
ਇਉਂ ਗੋਲੀਆਂ ਢੇਰੀ ਕਰ ਗਈਆਂ ਲੋਥਾਂ ਮੁਰਦਾਰਾਂ।
ਪੜ੍ਹ ਮੰਤਰ ਲੋਕ ਸੁਆ ਦਿਤੇ, ਜਿਉਂ ਸ਼ਾਹ-ਮਦਾਰਾਂ।
ਡਿੱਗ ਪਏ ਪਠਾਣ ਤੇ ਖਾਲਸੇ, ਸਨ ਵਾਰੋ ਵਾਰਾਂ।
ਤੇ ਕਿਸੇ ਪਾਸੇ ਵੀ ਹੁੰਦੀਆਂ, ਨਾ ਦਿੱਸੀਆਂ ਹਾਰਾਂ॥੧੩॥

ਖਾ ਗ਼ੁੱਸਾ ਸਿੰਘਾਂ ਕਰ ਲਈਆਂ, ਅੱਖਾਂ ਅੰਗਿਆਰਾਂ।
ਭਰ ਹੱਲਾ ਕੀਤਾ ਜ਼ੋਰ ਦਾ, ਮੁੜ ਕੇ ਇਕ ਵਾਰਾਂ।
ਛੱਡੇ ਘੋੜੇ ਲੋਥਾਂ ਲਿਤੜਦੇ, ਬਰਛੇਬਰਦਾਰਾਂ।
ਉਨ੍ਹਾਂ ਤੇਗ਼ਾਂ ਤੇ ਸਿਰ ਟੰਗ ਲਏ, ਇਉਂ ਕਈ ਹਜ਼ਾਰਾਂ।
ਧੋ ਚਾਟੀਆਂ ਟੰਗਣ ਨ੍ਹੇਈਂ ਤੇ, ਪੇਂਡੂ ਮੁਟਿਆਰਾਂ।
ਉੱਠ ਭੱਜੇ ਕੁਲ ਪਠਾਣ ਹੁਣ, ਪਲ ਕਰਨ ਨਾ ਠਾਰ੍ਹਾਂ।
ਉਥੇ ਲੱਖ ਲੱਖ ਤਰਲੇ ਪਾ ਲਏ, ਕੁਲ ਸਿਪਾਹ ਸਲਾਰਾਂ।
ਉਨ੍ਹਾਂ ਹੱਥੋਂ ਛੁੱਟੇ ਡਰਦਿਆਂ, ਕੁੱਲ ਛੁਰੇ ਕਟਾਰਾਂ।
ਫਸ ਪੈਰੀਂ ਵੱਲ ਵੱਲ ਸੁੱਟਦੀਆਂ, ਸੁਥਣਾਂ ਸਲਵਾਰਾਂ।
ਓਥੇ ਘੋੜੇ ਪਾਵਣ ਹਿਨਹਣਾਟ, ਹਾਥੀ ਚੰਘਿਆੜਾਂ।
ਮੂੰਹ ਅੱਡ ਅੱਡ ਡਿੰਗਣ ਡਰਦੀਆਂ, ਪਰਬਤ ਦੀਆਂ ਗ਼ਾਰਾਂ।
ਉਥੇ ਆਈਆਂ ਮਜਲਾਂ ਮਾਰਕੇ, ਗਿਰਝਾਂ ਦੀਆਂ ਡਾਰਾਂ।
ਅੱਜ ਵਰਜੀ ਰੋਟੀ ਰੱਜਵੀਂ, ਸਿੰਘਾਂ ਸਰਦਾਰਾਂ॥੧੪॥

ਜਿਨ੍ਹੇ ਇਕ ਅਰਦਾਸ ਦੀ ਆਸ ਤੇ, ਸੀ ਖੰਡਾ ਵਾਹਿਆ।
ਤੇ ਅੰਗ ਸੰਗ ਜਾਣ ਗੋਬਿੰਦ ਸਿੰਘ, ਨ ਚਿੱਤ ਡੁਲਾਇਆ।
ਜਿਸ ਸ਼ਾਨ ਸਿੱਖੀ ਦੀ ਰੱਖ ਲਈ, ਸਿਰ ਤਲੀ ਟਿਕਾਇਆ।
ਵਾਹ ਸਿਰੜ ਰੱਖਿਆ ਸਿੰਘ ਨੇ, ਤੇ ਸਿਦਕ ਨਿਭਾਇਆ।
ਗੁਰ ਕਲਗ਼ੀ ਵਾਲੇ ਫ਼ਤਹਿ ਦਾ, ਸਿਰ ਤਾਜ ਧਰਾਇਆ।
'ਸੇਵਕ ਦੀ ਮਹਾਰਾਜ, ਜੁਗੋ ਜੁਗ ਰੱਖਦਾ ਆਇਆ'॥੧੫॥

ਹਜ਼ਾਰਾ ਸਿੰਘ ਗੁਰਦਾਸਪੁਰੀ—

## (੫੭) ਵਾਰ ਰਾਣਾ ਪ੍ਰਤਾਪ

ਜਦੋਂ ਹੱਥਲ ਹੋ ਕੇ ਬੈਹ ਗਈਆਂ, ਸਭੇ ਚਤੁਰਾਈਆਂ।
ਜਦੋਂ ਐਸ਼ਾਂ ਦੇ ਵਿਚ ਰੁੜ੍ਹ ਗਈਆਂ, ਕੁਲ ਸੂਰਮਤਾਈਆਂ।
ਜਿਨ੍ਹਾਂ ਜੰਮੇਂ ਪੁੱਤ ਚੁਹਾਨ ਜਹੇ, ਅਤੇ ਊਦਲ ਭਾਈਆਂ।
ਜਦੋਂ ਤੁਰ ਪਈਆਂ ਹਿੰਦੁਸਤਾਨ 'ਚੋਂ, ਉਹ ਅਣਖੀ ਮਾਈਆਂ।
ਜਦੋਂ ਸੂਰਮਿਆਂ ਦੀਆਂ ਪੈ ਗਈਆਂ, ਠੰਢੀਆਂ ਗਰਮਾਈਆਂ ॥੧॥

ਤਦੋਂ ਦਿਲੀ ਮਾਰ ਚੁਗੱਤਿਆਂ, ਆਂ ਧੁੰਮਾਂ ਪਾਈਆਂ।
ਉਨ੍ਹਾਂ ਭਾਰਤ ਵਰਸ਼ ਲਤਾੜਿਆ, ਚੜ੍ਹ ਮੁਗ਼ਲ ਸਿਪਾਹੀਆਂ।
ਆ ਅਕਬਰ ਬੈਠਾ ਤਖ਼ਤ 'ਤੇ, ਲੜ ਕਈ ਲੜਾਈਆਂ।
ਉਨ ਥਾਂ ਥਾਂ ਪਾਈਆਂ ਛਾਉਣੀਆਂ, ਗੜ੍ਹੀਆਂ ਬਣਵਾਈਆਂ।
ਉਨ ਬੱਧਾ ਹਿੰਦੁਸਤਾਨ ਨੂੰ, ਕਰਕੇ ਪਕਿਆਈਆਂ।
ਉਨ ਫੜ ਲਏ ਸਾਰੇ ਚੌਧਰੀ, ਜਿਨ੍ਹਾਂ ਧੌਣਾਂ ਚਾਈਆਂ।
ਉਨ ਡੋਲੇ ਮੰਗੇ ਦੇਸ਼ ਤੋਂ, ਪੈ ਗਈਆਂ ਦੁਹਾਈਆਂ।
ਆ ਕਿਸਮਤ ਫੁਟੀ ਹਿੰਦ ਦੀ, ਪੈ ਗਈਆਂ ਫਾਹੀਆਂ।
ਪਰ ਅੱਗੇ ਵੇਖੋ ਕਿਸ ਤਰ੍ਹਾਂ, ਗੱਲਾਂ ਬਣ ਆਈਆਂ ॥੨॥

ਧੁਰ ਕਸ਼ਮੀਰੋਂ ਲੈ ਕੇ, ਧੁਰ ਤੋੜ ਬੰਗਾਲੇ।
ਕੋਈ ਆਕੀ ਪੁੱਤ ਨਾ ਰਹਿ ਗਿਆ, ਜੇਹੜਾ ਚੁਕੇ ਭਾਲੇ।
ਉਨ ਖ਼ੁਸਰੇ ਕਰ ਬਠਾਲ ਲਏ, ਕਈ ਮੁੱਛਾਂ ਵਾਲੇ।
ਉਹਦੇ ਬਣ ਬੈਠੇ ਕਈ ਸੌਹਰੇ, ਕਈ ਬਣ ਗਏ ਸਾਲੇ।
ਇਕ ਰਹਿ ਗਿਆ ਸ਼ੇਰ ਮੇਵਾੜ ਦਾ, ਉਹ ਵਾਂਗ ਹਿਮਾਲੇ ॥੩॥

ਉਨ ਵੇਖਿਆ ਆਪਣੇ ਦੇਸ਼ ਨੂੰ, ਤੱਕ ਆਲ ਦਵਾਲੇ।
ਉਹ ਬੱਝਾ ਸੀ ਵਿਚ ਸੰਗਲਾਂ, ਵੱਜ ਚੁੱਕੇ ਤਾਲੇ।
ਉਨ ਵੇਖੇ ਸਾਰੇ ਛੱਤਰੀ, ਪਏ ਪੁੱਠੇ ਚਾਲੇ।
ਛੱਡ ਬੈਠੇ ਮੁੱਠ ਤਲਵਾਰ ਦੀ, ਬਣ ਬੈਠੇ 'ਲਾਲੇ'।
ਉਨ ਵੇਖੀ ਕਿਸਮਤ ਦੇਸ਼ ਦੀ, ਪਈ ਦਲਦੀ ਦਾਲੇ।
ਉਹ ਰੋਇਆ ਆਪਣੇ ਵਤਨ ਤੇ, ਭਰ ਨੈਣ-ਪਿਆਲੇ।
ਉਨ ਸੌਂਹ ਚੁੱਕੀ ਮਹਾਂਦੇਵ ਦੀ, ਰਖ ਤੇਗ਼ ਵਿਚਾਲੇ।
ਉਨ ਆਖਿਆ ਭੋਲੇ ਨਾਥ ਨੂੰ, ਹੇ ਨਾਗਾਂ ਵਾਲੇ!

ਮੈਂ ਮਰ ਜਾਂ ਆਪਣੇ ਦੇਸ਼ ਤੋਂ, ਜਿੰਦ ਦੇਸ਼ ਹਵਾਲੇ।
ਮੈਂ ਮਰ ਜਾਂ ਆਪਣੇ ਦੇਸ਼ ਤੋਂ, ਲੜ ਹਾੜ ਸਿਆਲੇ।
ਮੈਂ ਜਦ ਤਕ ਲਵਾਂ ਚਤੌੜ ਨਾ, ਉਸ ਦਿਨ ਤਕ ਹਾਲੇ।
ਮੈਂ ਪਲੰਘੀਂ ਸੌਣਾ ਛੱਡਿਆ, ਤੇ ਜ਼ਰੀ ਦੁਸ਼ਾਲੇ।
ਮੈਂ ਛੱਡੀਆਂ ਸਭੇ ਇਸ਼ਰਤਾਂ, ਤੇ ਜੀ ਸੁਖਾਲੇ।
ਮੈਂ ਸੱਜੇ ਹੱਥ ਨਾਲ ਖਾਵਣਾ, ਛੱਡ ਦਿੱਤਾ ਨਾਲੇ।
ਉਸ ਬਚਨ ਕੀਤੇ ਪ੍ਰਤਾਪ ਦੇ, ਪਰ ਕਰ ਕੇ ਪਾਲੇ।
ਉਸ ਕਰ ਕੇ ਤੇਗ਼ਾਂ ਨੰਗੀਆਂ, ਦੋ ਹੱਥ ਵਖਾਲੇ॥੪॥

ਦਿੱਲੀ ਖ਼ਬਰਾਂ ਪੁੱਜੀਆਂ, ਵਿਚ ਰਾਜਸਥਾਨੇ।
ਇਕ ਆਕੀ ਪੁੱਤਰ ਜੰਮਿਆ, ਸੰਗਰਾਮ ਘਰਾਣੇ।
ਉਨ ਬੀੜੇ ਚੁਕੇ ਲੜਨ ਦੇ, ਹੱਥ ਬੱਧੇ ਗਾਨੇ।
ਉਹ ਬਣ ਗਿਆ ਸ਼ਮ੍ਹਾਂ ਮੇਵਾੜ ਦੀ, ਗਿਰਦੇ ਪਰਵਾਨੇ।
ਉਨ ਪੁਟੀਆਂ ਸਭੇ ਚੌਂਕੀਆਂ, ਤੇ ਮੁਗ਼ਲੀ ਠਾਣੇ।
ਉਨ ਕੀਤੇ ਬੰਦ ਚੁਫੇਰਿਓਂ ਦੇਣੇ ਨਜ਼ਰਾਨੇ।
ਉਨ ਛਾਂਟਾਂ ਮਾਰ ਕੇ ਲੁੱਟ ਲਏ, ਕਈ ਸ਼ਾਹੀ ਖ਼ਜ਼ਾਨੇ।
ਉਹ ਦਿੱਲੀ ਲੈਣੀ ਚਾਂਹਵਦਾ, ਕਿਸੇ ਜੰਗ ਬਹਾਨੇ।
ਉਨ ਕੀਤਾ ਮੂੰਹ ਚਤੌੜ ਨੂੰ, ਹਾਥੀ ਮਸਤਾਨੇ।
ਜੇ ਬੰਦੋਬਸਤ ਨਾ ਹੋਇਆ, ਹੇ ਸ਼ਾਹਾ ਦਾਨੇ!
ਉਹ ਝੁਲ ਜਾਊ ਵਾਂਗ ਹਨੇਰੀਆਂ, ਕੁਲ ਹਿੰਦੁਸਤਾਨੇ॥੫॥

ਅਕਬਰ ਖ਼ਬਰਾਂ ਸੁਣੀਆਂ, ਬਲ ਭਾਂਬੜ ਉੱਠੇ।
ਉਨ ਖਿਚੀ ਤੇਗ਼ ਮਿਆਨ 'ਚੋਂ, ਫੜ ਸੱਜੀ ਮੁੱਠੇ।
ਉਨ ਆਖਿਆ, ਪੁਤ੍ਰ ਮੁਗ਼ਲ ਦਾ, ਕੋਈ ਸਭਾ 'ਚੋਂ ਉਠੇ।
ਚੁਕੇ ਇਸ ਤਲਵਾਰ ਨੂੰ, ਚੜ੍ਹ ਜਾਏ ਉਸ ਗੁੱਠੇ।
ਉਹ ਬੱਕਰਾ ਜੇਹੜਾ ਬੁੱਕਦਾ, ਫੜ ਉਸ ਨੂੰ ਕੁੱਠੇ।
ਪਰ ਦਿੱਲੀ ਲੈ ਆਏ ਬੰਨ੍ਹ ਕੇ, ਪਾ ਸੰਗਲ ਪੁੱਠੇ॥੬॥

ਚਮਕੇ ਤੇਗ਼ ਅਲਾਣੀ, ਕੋਈ ਜੀ ਨਾ ਡ੍ਰਾਏ।
ਉਹ ਸੱਪਣੀ ਹੋਈ ਅਵੇਸਲੀ, ਕੌਣ ਉਂਗਲ ਲਾਏ।
ਉਹ ਸਿੱਧੀ ਪਰਚੀ ਮੌਤ ਦੀ, ਉਹਨੂੰ ਕੌਣ ਉਠਾਏ।
ਉਹ ਸੁੱਤੀ ਕਲਾ ਚਿਰੋਕਣੀ, ਭਲਾ ਕੌਣ ਜਗਾਏ।
ਜਿਨ੍ਹਾਂ ਮਾਰਿਆ ਕਿਲ੍ਹਾ ਚਤੌੜ ਦਾ, ਲਖ ਜਾਨ ਗਵਾਏ।
ਉਹ ਚੰਗੀ ਤਰ੍ਹਾਂ ਸੀ ਜਾਣਦੇ, ਜਾਣਾ ਕਿਸ ਜਾਏ।
ਤੇ ਪੈਣੇ ਕਿਥੇ ਮੁਕਾਬਲੇ, ਕੀਹਦੇ ਨਾਲ ਵਾਹ ਏ।
ਉਥੇ ਵੱਡੀਆਂ ਮੁੱਛਾਂ ਵਾਲਿਆਂ, ਸਿਰ ਨੀਵੇਂ ਪਾਏ।
ਉਹ ਇਕ ਦੂਜੇ ਨੂੰ ਵੇਖਦੇ, ਪਏ ਅੱਖ ਚੁਰਾਏ।
ਪਰ ਕੇਹੜਾ ਚੁਕੇ ਤੇਗ਼ ਨੂੰ, ਗਲ ਆਫ਼ਤ ਪਾਏ॥੭॥

ਦੜ ਵੱਟੀ ਦਰਬਾਰੀਆਂ, ਅਕਬਰ ਵੱਟ ਖਾਧੇ।
ਉਹ ਬੱਦਲ ਵਾਂਗੂ ਗੱਜਿਆ, ਮੁੱਛਾਂ ਨੂੰ ਤਾਅ ਦੇ।
ਉਨ ਆਖਿਆ, 'ਹੈਫ਼ ਜਵਾਨੀਆਂ, ਤੁਸੀਂ ਤੁਰਕੀ ਕਾਹਦੇ।
ਅੱਜ ਜੱਨਤ ਵਿਚੋਂ ਵੇਖਦੇ, ਤੁਹਾਡੇ ਪਿਉ ਦਾਦੇ।
ਤੁਸੀਂ ਡਰਦੇ ਉਸ ਰਾਜਪੂਤ ਤੋਂ, ਬੈਠੇ ਦਮ ਸਾਧੇ'।
ਇਹ ਬੋਲੀ ਲਗੀ ਜਿਗਰ ਨੂੰ, ਉਠ ਖੜੇ ਸ਼ਾਹਜ਼ਾਦੇ।
ਆ ਫੜ ਲਈ ਤੇਗ਼ ਸਲੀਮ ਨੇ, ਚੁਕ ਬੀੜੇ ਖਾਧੇ।
ਪਰ ਨਾਲ ਹੋਏ ਜੈ ਪੁਰੀਏ, ਰਖ ਨੀਚ ਇਰਾਦੇ॥੮॥

ਨੌਬਤ ਵਜੀ ਜੰਗ ਦੀ, ਹੋ ਪਈ ਤਿਆਰੀ।
ਚੜ੍ਹ ਫ਼ੌਜਾਂ ਦੌੜੀਆਂ ਦਿਲੀਓਂ, ਕਰ ਮਾਰੋ ਮਾਰੀ।
ਉਹ ਚੜ੍ਹ ਪਈ ਮੁਗ਼ਲ ਸਪਾਹ ਕੁਲ, ਵੱਡੀ ਬਲਕਾਰੀ।
ਜਿਨ ਮਾਰੇ ਕਿਲ੍ਹੇ ਚੁਫੇਰ ਦੇ, ਚੜ੍ਹ ਵਾਰੋ ਵਾਰੀ।
ਉਨ੍ਹਾਂ ਹੱਥੀਂ ਲਿਸ਼ਕਣ ਬਰਛੀਆਂ, ਲੱਕ ਤੇਜ਼ ਕਟਾਰੀ।
ਉਨ੍ਹਾਂ ਪਾ ਲਈਆਂ ਗਲੀਂ ਬੰਦੂਕਾਂ, ਫੜ ਤੋੜੇਦਾਰੀ।
ਉਨ੍ਹਾਂ ਹਾਥੀ ਤੋਪੀਂ ਜੁਪ ਲਏ, ਪਾ ਸੰਗਲ ਭਾਰੀ।
ਉਨ੍ਹਾਂ ਲੱਦ ਲੱਦ ਊਠ ਬਰੂਦ ਦੇ, ਲਾ ਲਏ ਅਗਾੜੀ।
ਉਨ੍ਹਾਂ ਹੇਠਾਂ ਘੋੜੇ ਹਿਣਕਦੇ, ਪਾਉਂਦੇ ਘੁਮਕਾਰੀ।
ਉਹ ਭੱਜਣ ਵਾਂਗ ਹਵਾ ਦੇ, ਪਏ ਲੈਣ ਉਡਾਰੀ।
ਉਹ ਸੌ ਸੌ ਮੰਜ਼ਲਾਂ ਮਾਰ ਕੇ, ਕਿਤੇ ਖਾਣ ਨਿਹਾਰੀ।
ਆ ਰਾਹੀਂ ਧੂੜਾਂ ਉਡੀਆਂ, ਛਾ ਗਈ ਗੁਬਾਰੀ।
ਪਰ ਖੁਖਲ ਉਡ ਅਸਮਾਨ ਨੂੰ, ਚੜ੍ਹ ਚੱਲੀ ਸਾਰੀ॥੯॥

ਰਾਣੇ ਸੁਣਿਆ ਆ ਗਈਆਂ, ਚੜ੍ਹ ਫ਼ੌਜਾਂ ਸ਼ਾਹੀ।
ਉਨ ਆਖਿਆ, ਕਰੋ ਤਿਆਰੀਆਂ, ਝਟ ਵਾਹੋ ਦਾਹੀ।
ਉਨ ਆਖਿਆ ਨਾਲੇ ਕਰ ਦਿਓ, ਸਾਰੇ ਸੁਣਵਾਈ।
ਜਿਨ ਮਰਨਾ ਅਪਣੇ ਦੇਸ਼ ਤੇ, ਉਹ ਆ ਜਾਏ ਭਾਈ।
ਕਲ ਸੋਨਾ ਪਰਖਿਆ ਜਾਵਣਾ, ਰਣ ਭੱਠੀ ਤਾਈ।
ਕਲ ਅਣਖਾਂ ਵੇਖੀਆਂ ਜਾਣੀਆਂ, ਨਾਲੇ ਠਕੁਰਾਈ॥੧੦॥

ਆ ਘਰ ਘਰ ਚੜ੍ਹੀਆਂ ਲਾਲੀਆਂ, ਕੱਲ ਹੋਊ ਲੜਾਈ।
ਲਾੜੇ ਬਣ ਬਣ ਨਿਕਲੇ, ਰਾਜਪੂਤ ਸਿਪਾਹੀ।
ਆ ਭੈਣਾਂ ਗਾਈਆਂ ਘੋੜੀਆਂ, ਲਈ ਵਾਗ ਫੜਾਈ।
ਉਹ ਥੰਮ੍ਹਾਂ ਵਰਗੇ ਸੂਰਮੇ, ਨੌਂ ਹੱਥ ਉਚਾਈ।
ਉਨ੍ਹਾਂ ਅੱਖਾਂ ਸੰਖਾਂ ਵਰਗੀਆਂ, ਵਿਚ ਤੀਲੀ ਲਾਈ।
ਉਨ੍ਹਾਂ ਲਾ ਲਾ ਤੇਲ ਨਰੇਲ ਦੇ, ਐਉਂ ਮੁਛ ਵਧਾਈ।
ਜਿਉਂ ਦੁਸ਼ਮਣ ਫਾਂਸੀ ਲਾਉਣ ਨੂੰ, ਫਾਂਸੀ ਲਟਕਾਈ।
ਉਹ ਸ਼ਕਲਾਂ ਸ਼ੇਰਾਂ ਵਰਗੀਆਂ, ਜਦੋਂ ਦੇਣ ਵਿਖਾਈ।

ਫਰ ਹਾਥੀ ਚੀਕਾਂ ਮਾਰਦੇ, ਪਾ ਦੇਣ ਦੁਹਾਈ।
ਉਨ੍ਹਾਂ ਮਣ ਮਣ ਲੋਹਾ ਕੁਟ ਕੇ, ਗਲ ਵਰਦੀ ਪਾਈ।
ਉਨ੍ਹਾਂ ਖੰਡੇ ਬੰਨ੍ਹੇ ਲੱਕ ਨੂੰ, ਪਿੱਠ ਢਾਲ ਸਜਾਈ।
ਉਨ੍ਹਾਂ ਧੌਂਸੇ ਕੁਟੇ ਆਉਂਦਿਆਂ, ਦੁਨੀਆ ਘਬਰਾਈ।
ਹੋਣੀ ਕੱਢੀਆਂ ਦੰਦੀਆਂ, ਮੌਤ ਕਿਲਕਿਲੀ ਪਾਈ।
ਉਹ ਲੜਨਾ ਮਰਨਾ ਜਾਣਦੇ, ਹੋਰ ਗੱਲ ਨਾ ਕਾਈ।
ਪਰ ਵੇਖੋ ਕਿਹੜੇ ਮੈਦਾਨ ਵਿਚ, ਹੁਣ ਹੋਊ ਲੜਾਈ॥੧੧॥

ਹਲਦੀ ਘਾਟ ਦੇ ਕੋਲ, ਦੋਵੇਂ ਦਲ ਆ ਕੇ ਲੱਥੇ।
ਇਕ ਬੰਨੇ ਲਸ਼ਕਰ ਅਕਬਰੀ, ਵੱਡੇ ਸਮਰੱਥੇ।
ਇਕ ਬੰਨੇ ਦਲ ਪ੍ਰਤਾਪ ਦੇ, ਸ਼ੇਰਾਂ ਦੇ ਜੱਥੇ।
ਆ ਮਾਰੂ ਵੱਜਿਆ ਜੰਗ ਦਾ, ਭਿੜ ਚੱਲੇ ਮੱਥੇ।
ਆ ਨਿਕਲੀਆਂ ਤੇਗਾਂ ਤਿਖੀਆਂ, ਤੀਰਾਂ ਦੇ ਦੱਥੇ।
ਓਥੇ ਚਲੀ ਤੇਗ਼ ਨਿਸ਼ੰਗ ਹੋ, ਸਿਰ ਲਖਾਂ ਲੱਥੇ।
ਓਹ ਰੁਲ ਗਏ ਵਿਚ ਮੈਦਾਨ ਦੇ, ਜਿਉਂ ਢਕਲੇ ਪੱਥੇ।
ਪਰ ਧਰਤੀ ਹੋ ਗਈ ਰੰਗਲੀ, ਜਿਉਂ ਡੁਲ੍ਹੇ ਕੱਥੇ॥੧੨॥

ਰੋਝੇ ਪਿਆ ਮਦਾਨ ਆ, ਜਿਉਂ ਦੇਗਾਂ ਗੜ੍ਹਕੇ।
ਆ ਸੂਰਜ ਚੜ੍ਹਿਆ ਸਿਖਰ ਤੇ, ਲਖ ਗੋਲਾ ਕੜਕੇ।
ਸੌ ਸੌ ਕੋਹ ਦੁਵੱਲੀਓਂ, ਪਈ ਧਰਤੀ ਧੜਕੇ।
ਚੜ੍ਹਿਆ ਰੋਹ ਪ੍ਰਤਾਪ ਨੂੰ, ਅੱਗ ਨਿਕਲੀ ਸੜ ਕੇ।
ਉਸ ਰਣ ਵਿਚ ਘੋੜਾ ਠੇਲ੍ਹਿਆ, ਹੱਥ ਨੇਜ਼ਾ ਫੜ ਕੇ।
ਉਨ ਵਿੰਨ੍ਹ ਵਿੰਨ੍ਹ ਰੱਖੇ ਸੂਰਮੇ, ਫਲ ਠੋਕੇ ਜੜ ਕੇ।
ਓਸ ਚੁਣ ਲਏ ਸਭ ਸਿਰ-ਕੱਢਵੇਂ, ਜਿਹੜੇ ਅੱਖੀਂ ਰੜ ਕੇ।
ਆ ਰੌਲਾ ਪਿਆ ਮੈਦਾਨ ਵਿਚ, ਦੇਂਹ ਆ ਗਿਆ ਚੜ੍ਹ ਕੇ।
ਅਜ ਵਿਰਲਾ ਮਾਂ ਦਾ ਲਾਡਲਾ, ਘਰ ਜਾਊ ਲੜ ਕੇ।
ਓਥੇ ਤੀਰਾਂ ਛਾਂਵਾਂ ਕੀਤੀਆਂ, ਲਖ ਖੰਡਾ ਖੜ ਕੇ॥੧੩॥

ਆ ਫ਼ੌਜਾਂ ਦੇ ਵਿਚ ਮਚ ਗਈ, ਭਾਰੀ ਤਰਥੱਲੀ।
ਲਖ ਮੁਗ਼ਲਾਂ ਤੋਪਾਂ ਗੱਡੀਆਂ, ਪਰ ਪੇਸ਼ ਨਾ ਚੱਲੀ।
ਓਥੇ ਬਿਜਲੀ ਵਾਂਗੂ ਚੱਲਦੀ, ਜਾਏ ਤੇਗ਼ ਨਾ ਠੱਲ੍ਹੀ।
ਓਥੇ ਡਿਗ ਡਿਗ ਪੈਂਦੇ ਸੂਰਮੇ, ਹੋਈ ਮੌਤ ਸਵੱਲੀ।
ਓਥੇ ਘੋੜਾ ਸਣੇ ਸਵਾਰ ਦੇ, ਜਾਏ ਧਰਤੀ ਮੱਲੀ।
ਓਥੇ ਹਾਥੀ ਚੀਕਾਂ ਮਾਰਦੇ, ਖਾ ਸੱਟ ਕਵੱਲੀ।
ਓਥੇ ਨਾਲੇ ਵਗਦੇ ਖ਼ੂਨ ਦੇ, ਪਏ ਜਾਣ ਝਬੱਲੀ।
ਆ ਰਾਜਪੂਤ ਬਹਾਦਰਾਂ, ਪੈ ਓ ਫ਼ੌਜ ਦਬੱਲੀ।
ਦਿਲ ਛੱਡੇ ਮੁਗ਼ਲ ਸਿਪਾਹੀਆਂ, ਪੈ ਭਾਜੜ ਚੱਲੀ।
ਪਰ ਕਿਸਮਤ ਚੰਗੀ ਮੁਗ਼ਲ ਦੀ, ਗੱਲ ਹੋਈ ਸੁਖੱਲੀ।

ਆ ਪੁੱਜੀ ਮਦਦ ਦਿੱਲੀਓਂ, ਅਕਬਰ ਦੀ ਘੱਲੀ।
ਜਿਨ੍ਹ ਨੇਗ੍ਰੀ ਝੁਲੀ ਕਹਿਰ ਦੀ, ਮੁੜ ਆ ਕੇ ਠੱਲ੍ਹੀ॥੧੪॥

ਦਿਨ ਡੁਬਿਆ ਤੇਗ਼ਾਂ ਵਾਹੁੰਦਿਆਂ, ਰਾਤਾਂ ਆ ਪਈਆਂ।
ਦੋਹਾਂ ਧਿਰਾਂ ਦੇ ਸੂਰਿਆਂ, ਦੀਆਂ ਡੰਝਾਂ ਲਹੀਆਂ।
ਪਏ ਤੜਫਨ ਘੈਲ ਬੇਓੜਕੇ, ਲਖ ਜਾਨਾਂ ਗਈਆਂ।
ਖੱਫਣ ਬੰਨ੍ਹ ਬੰਨ੍ਹ ਠਾਕਰਾਂ, ਸ਼ਹੀਦੀਆਂ ਲਈਆਂ।
ਰਾਣਾ ਨਿਕਲਿਆ ਲੜਦਿਆਂ, ਜਗ ਧੁੰਮਾਂ ਪਈਆਂ।
ਮੁੜ ਜੁਰਤ ਨਾ ਹੋਈ ਮੁਗ਼ਲ ਨੂੰ, ਜੋ ਲੈਂਦਾ ਖਹੀਆਂ।
ਪੂਰੀਆਂ ਕਰ ਵਿਖਾਲੀਆਂ, ਜੋ ਰਾਣੇ ਕਹੀਆਂ।
ਲਦ ਗਏ 'ਹਜ਼ਾਰਿਆ' ਸੂਰਮੇ, ਜਗ ਬਾਤਾਂ ਰਹੀਆਂ॥੧੫॥

ਹਰਿੰਦਰ ਸਿੰਘ ਰੂਪ—

## (੫੮) ਲੋਕਾਂ ਕੀ ਵਾਰ

ਵੱਜਿਆ ਧੌਂਸਾ ਭੁੱਖ ਦਾ ਦੁੱਖ ਡਾਢੇ ਭੜਕੇ।
ਵਹਿਣਾਂ ਵਾਕਰ ਡੋਲਦੇ ਸੁਖ ਥਿੜਕੇ ਹੜਕੇ।
ਹੜਬਾਂ ਬਾਹਰ ਆਈਆਂ ਮੂੰਹਾਂ ਵਿਚ ਵੜ ਕੇ।
ਖ਼ੂਨ ਜਿਹਾ ਵੀ ਸੂਰਮਾ ਲੜਿਆ ਨਾ ਅੜ ਕੇ।
ਡਿੱਗਾ ਫੁਲ ਗੁਲਾਬ ਜਿਉਂ ਮੁਖ ਬੂਟਿਓਂ ਝੜ ਕੇ।
ਸਿਰ ਤੇ ਤੰਗੀ ਚੜ੍ਹ ਪਈ ਬਿਜਲੀ ਜਿਉਂ ਕੜਕੇ।
ਡੇਲੇ ਬਚ ਗਏ ਕਾਲ ਤੋਂ ਅਖਵਾਨੀਂ ਦੜ ਕੇ।
ਢਿੱਡਾਂ ਨੂੰ ਸੰਭਾਲਿਆ ਪਿੱਠਾਂ ਨੇ ਲੜ ਕੇ।
ਢਾਹਾਂ ਢਾਏ ਸੂਰਮੇ ਸੰਘਾਂ ਤੋਂ ਫੜ ਕੇ।
ਕੀਤੇ ਵਾਰ 'ਬਲੈਕ' ਨੇ ਕਿਰਤੀ ਤੋਂ ਸੜ ਕੇ।
ਸਾਸਾਂ ਜਿੰਦ ਬਚਾ ਲਈ ਪੈ ਕਾਲੀ ਸੜਕੇ।
ਤਾਂ ਵੀ ਪੁਤਲੇ ਅਣਖ ਦੇ ਭੁੱਖ ਦੇ ਦਿਲ ਰੜਕੇ॥੧॥

ਭੁਖਿਆਂ ਪਰ੍ਹੇ ਜਮਾਈ ਸੋਚਾਂ ਸੋਚਦੇ।
ਆਫ਼ਤ ਸਿਰ ਤੇ ਆਈ ਠੱਲ੍ਹੋ ਏਸ ਨੂੰ।
ਭੁੱਖੋਂ ਬਚੀਏ ਭਾਈ! ਦੱਸੋ ਕਿਸ ਤਰ੍ਹਾਂ?
ਬਣ ਗਏ ਅਜਬ ਕਸਾਈ ਦੁੰਬੇ ਵਿਹਲ ਦੇ।
ਜੜ੍ਹ ਜਿਨ੍ਹਾਂ ਨੇ ਲਾਈ ਕੁਲ ਸੰਸਾਰ ਦੀ।
ਰਹਿੰਦੀ ਨਹੀਂ ਸੀ ਪਾਈ ਨਿੱਤ ਲੁਟੀਣ ਪਏ।
ਮਿਲਦੀ ਕਦਰ ਵਧਾਈ ਇਹਨਾਂ ਡੌਲਿਆਂ।
ਸਾਡੀ ਖੱਟੀ ਖਾਈ ਜਾ ਰਹੇ ਆਦਿ ਤੋਂ।
ਸ਼ਾਹਾ ਮੁੱਛ ਵਧਾਈ ਸਾਡੀ ਛਾਹ ਲਈ।
ਜਾਂਦੇ ਬੋਹਲ ਉਡਾਈ ਢੋਰੇ ਗ਼ਰਜ਼ ਦੇ।
ਕਰਜ਼ਾ ਜਾਣ ਵਧਾਈ ਸਾਨੂੰ ਖਾਣ ਨੂੰ।
ਪੁੱਜ ਕੇ ਨਰਕ ਬਣਾਈ ਸਾਡੀ ਜ਼ਿੰਦਗੀ।
ਸਾਡੀ ਕਦਰ ਘਟਾਈ ਕੁੱਤੇ ਜਾਣ ਕੇ।
ਇਹਨਾਂ ਨੇ ਮਹਿੰਗਾਈ ਕੀਤੀ ਆਪ ਹੈ।
ਰਿਸ਼ਵਤ ਦੀ ਹੈ ਸਾਈ ਮੰਡੀ ਜ਼ੁਲਮ ਦੀ।
ਪਹਿਰੋ ਪਹਿਰ ਚੜ੍ਹਾਈ ਜਾਂਦੇ ਨੇ ਪਏ।
ਕੂੜ ਅਮਾਵਸ ਛਾਈ ਦਿਸਦਾ ਚੰਦ ਨਹੀਂ॥੨॥

ਗੱਲ ਟੋਕੀ ਇਕ ਬੋਲਿਆ, ਬਸ ਜੁਗਤਿ ਬਣਾਵੋ।
ਜੋਕਾਂ ਕੋਲੋਂ ਆਪਣੀ ਹੁਣ ਰੱਤ ਬਚਾਵੋ।
ਵੈਣ ਸਰਾ-ਸਰ ਪਾਂਦਿਆਂ ਨਾ ਵਕਤ ਖੁੰਝਾਵੋ।
ਪਿੱਛੇ ਨਜ਼ਰ ਜਮਾਉ ਨਾ ਅੱਖ ਅੱਗੇ ਲਾਵੋ।
ਹਾਏ ਹਾਏ! ਆਖ ਕੇ ਕਿਉਂ ਚਿੱਤ ਡੁਲਾਵੋ।
ਹੱਥ ਉੱਤੇ ਹੱਥ ਧਰਦਿਆਂ ਨਾ ਨੀਵੀਂ ਪਾਵੋ।
ਵਡਮੁੱਲੀ ਇਸ ਜਿੰਦ ਨੂੰ ਹਾਉਕੇ ਨਾ ਲਾਵੋ।
ਪੋਟਿਆਂ ਵਾਂਗੂੰ ਮਿਲ ਬਹੋ ਇਕ ਮੁੱਠ ਹੋ ਜਾਵੋ।
ਥਿੜਕਣ ਪਏ ਪਹਾੜ ਵੀ ਇਉਂ ਕਦਮ ਉਠਾਵੋ।
ਫੜ ਲੌ ਸ਼ਾਹ ਬਲੈਕ ਦਾ ਸਜ ਧਜ ਕੇ ਧਾਵੋ।
ਧਾਵੋ ਸ਼ੇਰਾਂ ਦੀ ਤਰ੍ਹਾਂ ਸ਼ੌਹ ਚੀਰ ਦਿਖਾਵੋ।
ਭਰਮਾਂ ਦੇ ਸ਼ੈਤਾਨ ਨੂੰ ਖੂਹ ਵਿਚ ਲਟਕਾਵੋ।
ਹੱਕ ਦਾ ਨਾਂ ਹੀ ਧਰਮ ਹੈ ਦਿਲ ਵਿਚ ਵਸਾਵੋ।
ਕਰ ਲੌ ਹੱਥ ਵਦਾਣ ਜਿਉਂ ਵਾਂਗ ਲੱਠ ਬਣਾਵੋ।
ਰਾਜ ਪਿਆਸੀ ਹਵਸ ਦੀ ਜੜ੍ਹ ਮੂਲ ਉਡਾਵੋ।
ਅਦਰਾਵੋਂ ਖਾਂ ਕਿਰਤ ਨੂੰ ਭਾਵੇਂ ਮਰ ਜਾਵੋ।
ਮਰੇ ਜੋ ਅਪਣੇ ਵਾਸਤੇ ਉੱਕਾ ਵਿਸਰਾਵੋ।
ਸਭ ਦੇ ਹੱਕ ਨੂੰ ਮੁਖ ਰੱਖੇ ਉਹਨੂੰ ਮੂੰਹ ਲਾਵੋ ॥੩॥

ਬੋਲ ਪਿਆ ਇਕ ਵਿਚ ਹੀ ਮੈਂ ਸਦਕੇ ਜਾਵਾਂ।
ਗਿੱਧਾ ਪਾਇਆ ਮੂੰਹ ਤੇ ਅੰਦਰ ਦੇ ਚਾਵਾਂ।
ਭੁੱਖ ਨਹੀਂ ਹੁਣ ਤਾਏਗੀ, ਰਾਵਾਂ ਹਨ ਛਾਵਾਂ।
ਖ਼ਰਚੇ ਸਾਨੂੰ ਚੋ ਰਹੇ ਜਿਉਂ ਗੁੱਜਰ ਗਾਵਾਂ।
ਦਰਦੀ ਬਣ ਕੇ ਜੇ ਅਸੀਂ ਰਹੇ ਵਾਂਗ ਭਰਾਵਾਂ।
ਤਾਂ ਨਹੀਂ ਕੱਖ ਵਿਗਾੜਨਾ ਸ਼ਾਹਾਂ ਦਿਆਂ ਦਾਵਾਂ।
ਲੈਣਾ ਹੈ ਹਕ ਜਿਊਣ ਦਾ ਸਭਨਾਂ ਲਈ ਸਾਵਾਂ।
ਪੁੱਤ ਅਜੇਹੇ ਹਿੰਦ ਵਿਚ ਨਿਤ ਜੰਮਣ ਮਾਵਾਂ।
ਓਹਨਾਂ ਦੀਆਂ ਰੂਪ ਜੀ ਮੈਂ ਵਾਰਾਂ ਗਾਵਾਂ ॥੪॥

ਸ਼ੀਹ ਵਾਂਗੂ ਮੁੜ ਬੁੱਕਿਆ ਸਤਿਜੁਗ ਵਰਤਾਣਾ।
ਸੁੱਟੋ ਏਸ ਨਜ਼ਾਮ ਨੂੰ ਘਿਸ ਗਿਆ ਪੁਰਾਣਾ।
ਤਣਨਾ ਨਵਾਂ ਜਹਾਨ ਤੇ ਇਕ ਤਾਣਾ ਬਾਣਾ।
ਕਰੇ ਨਾ ਰਾਜ ਹੁਣ ਸ਼ੇਰ ਤੇ ਰਤੀਆਂ ਦਾ ਲਾਣਾ।
ਛੱਡੋ ਓਹਦੇ ਕੰਮ ਨੂੰ ਜਿਹੜਾ ਜਰਵਾਣਾ।
ਮਨ ਗੱਭਰੂ ਗੌਂ ਛੇਜ ਤੇ, ਨਾ ਕਦੀ ਸਵਾਣਾ।
ਜਾਣਾ ਟੀਚੇ ਵੱਲ ਸਦਾ, ਭਾਵੇਂ ਵਲ ਪਾਣਾ।
ਚਿੱਤ ਰੁੱਖ ਤੋਂ ਵਹਿਮ ਦਾ ਫੁਲ ਝਾੜੀ ਜਾਣਾ।

ਲਬ ਚੰਦੋਏ ਵਿਚ ਨਾ ਦਿਲ ਨੂੰ ਲਟਕਾਣਾ।
ਖਾਣਾ ਵਾਂਗ ਜਨੌਰ ਨਾ ਸੇਠਾਂ ਦਾ ਦਾਣਾ।
ਕਰ ਲੌ ਹੀਲਾ ਜਿਊਣ ਦਾ ਨਾ ਮੰਨੋ ਭਾਣਾ।
ਲਾਵੋ ਨਾਅਰਾ ਹੱਕ ਦਾ ਛੱਡ ਆਲਸ ਗਾਣਾ।
ਲੈਣਾ ਪਲੰਘ ਨਵਾਰ ਦਾ ਸੁੱਟ ਮੰਜਾ ਵਾਣਾ।
ਹੱਕ ਲਈ ਦਿਲ ਕਰੜੇ ਕਰੋ ਤਾਂ ਮਤਾ ਪਕਾਣਾ॥੫॥

ਸੇਠਾਂ ਸੋਚ ਵਿਚਾਰਿਆ ਇਕ ਮਜਲਿਸ ਲਾ ਕੇ।
ਘੁਰ ਘੁਰ ਕਰਦੇ ਜਾ ਰਹੇ ਮਜ਼ਦੂਰ ਲੜਾਕੇ।
ਭੁਲ ਸੀ ਸਾਡੀ ਸਮਝ ਲਏ ਕੁਲ ਆਕੇ ਬਾਕੇ।
ਪਰ ਇਹ ਤਿੜਕਣ ਹਰ ਘੜੀ ਜਿਉਂ ਭੂੰਡ ਪਟਾਕੇ।
ਦੰਦ ਪੀਹ ਪੀਹ ਕੇ ਦੇਖਦੇ ਗ਼ੁੱਸਾ ਖਾ ਖਾ ਕੇ।
ਵੱਟ ਕਚੀਚੀ ਤਕ ਰਹੇ ਦੀਦੇ ਭੜਕਾ ਕੇ।
ਚੱਟਣਾ ਚਾਹੁੰਦੇ ਦੌਲਤਾਂ ਰੌਲਾ ਪਾ ਪਾ ਕੇ।
ਗਿੱਦੜ ਭਬਕੀ ਦੇ ਰਹੇ ਹੜਤਾਲ ਕਰਾਕੇ।
ਸਾਨੂੰ ਲੀਕਾਂ ਲਾ ਰਹੇ ਨਿਤ ਕੂੜ ਧੁਮਾ ਕੇ।
ਉੱਲੂ ਖ਼ੂਬ ਬਣਾ ਰਹੇ ਸਿੱਧਿਆਂ ਨੂੰ ਤਾ ਕੇ।
ਕਹਿੰਦੇ ਦਸਣਾ ਸੇਠ ਨੂੰ ਪਾਸਾ ਪਲਟਾ ਕੇ।
ਬਣਿਆ ਜਗ ਦਾ ਪਾਤਸ਼ਾਹ ਇਹ ਵਿਹਲੜ ਆ ਕੇ।
ਚਉ ਨਹੀਂ ਲੈਣਾ ਆਖਦੇ ਕਸਮਾਂ ਖਾ ਖਾ ਕੇ।
ਮੂੰਹ ਜ਼ਬਾਨੀ ਕਰ ਰਹੇ ਨੇ ਬਹੁਤ ਧਮਾਕੇ॥੬॥

ਦੂਜਾ ਝੁਰਦਾ ਬੋਲਿਆ ਉਹ ਕਾਰੇ ਹੱਥੇ।
ਮੜ੍ਹ ਕਿਉਂ ਦਿੱਤੇ ਰੱਬ ਨੇ ਸਭ ਸਾਡੇ ਮੱਥੇ।
ਉਤੋਂ ਤਾਂ ਉਹ ਦਿਸ ਰਹੇ ਬਿਨ ਤੀਰੋਂ ਭੱਥੇ।
ਪਰ ਤਾਂ ਵੀ ਇਨਸਾਨ ਨੇ ਬੰਨ੍ਹਦੇ ਦਲ ਜੱਥੇ।
ਹੋਂਦੇ ਪਏ ਅਮੋੜ ਨੇ ਜਾਣੇ ਨਹੀਂ ਨੱਥੇ।
ਜੁੜ ਗਏ ਇਕ ਕਿਤਾਬ ਜਿਉਂ ਇਹ ਕਾਗਜ਼ ਦੱਥੇ।
ਪਹਿਲਾਂ ਹੀ ਸੀ ਚੱਥਣੇ ਜਿਉਂ ਪਾਣੀ ਕੱਥੇ।
ਕੀੜੀ ਕਹੋ ਨਾ ਹਾਥੀਆਂ ਸੋਚੇ ਬਹਿ ਸੱਥੇ॥੭॥

ਰੋਗੜ ਚੁੱਕੀ ਬੋਲਿਆ ਇਕ ਘਾੜਤ ਘੜੀਏ।
ਆਪਣੀ ਢਾਣੀ ਦੇਖ ਕੇ ਖਿੱਝੀਏ ਨ ਸੜੀਏ।
ਜਾਲ ਵਿਛਾ ਕੇ ਲੋਭ ਦਾ ਉਹ ਪੰਛੀ ਫੜੀਏ।
ਬੋਲੀ ਦੇਵੇ ਗ਼ਜ਼ਬ ਦੀ ਰਹਿੰਦੇ ਵੀ ਨੜੀਏ।
ਜੰਮੀਏ ਪਰਬਤ ਵਾਂਗਰਾਂ ਕੱਖ ਵਾਂਗ ਨਾ ਹੜੀਏ।
ਮਿਹਨਤ ਦੀ ਪਾ ਉੱਖਲੀ ਝੋਨੇ ਜਿਉਂ ਛੜੀਏ।
ਮੁੱਲ ਨਾ ਪਾਈਏ ਲਾਲ ਦਾ ਕੌਡੀ ਲਈ ਲੜੀਏ।

ਝੋਲਾ ਦੇ ਕੇ ਹਿੱਤ ਦਾ ਮੂੰਹ ਗੌਂ ਦੀ ਜੜੀਏ।
ਦਿਸਣ ਤੰਦਾਂ ਪੱਟ ਦੀਆਂ ਇਉਂ ਸੂਲਾਂ ਝੜੀਏ॥੮॥

ਧਾਈਏ ਵਾਂਗੂੰ ਹਾਥੀਆਂ ਕੀੜੇ ਮਲ ਜਾਈਏ।
ਦਾਣੇ ਸਮਝੋ ਹੈਣ ਓਹ ਚਬ ਚਬ ਲੰਘਾਈਏ।
ਸਮਝ ਪਤਾਸੇ ਖਾਈਏ ਚਟਖਾਰੇ ਲਾਈਏ।
ਸਾਡੀ ਖ਼ਾਤਰ ਹਨ ਬਣੇ ਇਹ ਨਾ ਵਿਸਮਾਈਏ।
ਜੋ ਗੱਲ ਆਪਣੇ ਦਾ ਰਹੇ ਓਹ ਧਰਮ ਧੁਮਾਈਏ।
ਜਿਹੜਾ ਬਿਰਕੇ ਸਾਹਮਣੇ ਓਹਨੂੰ ਛਿਤਰਾਈਏ।
ਵਾਢੀਆਂ ਦੇਈਏ ਮੁਨਸ਼ੀਆਂ ਕਈ ਵੋਟ ਬਣਾਈਏ।
ਵੋਟਾਂ ਸਦਕਾ ਕੌਂਸਲਾਂ ਵਿਚ ਪੈਰ ਜਮਾਈਏ।
ਕੌਂਸਲ ਸਦਕਾ ਆਪਣਾ ਹੀ ਰਾਜ ਚਲਾਈਏ।
ਕਮਰਾਂ ਕਸੋ ਦੂਲਿਓ! ਬੰਨ੍ਹ ਲੰਮੇ ਦਾਈਏ।
ਭੁਖਿਆਂ ਕੋਲੋਂ ਕਿਸ ਲਈ ਐਵੇਂ ਘਬਰਾਈਏ।
ਜੁਗਤ ਨਾਲ ਹੀ ਜਗਤ ਨੂੰ ਨਿਤ ਹਿਕਦੇ ਜਾਈਏ॥੯॥

ਸੂਹ ਪੁੱਜੀ ਕਿ ਸੇਠਾਂ ਹੱਥ ਵਿਖਾਉਣਾ।
ਲਾਲਚ ਦੀ ਦੇ ਭਿੱਤੀ ਹੱਥੇ ਪਾਉਣਾ।
ਕਿਧਰੇ ਰੋਅਬ ਜਮਾ ਕੇ ਝਟ ਲੰਘਾਉਣਾ।
ਬਾਂਹ ਦਾ ਵੈਰੀ ਗੁੱਟ ਨੂੰ ਹੀ ਬਣਵਾਉਣਾ।
ਆਪਣੀ ਵਾਰੀਂ ਜਗ ਤੇ ਸਵਰਗ ਰਚਾਉਣਾ।
ਸਾਡੀ ਵਾਰੀ ਅਗਲਾ ਸਵਰਗ ਜਤਾਉਣਾ।
ਓ ਮਜ਼ਦੂਰੋ! ਸਾਨੂੰ ਨਾਚ ਨਚਾਉਣਾ॥੧੦॥

ਹੁਣ ਨਾ ਪਸ਼ੂਆਂ ਵਾਂਗਰਾਂ ਚੁੱਪ ਰਹਿਕੇ ਮਰੀਏ।
ਪਰ੍ਹੇ ਪਰ੍ਹੇ ਵਿਚ ਆਪਣੀ ਗੱਲ ਗੱਜ ਕੇ ਕਰੀਏ।
'ਲੈਣੀ ਅਸਾਂ ਬਰਾਬਰੀ', ਕਹਿਣੋਂ ਨਾ ਡਰੀਏ।
ਸ਼ਾਹਾਂ ਦੇ ਪਰਚਾਰ ਨੂੰ ਇਕ ਖੂੰਜੇ ਧਰੀਏ।
ਸੱਖਣਾ ਜੱਗ ਇਨਸਾਫ਼ ਤੋਂ ਘਾਉ ਜਲਦੀ ਭਰੀਏ।
ਸੇਠ ਸਮੁੰਦਰ ਬੇੜਿਆਂ ਦੇ ਵਾਕਰ ਤਰੀਏ॥੧੧॥

ਲੋਭਣ ਗਰਜਣ ਜੋਕ ਤੋਂ ਜਿੰਦ ਨਹੀਂ ਘੁਮਾਣੀ।
ਭਰਣਾ ਨਹੀਂ ਅਮੀਰ ਦਾ ਗੌਂ ਸੜਿਆ ਪਾਣੀ।
ਕਰਨੀ ਨਹੀਂ ਖ਼ਰਾਬ ਹੁਣ ਵੋਟਾਂ ਦੀ ਤਾਣੀ।
ਸਿਰ ਤੇ ਚੁਕੋ ਓਸ ਨੂੰ ਜੋ ਬਣਦਾ ਹਾਣੀ।
ਸੀਨੇ ਡਾਹ ਡਾਹ ਰੋਕਣੀ ਕੁਲ ਬਾਬਰਵਾਣੀ॥੧੨॥

ਉਠੋ ਹੁਣ ਨਾ ਆਣਕੇ ਉਹ ਮਾਰਨ ਧਾੜੇ।
ਦੱਸੋ ਮੁੱਕਾ ਓਸ ਨੂੰ ਜੋ ਐਵੇਂ ਝਾੜੇ।
ਸੀਵੋ ਉਹਦੇ ਬੁੱਲ੍ਹ ਹੀ ਜੋ ਸਾਨੂੰ ਪਾੜੇ।

ਕੋਈ ਨ ਭੁੱਖਿਆਂ ਸਾਹਮਣੇ ਹੁਣ ਦਾਣੇ ਸਾੜੇ।
ਜਿਊਣਾ ਜੇਰਾ ਰੱਖਕੇ ਘੱਤਣੇ ਨਹੀਂ ਹਾੜੇ।
ਵਰਨੀ ਅਸਾਂ ਬਰਾਬਰੀ, ਬਣ ਹੱਕ ਦੇ ਲਾੜੇ॥੧੩॥

ਔਹ ਚੜ੍ਹੀਆਂ ਗਿੱਠ ਗਿੱਠ ਲਾਲੀਆਂ, ਉਤਸ਼ਾਹਾਂ ਲਹਿਰਾਂ ਲਾਈਆਂ।
ਘਰ ਘਰ ਵਿਚ ਫੇਰੇ ਪਾਉਂਦਿਆਂ, ਦੇ ਦਿੱਤੀਆਂ ਹੱਕ ਦੁਹਾਈਆਂ।
ਸਿੱਧਿਆਂ ਨੂੰ ਮੱਤਾਂ ਦਿੱਤੀਆਂ ਤੇ ਵੋਟਾਂ ਕੁਲ ਬਣਵਾਈਆਂ।
ਲਾਲਚ ਨੂੰ ਛਿੱਕੇ ਟੰਗ ਕੇ, ਮੋਹਰਾਂ ਨਾ ਤੱਕੀਆਂ ਪਾਈਆਂ।
ਚੁਣ ਲੀਤੇ ਦਰਦੀ ਆਪਣੇ, ਜਦ ਵੋਟਾਂ ਸਭ ਭੁਗਤਾਈਆਂ।
ਖੱਦੀ ਬਿਲ ਰੱਦੀ ਹੋ ਗਏ, ਜਦ ਸੋਚਾਂ ਲੀਕਾਂ ਲਾਈਆਂ।
ਰਿਸ਼ਵਤ ਨੂੰ ਘੱਟੇ ਰੋਲਿਆ, ਖੁਸੀਆਂ ਵੱਢੀਓਂ ਵਡਿਆਈਆਂ।
ਹੋਇਆ ਨਾ ਤੋੜ ਬਲੈਕ ਤੋਂ, ਹੁਣ ਤੇ ਨਹੀਂ ਲੈਂਦੀ ਸਾਈਆਂ।
ਸਭ ਕਾਮੇ ਰੱਜਣ ਲਗ ਪਏ, ਵੰਡ ਛਕਿਆ ਭੋਲੇ ਭਾਈਆਂ।
ਭੁੱਖ ਨੂੰ ਭੱਠੀ ਵਿਚ ਝੋਕਿਆ, ਜੁਗਤਾਂ ਤੇ ਨੇਕ ਕਮਾਈਆਂ।
ਬਚ ਗਈਆਂ ਭੁੱਖ ਦੇ ਹੱਥ 'ਚੋਂ, ਵਿਧਵਾ ਤੇ ਬੁੱਢੀਆਂ ਮਾਈਆਂ।
ਸ਼ਾਹ ਹੋਰੀਂ ਬੀਬੇ ਜਾਪਦੇ, ਪਰ ਦਿਲ ਵਿਚ ਹੈਨ ਬੁਰਾਈਆਂ।
ਜਦ ਅੰਦਰੋਂ ਸਿਧੇ ਹੋਣਗੇ, ਦੇਵਾਂਗਾ 'ਰੂਪ' ਵਧਾਈਆਂ॥੧੪॥

ਵਿਧਾਤਾ ਸਿੰਘ ਤੀਰ—

## (੫੯) ਭਾਰਤ ਮਾਤਾ ਕੀ ਵਾਰ

ਵੇ ਸੁਣ ਵੇ ਮੇਰੇ ਹੀਰਿਆ! ਮੈਂ ਤੈਨੂੰ ਜਾਇਆ।
ਲੱਖ ਲੋਰੀ ਦਿੱਤੀ ਲਾਲ ਵੇ, ਲੱਖ ਲਾਡ ਲਡਾਇਆ।
ਤੂੰ ਚੁੰਘਿਆ ਮੇਰਾ ਦੁੱਧ ਵੇ, ਚੁੰਘ ਚੁੰਘ ਮੁਸਕਾਇਆ।
ਮੈਂ ਨੈਣੋਂ ਨੀਰ ਪਿਆਲਿਆ, ਨ ਰਹੇਂ ਤਿਹਾਇਆ।
ਤੈਨੂੰ ਗੁੜ੍ਹਤੀ ਦਿੱਤੀ ਅਣਖ ਦੀ, ਜਦ ਗੋਦ ਖਿਡਾਇਆ।
ਤੈਨੂੰ ਮਿਣ ਮਿਣ ਪੋਟੇ ਪਾਲਿਆ, ਪਰਵਾਨ ਚੜ੍ਹਾਇਆ।
ਤੈਨੂੰ ਦਾਨੀ ਸਾਧੂ ਸੂਰਮਾ, ਪੁੱਤ! ਪਾਲ ਬਣਾਇਆ।
ਚੰਨ! ਅਜ ਪਰ ਤੇਰੀ ਮਾਂ ਤੇ, ਦੁਖ-ਬੱਦਲ ਛਾਇਆ॥੧॥

ਵੇ ਉਠ ਵੇ ਪੁੱਤ ਯੁਧਿਸ਼ਟਰਾ! ਸਤ ਧਰਮ ਬਚਾ ਲੈ।
ਵੇ ਉਠ ਵੇ ਅਣਖੀ ਅਰਜਨਾ, ਪੁੱਤ ਅਣਖ ਜਗਾ ਲੈ।
ਵੇ ਉਠ ਵੇ ਸ਼ਿਵਾ ਮਰਹੱਟਿਆ, ਹਥਿਆਰ ਸਜਾ ਲੈ।
ਵੇ ਉਠ ਮੇਰੇ ਪਰਤਾਪ ਤੂੰ, ਲੋਹ ਬਖ਼ਤਰ ਪਾ ਲੈ।
ਵੇ ਗੁਜਰੀ ਮਾਂ ਦਿਆ ਚਾਨਣਾ, ਗਲ ਤੇਗ਼ਾਂ ਲਾ ਲੈ।
ਵੇ ਨਲਵਿਆ! ਕੁੰਢੀ ਮੁੱਛ ਨੂੰ, ਪੁੱਤਾ ਨਾਗ ਬਣਾ ਲੈ।
ਵੇ ਫੂਲਿਆ, ਦੂਲਿਆ! ਉਠ ਵੇ, ਚੱਕਰ ਚਮਕਾ ਲੈ।
ਵੇ ਉਠ ਅਟਾਰੀ ਵਾਲਿਆਂ, ਤੇਗ਼ਾਂ ਲਿਸ਼ਕਾ ਲੈ॥੨॥

ਤੂੰ ਸੁਣ ਨੀ ਧੀ ਲਡਿਕੀਏ, ਸੁਣ ਮੇਰੀ ਰਾਣੀ।
ਤੈਨੂੰ ਪੁੱਤ੍ਰਾਂ ਵਾਂਗਰ ਪਾਲਿਆ, ਸੱਚ ਕਰਕੇ ਜਾਣੀ।
ਮੈਂ ਅੰਮ੍ਰਿਤ ਦਿੱਤਾ ਪੀਣ ਨੂੰ, ਜੋ ਮੰਗਿਓ ਈ ਪਾਣੀ।
ਨੀ ਤੂੰ ਦੁਰਗਾ, ਤੂੰ ਕਾਲਕਾ, ਤੂੰ ਰਾਖਸ਼-ਖਾਣੀ।
ਨੀ ਕੁੜੀਏ ਝਾਂਸੀ ਵਾਲੀਏ, ਫੜ ਤੇਗ਼ ਪੁਰਾਣੀ।
ਨੀ ਭਾਗੋ ਦੀਪੋ ਚੜ੍ਹੋ ਨੀ, ਲੈ ਅਣਖੀ ਢਾਣੀ।
ਉਦ੍ਹੀ ਰਲ ਕੇ ਰਿੜਕੋ ਰੱਤ ਨੀ, ਘੱਤ ਤੇਗ਼-ਮਧਾਣੀ।
ਨੀ ਬਿਜਲੀਓ! ਵੈਰੀ ਦੇਸ ਦੀ, ਅੱਖ ਕਰ ਦਿਓ ਕਾਣੀ॥੩॥

ਵੇ ਅਜ ਤਕ ਜਿਸ ਤੋਂ ਕੰਬਿਆ, ਦੁਸ਼ਮਣ ਖਾ ਪਾਲਾ।
ਵੇ ਨਦੀਆਂ ਤੇ ਦਰਿਆ ਦੀ, ਜਿਸ ਪਾਈ ਮਾਲਾ।
ਵੇ ਚਮਕਣ ਜਿਸ ਗਲ ਚਾਂਦੀਆਂ, ਚੰਦ ਜਿਹਾ ਦੁਸ਼ਾਲਾ।
ਵੇ ਸਿੱਧ ਸੰਨਿਆਸੀ ਸੂਰਮਾ, ਮੇਰਾ ਰਖਵਾਲਾ।

ਉਹਨੂੰ ਘੇਰਨ ਲਗਾ ਬਾਉਂਨਾ, ਕਰ ਚਾਤੁਰ ਚਾਲਾ।
ਕਿਤੇ ਉਸ ਨੂੰ ਦੇਵੇ ਖੋਭ ਨਾ, ਕੋਈ ਖ਼ੰਜਰ ਭਾਲਾ।
ਵੇ ਮਾਂ ਦੇ ਪਹਿਰੇਦਾਰ ਦਾ, ਪੁੱਤ ਕਰੋ ਸੰਭਾਲਾ।
ਵੇ ਰਲ ਪਰਤਾ ਦਿਓ ਚੋਰ ਨੂੰ, ਕਰ ਕੇ ਮੂੰਹ ਕਾਲਾ॥੪॥

ਲੌ ਦਰਦ ਦੁਹਾਈ ਮਾਂ ਦੀ, ਹੁਣ ਪੁੱਜ ਗਈ ਸਾਰੇ।
ਲੈ ਉਠ ਪਈ ਮਾਂ ਦੀ ਮਮਤਾ, ਬਣ ਭਾਂਬੜ ਭਾਰੇ।
ਲੈ ਜਾਏ ਜਾਈਆਂ ਏਸ ਦੇ, ਉਠ ਪਏ ਲਾ ਨਾਅਰੇ।
ਜੈ ਭਾਰਤ ਮਾਂ, ਜੈ ਅੰਮੜੀ, ਸਦਕੇ ਬਲਹਾਰੇ।
ਮਾਂ! ਜੰਮੀ ਜਗ ਤੇ ਮੌਤ ਨਾ, ਜੋ ਸਾਨੂੰ ਮਾਰੇ।
ਮਾਂ ਤੇਰੇ ਵੈਰੀ ਚੱਬਣੇ, ਜਿਉਂ ਗਰੀ ਛੁਹਾਰੇ।
ਮਾਂ! ਲਾੜ੍ਹੀ ਮੌਤ ਵਿਆਹੁਣੀ, ਅਸਾਂ ਚੜ੍ਹਨਾ ਖਾਰੇ।
ਮਾਂ! ਤੈਥੋਂ ਸਦਕੇ ਹੋਣਗੇ, ਚੰਨ ਚੰਨੀਆਂ ਤਾਰੇ॥੫॥

ਮਾਂ! ਮੰਗੀਏ ਅੱਜ ਵਿਦਾਇਗੀ, ਸਿਰ ਧਰ ਧਰ ਚਰਨੀਂ।
ਮਾਂ ਤੇਰੇ ਸਤ ਪਤ ਵਾਸਤੇ, ਕਰਨੀ ਹੈ ਕਰਨੀ।
ਮਾਂ ਤਨ ਮਨ ਧਨ ਸਭ ਭੇਟ ਦੇ, ਹਿਕ ਸਾਡੀ ਠਰਨੀ।
ਮਾਂ ਤੇਰੀ ਸਾਂਝੀ ਮਮਤਾ, ਮਨ ਮੰਦਰੀਂ ਧਰਨੀ।
ਮਾਂ ਤੇਰੀ ਖ਼ਾਤਰ ਰੱਤ ਦੀ, ਵੈਤਰਨੀ ਤਰਨੀ।
ਮਾਂ ਅੰਤਮ ਦੇਹ ਅਸੀਸ ਤੂੰ, ਹੁਣ ਮੌਤ ਹੈ ਵਰਨੀ।
ਅਸਾਂ ਜਾਣ ਨ ਦੇਣੀ ਜੀਂਵਦੀ, ਹੁਣ ਚੀਨੀ ਹਰਨੀ॥੬॥[1]

1. ਇਹ ਚੀਨੀ ਹਮਲੇ ਸਮੇਂ (1962 ਈ:) ਪਉੜੀਆਂ ਲਿਖੀਆਂ ਸਨ। ਤੀਰ ਜੀ ਦੀ 'ਸਰਹੰਦ ਦੀ ਵਾਰ' ਬਹੁਤ ਵਧੀਆ ਪਰ ਲੰਮੀ ਹੈ।

ਗੁਰਦਿਤ ਸਿੰਘ ਕੁੰਦਨ—

# (੬੦) ਪੰਜਾਬ ਕੀ ਵਾਰ

ਵਾਹ ਦੇਸ ਪੰਜਾਬ ਪਿਆਰਿਆ, ਤੇਰੀ ਅਜਬ ਕਹਾਣੀ।
ਤੇਰੀ ਪਰਬਤ ਵਰਗੀ ਹਿੱਕ ਵੀ, ਅੱਜ ਤੀਰਾਂ ਛਾਣੀ।
ਹਰ ਟੁੱਟੀ ਤੰਦ ਸਲੂਕ ਦੀ, ਸਭ ਪਿਲਚੀ ਤਾਣੀ।
ਪਈ ਰੌਂਦੀ ਵਿਚ ਤ੍ਰਿੰਞਣਾਂ, ਤੇਰੀ ਰੀਤਿ ਪੁਰਾਣੀ।
ਨਹੀਂ ਦੁੱਧ ਭਰੇ ਦਰਿਆ ਵਿਚ, ਇਕ ਬੂੰਦ ਨਿਮਾਣੀ।
ਸ਼ਿੰਗਾਰ ਤੇਰੀ ਪ੍ਰਭਾਤ ਦਾ, ਟੁੱਟ ਗਈ ਮਧਾਣੀ।
ਤੇਰਾ ਸਤਲੁਜ ਕਮਲਾ ਹੋ ਗਿਆ, ਸਣੇ ਰਾਵੀ ਰਾਣੀ।
ਉਹ ਪਿਆਰਾਂ ਭਰੀ ਝਨਾਂ ਦਾ, ਅੱਗ ਹੋ ਗਿਆ ਪਾਣੀ।
ਤੇਰਾ ਸੋਚੀਂ ਪਿਆ ਹਿਮਾਲੀਆ, ਸਦੀਆਂ ਦਾ ਹਾਣੀ।
ਜਿਨੂ ਕਈਆਂ ਦੁਸ਼ਮਣ ਦਲਾਂ ਦੀ, ਪਈ ਕਬਰ ਬਨਾਣੀ।
ਨ ਸਮੇਂ ਦੇ ਭੋਲੇ ਪਾਤਸ਼ਾਹ, ਤੂੰ ਕਦਰ ਪਛਾਣੀ।
ਤੈਨੂੰ ਓਨ੍ਹਾਂ ਵੱਢਿਆ ਛਾਂਗਿਆ, ਛਾਂ ਜਿਨ੍ਹਾਂ ਮਾਣੀ।
ਜਿਹੜੀ ਜੱਲ੍ਹਿਆਂ ਵਾਲੇ ਬਾਗ ਸੀ, ਪਈ ਰੱਤ ਵਹਾਣੀ।
ਇਕ ਵਾਰੀ ਜ਼ਾਲਮ ਸਮੇਂ ਨੇ ਕਰ ਦਿੱਤੀ ਪਾਣੀ।
ਤੈਨੂੰ ਸ਼ੇਰਾ! ਜ਼ਖ਼ਮੀ ਕਰ ਗਈ, ਗਿੱਦੜਾਂ ਦੀ ਢਾਣੀ।
ਨਹੀਂ ਭਰਨੇ ਜ਼ਖ਼ਮ ਸਰੀਰ ਦੇ, ਤੇਰੇ ਸਦੀਆਂ ਤਾਣੀ॥੧॥

ਸਾਮਰਾਜੀਆਂ ਡਾਕੂਆਂ, ਬੇਦਰਦ ਕਸਾਈਆਂ।
ਤੇਰੇ ਗੋਡੇ ਗਿੱਟੇ ਵੱਢ ਕੇ, ਜ਼ੰਜੀਰਾਂ ਲਾਹੀਆਂ।
ਤੇਰੀ ਪਾਗਲ ਹੋ ਗਈ ਬੀਰਤਾ, ਧੀਰਜ ਦਿਆ ਸਾਈਆਂ।
ਤੇਰੇ ਸਾਗਰ ਜਿਹੇ ਸੁਭਾ ਵਿਚ, ਚੜ੍ਹ ਕਾਂਗਾਂ ਆਈਆਂ।
ਤੂੰ ਚੁਕੇ ਛੁਰੇ ਫ਼ੌਲਾਦ ਦੇ, ਤੇਗ਼ਾਂ ਲਿਸ਼ਕਾਈਆਂ।
ਤੇਰੇ ਆਪਣੇ ਲਹੂ ਵਿਚ ਡੁੱਬੀਆਂ, ਤੇਰੀਆਂ ਚਤੁਰਾਈਆਂ।
ਤੇਰੀ ਅੰਨ੍ਹੀ ਹੋਈ ਅਣਖ ਨੇ, ਲਈਆਂ ਅੰਗੜਾਈਆਂ।
ਤੈਨੂੰ ਆਪਣੀਆਂ ਧੀਆਂ ਜਾਪੀਆਂ, ਇਕ ਵਾਰ ਪਰਾਈਆਂ।
ਤੇਰੇ ਸਾਧੂ ਰਾਕਸ਼ ਬਣ ਗਏ, ਨਜ਼ਰਾਂ ਹਲਕਾਈਆਂ।
ਤੇਰੀ ਸ਼ਾਹ ਰਗ ਉੱਤੇ ਹਾਣੀਆਂ, ਛੁਰੀਆਂ ਚਲਵਾਈਆਂ।
ਤੇਰੀ ਖ਼ਾਕ ਵਰੋਲੇ ਬਣ ਗਈ, ਹੋਈ ਵਾਂਗੁ ਸ਼ੁਦਾਈਆਂ।
ਬਣ ਫ਼ਨੀਅਰ ਉਡੇ ਕੱਖ ਵੀ, ਜਿਉਂ ਉਡਣ ਹਵਾਈਆਂ।

ਜਿਨ੍ਹਾਂ ਸਿਰ ਤੇ ਲੱਖ ਹਨੇਰੀਆਂ, ਬੇਖ਼ੌਫ਼ ਲੰਘਾਈਆਂ।
ਉਨ੍ਹਾਂ ਬਾਜ਼ਾਂ ਹਾਰੇ ਹੌਂਸਲੇ, ਕੂੰਜਾਂ ਕੁਰਲਾਈਆਂ।
ਉਹ ਤੁਰ ਗਏ ਪਾਰ ਸਮੁੰਦਰੋਂ, ਜਿਨ੍ਹਾਂ ਅੱਗਾਂ ਲਾਈਆਂ।
ਉਹ ਘਰ ਘਰ ਪਾ ਗਏ ਪਿੱਟਣੇ, ਥਾਂ ਥਾਂ ਦੁਹਾਈਆਂ ॥੨॥

ਤੇਰੇ ਸੂਰਜ ਵਰਗੇ ਤੇਜ ਤੇ, ਪੈ ਸ਼ਾਮਾਂ ਗਈਆਂ।
ਤੇਰੇ ਧੰਨੀ ਪੋਠੋਹਾਰ ਤੇ, ਟੁੱਟ ਬਿਜਲੀਆਂ ਪਈਆਂ।
ਅਜ ਸਾਂਦਲ ਬਾਰ ਦੀ ਹਿਕ 'ਤੇ, ਰੁਲ ਹੱਡੀਆਂ ਰਹੀਆਂ।
ਉਹ ਆਪ ਉਜਾੜਿਆ ਮਾਲਵਾ, ਹੱਥੀਂ ਮਲਵਈਆਂ।
ਤੇਰੇ ਦਿਲ ਮਾਝੇ ਨੂੰ ਵਿੰਨ੍ਹਿਆ, ਫੜ ਨੇਜ਼ੇ ਕਹੀਆਂ।
ਕਰ ਟੁਕੜੇ ਤੇਰੀ ਲਾਸ਼ ਦੇ, ਪਾ ਵੰਡੀਆਂ ਲਈਆਂ।
ਸਭ ਰਾਸ ਲੁਟਾਈ ਬਾਨੀਆਂ, ਤੇ ਮੂਲ ਮੁੱਦਈਆਂ।
ਛੱਡ ਦਿੱਤੇ ਕਾਅਬੇ ਆਪਣੇ, ਸਿਖਾਂ ਮਿਰਜ਼ਈਆਂ।
ਦਿਲ ਕੋਲੇ ਹੋਇਆ ਇਨਸਾਨ ਦਾ, ਤੇ ਆਸਾਂ ਢਹੀਆਂ।
ਵਿਚ ਗਿੱਧੇ ਰੋਂਦੀਆਂ ਝਾਂਜਰਾਂ, ਕਰ ਚੇਤੇ ਸਈਆਂ।
ਮੈਖ਼ਾਨੇ ਫੂਕੇ ਸਾਕੀਆਂ ਤੇ ਸਾਜ਼ ਗਵੱਈਆਂ ॥੩॥

ਤੇਰੀ ਮੜ੍ਹੀ ਤੇ ਮਹਲ ਉਸਾਰਿਆ, ਬੇਤਰਸ ਜ਼ਮਾਨੇ।
ਰਹਿਆ ਮੌਤ ਤੇਰੀ ਨੂੰ ਪਾਲਦਾ, ਉਹ ਅੰਦਰ ਖ਼ਾਨੇ।
ਤੈਨੂੰ ਦਿੱਤਾ ਨਰਕ ਫ਼ਰਿਸ਼ਤਿਆਂ, ਸੁਰਗਾਂ ਦੇ ਬਹਾਨੇ।
ਤੇਰੇ ਬਾਗ਼ ਬਹਾਰਾਂ ਆਉਂਦਿਆਂ, ਬਣ ਗਏ ਵੀਰਾਨੇ।
ਸੀ ਇਸ਼ਕ ਜਿਨ੍ਹਾਂ ਦਾ ਉਡਦਾ, ਹੁੰਦਾ ਅਸਮਾਨੇ।
ਪਰ ਸੜਗੇ ਉਡਿਆ ਜਾਇ ਨਾ ਤੜਫਣ ਪਰਵਾਨੇ।
ਸੁਣ ਸੁਣ ਕੇ ਤੇਰੀ ਰੂਹ ਦੇ, ਦਿਲ-ਜਲੇ ਤਰਾਨੇ।
ਕਈ ਕੋਇਲੇ ਹੁੰਦੇ ਜਾ ਰਹੇ, ਅਣਮੁੱਲ ਖ਼ਜ਼ਾਨੇ।
ਗਈਆਂ ਵੰਡੀਆਂ 'ਸ਼ਰਫ਼ ਨਿਸ਼ਾਨੀਆਂ' ਤੇ 'ਨਵੇਂ ਨਿਸ਼ਾਨੇ'।
ਹੋਇ ਵਾਘਿਓਂ ਪਾਰ ਉਰਾਰ ਦੇ, ਸਭ ਗੀਤ ਬੇਗਾਨੇ।
ਰੱਬ ਪਾਸਾ ਐਸਾ ਪਰਤਿਆ, ਹੋ ਕੇ ਦੀਵਾਨੇ।
ਬੁਤਖ਼ਾਨੇ ਕਾਅਬੇ ਬਣ ਗਏ, ਕਾਅਬੇ ਬੁਤਖ਼ਾਨੇ।
ਪੀ ਨਾਨਕ ਦੇ ਮੈਖ਼ਾਨਿਓਂ, ਹੋ ਕੇ ਮਸਤਾਨੇ।
ਜਿਹੜੀ ਸਾਂਝ ਵਿਖਾਈ ਜਗ ਨੂੰ, ਬਾਲੇ ਮਰਦਾਨੇ।
ਗੁਰੂ ਅਰਜਨ ਮੀਆਂ ਮੀਰ ਦੇ, ਟੁੱਟ ਗਏ ਯਰਾਨੇ।
ਉਹ ਸੂਰਜ ਜਿਹੀਆਂ ਹਕੀਕਤਾਂ, ਬਣੀਆਂ ਅਫ਼ਸਾਨੇ ॥੪॥

ਉਹ ਲੰਮੀਆਂ ਦਰਦ ਕਹਾਣੀਆਂ, ਤੇ ਪੰਧ ਲਮੇਰੇ।
ਤੇਰੇ ਰਾਹ ਵਿਚ ਕੰਡੇ ਦੁਸ਼ਮਣਾਂ, ਬੇਅੰਤ ਖਲੇਰੇ।
ਪਰ ਰਾਹੀਆ ਤੁਰਿਆ ਚੱਲ ਤੂ, ਕਰ ਲੰਮੇ ਜੇਰੇ।
ਬੰਗਾਲ ਜਹੇ ਹੋਰ ਵੀ ਮਿਲਣਗੇ, ਤੈਨੂੰ ਸਾਥ ਬਥੇਰੇ।

ਅੱਜ ਜਾਗ ਰਹੀ ਏ ਜ਼ਿੰਦਗੀ, ਤੇਰੇ ਚਾਰ ਚੁਫੇਰੇ।
ਬਣ ਚਾਨਣ ਰਹੇ ਜਹਾਨ ਦਾ, ਕਬਰਾਂ ਦੇ ਨ੍ਹੇਰੇ।
ਕਈ ਨਵੇਂ ਭੂਚਾਲ ਲਿਆਉਣਗੇ, ਇਹ ਹੌਕੇ ਤੇਰੇ।
ਬਣ ਜਾਣੇ ਇਕ ਦਿਨ ਬਿਜਲੀਆਂ, ਤੇਰੇ ਅੱਥਰੂ ਕੇਰੇ।
ਮਿਟ ਜਾਣੇ ਨਵੀਂ ਤਾਰੀਖ਼ ਤੋਂ, ਸਭ ਖ਼ੂਨੀ ਡੇਰੇ।
ਅੱਜ ਸੂਰਜ ਵਾਂਙ ਅਟੱਲ ਨੇ, ਇਹ ਦਾਅਵੇ ਮੇਰੇ।
ਪਲ ਰਹੇ ਰਾਤਾਂ ਕਾਲੀਆਂ, ਚਿ ਕਈ ਨਵੇਂ ਸਵੇਰੇ ॥੫॥



